# ਗੁਰਮਤਿ ਮੋਤੀ

(ਭਾਗ ਦੂਜਾ)

*ਗਿਆਨੀ ਅਮਰੀਕ ਸਿੰਘ*

*(ਚੰਡੀਗੜ੍ਹ ਵਾਲੇ)*



ਲਾਹੌਰ ਬੁੱਕਸ

*ਲੁਧਿਆਣਾ*

# Gurmat Moti

By

Giani Amrik Singh (Chandigarh Wale)



ਪਹਿਲੀ ਵਾਰ : ਜੂਨ, 2013

ਮੁੱਲ : 350/-

ਪ੍ਰਕਾਸ਼ਕ: ਲਾਹੌਰ ਬੁੱਕਸ
2, ਲਾਜਪੱਤ ਰਾਏ ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
ਫ਼ੋਨ : 2740738, 6540738
**E-mail : lahorebookshop40@rediffmail.com**
**Website : www.lahorepublishers.com**

**Printed in India**

ਛਾਪਕ : ਆਰ.ਕੇ. ਆਫ਼ਸੈਟ, ਦਿੱਲੀ

# ਸਮਰਪਿਤ

ਅਮਨ ਹਰ ਦਿਲ ਦੀ ਚਾਹਤ ਹੈ। ਇਸ ਕਰਕੇ ਹੀ ਸਤਿਗੁਰੂ ਜੀ ਨੇ ਗੁਰਬਾਣੀ ਰੂਪ ਅਮਨ ਦਾ ਚਿਰਾਗ਼ ਮਨੁੱਖਤਾ ਦੀਆਂ ਬਰੂਹਾਂ 'ਤੇ ਜਗਾਇਆ। ਇਸ ਦੀ ਰੌਸ਼ਨੀ ਨਾਲ ਹੀ ਸ਼ੁਭ ਗੁਣਾਂ ਦੀ ਸਾਂਝ ਬਣ ਸਕਦੀ ਹੈ। ਇਹ ਕਿਤਾਬ ਉਨ੍ਹਾਂ ਨੂੰ ਸਮਰਪਿਤ ਹੈ ਜਿਹੜੇ ਇਸ ਰੌਸ਼ਨੀ ਵਿੱਚ ਅਮਨ ਅਤੇ ਗੁਣਾਂ ਨੂੰ ਪ੍ਰਾਪਤ ਕਰਕੇ ਆਪ ਹੀ ਅਮੀਰ ਨਹੀਂ ਹੋਏ, ਬਲਕਿ ਉਨ੍ਹਾਂ ਦੀ ਖ਼ੂਬਸੂਰਤੀ ਨੇ ਸੰਸਾਰ ਨੂੰ ਵੀ ਚਾਰ ਚੰਨ ਲਾ ਦਿੱਤੇ ਹਨ। ਅਜਿਹੇ ਲੋਕਾਂ ਨੂੰ ਹੀ ਧਰਮ ਦੀ ਭਾਸ਼ਾ ਵਿੱਚ ਸ਼ਹੀਦਾਂ ਮੁਰੀਦਾਂ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

# ਇਸੇ ਕਲਮ ਤੋਂ

- ❖ ਗਿਆਨ ਅੰਜਨ ਗੁਰ ਦੀਆ
- ❖ ਸੰਸਾਰ ਤੋਂ ਨਿਰੰਕਾਰ ਤੱਕ
- ❖ ਵਿਆਹ ਤੇ ਨਿਰਬਾਹ
- ❖ ਗੁਰਮੁਖ ਸੋਈ ਸਹਜ ਸਮਾਵੈ
- ❖ ਜਗਤ ਗੁਰ ਸੁਆਮੀ
- ❖ ਖਾਲਸੇ ਦੀ ਵਿਰਾਸਤ
- ❖ ਥਾਲ ਵਿਚਿ ਤਿੰਨਿ ਵਸਤੂ ਪਈਓ
- ❖ ਗੁਰਮਤਿ ਮੋਤੀ-ਭਾਗ ਪਹਿਲਾ
- ❖ ਗੁਰਮਤਿ ਮੋਤੀ-ਭਾਗ ਤੀਜਾ (ਅਗਲੀ ਪੁਸਤਕ)

# ਤਤਕਰਾ

# ਕੁੱਝ ਆਪਣੇ ਵਲੋਂ

ਤਹਾਡੇ ਪਿਆਰ ਭਰੇ ਸੁਨੇਹੇ ਮੇਰੇ ਦਿਲ ਦੇ ਦਰਵਾਜੇ ਨੂੰ ਵਾਰ ਵਾਰ ਖੜਕਾ ਕੇ ਇਹ ਪੁੱਛਦੇ ਰਹੇ ਕਿ ਗੁਰਮਤਿ ਮੋਤੀ ਦਾ ਦੂਜਾ ਭਾਗ ਕਦੋਂ ਆਉਣਾ ਹੈ? ਤੁਹਾਡੀ ਇਸ ਤਰ੍ਹਾਂ ਨਾਲ ਉਡੀਕ ਕਰਨਾ ਮੇਰੇ ਲਈ ਪ੍ਰੇਰਨਾ ਬਣਦਾ ਰਿਹਾ। ਅਨੇਕਾਂ ਹੀ ਰੁਝੇਵੇਂ ਹੋਣ ਦੇ ਬਾਵਜੂਦ ਫਿਰ ਲਿਖਣ ਬੈਠ ਜਾਂਦਾ ਸੀ। ਸਤਿਗੁਰੂ ਜੀ ਦੀ ਅਥਾਹ ਕਿਰਪਾ ਦਾ ਸਦਕਾ ਆਖਰ ਉਹ ਘੜੀ ਆਈ, ਜਦੋਂ ਭਾਗ ਦੂਜਾ ਵੀ ਸੰਪੂਰਨ ਹੋ ਗਿਆ।

ਇਸ ਵਾਰੀ ਵੀ ਤਮੰਨਾ ਤਾਂ ਇਹੋ ਹੀ ਸੀ ਕਿ ਸਾਰਾ ਕੁਝ ਭਾਗ ਦੂਜਾ ਵਿਚ ਹੀ ਸਮੇਟ ਦਿੱਤਾ ਜਾਵੇ ਪਰ ਲੇਖਾਂ ਦੀ ਲੰਬਾਈ ਨੇ ਭਾਗ ਤੀਜਾ ਵੀ ਬਣਾਉਣ ਲਈ ਮਜਬੂਰ ਕਰ ਦਿੱਤਾ ਹੈ। 'ਪਰ' ਅੱਖਰ ਤੋਂ ਅੱਗੇ ਵਾਲਾ ਹਿੱਸਾ ਹੁਣ ਗੁਰਮਤਿ ਮੋਤੀ ਦਾ ਭਾਗ ਤੀਜਾ ਬਣ ਜਾਵੇਗਾ ਜਿਸ ਦੀ ਲਿਖਾਈ ਤਾਂ ਆਰੰਭ ਕਰ ਦਿੱਤੀ ਹੈ ਪਰ ਸੰਪੂਰਨਤਾ ਤੱਕ ਵਕਤ ਲੱਗੇਗਾ। ਗੁਰਮਤਿ ਮੋਤੀ ਦਾ ਭਾਗ ਪਹਿਲਾ ਵੀ ਕਈ ਸੁਧਾਈਆਂ ਮੰਗਦਾ ਹੈ। ਉਸ ਲਈ ਵੀ ਹਾਲੇ ਸਮਾਂ ਨਹੀਂ ਕੱਢ ਸਕਿਆ। ਇਸਦੇ ਬਾਵਜੂਦ ਵੀ ਸੰਗਤਾਂ ਨੇ ਅਥਾਹ ਪਿਆਰ ਦਿੱਤਾ ਹੈ ਜਿਸ ਦਾ ਮੂੰਹ ਬੋਲਦਾ ਸਬੂਤ ਹੈ ਕਿ ਪਹਿਲੀ ਐਡੀਸ਼ਨ ਸਿਰਫ ਚਾਰ ਮਹੀਨਿਆਂ ਵਿਚ ਹੀ ਸਮਾਪਤ ਹੋ ਜਾਣ ਕਰਕੇ ਦੂਜੀ ਐਡੀਸ਼ਨ ਛਾਪਣੀ ਪੈ ਗਈ ਸੀ। ਗੁਰਮਤਿ ਮੋਤੀ ਭਾਗ ਪਹਿਲਾ ਵੱਡ ਅਕਾਰੀ ਹੋਣ ਕਰਕੇ ਥੋੜਾ ਜਿਹਾ ਮਹਿੰਗਾ ਵੀ ਜਾਪਿਆ ਸੀ ਪਰ ਲਾਹੌਰ ਬੁੱਕ ਸ਼ਾਪ ਦਾ ਬਹੁਤ ਧੰਨਵਾਦ ਜਿਨ੍ਹਾਂ ਨੇ ਕਿਸੇ ਪਾਠਕ ਨੂੰ ਨਿਰਾਸ਼ ਨਹੀਂ ਕੀਤਾ ਸਗੋਂ ਪ੍ਰਚਾਰ ਦਾ ਪੱਖ ਅੱਗੇ ਰੱਖ ਕੇ, ਕੀਮਤ ਨਾਲ ਕਈ ਵਾਰੀ ਸਮਝੌਤਾ ਵੀ ਕੀਤਾ ਹੈ।

ਇਸ ਕਿਤਾਬ ਦੀ ਭੂਮਿਕਾ ਲੰਮੀ ਚੌੜੀ ਨਹੀਂ ਲਿਖਣਾ ਚਾਹੁੰਦਾ ਤਾਂ ਕਿ ਕਿਤਾਬ ਦੇ ਪੰਨੇ ਬਹੁਤੇ ਨਾ ਬਣ ਜਾਣ ਅਤੇ ਇਹ ਕਿਤਾਬ ਖਰੀਦਣ ਲਈ ਪਾਠਕ ਨੂੰ ਮਹਿੰਗਾਈ ਦੇ ਜ਼ਮਾਨੇ ਵਿਚ ਭਾਰ ਮਹਿਸੂਸ ਨਾ ਹੋਵੇ।

ਕੁਝ ਸ਼ੁਕਰ ਭਿੱਜੇ ਬੋਲਾਂ ਨਾਲ ਮੈਂ ਕਿਸੇ ਦਾ ਕਰਜ਼ ਤਾਂ ਨਹੀਂ ਉਤਾਰ ਸਕਦਾ ਪਰ ਆਪਣਾ ਦਿਲ ਹਲਕਾ ਹਲਕਾ ਹੋਇਆ ਮਹਿਸੂਸ ਕਰਦਾ ਹਾਂ। ਸਭ ਤੋਂ ਪਹਿਲਾਂ ਅਤੇ ਅਥਾਹ ਸ਼ੁਕਰ ਸਤਿਗੁਰੂ ਜੀ ਦਾ ਹੈ ਜਿਹੜੇ ਆਪ ਹੀ ਕਾਰਜ ਕਰਵਾ ਲੈਂਦੇ ਹਨ। ਸ੍ਰ: ਕੰਵਲ ਜੀਤ ਸਿੰਘ (ਜਲੰਧਰ) ਬਹੁਤ ਹੀ ਲਗਨ ਨਾਲ ਪਰੂਫ ਪੜ੍ਹ ਕੇ

ਅਤੇ ਸੁਝਾਅ ਦੇ ਕੇ ਹਰ ਵਾਰੀ ਆਪਣਾ ਪਿਆਰ ਭਰਿਆ ਰਿਸ਼ਤਾ ਹੋਰ ਗੂੜ੍ਹਾ ਕਰ ਲੈਂਦੇ ਹਨ। ਲਾਹੌਰ ਬੁੱਕ ਸ਼ਾਪ ਦਾ ਦਿਲੋਂ ਰਿਣੀ ਹਾਂ ਜਿਹੜੇ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ ਕਿਤਾਬ ਨੂੰ ਹਰ ਪੱਖ ਤੋਂ ਸੁਘੜ ਸਿਆਣਪ ਨਾਲ-ਨਾਲ ਛਾਪਦੇ ਹਨ। ਹੋਰ ਵੀ ਅਨੇਕਾਂ ਵੀਰਾਂ ਦਾ ਸ਼ੁਕਰ ਕਰਦਾ ਹਾਂ ਜਿਹੜੇ ਹਰ ਵਕਤ ਸਹਿਯੋਗ ਦਿੰਦੇ ਹਨ।

ਮੈਨੂੰ ਆਪਣਾ ਹੀ ਸਮਝ ਕੇ ਜਿਥੇ ਭੁੱਲਾਂ ਮਾਫ਼ ਕਰ ਦਿਓ ਉਥੇ ਚੰਗੇ ਸੁਝਾਅ ਦੇ ਕੇ ਵੀ ਨਿਵਾਜੋ ਜੀ।

ਦਾਸਰਾ,

- ਅਮਰੀਕ ਸਿੰਘ (ਚੰਡੀਗੜ੍ਹ)
ਕੋਠੀ ਨੰ: 370, ਫੇਜ-9, ਮੁਹਾਲੀ
ਫ਼ੋਨ : 98156-63344, 0172-5097531

# ਠੱਗ

ਠੱਗ ਦੇ ਕੋਲ ਜ਼ਬਾਨ ਦਾ ਹਥਿਆਰ ਹੁੰਦਾ ਹੈ। ਇਹ ਆਪਣੀਆਂ ਗੱਲਾਂ ਨਾਲ ਹੀ ਮਨੁੱਖ ਦੀ ਅਕਲ 'ਤੇ ਕਾਬੂ ਪਾ ਲੈਂਦਾ ਹੈ। ਠੱਗ ਸਾਨੂੰ ਬਿਗਾਨਾ ਨਹੀਂ, ਸਗੋਂ ਆਪਣਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਕਬੀਰ ਸਾਹਿਬ ਜੀ ਇਸੇ ਲਈ ਆਖਦੇ ਹਨ ਕਿ ਬਨਾਰਸ ਦੀ ਧਰਤੀ ਨੂੰ ਸ਼ਿਵਜੀ ਦੀ ਧਰਤੀ ਜਾਂ ਪਵਿੱਤਰ ਧਰਤੀ ਕਹਿਣ ਵਾਲੇ ਆਪ ਖ਼ੁਦ ਕਿਹੋ ਜਿਹੇ ਜੀਵਨ ਵਾਲੇ ਹਨ ? :

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥** (੪੭੬)

ਭਗਤ ਬੇਣੀ ਜੀ ਵੀ ਕਿਸੇ ਅਜਿਹੇ ਮਨੁੱਖ ਦੀ ਅੰਦਰੂਨੀ ਹਾਲਤ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਭਲਿਆ! ਸਰੀਰ ਉਤੇ ਚੰਦਨ ਦਾ ਲੇਪ ਕਰਕੇ ਅਤੇ ਮੱਥੇ ਉਤੇ ਤੁਲਸੀ ਦੇ ਪੱਤੇ ਰੱਖ ਕੇ ਤਿਲਕ ਬਣਾਉਂਦਾ ਹੈਂ। ਹਿਰਦੇ ਅੰਦਰ ਦੀ ਮਲੀਨ ਵੀਚਾਰ ਮਾਨੋ ਤੇਰੇ ਹੱਥ ਵਿੱਚ ਫੜੀ ਹੋਈ ਕੈਂਚੀ ਦੇ ਬਰਾਬਰ ਹੈ। ਜਿਵੇਂ ਬਗਲੇ ਦੀ ਸਮਾਧੀ ਅਸਲ ਵਿਚ ਜੀਵਾਂ ਦੇ ਮਾਰਨ ਲਈ ਹੁੰਦੀ ਹੈ। ਦੇਖਣ ਨੂੰ ਪ੍ਰਤੀਤ ਹੁੰਦਾ ਹੈ ਕਿ ਅੱਖਾਂ ਬੰਦ ਕਰਕੇ ਖਲੋਤਾ ਹੈ ਪਰ ਉਸ ਦੀ ਦ੍ਰਿਸ਼ਟੀ ਸ਼ਿਕਾਰ 'ਤੇ ਹੁੰਦੀ ਹੈ। ਇਸ ਤਰ੍ਹਾਂ ਦੀ ਹੀ ਭਲਿਆਂ ਨੂੰ ਸਮਾਧੀ ਲਾ ਕੇ ਲੋਕਾਂ ਨੂੰ ਧੋਖਾ ਦੇ ਕੇ ਆਪਣੇ ਕੋਲ ਬੁਲਾ ਲੈਂਦਾ ਹੈ। ਇਤਨੀ ਨਿਮਰਤਾ ਨਾਲ ਪੇਸ਼ ਆਉਂਦਾ ਹੈ ਕਿ ਦੇਖਣ ਵਾਲਾ ਹਰ ਕੋਈ ਧੋਖਾ ਖਾ ਕੇ ਸਮਝ ਲੈਂਦਾ ਹੈ ਕਿ ਇਹ ਤਾਂ ਪੂਰਾ ਵੈਸ਼ਨੋ ਜਾਪਦਾ ਹੈ। ਇਸ ਦੇ ਤਾਂ ਪ੍ਰਾਣ ਵੀ ਮੂੰਹ ਰਾਹੀਂ ਭੱਜ ਭਾਵ ਨਿਕਲ ਗਏ ਹਨ। ਅਜਿਹਾ ਧਰਮ ਸਮਝ ਕੇ ਜਦੋਂ ਕੋਈ ਨੇੜਤਾ ਕਰਦਾ ਹੈ ਤਾਂ ਪਤਾ ਉਦੋਂ ਹੀ ਲਗਦਾ ਹੈ ਜਦੋਂ ਪੂਰਨ ਤੌਰ 'ਤੇ ਠੱਗਿਆ ਜਾਂਦਾ ਹੈ।

**ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥**
**ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥**
(੧੩੫੧)

ਇਕ ਗੱਲ ਹੋਰ ਜ਼ਿਕਰਯੋਗ ਹੈ ਕਿ ਬੰਦੇ ਦੀ ਚੋਰੀ ਹੋ ਜਾਵੇ ਤਾਂ ਉਹ ਰੌਲਾ ਪਾਉਂਦਾ ਹੈ। ਬੰਦੇ ਨੂੰ ਲੁਟੇਰੇ ਲੁੱਟ ਲੈਣ ਤਦ ਵੀ ਸੰਸਾਰ ਨੂੰ ਪਤਾ ਲੱਗ ਜਾਂਦਾ ਹੈ ਪਰ

ਜਿਹੜਾ ਠੱਗ ਕੋਲੋਂ ਠੱਗਿਆ ਜਾਂਦਾ ਹੈ ਉਹ ਬਾਹਰ ਰੌਲਾ ਪਾਉਣ ਦੀ ਥਾਂ ਸਗੋਂ ਅਜਿਹੀ ਗੱਲ ਨੂੰ ਖ਼ੁਦ ਹੀ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਦਾ ਕਾਰਨ ਹੈ ਕਿ ਅੱਧਾ ਕਸੂਰ ਬੰਦੇ ਦਾ ਖ਼ੁਦ ਦਾ ਵੀ ਹੁੰਦਾ ਹੈ ਕਿ ਮੈਂ ਉਨ੍ਹਾਂ ਦੀਆਂ ਗੱਲਾਂ ਵਿੱਚ ਕਿਉਂ ਆ ਗਿਆ। ਜ਼ਿੰਦਗੀ ਦੇ ਸ਼ੁਰੂਆਤੀ ਦੌਰ ਅੰਦਰ ਜਦੋਂ ਬੱਚਾ ਸਿੱਖਿਆ ਲੈਣ ਸਕੂਲ ਜਾਂਦਾ ਹੈ ਤਾਂ ਸਕੂਲੀ ਕਿਤਾਬਾਂ ਵਿੱਚੋਂ ਇਕ ਕਹਾਣੀ ਆਪਾਂ ਸਭ ਨੇ ਪੜ੍ਹੀ ਹੋਈ ਹੈ ਕਿ ਇਕ ਬੰਦਾ ਇਕ ਬੱਕਰੀ ਦਾ ਬੱਚਾ (ਮੇਮਣਾ) ਖ਼ਰੀਦ ਕੇ ਗੋਦੀ ਚੁੱਕੀ ਆ ਰਿਹਾ ਸੀ। ਤਿੰਨ ਠੱਗਾਂ ਨੇ ਇਸ ਨੂੰ ਲੁੱਟਣ ਦੀ ਵੀਚਾਰ ਬਣਾ ਲਈ। ਤਿੰਨੇ ਹੀ ਉਸ ਦੇ ਰਾਹ ਵਿੱਚ ਵੱਖੋ-ਵੱਖਰੀ ਥਾਂ 'ਤੇ ਖਲੋ ਗਏ। ਪਹਿਲਾ ਮਿਲਿਆ ਤੇ ਕਹਿਣ ਲੱਗਾ ਕਿ ਭਲਿਆ, ਕੁੱਤੇ ਦਾ ਬੱਚਾ ਕਿੱਥੋਂ ਲਿਆਂਦਾ ਈ? ਸ਼ਰੀਫ਼ ਬੰਦਾ ਹੱਸ ਕੇ ਕਹਿਣ ਲੱਗਾ ਕਿ ਇਹ ਬੱਕਰੀ ਦਾ ਮੇਮਣਾ ਹੈ। ਗੱਲ ਚਲਦੀ ਹੀ ਸੀ ਕਿ ਦੂਜਾ ਆ ਗਿਆ। ਪਹਿਲੇ ਨੇ ਕਿਹਾ ਕਿ ਜੇਕਰ ਮੇਰੀ ਗੱਲ 'ਤੇ ਇਤਬਾਰ ਨਹੀਂ ਤਾਂ ਇਸ ਰਾਹੀ ਕੋਲੋਂ ਪੁੱਛਦੇ ਹਾਂ। ਦੂਜੇ ਨੂੰ ਪੁੱਛਿਆ ਕਿ ਇਹ ਬੱਕਰੀ ਦਾ ਬੱਚਾ ਹੈ ਜਾਂ ਕੁੱਤੇ ਦਾ ਬੱਚਾ ਹੈ? ਉਹ ਹਾਲੇ ਜਵਾਬ ਦੇਣ ਹੀ ਲੱਗਾ ਸੀ ਕਿ ਤੀਸਰਾ ਵੀ ਆ ਗਿਆ ਤੇ ਕਹਿਣ ਲੱਗਾ ਕਿ ਸੁਆਲ ਭਾਵੇਂ ਤੁਸੀਂ ਦੂਜੇ ਨੂੰ ਕੀਤਾ ਹੈ ਪਰ ਮੈਂ ਵੀ ਤੁਹਾਨੂੰ ਜਾਣਦਾ ਤਾਂ ਨਹੀਂ ਪਰ ਲੰਘਿਆ ਜਾ ਰਿਹਾ ਸਾਂ ਸੋ ਮੈਂ ਹੀ ਦੱਸ ਦਿੰਦਾ ਹਾਂ ਕਿ ਇਹ ਤਾਂ ਕੁੱਤੇ ਦਾ ਬੱਚਾ ਹੈ। ਸ਼ਰੀਫ਼ ਬੰਦੇ ਨੂੰ ਵਿਸ਼ਵਾਸ ਹੋ ਗਿਆ ਕਿ ਮੈਂ ਹੀ ਗ਼ਲਤ ਹਾਂ, ਇਹ ਕੁੱਤੇ ਦਾ ਹੀ ਬੱਚਾ ਹੈ। ਹੈਰਾਨੀ ਦੀ ਗੱਲ ਹੈ ਕਿ ਇਹ ਕਹਾਣੀ ਆਪਾਂ ਬਚਪਨ ਵਿੱਚ ਸੁਣੀ ਅਤੇ ਹਰ ਕਿਸੇ ਨੂੰ ਲਗਪਗ ਯਾਦ ਵੀ ਹੈ। ਨਿਰਣਾ ਵੀ ਯਾਦ ਹੈ ਕਿ ਠੱਗਾਂ ਕੋਲੋਂ ਠੱਗੇ ਨਹੀਂ ਜਾਣਾ। ਦੁੱਖ ਹੈ ਕਿ ਅਸੀਂ ਫਿਰ ਵੀ ਜ਼ਿੰਦਗੀ ਦੇ ਹਰ ਖੇਤਰ ਵਿਚ ਠੱਗੇ ਹੀ ਜਾ ਰਹੇ ਹਾਂ। ਧਾਰਮਿਕ ਦੁਨੀਆਂ ਅੰਦਰ ਇਕ ਬ੍ਰਹਮ ਗਿਆਨੀ ਬਣ ਕੇ ਦੂਜੇ ਨੂੰ ਬ੍ਰਹਮ ਗਿਆਨੀ ਕਹੀ ਜਾ ਰਿਹਾ ਹੈ, ਦੂਜਾ ਤੀਜੇ ਨੂੰ ਕਹੀ ਜਾ ਰਿਹਾ ਹੈ। ਇਕ ਦੂਜੇ ਨੂੰ ਕਹਿ ਕਹਿ ਕੇ ਭੋਲੀ ਭਾਲੀ ਲੁਕਾਈ ਠੱਗੀ ਜਾ ਰਹੀ ਹੈ। ਵਿਰਲੇ ਹੀ ਧਰਮੀ ਪੁਰਖ ਹਨ, ਬਾਕੀ ਬਨਾਰਸ ਦੇ ਠੱਗ ਬਹੁਤੇ ਹਨ।

ਇਕ ਸ਼ੇਖ਼ ਨੇ ਬਹੁਤ ਸੋਹਣੀ ਧਰਮਸ਼ਾਲਾ ਬਣਵਾਈ। ਹਰ ਇਕ ਧਰਮੀ ਦਾ ਸਤਿਕਾਰ ਵੀ ਕੀਤਾ ਜਾ ਸਕੇ, ਇਸ ਲਈ ਹਿੰਦੂਆਂ ਲਈ ਮੰਦਰ, ਮੁਸਲਮਾਨਾਂ ਲਈ ਮਸਜਦ ਬਣਾਈ। ਆਏ ਗਏ ਲਈ ਲੰਗਰ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ। ਅਮੀਰਾਂ ਲਈ ਵੱਖਰੇ ਕਮਰੇ ਤੇ ਗ਼ਰੀਬਾਂ ਲਈ ਸਾਂਝੀ ਥਾਂ ਰਾਤ ਦੇ ਟਿਕਣ ਲਈ ਬਣਾਈ ਹੋਈ ਸੀ। ਸ਼ੇਖ਼ ਲੰਮਾ ਚੋਲਾ ਪਾ ਕੇ ਹੱਥ ਵਿਚ ਤਸਬੀ ਫੜ ਕੇ ਆਪ ਸਾਰੇ ਯਾਤਰੀਆਂ ਦੀ ਖ਼ਬਰ ਸੁਧ ਲੈਂਦਾ ਸੀ। ਜ਼ਬਾਨੋਂ ਅਲਾਹ ਦਾ ਨਾਮ ਇਕ ਪਲ ਵੀ ਵਿਛੜਨ ਨਹੀਂ ਦਿੰਦਾ ਸੀ। ਇਸ ਸਰਾਂ ਅੰਦਰ ਦੋ ਅਲਾਹ ਦੇ ਪਿਆਰੇ ਹੋਰ ਯਾਤਰੀ ਵੀ ਠਹਿਰੇ ਹੋਏ ਸਨ। ਦੋਵੇਂ ਜਣੇ ਵੀਚਾਰਾਂ ਕਰ ਰਹੇ ਸਨ। ਇਕ ਦੀ ਵੀਚਾਰ ਸੀ ਕਿ

ਸ਼ੇਖ਼ ਕਿੰਨਾ ਚੰਗਾ ਤੇ ਕਿੰਨਾ ਧਰਮੀ ਬੰਦਾ ਹੈ। ਧਰਮ ਦੇ ਬਦਲੇ ਸਾਰੇ ਸੁਖ ਆਰਾਮ ਤਿਆਗ ਕੇ ਲੋਕਾਂ ਦੀ ਸੇਵਾ ਵਿਚ ਲੱਗਿਆ ਹੈ। ਪਰ ਨਾਲ ਦਾ ਯਾਤਰੀ ਕਹਿ ਰਿਹਾ ਸੀ ਕਿ ਇਹ ਸਾਰਾ ਕੁਝ ਪਾਖੰਡ ਜੀਵਾਂ ਦੇ ਠੱਗਣ ਲਈ ਹੀ ਬਣਾਇਆ ਹੋਇਆ ਹੈ। ਉਹ ਆਖ ਰਹੇ ਸਨ ਕਿ ਇਹ ਤਾਂ ਕਾਤਲ ਹੈ। ਇਹ ਧਰਮਸ਼ਾਲਾ ਨਹੀਂ ਸਗੋਂ ਇਹ ਤਾਂ ਕਤਲਗਾਹ ਹੈ। ਇੱਥੋਂ ਗ਼ਰੀਬ ਹੀ ਬਚ ਕੇ ਜਾਂਦੇ ਹਨ, ਉਹ ਵੀ ਇਸ ਲਈ ਕਿ ਸ਼ੇਖ਼ ਦੀ ਬਾਹਰ ਚੰਗੀ ਚਰਚਾ ਹੁੰਦੀ ਹੈ। ਆਪਾਂ ਅੱਜ ਇਹੋ ਹੀ ਕੋਸ਼ਿਸ਼ ਕਰਨੀ ਹੈ ਕਿ ਇਸ ਦੇ ਮੂੰਹੋਂ ਹੀ ਇਸ ਦੇ ਗੁਨਾਹ ਕਬੂਲ ਕਰਵਾਉਣੇ ਹਨ। ਸ਼ੇਖ਼ ਦੀ ਵੀ ਇਨ੍ਹਾਂ ਰਾਹੀਆਂ 'ਤੇ ਖ਼ਾਸ ਨਜ਼ਰ ਸੀ। ਉਹ ਵਾਰ ਵਾਰ ਆ ਕੇ ਕਿਸੇ ਸੇਵਾ ਲਈ ਬੇਨਤੀ ਕਰਦਾ ਸੀ। ਇਹ ਰਾਹੀ ਹਰ ਵਾਰੀ ਮਨ੍ਹਾਂ ਕਰਦੇ ਸਨ। ਆਮ ਯਾਤਰੀ ਖਾਣਾ ਖਾ ਕੇ ਟਿਕ ਗਏ। ਇਨ੍ਹਾਂ ਦੋਨਾਂ ਰਾਹੀਆਂ ਨੇ ਆਪਣਾ ਕੰਮ ਸ਼ੁਰੂ ਕੀਤਾ। ਇਕ ਨੇ ਰਬਾਬ ਵਜਾਈ ਤੇ ਦੂਜੇ ਨੇ ਅਲਾਹੀ ਤਰਾਨਾ ਛੇੜਿਆ। ਰਾਹੀ ਭਾਵੇਂ ਹੋਰ ਵੀ ਠਹਿਰੇ ਹੋਏ ਸਨ ਪਰ ਇਨ੍ਹਾਂ ਸ਼ਬਦਾਂ ਦੇ ਤੀਰ ਜਿਧਰ ਛੱਡੇ ਜਾ ਰਹੇ ਸਨ, ਉਧਰ ਇੱਕ ਇਕ ਬਚਨ ਤੀਰ ਬਣ ਬਣ ਕੇ ਲੱਗ ਰਿਹਾ ਸੀ। ਆਖ਼ਿਰ ਸ਼ੇਖ਼ ਆ ਕੇ ਇਨ੍ਹਾਂ ਦੋਨਾਂ ਰਾਹੀਆਂ ਕੋਲ ਬੈਠ ਗਿਆ। ਆਪ ਹੀ ਕਹਿਣ ਲੱਗਾ ਕਿ ਬਾਬਾ ਜੀ! ਬਾਹਰੋਂ ਲੋਕ ਮੈਨੂੰ ਸੱਜਣ ਕਹਿੰਦੇ ਹਨ, ਪਰ ਮੈਂ ਅੰਦਰੋਂ ਠੱਗ ਹਾਂ। ਇਹ ਮੇਰਾ ਸਾਰਾ ਅਡੰਬਰ ਠੱਗੀ ਦਾ ਹੀ ਸਾਮਾਨ ਹੈ। ਤੁਸੀਂ ਕਿਰਪਾ ਕਰੋ, ਅੱਜ ਤੱਕ ਤੁਹਾਡੇ ਵਰਗਾ ਰਾਹੀ ਨਹੀਂ ਆਇਆ ਜਿਹੜਾ ਮੇਰੇ ਅੰਦਰ ਦੀ ਤਸਵੀਰ ਮੈਨੂੰ ਦਿਖਾ ਸਕੇ। ਹੁਣ ਮੈਨੂੰ ਮੇਰੀ ਅੰਦਰਲੀ ਤਸਵੀਰ ਨਾਲ ਬਹੁਤ ਨਫ਼ਰਤ ਹੋ ਗਈ ਹੈ। ਤੁਸੀਂ ਮੇਰੀ ਧਰਮਸ਼ਾਲਾ ਵਿੱਚ ਆ ਕੇ ਮੇਰੇ ਗੁਨਾਹ ਦਿਖਾ ਦਿੱਤੇ ਹਨ। ਮੇਰੇ ਹਿਰਦੇ ਅੰਦਰ ਵੱਸ ਕੇ ਗੁਨਾਹ ਦਿਖਾਉ ਨਾ ਬਲਕਿ ਭਜਾ ਦਿਉ। ਇਕ ਰਾਹੀ ਜਿਸ ਦਾ ਨਾਮ ਭਾਈ ਮਰਦਾਨਾ ਜੀ ਹੈ। ਸਭ ਤੋਂ ਪਹਿਲਾਂ ਉਸ ਨੇ ਰਬਾਬ ਰੱਖ ਕੇ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਮੱਥਾ ਟੇਕਿਆ ਕਿ ਸਤਿਗੁਰ ਜੀ! ਸਾਡੀ ਨਜ਼ਰ ਬਾਹਰੀ ਲਿਬਾਸ 'ਤੇ ਧੋਖਾ ਖਾ ਜਾਂਦੀ ਹੈ। ਸੱਜਣ ਠੱਗ ਨੇ ਵੀ ਮੱਥਾ ਟੇਕਿਆ। ਸਾਰੇ ਗੁਨਾਹ ਗੁਰੂ ਚਰਨਾਂ ਅੰਦਰ ਭੇਟ ਕਰਕੇ ਠੱਗੀ ਕੱਢ ਦਿੱਤੀ ਅਤੇ ਸੱਜਣਤਾਈ ਰੱਖ ਲਈ ਸੀ। ਸੱਜਣ ਜੀ ਧੰਨ ਹਨ ਜਿਨ੍ਹਾਂ ਨੇ ਆਪਣੇ ਔਗੁਣ ਦੱਸਣ ਵਾਲਿਆਂ ਨਾਲ ਪਿਆਰ ਕੀਤਾ ਸੀ, ਨਹੀਂ ਤਾਂ ਆਮ ਕਰਕੇ ਔਗੁਣ ਦੱਸਣ ਵਾਲਿਆਂ ਨਾਲ ਨਫ਼ਰਤ ਹੋ ਜਾਂਦੀ ਹੈ। ਸਾਹਿਬ ਜੀ ਦਾ ਪਵਿੱਤਰ ਬਚਨ ਸੂਹੀ ਰਾਗ ਅੰਦਰ ਅੰਕਿਤ ਹੈ :

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥**
**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥** (੭੨੯)

ਇਹ ਸ਼ੇਖ਼ ਭਾਵ ਸੱਜਣ ਜੀ ਤੁਲੰਬੇ ਦੀ ਧਰਤੀ 'ਤੇ ਮਿਲੇ ਸਨ। (ਗੁਰਮਤਿ ਲੈਕਚਰ, ਪ੍ਰਤਾਪ ਸਿੰਘ, ਪੰਨਾ-65)

ਗੁਰਮਤਿ ਨੇ ਕੇਵਲ ਸੰਸਾਰੀ ਠੱਗਾਂ ਦੀ ਹੀ ਪਹਿਚਾਣ ਨਹੀਂ ਕਰਵਾਈ ਸਗੋਂ ਸਾਡੀ ਜ਼ਿੰਦਗੀ ਨੂੰ ਅੰਦਰੋਂ ਠੱਗਣ ਵਾਲੇ ਠੱਗਾਂ ਬਾਰੇ ਵੀ ਸੁਚੇਤ ਕੀਤਾ ਹੈ। ਸਾਹਿਬ ਜੀ ਸਮਝਾਉਂਦੇ ਹਨ ਕਿ ਪੰਜ ਕਿਸਮ ਦੇ ਠੱਗ ਸਾਡੇ ਅੰਦਰ ਵਸਦੇ ਹਨ। ਇਹ ਵੀ ਸਾਨੂੰ ਬਾਹਰੀ ਠੱਗ ਵਾਂਗੂੰ ਹੀ ਲੁੱਟਦੇ ਹਨ। ਇਨ੍ਹਾਂ ਦੀ ਲੁੱਟ ਵਿੱਚ ਵੀ ਅਸੀਂ ਖ਼ੁਦ ਸ਼ਾਮਿਲ ਹੁੰਦੇ ਹਾਂ। ਇਹ ਪੰਜ ਠੱਗ ਹਨ :

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥** (੧੨੮੮)

ਰਾਜ, ਧਨ, ਸੁੰਦਰਤਾ, ਉੱਚੀ ਜਾਤ ਅਤੇ ਜੁਆਨੀ ਇਹ ਪੰਜੇ ਹੀ ਠੱਗ ਹਨ। ਇਨ੍ਹਾਂ ਠੱਗਾਂ ਨੇ ਜਗਤ ਨੂੰ ਲੁੱਟ ਲਿਆ ਹੈ। ਇਨ੍ਹਾਂ ਦੇ ਕਬਜ਼ੇ ਵਿੱਚ ਆਏ ਕਿਸੇ ਜੀਵ ਨੇ ਵੀ ਆਪਣੀ ਇੱਜ਼ਤ ਨਹੀਂ ਬਚਾਈ। ਇਹ ਠੱਗ ਵੀ ਨਿਰਾਲੇ ਹੀ ਹਨ। ਰਾਜ ਤਖ਼ਤ ਪਹਿਲਾਂ ਆਪਣੀ ਖਿੱਚ ਪੈਦਾ ਕਰਕੇ ਪ੍ਰਾਪਤੀ ਲਈ ਪਾਪ ਕਰਵਾਉਂਦੇ ਹਨ। ਫਿਰ ਤਖ਼ਤ 'ਤੇ ਟਿਕਿਆ ਰਹਿਣ ਲਈ ਆਪਣਿਆਂ ਨੂੰ ਵੀ ਜੱਲਾਦਾਂ ਵਾਂਗੂੰ ਮਾਰਨ 'ਤੇ ਮਜਬੂਰ ਕਰਦਾ ਹੈ। ਦੂਜਾ ਠੱਗ ਸੰਸਾਰ ਦਾ ਧਨ ਪਦਾਰਥ ਹੈ। ਇਨ੍ਹਾਂ ਹੱਥ ਜ਼ਿੰਦਗੀ ਦੇਣ ਵਾਲਾ ਵੀ ਹੀਰੇ ਨੂੰ ਕੌਡੀਆਂ ਬਣਾ ਲੈਂਦਾ ਹੈ। ਧਨ ਪਦਾਰਥਾਂ ਦੀ ਖਿੱਚ ਵੀ ਰੱਬੀ ਰਾਹ 'ਤੇ ਤੁਰਨ ਦੀ ਥਾਂ ਪਾਪਾਂ ਦੀ ਕੁਵਾਟੜੀ 'ਤੇ ਤੋਰ ਦਿੰਦੀ ਹੈ। ਸੁੰਦਰਤਾ ਤਾਂ ਅਹਿਸਾਸ ਹੀ ਇਹ ਕਰਵਾ ਦਿੰਦੀ ਹੈ ਕਿ ਤੇਰੇ ਵਰਗਾ ਦੁਨੀਆਂ ਅੰਦਰ ਕੋਈ ਨਹੀਂ। ਅੰਦਰ ਹੰਕਾਰ ਦੀ ਇਤਨੀ ਭੁੱਖ ਵਧ ਜਾਂਦੀ ਹੈ ਕਿ ਘੜੀ ਪਲ ਮਗਰੋਂ ਸ਼ੀਸ਼ੇ ਅੱਗੇ ਖਲੋ ਕੇ ਆਪਣੇ ਆਪ ਨੂੰ ਦੇਖ ਦੇਖ ਕੇ ਇਹ ਭੁੱਖ ਪੂਰੀ ਕਰਨੀ ਪੈਂਦੀ ਹੈ। ਬਾਹਰੋਂ ਤਾਂ ਲੋਕੀਂ ਦੋ ਚਾਰ ਵਾਰੀ ਸੁੰਦਰ ਕਹਿ ਦੇਣਗੇ ਪਰ ਸ਼ੀਸ਼ਾ ਤਾਂ ਹਰ ਵਾਰੀ ਕਹਿੰਦਾ ਹੈ, ਕਦੇ ਥੱਕਦਾ ਅੱਕਦਾ ਨਹੀਂ। ਇਸ ਕਰਕੇ ਹੀ ਸੁੰਦਰਤਾ ਬਹੁਤ ਵਾਰੀ ਸ਼ੀਸ਼ੇ ਦੇ ਚੌਗਿਰਦੇ ਵਿਚ ਦੇਖੀ ਜਾ ਸਕਦੀ ਹੈ।

ਪੰਜਾਂ ਠੱਗਾਂ ਵਿੱਚੋਂ ਚੌਥੀ ਥਾਂ 'ਤੇ ਠੱਗ ਹੈ, ਉੱਚੀ ਜਾਤ ਦਾ ਹੰਕਾਰ। ਇਹ ਤਾਂ ਇਤਨਾ ਵੱਡਾ ਠੱਗ ਹੈ ਕਿ ਬਾਕੀ ਸਾਰੀ ਹੀ ਪਹਿਚਾਣ ਭੁਲਾ ਕੇ ਕੇਵਲ ਆਪਣੀ ਹੀ ਪਹਿਚਾਣ ਬਣਾ ਲੈਂਦਾ ਹੈ। ਫਿਰ ਸੰਸਾਰ ਮਨੁੱਖ ਨਹੀਂ ਜਾਂ ਜੋ ਨਾਮ ਰੱਖਿਆ, ਉਹ ਨਹੀਂ ਸਗੋਂ ਇਸ ਠੱਗ ਦੇ ਨਾਮ ਨਾਲ ਹੀ ਯਾਦ ਕਰਨ ਲੱਗ ਪੈਂਦੇ ਹਨ। ਕੋਈ ਵੀ ਅਸਲੀ ਨਾਮ ਨਹੀਂ ਲੈਂਦਾ ਸਗੋਂ ਭੁੱਲਰ ਸਾਹਿਬ, ਸੇਠੀ ਸਾਹਿਬ, ਸੰਧੂ ਸਾਹਿਬ, ਗਿੱਲ ਸਾਹਿਬ ਆਦਿਕ ਨਾਮ ਲੈ ਕੇ ਹੀ ਬੁਲਾਉਣ ਲੱਗ ਪੈਂਦੇ ਹਨ। ਇਹ ਲੋਕਾਂ ਦਾ ਕਸੂਰ ਨਹੀਂ, ਕਸੂਰ ਸਾਡਾ ਆਪਣਾ ਹੈ ਕਿਉਂਕਿ ਸਾਨੂੰ ਅਜਿਹਾ ਨਾਮ ਚੰਗਾ ਲਗਦਾ ਹੈ।

ਪਿੱਛੇ ਵੀ ਵੀਚਾਰ ਆ ਚੁੱਕੀ ਹੈ ਕਿ ਠੱਗ ਸਾਨੂੰ ਪਿਆਰਾ ਲਗਦਾ ਹੈ। ਪੰਜਵਾਂ ਠੱਗ ਜੁਆਨੀ ਹੈ। ਇਹ ਵੀ ਚਾਰ ਕੁ ਦਿਨ ਚੰਗੀ ਠੱਗ ਦਾ ਰੂਪ ਬਣ ਕੇ ਜੀਵਨ ਦੀ ਚਿੱਟੀ ਸਫੈਦ ਚਾਦਰ ਨੂੰ ਚੰਗੀ ਤਰ੍ਹਾਂ ਬਦ ਇਖ਼ਲਾਕੀ ਦੇ ਦਾਗ਼ ਲਾਉਂਦੀ ਹੈ। ਜਿਵੇਂ ਠੱਗਿਆ ਬੰਦਾ ਮਗਰੋਂ ਪਛਤਾਉਂਦਾ ਰਹਿੰਦਾ ਹੈ, ਇਸੇ ਤਰ੍ਹਾਂ ਹੀ ਜੁਆਨੀ ਦੇ ਖੱਟੇ ਕਲੰਕ ਅਗਲੇਰੀ ਉਮਰ ਅੰਦਰ ਪਛਤਾਵੇ ਦੀ ਭੱਠੀ ਬਾਲ ਕੇ ਚੰਗੀ ਤਰ੍ਹਾਂ ਸਾੜਦੇ ਹਨ। ਜੁਆਨੀ ਪਹਿਰੇ ਅੰਦਰ ਮਨੁੱਖ ਖ਼ੁਦ ਇਸ ਠੱਗ ਨੂੰ ਦਿਲ ਦਾ ਬੂਹਾ ਖੋਲ੍ਹ ਕੇ ਦਿੰਦਾ ਹੈ। ਠੱਗ ਨੂੰ ਠੱਗੀਆਂ ਮਾਰਨੀਆਂ ਹੋਰ ਵੀ ਸੌਖੀਆਂ ਹੋ ਜਾਂਦੀਆਂ ਹਨ। ਇਨ੍ਹਾਂ ਠੱਗਾਂ ਤੋਂ ਕੇਵਲ ਗੁਰੂ ਚਰਨਾਂ ਦਾ ਆਸਰਾ ਹੀ ਬਚਾਅ ਸਕਦਾ ਹੈ।

**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥**
**ਨਾਨਕ ਕਰਮਾ ਬਾਹਰੇ ਹੋਰ ਕੇਤੇ ਮੁਠੇ ਜਾਹਿ ॥** (੧੨੮੮)

ਭਾਈ ਸਾਹਿਬ ਭਾਈ ਨੰਦ ਲਾਲ ਸਿੰਘ ਜੀ ਦੀਆਂ ਲਿਖਤਾਂ ਵੀ ਗੁਰਮੁਖਾਂ ਦੀ ਰੂਹ ਦੀ ਖ਼ੁਰਾਕ ਹਨ। ਜ਼ਿੰਦਗੀਨਾਮੇ ਅੰਦਰ ਕਿੰਨੇ ਪਿਆਰੇ ਬਚਨ ਹਨ ਕਿ ਹੇ ਬੰਦੇ! ਦੁਨੀਆਂ ਦੇ ਧਨ ਖ਼ਾਤਰ ਠੱਗੀਆਂ ਨਾ ਮਾਰ, ਕਿਉਂਕਿ ਇਹ ਧਨ ਸਦੀਵ ਨਹੀਂ ਰਹਿੰਦਾ। ਜੀਵਨ ਗੁਰਮੁਖਾਂ ਵਾਂਗ ਗੁਜ਼ਾਰ।

**ਦੌਲਤੇ ਦੁਨੀਆ ਨ ਬਾਸ਼ਦ ਪਾਇਦਾਰ॥**
**ਦਰ ਤਰੀਕੇ ਆਰਫਾਨੇ ਹਕ ਗੁਜ਼ਾਰ॥** (੩੨੪, ਜ਼ਿੰਦਗੀਨਾਮਾ)

ਦੁਨੀਆਂ ਦੀ ਦੌਲਤ ਨੂੰ ਤੁੱਛ ਸਮਝ ਕੇ ਸੱਚਾ ਜੀਵਨ ਗੁਜ਼ਾਰਨ ਵਾਲੇ ਕਦੇ ਠੱਗੇ ਨਹੀਂ ਜਾਂਦੇ। ਜਪੁ ਜੀ ਸਾਹਿਬ ਅੰਦਰ ਅਸੀਂ ਹਰ ਰੋਜ਼ ਪੜ੍ਹਦੇ ਹਾਂ :

**ਨਾ ਓਹਿ ਮਰਹਿ ਨ ਠਾਗੇ ਜਾਹਿ ॥**
**ਜਿਨ ਕੈ ਰਾਮੁ ਵਸੈ ਮਨ ਮਾਹਿ ॥** (੮)

ਅਜਿਹੇ ਪੁਰਖਾਂ ਲਈ ਤਾਂ ਮੌਤ ਵੀ ਸ਼ੌਂਕ ਬਣ ਜਾਂਦੀ ਹੈ। ਦਸਮੇਸ਼ ਜੀ ਦੇ ਦੁਲਾਰੇ ਬਾਬਾ ਜੁਝਾਰ ਸਿੰਘ ਨੇ ਪਿਤਾ ਜੀ ਨਾਲ ਅਜਿਹੀ ਗੁਫ਼ਤਗੂ ਹੀ ਕੀਤੀ ਸੀ। ਪਿਤਾ ਜੀ, ਤੁਸੀਂ ਹੀ ਸਮਝਾਇਆ ਸੀ ਕਿ ਸਾਰਾ ਸੰਸਾਰ ਹੀ ਨਾਸ਼ਵਾਨ ਹੈ। ਸਵਾਸਾਂ ਦਾ ਕੀ ਭਰੋਸਾ ਹੈ ਕਦੋਂ ਨਿਕਲ ਜਾਣ। ਕੋਈ ਪਤਾ ਨਹੀਂ ਸੁਆਸਾਂ ਦੀ ਪੂੰਜੀ ਕਦੋਂ ਖ਼ਤਮ ਹੋ ਜਾਵੇ। ਇਹ ਸੱਚ ਹੈ ਕਿ ਸਰੀਰ ਨੇ ਇਕ ਦਿਨ ਭੱਜਣਾ ਟੁੱਟਣਾ ਹੀ ਹੈ, ਫਿਰ ਤਾਂ ਧਰਮ-ਯੁੱਧ ਅੰਦਰ ਸ਼ਹੀਦ ਹੋ ਕੇ ਮਹਾਨ ਰੁਤਬਾ ਹਾਸਲ ਕਰਨਾ ਚਾਹੀਦਾ ਹੈ। ਸ਼ਹੀਦਾਂ ਦੀ ਮੌਤ ਦਾ ਮਾਰਗ ਐਸਾ ਵਡਮੁੱਲਾ ਅਤੇ ਸ੍ਰੇਸ਼ਟ ਹੈ ਜਿਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਸਿੰਘਾਂ ਲਈ ਮੌਤ ਤਾਂ ਰੱਬੀ ਬਖ਼ਸ਼ਿਸ਼ ਹੈ। ਜਿਸ ਨੇ ਪ੍ਰਮੇਸ਼ਰ ਨੂੰ ਪਾ ਲਿਆ, ਉਸ ਲਈ ਤਾਂ ਹਰ ਕੋਈ ਆਪਣਾ ਹੀ ਬਣ ਜਾਂਦਾ ਹੈ। ਉਸ ਨੂੰ ਕੋਈ ਚੀਜ਼ ਅਜਿਹੀ ਨਹੀਂ ਜਿਹੜੀ ਉਸ ਦੀ ਪ੍ਰਾਪਤੀ ਤੋਂ ਦੂਰ ਹੋਵੇ। ਇਹ ਹੈ ਸੱਚੇ ਪਿਆਰੇ

ਰੱਬੀ ਨਿਹੁੰ ਦੇ ਵਣਜਾਰੇ, ਇਨ੍ਹਾਂ ਨੂੰ ਕੋਈ ਕਿਵੇਂ ਠੱਗ ਸਕਦਾ ਹੈ।

**ਕਿਸ ਸ਼ਖ਼ਸ ਨੇ ਹੋਨਾ ਯਹਾਂ ਤਰਾਜ਼ ਨਹੀਂ ਹੈ॥**
**ਕਿਆ ਦਮ ਕਾ ਭਰੋਸਾ ਕਿ ਥਾ ਕਲ੍ਹ ਆਜ ਨਹੀਂ ਹੈ॥**
**ਬੜ੍ਹ ਚੜ੍ਹ ਕਰ ਧਰਮ-ਯੁੱਧ ਸੇ ਮੇਰਾਜ਼ ਨਹੀਂ ਹੈ॥**
**ਗਰਗਿ ਸ਼ੁਹਦਾ ਵਸਫ ਕੀ ਮੁਹਤਾਜ ਨਹੀਂ ਹੈ॥**
**ਸਿੰਘੋਂ ਕੇ ਲੀਏ ਮੌਤ ਤੋ ਰਹਿਮਤ ਕਾ ਸਬ'ਬ ਹੈ॥**
**ਰੱਬ ਹੋ ਗਿਆ ਜਿਨ ਭਗਤੋਂ ਕਾ ਉਨ ਕੇ ਲੀਏ ਸਭ ਹੈ॥**

**(ਅਲਾਹ ਯਾਰ ਖ਼ਾਂ ਜੋਗੀ, ਸ਼ੇਅਰ ੧੦੨)**

ਭਾਈ ਗੁਰਦਾਸ ਜੀ ਦਾ ਬਚਨ ਸਾਨੂੰ ਕਿੰਨੀ ਪਿਆਰੀ ਅਗਵਾਈ ਦਿੰਦਾ ਹੈ ਕਿ ਹੇ ਭਲਿਉ! ਹੋਰਾਂ ਅਨੇਕਾਂ ਦੇਵੀ ਦੇਵਤਿਆਂ ਦੀਆਂ ਹੱਟੀਆਂ ਤਾਂ ਬਹੁਤ ਖੁੱਲ੍ਹੀਆਂ ਹੋਈਆਂ ਹਨ ਪਰ ਕਿਧਰੇ ਠੱਗੇ ਨਾ ਜਾਇਓ। ਇਨ੍ਹਾਂ ਕੋਲ ਹਰੇਕ ਤਰ੍ਹਾਂ ਦੀ ਵਸਤੂ ਨਹੀਂ। ਕਿਧਰੇ ਜੀਵਨ ਦੀ ਪੂੰਜੀ ਬਰਬਾਦ ਕਰਕੇ ਮੁੜ ਮਗਰੋਂ ਪਛਤਾਉਣਾ ਨਾ ਪਵੇ। ਗੁਰੂ ਦੀ ਹੱਟੀ ਨਿਵੇਕਲੀ ਹੈ ਜਿੱਥੇ ਮਨ ਭਾਉਂਦਾ ਸੌਦਾ ਮਿਲਦਾ ਹੈ। ਇੱਥੇ ਕੋਈ ਠੱਗ ਨਹੀਂ। ਇੱਥੇ ਸਭ ਕੁਝ ਸੱਚ ਸੱਚ ਹੀ ਹੈ।

**ਜੈਸੇ ਤਉ ਨਗਰ ਏਕ ਹੋਤ ਹੈ ਅਨੇਕ ਹਾਟੈ,**
**ਗਾਹਕ ਅਸੰਖ ਆਵੈ ਬੇਚਨ ਅਰੁ ਲੈਨ ਕਉ॥**
**ਜਾ ਪੈ ਕਛੁ ਬੇਚੈ ਅਰੁ ਬਨਜੁ ਨ ਮਾਂਗੈ ਪਾਵੈ,**
**ਆਨ ਪੈ ਬਿਸਾਹੈ ਜਾਇ ਦੇਖੈ ਸੁਖ ਨੈਨ ਕਉ॥**
**ਜਾ ਕੀ ਹਾਟ ਸਕਲ ਸਮਗ੍ਰੀ ਪਾਵੈ ਅਉ ਬਿਕਾਵੈ,**
**ਬੇਚਤ ਬਿਸਾਹਤ ਚਾਹਤ ਚਿਤ ਚੈਨ ਕਉ॥**
**ਆਨ ਦੇਵ ਸੇਵ ਜਾਇ ਸਤਿਗੁਰ ਪੂਰੇ ਸ਼ਾਹ,**
**ਸਰਬ ਨਿਧਾਨ ਜਾ ਕੈ ਲੈਨ ਅਰ ਦੇਨ ਕਉ॥੪੫੪॥**

**(ਕਬਿਤ ਸਵੱਯੇ, ਭਾਈ ਗੁਰਦਾਸ)**

# ਠਾਕੁਰ

ਗੁਰ ਸੇਵੇ ਸੋ ਠਾਕੁਰ ਜਾਨੈ ॥
ਦੂਖੁ ਮਿਟੈ ਸਚੁ ਸਬਦਿ ਪਛਾਨੈ ॥ (ਅੰਗ ੪੧੬)

ਹਰ ਧਰਮ ਦੀ ਬੁਨਿਆਦ ਪ੍ਰਮੇਸ਼ਰ ਦੀ ਹੋਂਦ 'ਤੇ ਨਿਰਭਰ ਹੈ। ਪ੍ਰਮੇਸ਼ਰ ਹੀ ਸਦੀਵ ਅਟੱਲ ਸਚਾਈ ਹੈ। ਉਸ ਪ੍ਰਮੇਸ਼ਰ ਦਾ ਹੀ ਸਾਰਾ ਖਿਲਾਰਾ ਖਿਲਾਰਿਆ ਹੋਇਆ ਹੈ। ਇਸ ਖਿਲਾਰੇ ਵਿੱਚੋਂ ਮਨੁੱਖ ਇਕ ਅਜਿਹੀ ਕਿਰਤ ਹੈ ਜਿਹੜੀ ਸਿਮਰਨ ਜਾਂ ਉਸ ਦੇ ਹੁਕਮ ਰੂਪੀ ਯਾਦ ਦਾ ਪੱਲਾ ਪਕੜ ਕੇ ਉਸ ਦਾ ਹੀ ਰੂਪ ਹੋ ਸਕਦੀ ਹੈ। ਕਿਰਤ ਕਰ ਕੇ ਵਿਚ ਅਭੇਦ ਹੋ ਸਕਦੀ ਹੈ। ਧਰਮ ਦਾ ਪ੍ਰਮੁੱਖ ਕੰਮ ਤਿੰਨੇ ਗੱਲਾਂ ਪ੍ਰਗਟ ਕਰਨਾ ਸੀ। ਸਭ ਤੋਂ ਪਹਿਲਾਂ ਰੱਬ ਦੀ ਪਹਿਚਾਣ, ਦੂਜਾ ਮਨੁੱਖਾ ਜਾਮੇ ਦੀ ਪਹਿਚਾਣ, ਤੀਜਾ ਉਸ ਕਰਮ ਦੀ ਜਾਂ ਉਸ ਢੰਗ ਦੀ ਪਹਿਚਾਣ ਜਿਸ ਨਾਲ ਮਨੁੱਖ ਰੱਬੀ ਦਰਗਾਹ ਵਿਚ ਕਬੂਲ ਹੋ ਸਕੇ। ਇਹ ਵੀ ਦੁੱਖ ਦੀ ਗੱਲ ਹੈ ਕਿ ਬਹੁਤ ਵਾਰੀ ਧਾਰਮਿਕ ਦੁਨੀਆਂ ਵਿੱਚੋਂ ਇਹ ਤਿੰਨੇ ਕੰਮ ਜਾਂ ਤਿੰਨੇ ਤਰ੍ਹਾਂ ਦੀ ਪਹਿਚਾਣ ਨਹੀਂ ਕਰਵਾਈ ਜਾਂਦੀ। ਇਸ ਵਾਰੀ ਆਪਾਂ ਸਿਰਫ਼ ਰੱਬ ਦੀ ਪਹਿਚਾਣ ਦੀ ਹੀ ਗੱਲ ਕਰਨੀ ਹੈ। ਮਨੁੱਖ ਨੇ ਧਰਮ ਦੀ ਦੁਨੀਆਂ ਅੰਦਰ ਵੀ ਆਪਣੀ ਸੋਚ ਭਾਰੂ ਕਰਕੇ ਰੱਬ ਦੇ ਅਨੇਕਾਂ ਸਰੂਪ ਸੰਸਾਰ ਦੇ ਸਾਹਮਣੇ ਪ੍ਰਗਟ ਕਰ ਦਿੱਤੇ ਹਨ। ਇਨ੍ਹਾਂ ਵਿੱਚੋਂ ਹੀ ਇਕ ਰੱਬ ਦਾ ਸਰੂਪ ਠਾਕੁਰ ਬਣਾ ਕੇ ਪ੍ਰਗਟ ਕਰ ਦਿੱਤਾ ਹੈ। ਅਸਲ ਵਿਚ ਇਹ ਸ਼ਬਦ ਰੱਬ ਦਾ ਹੀ ਸੂਚਕ ਸੀ ਪਰ ਮਨੁੱਖ ਦੀ ਚਲਾਕ ਸੋਚ ਨੇ ਇਸ ਨੂੰ ਪੱਥਰ ਨਾਲ ਜੋੜ ਕੇ ਮਨੁੱਖਤਾ ਨੂੰ ਗੁੰਮਰਾਹ ਕਰ ਦਿੱਤਾ। ਉਪ੍ਰੋਕਤ ਪੰਗਤੀਆਂ ਅਨੁਸਾਰ ਜਿਹੜਾ ਮਨੁੱਖ ਗੁਰੂ ਜੀ ਦੀ ਸੇਵਾ ਕਰਦਾ ਹੈ, ਉਹ ਠਾਕੁਰ ਦੀ ਪਹਿਚਾਣ ਕਰ ਲੈਂਦਾ ਹੈ। ਠਾਕੁਰ ਦੀ ਪਹਿਚਾਣ ਦੀ ਵੀ ਇਹ ਨਿਸ਼ਾਨੀ ਹੈ ਕਿ ਉਸ ਦੇ ਮੋਹ ਦੀ ਭਟਕਣਾ ਦਾ ਦੁੱਖ ਮਿਟ ਜਾਂਦਾ ਹੈ। ਇਹ ਪਹਿਚਾਣ ਗੁਰੂ ਦੇ ਸ਼ਬਦ ਰਾਹੀਂ ਹੀ ਹੋ ਸਕਦੀ ਹੈ। ਸਤਿਗੁਰੂ ਜੀ ਦੱਸਦੇ ਹਨ ਕਿ ਅਸਲ ਵਿੱਚ ਠਾਕੁਰ ਕੀ ਹੈ ਤੇ ਕੌਣ ਹੈ?

ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥
ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥ (੧੭)

ਮੇਰੇ ਪ੍ਰਮੇਸ਼ਰ ਦਾ ਤਖ਼ਤ ਅਡੋਲ ਹੈ ਭਾਵ ਰੱਬ ਵਾਂਗੂੰ ਹੀ ਅਡੋਲ ਉਸ ਦਾ

ਤਖ਼ਤ ਹੈ। ਪੂਰਾ ਗੁਰੂ ਮਿਹਰ ਕਰੇ ਤਾਂ ਮਿਲਾਪ ਹੋ ਸਕਦਾ ਹੈ, ਨਹੀਂ ਤਾਂ ਉਸ ਦਾ ਤੋਲ ਮਾਪ ਦੱਸਿਆ ਨਹੀਂ ਜਾ ਸਕਦਾ। ਨਾਲ ਹੀ ਨਾਲ ਇਹ ਵੀ ਵੀਚਾਰਦੇ ਰਹੀਏ ਕਿ ਜਿਸ ਨੂੰ ਦੁਨੀਆਂ ਠਾਕੁਰ ਮੰਨਦੀ ਹੈ, ਉਹ ਕਿਧਰੇ ਡੋਲਦਾ ਤਾਂ ਨਹੀਂ। ਜਿਸ ਨੂੰ ਤੋੜ ਕੇ ਲੋਕ ਰਸਤੇ ਸੜਕਾਂ ਬਣਾਉਂਦੇ ਹਨ, ਮੇਰਾ ਠਾਕੁਰ ਉਹ ਪੱਥਰ ਰੂਪ ਵਿੱਚ ਨਹੀਂ ਹੈ।

**ਗੁਰਮੁਖਿ ਹੋਵੈ ਸੋ ਸਾਲਾਹੇ ॥**
**ਸਾਚੇ ਠਾਕੁਰ ਵੇਪਰਵਾਹੇ ॥**
**ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥**

**(੧੨੨)**

ਗੁਰੂ ਦੀ ਸ਼ਰਨ ਪੈ ਕੇ ਮਨੁੱਖ ਸੱਚੇ ਠਾਕੁਰ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਠਾਕੁਰ ਦੀ, ਜਿਸ ਨੂੰ ਕਿਸੇ ਦੀ ਵੀ ਮੁਛੰਦਗੀ ਨਹੀਂ ਹੁੰਦੀ। ਗੁਰੂ-ਸ਼ਬਦ ਦੀ ਬਰਕਤ ਨਾਲ ਪ੍ਰਮਾਤਮਾ ਦਾ ਨਾਮ ਹਿਰਦੇ ਅੰਦਰ ਵੱਸ ਜਾਂਦਾ ਹੈ, ਜਿਸ ਕਰਕੇ ਸੇਵਕ ਹਰ ਵਕਤ ਹੀ ਲੀਨ ਰਹਿੰਦਾ ਹੈ।

**ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥**
**ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥**

**(੧੬੯)**

ਹੇ ਰਾਮ! ਹੇ ਠਾਕੁਰ! ਤੂੰ ਆਪ ਹੀ ਆਪ ਸਭ ਜੀਵਾਂ ਦਾ ਮਾਲਕ ਹੈਂ ਕਿਉਂਕਿ ਤੇਰੇ ਵਰਗਾ ਹੋਰ ਕੋਈ ਦਾਤਾ ਨਹੀਂ। ਸਭ ਦੁਨੀਆਂ ਮੰਗਤੇ ਰੂਪ ਵਿਚ ਹੀ ਹੈ ਪਰ ਦਾਤਾ ਇੱਕੋ ਠਾਕੁਰ ਹੈ। ਗੁਰਬਾਣੀ ਅੰਦਰ ਕਿਤਨੀ ਪਿਆਰੀ ਪਹਿਚਾਣ ਕਰਵਾਈ ਹੋਈ ਹੈ ਕਿ ਜਿਹੜੇ ਪੱਥਰ ਨੂੰ ਹੀ ਠਾਕੁਰ ਜਾਣ ਕੇ ਪੂਜੀ ਜਾਂਦੇ ਹਨ ਉਹ ਅਸਲ ਵਿੱਚ ਆਪਣੀ ਘਾਲ ਬਿਰਥੀ ਹੀ ਗਵਾ ਰਹੇ ਹਨ। ਜਿਹੜੇ ਲੋਕ ਸੱਚੇ ਠਾਕੁਰ ਦੀ ਪਹਿਚਾਣ ਕਰ ਲੈਂਦੇ ਹਨ ਉਹ ਕਦੇ ਵੀ ਪੱਥਰ ਪੂਜਕ ਨਹੀਂ ਹੁੰਦੇ ਜਾਂ ਦੂਜੇ ਸਪੱਸ਼ਟ ਸ਼ਬਦਾਂ ਵਿੱਚ ਮੂਰਤੀ ਪੂਜਕ ਨਹੀਂ ਹੁੰਦੇ। ਉਨ੍ਹਾਂ ਨੂੰ ਤਾਂ ਇਹ ਗਿਆਨ ਹੋ ਜਾਂਦਾ ਹੈ ਕਿ ਸਾਡਾ ਠਾਕੁਰ ਤਾਂ ਸਦਾ ਹੀ ਬੋਲਦਾ ਹੈ। ਸਾਰੇ ਜੀਵਾਂ ਦਾ ਦਾਤਾ ਹੈ। ਮਨੁੱਖ ਹੀ ਅੰਨ੍ਹਾ ਹੋਇਆ ਹੈ। ਜਿਸ ਨੂੰ ਅੰਦਰ ਵਸਦਾ ਰੱਬ ਨਹੀਂ ਦਿਸਦਾ। ਭਰਮਾਂ ਦਾ ਮਾਰਿਆ ਵਹਿਮਾਂ ਦੇ ਜਾਲ ਵਿੱਚ ਹੀ ਫਸਿਆ ਰਹਿੰਦਾ ਹੈ। ਪੱਥਰ ਨਾ ਬੋਲਦਾ ਹੈ ਅਤੇ ਨਾ ਹੀ ਕੁਝ ਦੇ ਸਕਦਾ ਹੈ। ਸਾਰੀ ਸੇਵਾ ਨਿਹਫਲ ਹੈ। ਕਬੀਰ ਸਾਹਿਬ ਜੀ ਆਖਦੇ ਹਨ ਕਿ ਜੇਕਰ ਕੋਈ ਮ੍ਰਿਤਕ ਨੂੰ ਚੰਦਨ ਚੜ੍ਹਾਵੇ ਤਾਂ ਮ੍ਰਿਤਕ ਤੋਂ ਕਿਸੇ ਫਲ ਦੀ ਆਸ ਨਹੀਂ ਰੱਖੀ ਜਾ ਸਕਦੀ। ਦੂਜਾਂ ਜੇਕਰ ਉਸ ਨੂੰ ਕੋਈ ਗੰਦੀ ਵਿੱਚ ਰੋਲੇ ਤਾਂ ਉਸ ਨੂੰ ਕੋਈ ਫਰਕ ਨਹੀਂ ਪੈਂਦਾ। ਕਬੀਰ ਸਾਹਿਬ ਜੀ ਪੁਕਾਰ ਪੁਕਾਰ ਕੇ ਠਾਕੁਰ ਦੀ

ਪਹਿਚਾਣ ਦੱਸਦੇ ਹੋਏ ਆਖਦੇ ਹਨ ਕਿ ਹੇ ਰੱਬ ਨਾਲੋਂ ਟੁੱਟੇ ਮੂਰਖ ਮਨੁੱਖ ਦੇਖ, ਸਮਝ ਸਾਰੀ ਸੋਝੀ ਆ ਜਾਵੇਗੀ ਕਿ ਪੱਥਰ ਨੂੰ ਠਾਕੁਰ ਕਹਿ ਲੈਣ ਨਾਲ ਉਹ ਪ੍ਰਮਾਤਮਾ ਨਹੀਂ ਬਣਦਾ। (ਨੋਟ ਇਹ ਸ਼ਬਦ ਕਬੀਰ ਸਾਹਿਬ ਤੇ ਪੰਚਮ ਗੁਰਦੇਵ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਦੀ ਸਾਂਝੀ ਵਿਚਾਰ ਹੈ)

ਜੋ ਪਾਥਰ ਕਉ ਕਹਤੇ ਦੇਵ ॥
ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥
ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥
ਅੰਤਰਿ ਦੇਉ ਨ ਜਾਨੈ ਅੰਧੁ ॥
ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥
ਫੋਕਟ ਕਰਮ ਨਿਹਫਲ ਹੈ ਸੇਵ ॥੨॥
ਜੇ ਮਿਰਤਕ ਕਉ ਚੰਦਨੁ ਚੜਾਵੈ ॥
ਉਸ ਤੇ ਕਹਹੁ ਕਵਨ ਫਲ ਪਾਵੈ ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥
ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥
ਕਹਤ ਕਬੀਰ ਹਉ ਕਹਉ ਪੁਕਾਰਿ ॥
ਸਮਝਿ ਦੇਖੁ ਸਾਕਤ ਗਾਵਾਰ ॥ (੧੧੬੦)

ਧੰਨ ਗੁਰੂ ਨਾਨਕ ਸਾਹਿਬ ਜੀ ਮਿੱਠੀ ਜਿਹੀ ਝਿੜਕ ਦੇ ਕੇ ਸਮਝਾਉਂਦੇ ਹਨ ਕਿ -

ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥ (੫੫੬)

ਸਿੱਖੀ ਕਰਨੀ ਅਤੇ ਕਥਨੀ ਦਾ ਸੁਮੇਲ ਹੈ। ਸਤਿਗੁਰੂ ਜੀ ਨੇ ਜੋ ਪਾਵਨ ਉਪਦੇਸ਼ ਗੁਰਬਾਣੀ ਅੰਦਰ ਬਖ਼ਸ਼ਿਸ਼ ਕੀਤਾ ਹੈ, ਉਹ ਕਥਨੀ ਰੂਪ ਹੈ। ਇਤਿਹਾਸ ਉਸ ਦਾ ਕਰਨੀ ਰੂਪ ਹੈ। ਇਸ ਕਰਕੇ ਸਤਿਗੁਰੂ ਜੀ ਜਾਂ ਗੁਰਸਿੱਖਾਂ ਦੇ ਜੀਵਨ ਦੇ ਐਸੇ ਕਾਰਨਾਮੇ ਕਿਧਰੋਂ ਨਾ ਕਿਧਰੋਂ ਲੱਭ ਹੀ ਜਾਂਦੇ ਹਨ ਜਿਨ੍ਹਾਂ ਕੌਤਕਾਂ ਅੰਦਰ ਗੁਰੂ ਉਪਦੇਸ਼ ਦੀ ਵਿਆਖਿਆ ਕੀਤੀ ਹੁੰਦੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਭਾਈ ਕਲਿਆਣਾ ਜੀ ਦੀ ਜ਼ਿੰਦਗੀ ਦਾ ਇਕ ਅਜਿਹਾ ਕੌਤਕ ਲਿਖਿਆ ਹੋਇਆ ਹੈ। ਭਾਈ ਕਲਿਆਣਾ ਜੀ ਧੰਨ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਸਿਦਕੀ ਸਿੱਖ ਹੋਏ ਹਨ। ਇਨ੍ਹਾਂ ਦੀ ਅੰਮ੍ਰਿਤਸਰ ਸਾਹਿਬ ਦੀ ਉਸਾਰੀ ਸਮੇਂ ਪਹਾੜੀ ਇਲਾਕੇ ਵਿਚ ਜਾ ਕੇ ਲੱਕੜ ਲਿਆਉਣ ਦੀ ਡਿਊਟੀ ਲੱਗੀ। ਭਾਈ ਕਲਿਆਣਾ ਜੀ ਪਹਾੜੀ ਇਲਾਕੇ ਵਿਚ ਮੰਡੀ ਵਿਖੇ ਪਹੁੰਚੇ। ਕੁਝ ਸਮਾਂ ਹੀ ਹੋਇਆ ਸੀ। ਲੱਕੜ ਦਾ ਪ੍ਰਬੰਧ ਕਰ ਹੀ ਰਹੇ ਸਨ ਕਿ ਅਚਾਨਕ ਉਨ੍ਹਾਂ ਦਿਨਾਂ ਵਿਚ ਜਨਮ ਅਸ਼ਟਮੀ, ਕ੍ਰਿਸ਼ਨ ਜੀ ਦਾ ਜਨਮ ਦਿਨ ਆ ਗਿਆ। ਇਸ ਪਹਾੜੀ ਇਲਾਕੇ ਵਿਚ ਹਿੰਦੂ ਧਰਮ ਦਾ ਅੱਜ ਤੱਕ ਵੀ ਚੰਗਾ ਪ੍ਰਭਾਵ ਹੈ। ਇਸ ਇਲਾਕੇ ਦੇ ਲੋਕ ਸਮੇਤ ਰਾਜੇ ਦੇ ਵਰਤ ਰੱਖ ਕੇ ਠਾਕੁਰ ਦੁਆਰੇ ਜਾ ਕੇ ਪੂਜਾ ਪਾਠ ਕਰਦੇ ਸਨ। ਭਾਈ ਕਲਿਆਣਾ ਜੀ ਅਜਿਹੇ ਕਿਸੇ ਵੀ ਪਾਖੰਡੀ ਕਰਮ ਤੋਂ ਨਿਰਲੇਪ ਸਨ। ਉਨ੍ਹਾਂ ਨੇ ਪ੍ਰਸ਼ਾਦ ਪਾਣੀ ਤਿਆਰ ਕੀਤਾ। ਗੁਰੂ ਜੀ ਅੱਗੇ ਅਰਦਾਸ ਕਰਕੇ ਛਕ ਲਿਆ। ਠਾਕੁਰ ਦੁਆਰੇ ਜਾਣ ਦੀ ਥਾਂ ਪ੍ਰੇਮ ਸ਼ਰਧਾ ਨਾਲ ਗੁਰਬਾਣੀ ਦਾ ਪਾਠ ਕੀਤਾ। ਕਿਸੇ ਇਹ ਅਜੀਬ ਰਸਮ ਅਤੇ ਪ੍ਰਦੇਸੀ ਜਾਣ ਕੇ ਰਾਜੇ ਕੋਲ ਸ਼ਿਕਾਇਤ ਕੀਤੀ। ਰਾਜੇ ਨੇ ਨਾਸਤਕ ਜਾਣ ਕੇ ਕੈਦੀ ਬਣਾ ਲਿਆ। ਉਨ੍ਹਾਂ ਦੀ ਸਾਰੀ ਰਸਮ ਹੋ ਜਾਣ ਮਗਰੋਂ ਭਾਈ ਕਲਿਆਣਾ ਜੀ ਦੀ ਪੇਸ਼ੀ ਰਾਜੇ ਦੇ ਦਰਬਾਰ ਹੋਈ। ਭਾਈ ਸਾਹਿਬ ਜੀ ਨੇ ਬੇਪ੍ਰਵਾਹ ਹੋ ਕੇ ਸਾਰੀ ਵੀਚਾਰ ਸਮਝਾਈ ਕਿ ਗ਼ਲਤ ਮੈਂ ਨਹੀਂ ਸਗੋਂ ਤੁਸੀਂ ਹੀ ਗ਼ਲਤ ਹੋ ਕਿਉਂਕਿ ਇਤਨੀ ਵੱਡੀ ਕਾਇਨਾਤ ਦੇ ਮਾਲਕ ਨੂੰ ਤੁਸੀਂ ਇਕ ਠਾਕੁਰ ਬਣਾ ਕੇ ਪੂਜਦੇ ਹੋ। ਇਸ ਤੋਂ ਵੱਡਾ ਅਪਰਾਧ ਕੀ ਹੋਵੇਗਾ?

ਤਿਮ ਤੁਮਰੋ ਮਤਿ ਕਰਹੁ ਵਿਚਾਰਨ॥
ਪ੍ਰਭ ਕੌ ਪਾਹਨ ਕਰਹੁ ਉਚਾਰਨ॥੪੩॥
ਤੀਨ ਲੋਕ ਪਤਿ ਮਹਿਦ ਮਹਾਨਾ॥
ਅਪਰ ਨ ਪੱਯਤਿ ਜਾਸ ਸਮਾਨਾ॥੪੪॥
ਲਘੁ ਪਾਹਨ ਮਹਿ ਕਲਪਤੁ ਸੋਈ॥
ਪ੍ਰਭ ਪ੍ਰਸੰਨ ਤੁਮ ਪਹਿ ਕਿਮ ਹੋਈ॥੪੫॥ (ਰਾਸਿ ਅੰਸੂ, ਪੰਨਾ ੩੦)

ਰਾਜੇ ਦੇ ਮਨ ਨੂੰ ਵੀਚਾਰ ਭਾ ਗਈ। ਭਾਈ ਕਲਿਆਣਾ ਜੀ ਨੂੰ ਆਜ਼ਾਦ ਹੀ ਨਹੀਂ ਕੀਤਾ ਸਗੋਂ ਸਾਰੀ ਲਕੜੀ ਦਾ ਪ੍ਰਬੰਧ ਕਰਕੇ ਆਪ ਭਾਈ ਕਲਿਆਣਾ ਜੀ ਸਮੇਤ ਗੁਰੂ ਅਰਜਨ ਸਾਹਿਬ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਸੀ। (ਮਹਾਨ ਕੋਸ਼ "ਕਲਿਆਣਾ" ਨਾਮ ਥੱਲੇ)।

ਬ੍ਰਾਹਮਣੀ ਸੋਚ ਬਹੁਤ ਹੀ ਹੁਸ਼ਿਆਰ ਹੈ। ਕਿਸੇ ਨਾ ਕਿਸੇ ਤਰੀਕੇ ਆਪਣੇ ਜਾਲ ਵਿਚ ਫਸਾ ਹੀ ਲੈਂਦੀ ਹੈ। ਚਲੋ, ਸਿੱਖ ਤਾਂ ਸਿਆਣੇ ਹੋ ਕੇ ਗੁਰੂ-ਬਚਨਾਂ ਦੀ

ਕਮਾਈ ਨਹੀਂ ਕਰਦੇ, ਜਿਸ ਕਰਕੇ ਇਨ੍ਹਾਂ ਨਾਲ ਪੱਥਰਾਂ ਦੀਆਂ ਅਨੇਕਾਂ ਕਹਾਣੀਆਂ ਜੋੜ ਦੇਣੀਆਂ ਕੋਈ ਬਹੁਤੀ ਅਸਚਰਜਤਾ ਭਰੀ ਗੱਲ ਨਹੀਂ ਕਹੀ ਜਾ ਸਕਦੀ। ਇਸ ਸੋਚ ਨੇ ਤਾਂ ਮੁਸਲਮਾਨ ਵੀਰ ਦੇ ਘਰ ਵੀ ਪੱਥਰ ਨਾਲ ਆਪਣਾ ਸੰਬੰਧ ਜੋੜ ਕੇ ਮੁਸਲਮਾਨੀ ਧਰਮ ਨੂੰ ਵੀ ਆਪਣੀ ਬੁੱਕਲ ਦਾ ਕੈਦੀ ਬਣਾਉਣ ਵਿਚ ਕਸਰ ਨਹੀਂ ਛੱਡੀ। ਕਾਬੇ ਦੇ ਅੰਦਰ ਜੋ ਮੱਕੇ ਸ਼ਹਿਰ ਅੰਦਰ ਮੁਸਲਮਾਨ ਵੀਰਾਂ ਦਾ ਜਾਂ ਇਸਲਾਮ ਦਾ ਮੁਕੱਦਸ ਮੁਕਾਮ ਹੈ। ਅਹਲਿ ਮੁਕਾਮ ਹੈ, ਭਾਵ ਪਵਿੱਤਰ ਪਾਕ ਅਸਥਾਨ ਹੈ, ਉਸ ਦੀ ਦੱਖਣ ਪੂਰਬ ਵੱਲ ਦੀ ਜੋ ਨੁੱਕਰ ਹੈ, ਉਸ ਦੀਵਾਰ ਵਿਚ ਧਰਤੀ ਤੋਂ ਪੰਜ ਫੁੱਟ ਉਚਾ ਸੰਗੇ-ਅਸ਼ਵਦ ਲੱਗਾ ਹੋਇਆ ਹੈ। ਸੰਗੇ ਅਸ਼ਵਦ, ਇਕ ਕਾਲੇ ਰੰਗ ਦਾ ਪੱਥਰ ਹੈ। ਇਸ ਸੋਚ ਨੇ ਪ੍ਰਗਟ ਕਰ ਦਿੱਤਾ ਕਿ ਉਹ ਅਸਲ ਵਿਚ ਸਾਲਗ੍ਰਾਮ ਹੈ, ਜਿਸ ਨੂੰ ਹਿੰਦੀ ਵੀਰ ਪਿਆਰ ਨਾਲ ਪੂਜਦੇ ਹਨ। ਇਸ ਲਈ ਸਿੱਖੀ ਦਾ ਠਾਕੁਰ ਦੀ ਪੂਜਾ ਦੀਆਂ ਕਹਾਣੀਆਂ ਤੋਂ ਬਚਣਾ ਸੌਖਾ ਨਹੀਂ ਸੀ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਕਿਸੇ ਵੀ ਪੱਥਰ ਪੂਜਨ ਦੀ ਬਾਣੀ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਨਹੀਂ ਕੀਤੀ ਪਰ ਫਿਰ ਵੀ ਅਨੇਕਾਂ ਐਸੀਆਂ ਕਹਾਣੀਆਂ ਪ੍ਰਚੱਲਤ ਹਨ। ਆਪਾਂ ਸਿਰਫ਼ ਭਗਤ ਨਾਮ ਦੇਵ ਜੀ ਦੀ ਸਾਖੀ ਵਿਚੋਂ ਵੀਚਾਰਾਂਗੇ ਕਿ ਗੁਰਮਤਿ ਦਾ ਜਾਂ ਭਗਤਾਂ ਦਾ ਅਸਲ ਵਿਚ ਠਾਕੁਰ ਕੌਣ ਸੀ। ਭਾਈ ਗੁਰਦਾਸ ਜੀ ਦਾ ਪਵਿੱਤਰ ਬਚਨ ਹੈ ਕਿ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਜੀ ਕੋਲ ਰੱਬ ਦੀਆਂ ਵੀਚਾਰਾਂ ਕਰਨ ਆਉਂਦੇ ਹਨ। ਹਰ ਰੋਜ਼ ਦੀ ਵੀਚਾਰ ਨੇ ਭਾਵਨਾ ਪੈਦਾ ਕਰ ਦਿੱਤੀ ਕਿ ਮੈਂ ਵੀ ਠਾਕੁਰ ਦੇ ਦਰਸ਼ਨ ਕਰਾਂ। ਭਗਤ ਨਾਮਦੇਵ ਜੀ ਨੇ ਬੇਨਤੀ ਕੀਤੀ ਕਿ ਭਗਤ ਤ੍ਰਿਲੋਚਨ ਜੀ ਨੂੰ ਦਰਸ਼ਨਾਂ ਦੀ ਦਾਤ ਕਿਵੇਂ ਨਸੀਬ ਹੋ ਸਕਦੀ ਹੈ? ਠਾਕੁਰ ਜੀ ਨੇ ਹੱਸ ਕੇ ਜਵਾਬ ਦਿੱਤਾ ਕਿ ਭਰੋਸਾ ਰੱਖ, ਆਪੇ ਹੀ ਰਹਿਮਤ ਹੋ ਜਾਏਗੀ।

**ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।**
**ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।**
**ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।**
**ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।**
**ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।**
**ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।**
**ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।**
**ਹੋਇ ਵਿਚੋਲਾ ਆਣਿ ਮਿਲਾਵੈ॥੧੨॥**

**(ਵਾਰ ੧੦, ਪਉੜੀ ੧੨)**

ਇਹ ਉਹੋ ਹੀ ਨਾਮਦੇਵ ਜੀ ਹਨ ਜਿਹੜੇ ਡੰਕੇ ਦੀ ਚੋਟ 'ਤੇ ਕਹਿੰਦੇ ਹਨ :

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ (੮੭੫)

ਭਗਤ ਨਾਮਦੇਵ ਜੀ ਉਸ ਠਾਕੁਰ ਦੀ ਪੂਜਾ ਕਰਦੇ ਹਨ ਜਿਹੜਾ ਮੰਦਰ ਮਸਜਿਦਾਂ ਦੀ ਥਾਂ ਹਰ ਥਾਂ ਪੂਰਿਆ ਹੋਇਆ ਹੈ। ਇਹ ਸਾਡਾ ਤਾਂ ਠਾਕੁਰ ਉਹੋ ਹੀ ਹੈ ਜਿਸ ਬਾਰੇ ਪੜ੍ਹਦੇ ਹਾਂ :

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥ (੨੬੯)

ਕਬੀਰ ਸਾਹਿਬ ਦਾ ਇਹ ਐਲਾਨੀਆ ਫ਼ੈਸਲਾ ਹੈ ਕਿ -

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥
ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥ (੧੩੭੧)

ਇਸ ਲਈ ਸਪੱਸ਼ਟ ਹੈ ਕਿ ਗੁਰਮਤਿ ਅਨੁਸਾਰ ਪ੍ਰਮੇਸ਼ਰ ਹੀ ਠਾਕੁਰ ਹੈ। ਬ੍ਰਾਹਮਣੀ ਸੋਚ ਨੇ ਲੰਮੇ ਸਮੇਂ ਤੋਂ ਰੱਬ ਨੂੰ ਪੱਥਰ ਬਣਾ ਕੇ ਤੇ ਠਾਕੁਰ ਕਹਿ ਕੇ ਪ੍ਰਗਟ ਕੀਤਾ ਹੋਇਆ ਸੀ। ਗੁਰਮਤਿ ਨੇ ਪੱਥਰ ਦੀ ਥਾਂ 'ਤੇ ਪ੍ਰਮੇਸ਼ਰ ਅਤੇ ਨਾਮ ਉਹੋ ਹੀ ਠਾਕੁਰ ਰੱਖ ਕੇ ਸਪੱਸ਼ਟ ਕਰ ਦਿੱਤਾ ਕਿ ਅਸਲੀ ਠਾਕੁਰ ਤਾਂ ਨਿਰੰਕਾਰ ਹੀ ਹੈ :

ਮਨੁ ਤਨੁ ਤੇਰਾ ਧਨੁ ਭੀ ਤੇਰਾ ॥
ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥
ਸਦਾ ਸਦਾ ਤੂੰਹੈ ਸੁਖਦਾਈ ॥
ਨਿਵਿ ਨਿਵਿ ਲਾਗਾ ਤੇਰੀ ਪਾਈ ॥
ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥੨॥
ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥
ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥
ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥
ਆਠ ਪਹਰ ਤੇਰੇ ਗੁਣ ਗਾਇਆ ॥
ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥
(੧੦੬)

ਇਨ੍ਹਾਂ ਠਾਕੁਰਾਂ ਦੀ ਥਾਂ ਜਿਉਂਦੇ ਜਾਗਦੇ ਇਨਸਾਨਾਂ ਦੀ ਕਦਰ ਕਰੀਏ। ਕਿਧਰੇ ਇਹ ਨਾ ਪੱਥਰ ਹੋ ਜਾਣ। ਸੁਰਜੀਤ ਪਾਤਰ ਪ੍ਰਸਿੱਧ ਕਵੀ ਮਿੱਠੀ ਜਿਹੀ ਰਮਜ਼ ਨਾਲ ਸਮਝਾਉਂਦੇ ਹਨ :

ਐਵੇਂ ਨਾ ਬੁੱਤਾਂ 'ਤੇ ਡੋਲ੍ਹੀ ਜਾ ਪਾਣੀ।
ਜਾ ਕਿਧਰੇ ਬਿਰਖਾਂ ਤੇ ਬਰਸਾ ਪਾਣੀ।
ਜੇ ਕੋਈ ਰਾਹਗੀਰ ਪਿਆਸਾ ਨਾ ਆਇਆ,
ਹੋਰ ਘੜੀ ਨੂੰ ਜਾਵਣਗੇ ਪਥਰਾ ਪਾਣੀ। (ਕਥਨ ਕੋਸ਼, 161)

# ਠੀਕਰ

ਗੁਰਬਾਣੀ ਅੰਦਰ ਸਤਿਗੁਰੂ ਜੀ ਨੇ ਮਨੁੱਖਾ ਜਾਮੇ ਦੀ ਅਸਲੀਅਤ ਨੂੰ ਕਈ ਉਦਾਹਰਣਾਂ ਦੇ ਕੇ ਸਮਝਾਇਆ ਹੈ। ਜਿਵੇਂ ਕਾਇਆ ਇਕ ਕਿਲ੍ਹੇ ਵਰਗੀ ਹੈ, ਇਸੇ ਵਿਚੋਂ ਹੀ ਪ੍ਰਭੂ ਮਿਲਾਪ ਹੋਣਾ ਹੈ :

**ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥**
**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥** **(ਅੰਗ ੪੪੯)**

ਮਨੁੱਖਾ ਸਰੀਰ ਇਕ ਨਗਰ ਵਰਗਾ ਹੈ ਜਿੱਥੇ ਹਰ ਤਰ੍ਹਾਂ ਦੇ ਚੰਗੇ ਮਾੜੇ ਲੋਕਾਂ ਦਾ ਨਿਵਾਸ ਹੈ ਭਾਵ ਇਸ ਸਰੀਰ ਅੰਦਰ ਹੀ ਵਿਕਾਰਾਂ ਰੂਪੀ ਮਾੜੇ ਲੋਕ ਅਤੇ ਦਇਆ, ਧਰਮ, ਸਤ ਸੰਤੋਖ ਆਦਿਕ ਚੰਗੇ ਗੁਣ ਵੀ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਕਾਇਆ ਨਗਰ ਅੰਦਰ ਹੀ ਨਿਰੰਕਾਰ ਵੀ ਵਸਦਾ ਹੈ :

**ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥**
**ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥**
**(ਅੰਗ ੭੨੦)**

ਭਗਤ ਪੀਪਾ ਜੀ ਰਾਮ ਦੀ ਦੁਹਾਈ ਪਾ ਕੇ ਕਹਿ ਰਹੇ ਹਨ ਕਿ ਸੰਸਾਰੀ ਲੋਕੋ! ਜੋ ਬ੍ਰਹਿਮੰਡ ਵਿਚ ਦੇਖਦੇ ਹੋ, ਉਹੋ ਕੁਝ ਤੁਹਾਡੇ ਸਰੀਰ ਰੂਪੀ ਪਿੰਡ ਵਿਚ ਵੀ ਹੈ। ਸੰਸਾਰ ਦਾ ਖਿਲਾਰਾ ਵੱਡਾ ਹੈ, ਇਸ ਲਈ ਸੰਸਾਰ ਸਾਨੂੰ ਸੌਖਾ ਲੱਭ ਜਾਂਦਾ ਹੈ। ਸਾਰਾ ਬ੍ਰਹਿਮੰਡ ਇਕ ਨਿਕੇ ਜਿਹੇ ਸਰੀਰ ਅੰਦਰ ਰੱਖਿਆ ਹੋਇਆ ਹੈ, ਇਸ ਕਰਕੇ ਇਸ ਨੂੰ ਖੋਜਣ ਲਈ ਗੁਰੂ ਵੀਚਾਰ ਦਾ ਸਹਾਰਾ ਲੈਣਾ ਪੈਂਦਾ ਹੈ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥** **(ਅੰਗ ੬੯੫)**

ਸਤਿਗੁਰ ਜੀ ਨੇ ਮਨੁੱਖਾ ਸਰੀਰ ਨੂੰ ਇਕ ਬਜ਼ਾਰ ਵੀ ਕਿਹਾ ਹੈ। ਜਿਵੇਂ ਬਜ਼ਾਰ ਅੰਦਰ ਬਹੁਤ ਕੁਝ ਵਿਕਦਾ ਹੈ। ਹਰੇਕ ਬੰਦਾ ਆਪਣੀ ਲੋੜ ਮੁਤਾਬਕ ਖ਼ਰੀਦ ਲੈਂਦਾ ਹੈ, ਇਸ ਤਰ੍ਹਾਂ ਹੀ ਉਸ ਸਰੀਰ ਦੇ ਬਜ਼ਾਰ ਵਿਚੋਂ ਵਿਕਾਰੀ ਵਿਕਾਰ ਖ਼ਰੀਦਦਾ ਹੈ ਅਤੇ ਪਿਆਰ ਵਾਲਾ ਰੱਬੀ ਗੁਣਾਂ ਦੀ ਭਾਲ ਕਰ ਲੈਂਦਾ ਹੈ।

**ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥**

**ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥** (੧੦੫੩)

ਆਸਾ ਰਾਗ ਅੰਦਰ ਕਬੀਰ ਸਾਹਿਬ ਜੀ ਇਸ ਤਨ ਨੂੰ ਇਕ ਮਟਕੀ ਕਹਿੰਦੇ ਹਨ, ਜਿਸ ਵਿਚ ਮਨ ਨੂੰ ਮਧਾਣੀ ਅਤੇ ਗੁਰੂ-ਸ਼ਬਦ ਦਾ ਜਾਗ ਲਾ ਕੇ ਰਿੜਕਣ ਨਾਲ ਪ੍ਰਭੂ-ਮਿਲਾਪ ਦਾ ਤੱਤ ਨਿਕਲ ਸਕਦਾ ਹੈ।

**ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥**
**ਇਸੁ ਮਟੁਕੀ ਮਹਿ ਸਬਦੁ ਸੰਜੋਈ ॥** (੪੭੮)

ਕਿਸੇ ਦੂਰੀ ਦੇ ਪੰਧ ਨੂੰ ਮੁਕਾ ਕੇ ਮੰਜ਼ਿਲ 'ਤੇ ਪਹੁੰਚਣ ਲਈ ਬੰਦਾ ਕਿਸੇ ਨਾ ਕਿਸੇ ਸਵਾਰੀ ਦਾ ਪ੍ਰਬੰਧ ਕਰਦਾ ਹੈ। ਅਜੋਕੇ ਸਮੇਂ ਅੰਦਰ ਕਾਰਾਂ, ਗੱਡੀਆਂ, ਮੋਟਰਾਂ, ਰੇਲਾਂ ਜਾਂ ਜਹਾਜ਼ ਆਦਿਕ ਸਾਧਨ ਹਨ, ਪਰ ਪੁਰਾਤਨ ਸਮੇਂ ਅੰਦਰ ਇਨ੍ਹਾਂ ਦੀ ਥਾਂ 'ਤੇ ਲੋਕ ਘੋੜੇ, ਹਾਥੀ, ਰੱਥ ਆਦਿਕ ਸਾਧਨ ਵਰਤਦੇ ਸਨ। ਜੀਵ ਵੀ "ਬਹੁਤ ਜਨਮ ਬਿਛਰੇ ਥੇ ਮਾਧੋ" ਦਾ ਪੰਧ ਮੁਕਾ ਕੇ "ਦਰਸਨ ਦੇਖੇ" ਦੀ ਮੰਜ਼ਿਲ ਤੱਕ ਪਹੁੰਚਣ ਲਈ ਮਨੁੱਖੀ ਜਾਮਾ ਮਾਨੋ ਇਕ ਘੋੜੀ ਹੈ। ਇਸ ਘੋੜੀ ਦਾ ਸਵਾਰ ਮਨ ਜੇ ਕਿਧਰੇ ਗੁਰਬਾਣੀ ਦੇ ਨਿਸ਼ਾਨਾਂ (ਬੋਰਡਾਂ) ਨੂੰ ਪੜ੍ਹ ਕੇ ਚਲਦਾ ਰਹੇ ਤਾਂ ਮੰਜ਼ਿਲ ਸਹਿਜੇ ਅਤੇ ਯਕੀਨੀ ਮਿਲ ਜਾਂਦੀ ਹੈ। ਪਾਵਨ ਬਚਨ ਹਨ :

**ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥** (੫੭੫)

ਇਸ ਤਰ੍ਹਾਂ ਹੀ ਗੁਰਬਾਣੀ ਅੰਦਰ ਹੋਰ ਅਨੇਕਾਂ ਬਚਨ ਹਨ। ਕਿਧਰੇ ਘਾਸ ਕੀ ਟਾਟੀ (ਝੁੱਗੀ), ਕਿਧਰੇ ਧੂਰ ਸਕੇਲ ਕੇ ਪੁਰੀਆਂ ਬਾਂਧੀ ਦੇਹ। ਕਿਧਰੇ ਇਸ ਪਉੜੀ ਤੇ ਜੋ ਨਰ ਚੂਕੇ, ਕਿਧਰੇ ਕਚੇ ਭਾਂਡੇ ਰੱਖੀਐ ਕਿਚਰ ਤਾਈਂ ਨੀਰ ਆਦਿ ਸ਼ਬਦਾਂ ਨਾਲ ਸੰਬੋਧਨ ਕੀਤਾ ਹੋਇਆ ਹੈ। ਪਰ ਆਪਾਂ ਲੇਖ ਦੇ ਮੁੱਦੇ ਠੀਕਰ ਵੱਲ ਆਈਏ। ਸਰੀਰ ਦੇ ਇੰਨੇ ਸਾਰੇ ਨਾਵਾਂ ਤੇ ਉਦਾਹਰਣਾਂ ਵਿਚੋਂ ਇਕ ਉਦਾਹਰਣ ਠੀਕਰ ਦੀ ਵੀ ਹੈ। ਠੀਕਰ ਦਾ ਅੱਖਰੀ ਅਰਥ ਹੈ ਜਦੋਂ ਮਿੱਟੀ ਦਾ ਭਾਂਡਾ ਟੁੱਟ ਜਾਂਦਾ ਹੈ ਤਾਂ ਉਸ ਦੇ ਟੁਕੜੇ ਨੂੰ ਠੀਕਰ ਕਿਹਾ ਜਾਂਦਾ ਹੈ। ਕਈ ਥਾਵਾਂ 'ਤੇ ਮਿੱਟੀ ਦੇ ਭਾਂਡੇ ਨੂੰ ਹੀ ਠੀਕਰ ਕਿਹਾ ਗਿਆ ਹੈ।

ਮਨੁੱਖੀ ਜਾਮੇ ਪ੍ਰਤੀ ਹਰੇਕ ਧਰਮ ਨੇ ਬਹੁਤ ਸ਼ਲਾਘਾਯੋਗ ਸ਼ਬਦ ਵਰਤੇ ਹਨ। ਸਮੁੱਚੀ ਕਾਇਨਾਤ ਵਿਚੋਂ ਅਤਿ ਸਤਿਕਾਰਤ ਜਾਮਾ ਹੈ ਤਾਂ ਉਹ ਕੇਵਲ ਮਨੁੱਖੀ ਜਾਮਾ ਹੀ ਹੈ। ਇਸ ਮਨੁੱਖੀ ਜਾਮੇ ਨੂੰ ਹੀ ਦੂਜੇ ਪਾਸੇ ਮਿੱਟੀ ਦਾ ਭਾਂਡਾ ਕਿਹਾ ਹੈ। ਭਾਂਡੇ ਆਮ ਜ਼ਿੰਦਗੀ ਵਿਚ ਦੇਖਦੇ ਹਾਂ। ਭਾਂਡੇ ਸੋਨੇ, ਚਾਂਦੀ, ਲੋਹੇ, ਪਿੱਤਲ, ਸਿਲਵਰ ਆਦਿਕ ਦੇ ਵੀ ਹਨ ਪਰ ਉਨ੍ਹਾਂ ਦਾ ਨਾਮ ਨਹੀਂ ਦਿੱਤਾ, ਮਿੱਟੀ ਦਾ ਭਾਂਡਾ ਹੀ ਕਿਹਾ ਹੈ। ਇਹ ਭਾਂਡਾ ਇੰਨਾ ਕਮਜ਼ੋਰ ਹੈ ਕਿ :-

ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ (੧੨੫੩)

ਕਿਹਾ ਹੈ। ਗੁਰਬਾਣੀ ਦਾ ਲੜ ਪਕੜ ਕੇ ਵੀਚਾਰੀਏ ਤਾਂ ਪਤਾ ਲੱਗ ਜਾਂਦਾ ਹੈ ਕਿ ਬਾਕੀ ਭਾਂਡੇ ਟੁੱਟਣ ਮਗਰੋਂ ਵੀ ਦੁਬਾਰਾ ਵਰਤਣ ਯੋਗ ਬਣਾਏ ਜਾ ਸਕਦੇ ਹਨ ਜਦਕਿ ਮਿੱਟੀ ਦਾ ਭਾਂਡਾ ਟੁੱਟ ਜਾਏ ਤਾਂ ਕੇਵਲ ਬਾਹਰ ਹੀ ਸੁੱਟਣਾ ਪੈਂਦਾ ਹੈ। ਦੂਜਾ ਸੁਆਲ ਸੁਭਾਵਿਕ ਹੀ ਪੈਦਾ ਹੋ ਜਾਂਦਾ ਹੈ ਕਿ ਜੇਕਰ ਇਸ ਦੀ ਅਸਲੀਅਤ ਇਹੋ ਹੀ ਹੈ ਤਾਂ ਕੇਵਲ ਮਿੱਟੀ ਦਾ ਹੀ ਭਾਂਡਾ ਕਿਉਂ ਨਹੀਂ ਕਿਹਾ? ਫਿਰ ਸਤਿਕਾਰਿਤ ਸ਼ਬਦਾਂ ਨਾਲ ਨਿਵਾਜਣ ਦੀ ਕੀ ਲੋੜ ਸੀ? ਫਿਰ ਵੀ ਜਵਾਬ ਮਿਲੇਗਾ ਕਿ ਭਾਂਡੇ ਦੀ ਕੀਮਤ ਉਸ ਵਿਚ ਪਈ ਹੋਈ ਵਸਤੂ ਨਾਲ ਵੀ ਵਧ ਜਾਂਦੀ ਹੈ। ਭਾਂਡਾ ਤਾਂ ਮਿੱਟੀ ਦਾ ਹੀ ਸੀ ਪਰ ਇਸ ਵਿਚ ਨਾਮ ਨਿਰੰਜਣ ਹੋਣ ਕਰਕੇ ਇਸ ਦੀ ਕਦਰ ਕੀਮਤ ਸਾਰਿਆਂ ਤੋਂ ਵਧ ਜਾਂਦੀ ਹੈ। ਪਿੱਛੇ ਆਪਾਂ ਪੜ੍ਹ ਆਏ ਹਾਂ ਕਿ ਕਾਇਆ ਅੰਦਰ ਕਿੰਨਾ ਕੁਝ ਪ੍ਰਮੇਸ਼ਰ ਨੇ ਰੱਖਿਆ ਹੋਇਆ ਹੈ। ਸੋ ਇਸ ਕਰਕੇ ਇਹ ਕੀਮਤੀ ਵੀ ਹੈ ਪਰ ਟੁੱਟਣ ਮਗਰੋਂ ਕੰਮ ਨਾ ਆਉਣ ਕਰਕੇ ਠੀਕਰ ਹੀ ਹੈ। ਜਿੰਨ੍ਹਾਂ ਨੂੰ ਇਸ ਗੱਲ ਦੀ ਸੋਝੀ ਆ ਗਈ, ਉਹ ਤਾਂ ਭਾਂਡੇ ਵਿਚਲੀ ਵਸਤੂ ਦੇ ਵਪਾਰੀ ਬਣ ਕੇ ਜੀਵਨ ਦੀ ਬਾਜ਼ੀ ਜਿੱਤ ਗਏ ਪਰ ਜਿਹੜੇ ਕਮਲੇ ਮਿੱਟੀ ਦੇ ਭਾਂਡੇ ਨਾਲ ਹੀ ਖੇਡਣ ਲੱਗ ਪਏ, ਉਹ ਭਾਂਡਾ ਹੀ ਨਹੀਂ ਗਵਾ ਬੈਠੇ ਸਗੋਂ ਵਿਚਲੀ ਕੀਮਤੀ ਦਾਤ ਤੋਂ ਵੀ ਸੱਖਣੇ ਰਹਿ ਗਏ।

ਭਾਂਡਾ ਅਸਲ ਵਿਚ ਵਰਤੋਂ ਦੀ ਚੀਜ਼ ਹੈ। ਦੂਜੇ ਸ਼ਬਦਾਂ ਵਿਚ ਮਨੁੱਖ ਦੀ ਜ਼ਿੰਦਗੀ ਨੂੰ ਇਕ ਸੁਖ ਦੇਣ ਦਾ ਸਾਧਨ ਹੈ। ਸਰੀਰ ਦਾ ਭਾਂਡਾ ਵੀ ਸਮਾਜ, ਸੰਸਾਰ, ਦੇਸ਼, ਕੌਮ ਜਾਂ ਮਨੁੱਖਤਾ ਨੂੰ ਸੁਖ ਦੇਣ ਦਾ ਹੀ ਸਾਧਨ ਹੈ। ਉਸ ਭਾਂਡੇ ਦੀ ਕੋਈ ਕੀਮਤ ਨਹੀਂ ਜਿਹੜਾ ਕਿਸੇ ਦੇ ਕੰਮ ਹੀ ਨਾ ਆ ਸਕਿਆ। ਗੁਰਮਤਿ ਵਿਚ ਅਜਿਹੀਆਂ ਅਨੇਕਾਂ ਹੀ ਉਦਾਹਰਣਾਂ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਮੇਸ਼ ਪਿਤਾ ਜੀ ਤੱਕ ਸਰੀਰਕ ਭਾਂਡੇ ਸਮਾਜ ਨੇ ਮਨੁੱਖਤਾ ਦੇ ਲੇਖੇ ਹੀ ਲਾਏ ਹਨ। ਹਰੇਕ ਸਰੀਰ ਦਾ ਭਾਂਡਾ ਮਨੁੱਖਤਾ ਦੇ ਕਿਸੇ ਨਾ ਕਿਸੇ ਦੁੱਖ ਦਰਦ ਨੂੰ ਆਪਣੇ 'ਤੇ ਸਹਾਰ ਕੇ ਆਪਣੇ ਵਜੂਦ ਨੂੰ ਮਿਟਾ ਕੇ ਹੋਰਾਂ ਨੂੰ ਸੁਖ ਦੇ ਕੇ ਗਿਆ ਹੈ। ਤਦ ਹੀ ਅਜਿਹੇ ਲੋਕਾਂ ਲਈ ਧਾਰਮਿਕ ਦੁਨੀਆਂ ਦਾ ਪਵਿੱਤਰ ਸ਼ਬਦ 'ਸ਼ਹੀਦ' ਵਰਤਿਆ ਜਾਂਦਾ ਹੈ। ਭਾਂਡਾ ਤਾਂ ਵੈਸੇ ਵੀ ਟੁੱਟ ਹੀ ਜਾਣਾ ਸੀ ਪਰ ਕਿਸੇ ਦੇ ਕੰਮ ਆ ਕੇ ਟੁੱਟਣ ਦੇ ਕਾਰਨ ਉਸ ਦੀ ਕੀਮਤ ਅਸਮਾਨਾਂ ਨੂੰ ਛੂਹ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਜੀਵਨ-ਯਾਤਰਾ ਵਿੱਚੋਂ ਇਕ ਝਲਕ ਦੇਖੀਏ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜ਼ਿੰਦਗੀ ਭਰ ਸਰੀਰ ਰੂਪੀ ਭਾਂਡੇ ਵਿਚ ਅੰਮ੍ਰਿਤ ਪਾ ਕੇ ਆਪ ਵੀ ਧਾਰਨ ਕੀਤਾ ਭਾਵ ਬੰਦਗੀ ਦਾ ਰਸ ਮਾਣਿਆ ਅਤੇ ਅੰਮ੍ਰਿਤ ਰਸ ਹੀ ਵਰਤਾਇਆ। ਇੱਥੋਂ ਤੱਕ ਕਿ ਜਦੋਂ ਕਸ਼ਮੀਰੀ ਪੰਡਿਤ ਆ ਕੇ ਪੁਕਾਰ ਕਰਦੇ ਹਨ ਕਿ

ਸਾਡੇ ਕੋਲ ਅਨੇਕਾਂ ਹੀ ਅਜਿਹੇ ਦੇਵੀ ਦੇਵਤੇ ਹਨ ਜਿਨ੍ਹਾਂ ਦੀ ਅਸੀਂ ਪੂਜਾ ਕਰਦੇ ਹਾਂ ਪਰ ਉਨ੍ਹਾਂ ਦਾ ਦਿੱਤਾ ਧਰਮ ਹੀ ਉਹ ਅੱਜ ਆਪ ਨਹੀਂ ਬਚਾ ਸਕੇ। ਇਹ ਹਿੰਦੂ ਧਰਮ ਭਾਵੇਂ ਤੁਹਾਡਾ ਦਿੱਤਾ ਨਹੀਂ ਪਰ ਤੁਸੀਂ ਸਾਡੇ ਧਰਮ ਨੂੰ ਬਚਾਉਣ ਦੀ ਖਾਤਰ ਕਿਰਪਾ ਕਰੋ। ਕੁਰਬਾਨੀ ਦੀ ਦਾਤ ਬਖ਼ਸ਼ਿਸ਼ ਕਰੋ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਔਰੰਗਜ਼ੇਬ ਦੀ ਮਤੱਸਵੀ ਬਿਰਤੀ ਦਾ ਭਰਮ ਤੋੜਨ ਲਈ ਆਪਣੀ ਕਾਇਆ ਦਾ ਠੀਕਰ ਦਿੱਲੀ ਜਾ ਕੇ ਭੰਨ ਕੇ ਹਿੰਦੂ ਧਰਮ ਨੂੰ ਬਚਾਇਆ। ਜ਼ਿੰਦਗੀ ਭਰ ਜਿਸ ਭਾਂਡੇ ਨੇ ਪਵਿੱਤਰ ਅੰਮ੍ਰਿਤ ਰਸ ਵਰਤਾਇਆ ਸੀ, ਆਖ਼ਰੀ ਸਮੇਂ ਵੀ ਉਸ ਭਾਂਡੇ ਭਾਵ ਸਰੀਰਘ ਰੂਪੀ ਠੀਕਰ ਨੇ ਟੁੱਟ ਕੇ ਵੀ ਜਿੱਥੇ ਕੋਤਵਾਲੀ ਨੂੰ ਸੀਸ ਗੰਜ ਬਣਾ ਦਿੱਤਾ, ਉਥੇ ਤਿਲਕ ਜੰਞੂ ਦਾ ਰਾਖਾ ਬਣ ਕੇ ਸਮਾਜਕ ਸੰਸਾਰ ਅੰਦਰ ਇਹ ਸਪੱਸ਼ਟ ਕਰ ਦਿੱਤਾ ਕਿ ਠੀਕਰ ਕਿਵੇਂ ਭੰਨਣਾ ਹੈ।

ਆਮ ਕਰਕੇ ਮਿੱਟੀ ਦੇ ਠੀਕਰੇ ਮਗਰੋਂ ਰੁਲਦੇ ਹਨ। ਹਾਲਾਂਕਿ ਔਰੰਗਜ਼ੇਬ ਰੋਲਣਾ ਵੀ ਚਾਹੁੰਦਾ ਸੀ। ਸਤਿਗੁਰੂ ਜੀ ਦੇ ਪਿਆਰਿਆਂ ਨੇ ਸਪੱਸ਼ਟ ਕਰ ਦਿੱਤਾ ਕਿ ਜਿਹੜਾ ਕਿਸੇ ਦੇ ਤਿਲਕ ਜੰਞੂ ਨੂੰ ਰੁਲਣ ਨਹੀਂ ਦਿੰਦਾ ਤਾਂ ਫਿਰ ਅਸੀਂ ਵੀ ਉਸ ਦੇ ਹੀ ਸਿੱਖ ਹਾਂ, ਅਸੀਂ ਵੀ ਉਸ ਦੇ ਠੀਕਰ ਭਾਵ ਪਾਵਨ ਪਵਿੱਤਰ ਸਰੀਰ ਨੂੰ ਰੁਲਣ ਨਹੀਂ ਦਿਆਂਗੇ। ਭਾਈ ਜੈਤਾ ਜੀ ਨੇ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਪਹੁੰਚਾ ਕੇ ਸਪੱਸ਼ਟ ਕਰ ਦਿੱਤਾ ਕਿ ਅਨੰਦਪੁਰ ਨੂੰ ਵਸਾਉਣ ਵਾਲਾ ਤਾਂ ਅਨੰਦ ਵਿਚ ਹੀ ਸ਼ਹਾਦਤ ਦੇ ਕੇ ਅਨੰਦਪੁਰ ਪਹੁੰਚ ਗਿਆ ਹੈ ਪਰ ਤੈਨੂੰ ਪਛਤਾਵੇ ਦੀ ਅੱਗ ਤਾਂ ਸਾੜਦੀ ਰਹੇਗੀ, ਕਦੇ ਅਨੰਦ ਨਹੀਂ ਮਿਲ ਸਕੇਗਾ। ਲੱਖੀ ਸ਼ਾਹ ਵਣਜਾਰਾ, ਸੱਚ ਦਾ ਵਣਜ ਕਰ ਗਿਆ। ਗੁਰੂ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਕਰਕੇ ਪ੍ਰਗਟ ਕਰ ਗਿਆ ਕਿ ਇਹ ਜਿਹੜਾ ਧਰਮ ਦਾ ਰਾਖਾ ਬਣ ਕੇ ਆਇਆ ਸੀ, ਇਸ ਦਾ ਸਰੀਰ ਰੁਲ ਨਹੀਂ ਸਕਦਾ। ਤਦ ਹੀ ਦਾਨੇ ਪੁਰਖਾਂ ਦੀ ਰਸਨਾ, ਸਿਆਣਿਆਂ ਦੀ ਕਲਮ ਅਤੇ ਆਲਮਾਂ ਦੀ ਸੋਚ ਰਲ ਕੇ ਆਖਦੀ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਵਰਗੀ ਕਿਰਿਆ ਕੋਈ ਵੀ ਨਹੀਂ ਕਰ ਸਕਿਆ। ਆਮ ਕਰਕੇ ਸਰੀਰ ਪਾ ਕੇ ਧਰਮ ਨਾਲ ਜੋੜਿਆ ਜਾਂਦਾ ਹੈ ਪਰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਸਰੀਰਕ ਚੋਲਾ ਤਿਆਗ ਕੇ ਵੀ ਧਰਮ ਨੂੰ ਪੱਕਾ ਕਰ ਦਿੱਤਾ ਹੈ। ਸ਼ਹੀਦ ਦੀ ਇਕ ਵੱਖਰੀ ਦੁਨੀਆਂ ਹੈ। ਜਿਸ ਅੱਗੇ ਸਮੁੱਚੀ ਖ਼ਲਕਤ ਨਤਮਸਤਕ ਹੁੰਦੀ ਹੈ। ਸ਼ਹੀਦਾਂ ਦੇ ਖ਼ੂਨ 'ਤੇ ਮਾਣ ਕਰਦੀ ਹੈ।

ਆਮ ਸੰਸਾਰੀ ਬੰਦਾ ਤਾਂ ਆਪ ਵੀ ਆਪਣਾ ਧਰਮ ਕਮਾਉਣ ਦੀ ਥਾਂ ਸਗੋਂ ਸਾਈਂ ਤੋਂ ਵਿਛੜਿਆ ਹੀ ਤੁਰ ਜਾਂਦਾ ਹੈ। ਮਨੁੱਖਾ ਦੇਹੀ ਤਾਂ ਬੜੀ ਦੁਰਲਭ ਹੈ ਪਰ ਮਕਸਦ ਦੀ ਪੂਰਤੀ ਤੋਂ ਬਿਨਾਂ ਮਿੱਟੀ ਦੀ ਢੇਰੀ ਆਖ਼ਿਰ ਖ਼ਾਕ ਵਿਚ ਹੀ ਰਲ ਗਈ।

ਉਸ ਸਾਈਂ ਦੀ ਪਹਿਚਾਣ ਹੀ ਨਹੀਂ ਕਰ ਸਕਿਆ ਜਿਹੜਾ ਮਾਲਕ ਮਾਤਾ ਦੀ ਰਕਤ ਤੇ ਪਿਤਾ ਦੀ ਬਿੰਦ ਤੋਂ ਸੋਹਣਾ ਰਚਨ ਰਚਾਇਤਾ ਸੀ। ਨੌਂ ਦੁਆਰੇ ਖੁੱਲ੍ਹੇ ਹੋਣ ਦੇ ਬਾਵਜੂਦ ਵੀ ਸਵਾਸਾਂ ਦੀ ਪੌਣ ਬਾਹਰ ਨਹੀਂ ਨਿਕਲਦੀ ਭਾਵ ਬੰਦਾ ਜਿਊਂਦਾ ਰਹਿੰਦਾ ਹੈ। ਮਾਂ ਦਾ ਪੇਟ ਮਾਨੋ ਇਕ ਅਗਨਿ ਕੁੰਡ ਹੀ ਸੀ। ਰੱਬ ਦੀ ਰੱਛਾ ਨੇ ਤੱਤੀ ਵਾ ਨਾ ਲੱਗਣ ਦਿੱਤੀ। ਦਿਨ ਰਾਤ ਰੱਬੀ ਯਾਦ ਦਾ ਤਪ ਕਰਦਾ ਸੀ। ਇਸ ਯਾਦ ਦਾ ਸਦਕਾ ਹੀ ਉਦਰ 'ਚੋਂ ਖ਼ਲਾਸੀ ਪ੍ਰਾਪਤ ਹੋਈ। ਬਸ ਸੰਸਾਰ ਦੀ ਨਗਰੀ ਵਿਚ ਪ੍ਰਵੇਸ਼ ਕਰਨ ਦੀ ਦੇਰ ਸੀ ਕਿ ਮਾਲਕ ਨੂੰ ਭੁਲਾ ਮਾਇਆ ਨੂੰ ਸਭ ਕੁਝ ਸਮਝ ਬੈਠਾ। ਇਸ ਕਾਇਆ ਨੂੰ ਪਾ ਕੇ ਸੱਚ ਦਾ ਵਣਜ ਕਰਨ ਆਇਆ ਵਣਜਾਰਾ ਸ਼ਾਹ ਤੋਂ ਹੀ ਵਿਛੜ ਗਿਆ। ਮਾਇਆ ਨੇ ਇਸ ਕਾਇਆ ਦੇ ਭਾਂਡੇ ਦੀ ਕੀਮਤ ਹੀ ਗਵਾ ਦਿੱਤੀ। ਭਾਈ ਗੁਰਦਾਸ ਜੀ ਦੇ ਬਚਨਾਂ ਵਿਚੋਂ ਇਕ ਬਚਨ ਦੀ ਵੀਚਾਰ ਹੈ। ਬਚਨ ਹੈ :

**ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ।**
**ਪਾਣੀ ਦਾ ਕਰਿ ਪੁਤਲਾ ਉਡੈ ਨ ਪਉਣੁ ਖੁਲੇ ਨਉਂ ਦੁਆਰਾ।**
**ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿੰ ਉਦਰੁ ਮਝਾਰਾ।**
**ਕਰੈ ਉਰਧ ਤਪੁ ਗਰਬ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ।**
**ਦਸੀ ਮਹੀਨੀਂ ਜੰਮਿਆਂ ਸਿਮਰਣ ਕਰੀ ਕਰੇ ਨਿਸਤਾਰਾ।**
**ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣਹਾਰਾ।**
**ਸਾਹੋਂ ਵਿਛੁੜਿਆ ਵਣਜਾਰਾ॥੬॥**

**(ਵਾਰ ੩੭, ਪਉੜੀ ੬)**

ਅਜਿਹਾ ਠੀਕਰ ਕਿਸੇ ਦਾ ਕੀ ਸਵਾਰ ਸਕਦਾ ਹੈ ਜਿਸ ਨੇ ਆਪਣਾ ਵੀ ਕੁਝ ਨਾ ਸਵਾਰਿਆ। ਜਿਸ ਪ੍ਰਮੇਸ਼ਰ ਨੇ ਇਹ ਘਾੜਤ ਘੜੀ ਸੀ, ਅੰਨ੍ਹੇ ਮਨੁੱਖ ਨੇ ਉਸ ਹੀ ਪ੍ਰਮੇਸ਼ਰ ਨੂੰ ਨਹੀਂ ਜਾਣਿਆ। ਜਦੋਂ ਇਹ ਠੀਕਰ ਟੁੱਟ ਜਾਂਦਾ ਹੈ ਤਾਂ ਮੁੜ ਇਸ ਦੀ ਬਣਤਰ ਬਣ ਨਹੀਂ ਸਕਦੀ।

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥**
**ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥ (੧੩੮)**

# ਠੋਕਰ

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਠੋਕਰ ਦੇ ਤਿੰਨ ਅਰਥ ਕੀਤੇ ਹਨ- 1. ਚੋਟ, ਸੱਟ, ਧੱਕਾ 2. ਜ਼ਮੀਨ ਦੀ ਸਤਹ ਤੋਂ ਉਭਰਿਆ ਹੋਇਆ ਕੰਕਰ, ਇੱਟ ਅਥਵਾ ਪੱਥਰ 3. ਤਲਵਾਰ ਦੀ ਮਿਆਨ (ਮਯਾਨ) ਦੇ ਸਿਰੇ ’ਤੇ ਧਾਤੂ ਦਾ ਸੰਮ। ਇਹ ਉਪਰੋਕਤ ਤਿੰਨੇ ਅਰਥ ਸਿਰਫ਼ ਸਰੀਰਕ ਠੋਕਰ ਦਾ ਜ਼ਿਕਰ ਕਰਦੇ ਹਨ। ਸਰੀਰਕ ਠੋਕਰ ਨਾਲ ਬੰਦੇ ਨੂੰ ਦੁੱਖ ਤਲਕੀਫ਼ ਪਹੁੰਚਦੀ ਹੈ। ਇਕ ਠੋਕਰ ਸਾਡੀ ਜ਼ਿੰਦਗੀ ਅੰਦਰ ਮਾਨਸਿਕ ਪੱਧਰ ਦੀ ਵੀ ਹੈ। ਅਸੀਂ ਕਈ ਵਾਰੀ ਆਮ ਦੇਖਦੇ ਹਾਂ ਕਿ ਕਿਸੇ ਦੀ ਔਲਾਦ ਚੜ੍ਹਾਈ ਕਰ ਜਾਵੇ, ਵਪਾਰਕ ਘਾਟਾ ਪੈ ਜਾਵੇ, ਕੋਈ ਹੋਰ ਜੀਵਨ ਸਾਥੀ ਵਿਛੜ ਜਾਵੇ, ਗ਼ਲਤੀ ਹੋ ਜਾਵੇ ਆਦਿਕ ਕੁਝ ਅਜਿਹੇ ਕਾਰਨ ਵੀ ਹਨ ਜਿਹੜੇ ਮਨ ’ਤੇ ਠੋਕਰ ਮਾਰਦੇ ਹਨ। ਤਨ ਦੀ ਠੋਕਰ ਕੇਵਲ ਦੁੱਖ ਤਲਕੀਫ਼ ਦਿੰਦੀ ਹੈ। ਮਨ ਦੀ ਠੋਕਰ ਦੁੱਖ ਤਕਲੀਫ਼ ਦੇ ਨਾਲ ਨਾਲ ਜੀਵਨ ਅੰਦਰ ਮੋੜ ਪੈਦਾ ਕਰ ਦਿੰਦੀ ਹੈ। ਜ਼ਿੰਦਗੀ ਗੁਜ਼ਾਰਨ ਦਾ ਢੰਗ ਹੀ ਤਬਦੀਲ ਹੋ ਜਾਂਦਾ ਹੈ। ਕਈ ਅਜਿਹੇ ਹੁੰਦੇ ਹਨ ਜਿਹੜੇ ਮਾੜੇ ਪੱਖ ਤੋਂ ਤੋਬਾ ਕਰਕੇ ਜ਼ਿੰਦਗੀ ਦੀਆਂ ਸਿਖਰਾਂ ਨੂੰ ਛੂਹ ਜਾਂਦੇ ਹਨ।

ਇਕ ਸਰਦੇ ਪੁਜਦੇ ਪਰਿਵਾਰ ਵਿਚ ਇਕ ਬੱਚੇ ਦਾ ਜਨਮ ਹੋਇਆ। ਘਰ ਦੀ ਹੀ ਦੁਕਾਨਦਾਰੀ ਦਾ ਕਾਰੋਬਾਰ ਸੀ, ਇਸ ਲਈ ਪੈਸੇ ਪੱਖੋਂ ਜਾਂ ਖਾਣ-ਪਣਿ, ਰਹਿਣ-ਸਹਣ ਪੱਖੋਂ ਕਾਫ਼ੀ ਸੌਖਾ ਜਿਹਾ ਮਾਹੌਲ ਸੀ। ਬਾਕੀ ਤਿੰਨ ਭਰਾ ਅਤੇ ਮਾਤਾ ਪਿਤਾ ਵੀ ਚੰਗਾ ਪਿਆਰ ਦਿੰਦੇ ਸਨ। ਵਿਆਹ ਸ਼ਾਦੀ ਮਗਰੋਂ ਘਰ ਵਿਚ ਦੋ ਬੇਟੀਆਂ, ਦੋ ਬੇਟੇ ਔਲਾਦ ਵੀ ਸੀ। ਘਰੇਗੀ ਮਾਹੌਲ ਅਨੁਸਾਰ ਜੋ ਧਾਰਮਿਕ ਰੀਤਾਂ ਰਸਮਾਂ ਸਨ, ਉਹ ਵੀ ਕਰਦੇ ਸਨ। ਜ਼ਿੰਦਗੀ ਨੇ 41 ਵਰ੍ਹੇ ਪਾਰ ਕਰ ਲਏ। ਇਕ ਦਿਨ ਮਨ ਅੰਦਰ ਵੀਚਾਰ ਆਈ ਕਿ ਤੀਰਥਾਂ ’ਤੇ ਇਸ਼ਨਾਨ ਕਰਨ ਦੀ ਖ਼ਾਸ ਮਹੱਤਤਾ ਹੈ। ਤੀਰਥਾਂ ਵਿੱਚੋਂ ਵੀ ਹਰਿਦੁਆਰ ਦੀ ਵਧੇਰੇ ਮਹਾਨਤਾ ਮੰਨੀ ਜਾਂਦੀ ਹੈ। ਇਸ ਲਈ ਜਾ ਰਹੇ ਸੰਗ ਨਾਲ ਹਰਿਦੁਆਰ ਇਸ਼ਨਾਨ ਕਰਨ ਚਲੇ ਗਏ। ਪ੍ਰਾਪਤੀ ਭਾਵੇਂ ਕੁਝ ਨਾ ਹੋਈ ਪਰ ਮਨ ਨੂੰ ਚੰਗਾ ਲੱਗਾ। ਇਸ ਤਰ੍ਹਾਂ ਹਰ ਸਾਲ ਹਰਿਦੁਆਰ ਦੀ ਯਾਤਰਾ ਕਰਨੀ ਅਤੇ ਤੀਰਥ ’ਤੇ ਇਸ਼ਨਾਨ ਕਰਨਾ। ਇਸ ਕਰਮ ਵਿਚ ਹੋਰ ਵੀਹ ਸਾਲ ਬਤੀਤ ਹੋ ਗਏ। ਜ਼ਿੰਦਗੀ ਦੇ ਵੀਹ ਸਾਲ ਤੀਰਥਾਂ ’ਤੇ, ਉਹ ਵੀ ਹਰਿਦੁਆਰ ’ਤੇ ਇਸ਼ਨਾਨ

ਕਰਕੇ ਮਨ ਸਮਝਣ ਲੱਗ ਪਿਆ ਸੀ ਕਿ ਹੁਣ ਚੰਗਾ ਧਰਮ ਕਮਾ ਲਿਆ ਹੈ। ਹਰ ਪਾਸੇ ਉਪਮਾ ਵੀ ਸੀ। ਸੋਚਿਆ ਜ਼ਿੰਦਗੀ ਦੀ ਮੰਜ਼ਿਲ ਮਿਲ ਗਈ, ਕਿਉਂਕਿ ਚੰਗੀ ਸੋਚ ਨਾਲ ਪਵਿੱਤਰਤਾ ਸਮਝਣ ਲੱਗ ਪਏ ਸਨ। ਇਕ ਦਿਨ ਦਿਕ ਸੰਨਿਆਸੀ ਨੇ ਪਾਣੀ ਪੀਣ ਲਈ ਮੰਗਿਆ। ਪਾਣੀ ਭਰ ਕੇ ਦਿੱਤਾ ਪਰ ਸੰਨਿਆਸੀ ਨੇ ਇਸ ਜਗਿਆਸੂ ਨੂੰ ਪੁੱਛ ਲਿਆ ਕਿ ਤੇਰਾ ਗੁਰੂ ਕੌਣ ਹੈ? ਤਾਂ ਜਵਾਬ ਦਿੱਤਾ ਕਿ ਗੁਰੂ ਹਾਲੇ ਧਾਰਨ ਨਹੀਂ ਕੀਤਾ। ਸੰਨਿਆਸੀ ਨੇ ਪਾਣੀ ਤਾਂ ਕੀ ਪੀਣਾ ਸੀ ਸਗੋਂ ਕਹਿਣ ਲੱਗਾ ਕਿ ਪਹਿਲਾ ਸਮਾਂ ਵੀ ਤੁਹਾਡੇ ਨਾਲ ਗੁਜ਼ਾਰ ਕੇ ਮੈਂ ਆਪਣਾ ਜੀਵਨ ਭ੍ਰਸ਼ਟ ਕਰ ਲਿਆ ਹੈ। ਮਨ ਵਿਚ ਬੜੀ ਗਹਿਰੀ ਠੋਕਰ ਵੱਜੀ। ਇਸ ਠੋਕਰ ਦੀ ਤਕਲੀਫ ਨਾਲ ਹਾਲੇ ਬੇਚੈਨ ਹੀ ਸਨ ਕਿ ਦੂਜੀ ਠੋਕਰ ਇਕ ਪਵਿੱਤਰ ਸ਼ਬਦ ਨੇ ਮਾਰ ਦਿੱਤੀ :

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥**

(੯੯੦)

ਪਹਿਲੀ ਠੋਕਰ ਮਾਰਨ ਵਾਲੇ ਸੰਨਿਆਸੀ ਨੂੰ ਤਾਂ ਕੁਝ ਕਹਿ ਨਹੀਂ ਸਕੇ, ਪਰ ਸ਼ਬਦ ਦੀ ਠੋਕਰ ਮਾਰਨ ਵਾਲਾ ਤਾਂ ਆਪਣੇ ਹੀ ਪਰਿਵਾਰ ਦਾ ਸੀ। ਹੱਥ ਜੋੜ ਕੇ ਖਲੋ ਗਏ ਤੇ ਬਚਨ ਕਰਨ ਲੱਗੇ ਕਿ ਮਾਪਿਆਂ ਨੇ ਨਾਮ ਅਮਰ ਰੱਖਿਆ ਸੀ। ਤੀਰਥਾਂ 'ਤੇ ਅਮਰ ਹੋਣ ਲਈ ਜਾਂਦਾ ਰਿਹਾ। ਨਾ ਮਾਪਿਆਂ ਦੇ ਨਾਮ ਅਮਰ ਰੱਖਣ ਨਾਲ ਅਮਰ ਹੋਇਆ ਹਾਂ, ਨਾ ਹੀ ਤੀਰਥਾਂ 'ਤੇ ਜਾ ਕੇ ਅਮਰ ਹੋਇਆ ਹਾਂ। ਇਸ ਸ਼ਬਦ ਵਿਚੋਂ ਧਰਵਾਸ ਬੱਝਿਆ ਹੈ ਕਿ ਇਹ ਮੈਨੂੰ ਸੱਚਾ ਅਮਰ ਕਰ ਦੇਵੇਗਾ। ਬੱਚੀ ਅਮਰੋ, ਤੂੰ ਮੇਰੀ ਨੂੰਹ (ਧੀ) ਲਗਦੀ ਹੈਂ, ਪਰ ਅੱਜ ਆਪਣੇ ਬਾਪ ਦਾ ਸਹਾਰਾ ਬਣ ਕੇ ਇਸ ਬਾਪ ਨੂੰ ਉਸ ਪਹਿਲੇ ਬਾਪ ਧੰਨ ਗੁਰੂ ਅੰਗਦ ਸਾਹਿਬ ਜੀ ਕੋਲ ਲੈ ਚੱਲ। ਦੋਵੇਂ ਚਲੇ ਗਏ। ਬਾਬਾ ਅਮਰ ਦਾਸ ਜੀ ਦੀ ਲੰਗਰਾਂ ਤੇ ਇਸ਼ਨਾਨ ਆਦਿਕ ਲਈ ਜਲ ਦੀ ਸੇਵਾ ਲੱਗ ਗਈ। ਇਹ ਸੇਵਾ ਕਰਦਿਆਂ ਫਿਰ ਇਕ ਤੀਜੀ ਠੋਕਰ ਵੱਜ ਗਈ। ਇਕ ਜੁਲਾਹੇ ਨੇ ਆਪਣੀ ਰੋਜ਼ੀ ਰੋਟੀ ਲਈ ਤਾਣਾ ਬੁਣਨ ਵਾਸਤੇ ਇਕ ਕਿੱਲਾ ਗੱਡਿਆ ਹੋਇਆ ਸੀ। ਇਸ ਕਿੱਲੇ ਦੀ ਠੋਕਰ ਨੇ ਬਾਬਾ ਅਮਰਦਾਸ ਜੀ ਨੂੰ ਡੇਗ ਦਿੱਤਾ। ਲੋਕ ਲਾਜ ਨੇ ਵੀ ਠੋਕਰ ਮਾਰਨ ਦੀ ਕੋਸ਼ਿਸ਼ ਕੀਤੀ ਪਰ ਇਹ ਠੋਕਰ ਹੋਰ ਨਵਾਂ ਮੋੜ ਲੈ ਆਈ। ਇਸ ਠੋਕਰ ਨੇ ਤਖ਼ਤ ਦਿਵਾ ਦਿੱਤਾ। ਸੰਨਿਆਸੀ ਦੀ ਪਹਿਲੀ ਠੋਕਰ ਗੁਰੂ-ਸ਼ਬਦ ਨਾਲ ਜੋੜ ਗਈ। ਗੁਰੂ-ਸ਼ਬਦ ਦੀ ਠੋਕਰ ਸੇਵਾ ਨਾਲ

ਜੋੜ ਗਈ। ਸ਼ੇਵਾ ਦੀ ਠੋਕਰ (ਜੁਲਾਹੇ ਦੇ ਕਿੱਲੇ) ਨੇ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ ਬਣਾ ਕੇ ਝਖ਼ਤ ਤੱਕ ਪਹੁੰਚਾ ਦਿੱਤਾ। ਠੋਕਰਾਂ ਹਰੇਕ ਮਨੁੱਖ ਦੀ ਜ਼ਿੰਦਗੀ ਅੰਦਰ ਆਉਂਦੀਆਂ ਹਨ ਪਰ ਜੇਕਰ ਕੋਈ ਠੋਕਰ ਜੀਵਨ ਸੁਧਾਰ ਜਾਵੇ ਤਾਂ ਉਹ ਠੋਕਰ ਵੀ ਸੁਭਾਗੀ ਹੀ ਗਿਣੀ ਜਾਂਦੀ ਹੈ।

ਚੋਟ ਅਤੇ ਚੋਟੀ ਦਾ ਬਹੁਤ ਨੇੜੇ ਦਾ ਸੰਬੰਧ ਜਾਪਦਾ ਹੈ। ਮਨੁੱਖਾ ਜ਼ਿੰਦਗੀ ਇਕ ਚੋਟੀ ਦੀ ਪ੍ਰਾਪਤੀ ਹੈ। ਇਸ ਚੋਟੀ ਤੋਂ ਚੋਟ ਖਾ ਕੇ ਜਿਹੜਾ ਸੰਭਲ ਜਾਂਦਾ ਹੈ, ਉਹ ਤਾਂ ਚੰਗੀ ਪ੍ਰਾਪਤੀ ਕਰ ਲੈਂਦਾ ਹੈ ਪਰ ਜਿਹੜਾ ਚੋਟੀ 'ਤੇ ਜਾ ਕੇ ਚੋਟ ਖਾਵੇ, ਉਸ ਨੂੰ ਚੋਟ (ਸੱਟ) ਵੀ ਜ਼ਿਆਦਾ ਹੀ ਲਗਦੀ ਹੈ। ਕਿਉਂਕਿ ਕੋਈ ਜਿੰਨੀ ਉਚਾਈ ਤੋਂ ਡਿਗਦਾ ਹੈ, ਉਸ ਨੂੰ ਓਨਾ ਹੀ ਦਰਦ ਸਹਾਰਨਾ ਪੈਂਦਾ ਹੈ। ਗੁਰੂ ਜੀ ਵੀ ਚੋਟ ਕਰਦੇ ਹਨ ਕਿ ਜਿਹੜਾ ਗੁਰੂ ਦੀ ਚੋਟ ਸਹਾਰ ਲੈਂਦਾ ਹੈ, ਉਸ ਨੂੰ ਹੋਰ ਚੋਟਾਂ ਨਹੀਂ ਸਹਾਰਨੀਆਂ ਪੈਂਦੀਆਂ। ਇਸ ਕਰਕੇ ਹੀ ਕਬੀਰ ਸਾਹਿਬ ਜੀ ਆਖਦੇ ਹਨ ਕਿ ਹੋਰ ਚੋਟਾਂ ਤਾਂ ਬੰਦਾ ਸਹਾਰ ਲੈਂਦਾ ਹੈ ਪਰ ਜਿਹੜਾ ਗੁਰੂ-ਸ਼ਬਦ ਦੀ ਚੋਟ ਸਹਾਰੇ, ਮੈਂ ਉਸ ਦਾ ਦਾਸ ਬਣ ਜਾਵਾਂਗਾ :

**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥** (੧੩੭੪)

ਧੰਨ ਗੁਰੂ ਅਮਰਦਾਸ ਜੀ ਦਾ ਪਵਿੱਤਰ ਗੁਰਵਾਕ ਅਸੀਂ ਕਈ ਵਾਰੀ ਪੜ੍ਹਦੇ ਸੁਣਦੇ ਰਹਿੰਦੇ ਹਾਂ :

**ਸੋ ਸਿਖੁ ਸਦਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**

(੬੦੧)

ਨਿਰੋਲ ਸਚਾਈ ਹੈ ਇਨ੍ਹਾਂ ਗੁਰਵਾਕਾਂ ਅੰਦਰ, ਫਿਰ ਚੋਟਾਂ ਹੀ ਚੋਟਾਂ ਖਾਣੀਆਂ ਪੈਂਦੀਆਂ ਹਨ :

**ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥**
**ਅੰਤ ਕਾਲਿ ਮੂੜੇ ਚੋਟ ਖਾਹਿ ॥** (੧੧੮੯)

ਫੇਰ ਫ਼ਰੀਦ ਜੀ ਆਖਦੇ ਹਨ ਕਿ ਇੱਥੋਂ ਕਿਸੇ ਦੀ ਜ਼ਿੰਦਗੀ ਦੀਆਂ ਚਾਰ ਸਹੂਲਤਾਂ ਵੱਧ ਦੇਖ ਕੇ ਫ਼ੈਸਲਾ ਨਾ ਕਰੀਏ ਕਿ ਕੌਣ ਸੁਖੀ ਜਾਂ ਕੌਣ ਦੁਖੀ ਹਨ ਬਲਕਿ ਪਤਾ ਤਾਂ ਸਾਈਂ ਦੇ ਦਰਬਾਰ ਲਗਦਾ ਹੈ ਕਿ ਕੌਣ ਚੋਟਾਂ ਖਾਂਦਾ ਹੈ ਅਤੇ ਕੌਣ ਸਾਈਂ ਦੀ ਗੋਦ ਹਾਸਲ ਕਰਦਾ ਹੈ :

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**

ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ (੧੩੮੦)

ਜਿਹੜੇ ਲੋਕ ਆਪਣੀ ਹੀ ਅਕਲ ਦੇ ਪਿੰਜਰੇ ਵਿਚ ਕੈਦ ਰਹਿੰਦੇ ਹਨ, ਸਤਿਗੁਰੂ ਜੀ ਦੀ ਮਤਿ ਧਾਰਨ ਨਹੀਂ ਕਰਦੇ, ਅਜਿਹੇ ਲੋਕ ਜ਼ਿੰਦਗੀ ਵਿਚ ਜੀਵਨ-ਮੁਕਤ ਕਿਵੇਂ ਹੋ ਸਕਦੇ ਹਨ। ਉਹ ਜਨਮ ਮਰਨ ਦੀ ਭਟਕਣਾ ਵਿਚ ਭਟਕਦੇ ਚੋਟਾਂ ਖਾਂਦੇ ਰਹਿੰਦੇ ਹਨ :

ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥
ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥
(੧੧੫)

ਸਤਿਗੁਰੂ ਜੀ ਦੇ ਸ਼ਬਦ ਦੀ ਠੋਕਰ ਖਾ ਕੇ ਜਿਸ ਨੇ ਜੀਵਨ ਅੰਦਰ ਮੋੜ ਪੈਦਾ ਕਰ ਲਿਆ, ਉਸ ਦੀਆਂ ਬਾਕੀ ਠੋਕਰਾਂ ਖ਼ਤਮ ਹੋ ਜਾਂਦੀਆਂ ਹਨ। ਸਮਾਜ ਅਤੇ ਸੰਸਾਰ ਅਦਬ ਦਿੰਦਾ ਹੈ। ਕਈ ਵਾਰੀ ਜਦੋਂ ਹੋਰ ਕੋਈ ਸਾਧਨ ਵੀ ਕਾਰਗਰ ਨਹੀਂ ਹੁੰਦਾ ਤਾਂ ਠੋਕਰ ਹੀ ਗੁਆਚੀ ਹੋਸ਼ ਟਿਕਾਣੇ ਕਰ ਦਿੰਦੀ ਹੈ। ਇਕ ਬਹੁਤ ਪਿਆਰੀ ਘਟਨਾ ਦਾ ਜ਼ਿਕਰ ਆਉਂਦਾ ਹੈ ਕਿ ਜੈਪੁਰ ਦਾ ਰਾਜਾ ਜੈ ਸਿੰਘ ਆਪਣੀ ਛੋਟੀ ਰਾਣੀ ਦੀ ਮੋਹ ਮੁਹੱਬਤ ਵਿਚ ਇਤਨਾ ਮਸਤ ਹੋ ਗਿਆ ਕਿ ਉਹ ਰਾਜ-ਪ੍ਰਬੰਧ ਦੀਆਂ ਜ਼ਿੰਮੇਵਾਰੀਆਂ ਤੋਂ ਵੀ ਲਾਪ੍ਰਵਾਹ ਹੋ ਗਿਆ। ਕਈ ਦਰਬਾਰੀਆਂ ਨੇ ਜਾਂ ਹੋਰ ਸਿਆਣੇ ਦਾਨੇ ਪੁਰਖਾਂ ਨੇ ਆਪੋ ਆਪਣੇ ਢੰਗ ਤਰੀਕਿਆਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਹਰ ਵਾਰੀ ਨਾਕਾਮ ਹੀ ਰਹੇ। ਇਸ ਰਾਜੇ ਦੇ ਦਰਬਾਰ ਦਾ ਇਕ ਕਵੀ ਜਿਸ ਦਾ ਨਾਮ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਬਿਹਾਰੀ ਲਿਖਿਆ ਹੈ, ਇਹ ਗਵਾਲੀਅਰ ਦੇ ਕੋਲ ਬਸੁਵਾ ਗੋਬਿੰਦਪੁਰ ਪਿੰਡ ਵਿਚ ਸੰਮਤ 1660 ਦੇ ਕਰੀਬ ਜੰਮਿਆ ਅਤੇ ਚਲਾਣਾ 1720 ਸੰਮਤ ਦੇ ਲਗਭਗ ਹੋਇਆ। ਇਸ ਕਵੀ ਬਿਹਾਰੀ ਨੇ ਇਕ ਸੁੰਦਰ ਦੋਹਰਾ ਲਿਖ ਕੇ ਮਹਾਰਾਜਾ ਜੈ ਸਿੰਘ ਦੇ ਕੋਲ ਭੇਜਿਆ। ਇਸ ਦੋਹਰੇ ਦੇ ਸ਼ਬਦਾਂ ਦੀ ਠੋਕਰ ਨੇ ਸਾਰੇ ਕਰਤੱਵ ਚੇਤੇ ਕਰਵਾ ਦਿੱਤੇ। ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਹੋਇਆ ਮੁੜ ਸੰਭਲ ਗਿਆ। ਇਸ ਕਵੀ ਬਿਹਾਰੀ ਦਾ ਦੋਹਰਾ ਸੀ :

ਨਹ ਪਰਾਗ ਨਾ ਮਧੁਰ ਮਧੁ ਨਹੀਂ ਵਿਕਾਸ ਯਹਿ ਕਾਲ॥
ਅਲੀ ਕਲੀ ਹੀ ਸੋ ਬੰਧਯੋ, ਆਗੈ ਕੌਲ ਰਵਾਲ॥

ਇਸ ਦੇ ਅਰਥ ਸਨ ਕਿ ਨਾ ਪਰਾਗ (ਫੁੱਲ ਦਾ ਕੇਸਰ/ਪੂੜ) ਹੈ, ਨਾ ਹੀ ਮਧੁਰ ਮਕਰੰਦ (ਫੂਲ ਰਸ) ਹੈ ਅਤੇ ਨਾ ਹੀ ਇਸ ਵਕਤ ਪੂਰਨ ਵਿਕਾਸ ਖੇੜਾ ਹੈ। ਤਦ ਵੀ ਹੇ ਭੌਰੇ ਤੂੰ ਕਲੀ ਨਾਲ ਹੀ ਬੱਝਾ ਪਿਆ ਹੈਂ ? ਜਦੋਂ ਇਸ ਕਲੀ ਨੇ ਆਪਣੇ ਖੇੜੇ ਵਿਚ ਆ ਖਿੜਨਾ ਹੈ ਤਦ ਇਸ ਵਿਚ ਪਰਾਗ, ਮਕਰੰਦ ਅਤੇ ਪੂਰਨ ਖੇੜਾ

ਹੋਵੇਗਾ। ਤਦ ਤੇਰਾ ਕੀ ਹਾਲ ਹੋਵੇਗਾ? ਇਸ ਦੋਹਰੇ ਦੇ ਸ਼ਬਦਾਂ ਦੀ ਠੋਕਰ ਨੇ ਇਸ ਨੂੰ ਮੋਹ ਮੁਹੱਬਤ ਦੀ ਨੀਂਦ ਵਿਚੋਂ ਜਗਾ ਦਿੱਤਾ। ਉਸ ਨੇ ਰਾਣੀ ਦਾ ਮੋਹ ਤਿਆਗ ਕੇ ਆਪਣੇ ਫ਼ਰਜ਼ ਦੀ ਪਾਲਣਾ ਕੀਤੀ। ਰਾਜ ਦਾ ਗਵਾਚਿਆ ਸੁਖ ਚੈਨ ਫਿਰ ਵਾਪਸ ਪਰਤ ਆਇਆ ਸੀ। (ਜੰਗਨਾਮਾ ਸਿੰਘਾਂ ਤੇ ਫਿਰੰਗੀਆਂ ਦਾ, ਸੰਪਾਦਕ ਰਤਨ ਸਿੰਘ ਜੱਗੀ, ਪੰਨਾ 55)। ਇਸ ਬਿਹਾਰੀ ਕਵੀ ਦਾ ਬਹੁਤ ਅਦਬ ਸਤਿਕਾਰ ਸੀ।

ਭਾਈ ਗੁਰਦਾਸ ਜੀ ਦੇ ਬਚਨ ਪ੍ਰੇਮ ਭਗਤੀ ਤੋਂ ਸੱਖਣੇ ਲੋਕਾਂ ਨੂੰ ਜਗਾਉਣ ਲਈ ਮਿੱਠੀ ਪਿਆਰੀ ਪ੍ਰੇਰਨਾ ਦਿੰਦੇ ਹਨ ਕਿ ਦੁਨੀਆਂ ਅੰਦਰ ਬੇਅੰਤ ਬਲੀ ਸੂਰਮੇ ਆਪਣਾ ਜ਼ੋਰ ਜਾਂ ਬਲ ਪ੍ਰਗਟ ਕਰਦੇ ਹਨ। ਅਨੇਕਾਂ ਹੀ ਉਹ ਲੋਕ ਹਨ ਜੋ ਧਾਰਮਿਕ ਗ੍ਰੰਥ ਸੁਣ ਸੁਣ ਕੇ ਅੱਗੇ ਹੋਰਾਂ ਨੂੰ ਵੀ ਸੁਣਾਉਣ ਵਾਲੇ ਬਣ ਜਾਂਦੇ ਹਨ। ਖੋਜੀ ਖੋਜਾਂ ਕਰਕੇ ਉਹ ਵੀ ਆਪਣੀ ਸਿਆਣਪ ਦਾ ਪ੍ਰਗਟਾਵਾ ਕਰਦੇ ਹਨ। ਰਿਸ਼ੀ ਮਾਰਕੰਡੇ ਵਰਗੇ ਕਹੇ ਜਾਂਦੇ ਫ਼ਕੀਰ ਬਹੁਤ ਲੰਮੀ ਆਰਜਾ ਭੋਗ ਕੇ ਆਖ਼ਿਰ ਬੇਅੰਤ ਦਾ ਅੰਤ ਨਾ ਪਾ ਸਕੇ। ਬਹੁਤ ਐਸੇ ਵੀ ਸਿਆਣੇ ਹਨ ਜਿਹੜੇ ਹੋਰਾਂ ਨੂੰ ਤਾਂ ਬਹੁਤ ਚੰਗੇ ਤਰੀਕੇ ਨਾਲ ਸਮਝਾ ਸਕਦੇ ਹਨ ਪਰ ਆਪਣੇ ਮਨ ਨੂੰ ਸਾਰੀ ਜ਼ਿੰਦਗੀ ਨਹੀਂ ਸਮਝਾ ਸਕੇ। ਅਜਿਹੇ ਲੋਕ ਦੁਨੀਆਂ ਅੰਦਰ ਭਾਵੇਂ ਨਾਮਣਾ ਵੀ ਖੱਟ ਲੈਣ ਪਰ ਉਹ ਬੇਪ੍ਰਵਾਹ ਦੀ ਦਰਗਾਹ ਅੰਦਰ ਚੋਟਾਂ ਹੀ ਖਾਂਦੇ ਹਨ।

**ਸੂਰ ਵੀਰ ਵਰੀਆਮ ਜੋਰ ਜਣਾਵਹੀ।**
**ਸੁਣਿ ਸੁਣਿ ਸੁਰਤੇ ਲਖ ਆਖਿ ਸੁਣਾਵਹੀ।**
**ਖੋਜੀ ਖੋਜਨ ਖੋਜਿ ਦਹਦਿਸ਼ ਧਾਵਹੀ।**
**ਚਿਰ ਜੀਵੇ ਲ'ਖ ਹੋਇ ਨ ਉੜਕਿ ਪਾਵਹੀ।**
**ਖਰੇ ਸਿਆਣੇ ਹੋਇ ਨਾ ਮਨ ਸਮਝਾਹੀ।**
**ਲਉਬਾਲੀ ਦਰਗਾਹ ਚੋਟਾਂ ਖਾਵਹੀ॥੧੧॥** **(ਵਾਰ ੨੧, ਪਉੜੀ ੧੧)**

# ਡਗਮਗ

ਹਰੇਕ ਮੰਜ਼ਿਲ ਕਿਸੇ ਰਾਹ ’ਤੇ ਤੁਰ ਕੇ ਹੀ ਮਿਲਦੀ ਹੈ। ਰਸਤੇ ਦੇ ਆਪਣੇ ਨਿਯਮ ਹੁੰਦੇ ਹਨ, ਜਿਨ੍ਹਾਂ ਦੀ ਪਾਲਣਾ ਜ਼ਰੂਰੀ ਹੁੰਦੀ ਹੈ। ਉਨ੍ਹਾਂ ਨਿਯਮਾਂ ਦੀ ਪਾਲਣਾ ਨਾ ਕਰਨ ਵਾਲਾ ਮੰਜ਼ਿਲ ’ਤੇ ਨਹੀਂ ਪਹੁੰਚ ਸਕਦਾ ਹਾਲਾਂ ਕਿ ਰਸਤਾ ਸਹੀ ਵੀ ਹੋਵੇ। ਧਰਮ ਵੀ ਇਕ ਰਸਤਾ ਹੈ। ਰੱਬੀ ਮਿਲਾਪ ਇਕ ਮੰਜ਼ਿਲ ਹੈ। ਧਰਮ ਦੇ ਰਸਤੇ ’ਤੇ ਤੁਰਨ ਦੇ ਵੀ ਕੁਝ ਅਸੂਲ ਹਨ। ਇਨ੍ਹਾਂ ਅਸੂਲਾਂ ਵਿਚੋਂ ਸਭ ਤੋਂ ਜ਼ਰੂਰੀ ਅਸੂਲ ਨਿਸ਼ਚਾ ਹੈ। ਨਿਸ਼ਚੇ ਨਾਲ ਹੀ ਇਸ ਰਾਹ ’ਤੇ ਤੁਰਿਆ ਜਾ ਸਕਦਾ ਹੈ। ਧਰਮ ਦੇ ਰਸਤੇ ’ਤੇ ਤੁਰਨ ਲੱਗਿਆਂ ਰਾਹ ਦੀਆਂ ਮਜਬੂਰੀਆਂ, ਮਿਲਾਪ ਦਾ ਅਨੰਦ ਆਦਿਕ ਸਭ ਕੁਝ ਮੰਨ ਕੇ ਹੀ ਤੁਰਨਾ ਪੈਂਦਾ ਹੈ। ਪਹਿਲਾਂ ਕੇਵਲ ਗੁਰੂ ਜੀ ਦੇ ਬਚਨਾਂ ’ਤੇ ਭਰੋਸਾ ਹੀ ਕਰਨਾ ਪੈਂਦਾ ਹੈ। ਇਹ ਗੱਲ ਵੱਖਰੀ ਹੈ ਕਿ ਮੰਜ਼ਿਲ ’ਤੇ ਪਹੁੰਚ ਕੇ ਜੀਵ ਗੁਰੂ ਜੀ ਵਲੋਂ ਕੀਤੇ ਹੋਏ ਰੱਬੀ ਮਿਲਾਪ ਲਈ ਧੰਨਵਾਦੀ ਸ਼ਬਦ ਬੋਲਦਾ ਹੈ :

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥** (੯੫੭)

ਪਹਿਲੀ ਅਵਸਥਾ ਇਹੋ ਹੀ ਹੈ :

**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥** (੬੬੭)

ਮਾਇਕੀ ਸੁਖ ਅਤੇ ਵਿਕਾਰੀ ਰਸਾਂ ਕਸਾਂ ਦਾ ਰਸ ਬਹੁਤ ਜਲਦੀ ਪ੍ਰਾਪਤ ਹੋ ਜਾਂਦਾ ਹੈ। ਮਾਇਆ ਦੀ ਚਮਕ ਦਮਕ ਵੀ ਬਹੁਤ ਨਿਵੇਕਲੀ ਜਿਹੀ ਹੁੰਦੀ ਹੈ। ਇਸ ਦੀ ਖਿੱਚ ਮਨੁੱਖ ਦਾ ਨਿਸ਼ਚਾ ਕਮਜ਼ੋਰ ਕਰ ਦਿੰਦੀ ਹੈ, ਜਿਸ ਕਰਕੇ ਮਨ ਵਿਚ ਦੁਚਿੱਤਾਪਣ ਆ ਜਾਣਾ ਹੀ ਡਗਮਗਾ ਜਾਣਾ ਹੈ। ਜਿਸ ਮਨੁੱਖ ਉੱਤੇ ਗੁਰੂ ਮਿਹਰਵਾਨ ਹੋ ਕੇ ਦੁਬਿਧਾ ਖ਼ਤਮ ਕਰ ਦਿੰਦਾ ਹੈ, ਉਹ ਮਨੁੱਖ ਫਿਰ ਬ੍ਰਹਮ ਦੀ ਵੀਚਾਰ ਕਰਨ ਵਾਲਾ ਬਣ ਜਾਂਦਾ ਹੈ। ਉਸ ਦੀ ਜ਼ਿੰਦਗੀ ਦੀ ਭਟਕਣ ਮੁੱਕ ਜਾਂਦੀ ਹੈ।

**ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥**
**ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥** (੨੩੮)

ਅਸਲ ਵਿੱਚ ਮਨੁੱਖ ਜਦੋਂ ਰਬ ਦਾ ਬੰਦਾ ਬਣ ਜਾਂਦਾ ਹੈ ਤਾਂ ਇਹ ਡਗਮਗਾਉਣ ਦੇ ਸਾਰੇ ਕਾਰਨ ਹੀ ਖ਼ਤਮ ਹੋ ਜਾਂਦੇ ਹਨ। ਸਭ ਤੋਂ ਪਹਿਲਾ ਕਾਰਨ ਹੈ ਭਰਮ, ਦੂਜਾ

ਹੈ ਵਿਕਾਰ, ਤੀਜਾ ਕਾਰਨ ਮੇਰ-ਤੇਰ ਬਣ ਜਾਂਦਾ ਹੈ। ਚੌਥਾ ਕਾਰਨ ਜੀਵ ਦੀ ਅਗਿਆਨਤਾ ਹੈ। ਪੰਜਵਾਂ ਕਾਰਨ ਵਿਰੋਧਤਾ ਦੇ ਕਾਰਨ ਮਨੁੱਖ ਦਾ ਕਿਸੇ ਨੂੰ ਦੁਸ਼ਮਣ ਅਤੇ ਕਿਸੇ ਨੂੰ ਆਪਣਾ ਦੋਖੀ ਸਮਝਣਾ। ਇਹ ਸਾਰੇ ਕਾਰਨ ਖ਼ਤਮ ਹੋ ਜਾਂਦੇ ਹਨ, ਜਦੋਂ ਮਨੁੱਖ ਗੁਰੂ ਦੀ ਦੱਸੀ ਕਾਰ ਕਮਾ ਕੇ ਰੱਬ ਦਾ ਬੰਦਾ ਬਣ ਜਾਂਦਾ ਹੈ :

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥
ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ ॥੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥ (੪੦੦)

ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥
ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥
ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ ॥
ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥
(੩੩੮)

ਮਨੁੱਖੀ ਦਸ਼ਾ ਨੂੰ ਦੇਖ ਕੇ ਕਬੀਰ ਸਾਹਿਬ ਜੀ ਮਨੁੱਖ ਨੂੰ ਉਪਦੇਸ਼ ਕਰਨ ਲਈ ਆਪਣੇ ਆਪ ਨੂੰ ਮੁਖ਼ਾਤਿਬ ਹੋ ਕੇ ਆਖ ਰਹੇ ਹਨ ਕਿ ਇਨ੍ਹਾਂ ਦੁਨੀਆਂ ਦੇ ਸੁਖਾਂ ਦੀ ਖਾਤਰ ਹੇ ਮਨ! ਤੂੰ ਕਿਉਂ ਡੋਲਦਾ ਹੈਂ? ਕਿਉਂ ਭਟਕ ਰਿਹਾ ਹੈਂ? ਇਹ ਦੁਨੀਆਂ ਦੇ ਸੁਖ ਤਾਂ ਚਾਰ ਦਿਨਾਂ ਦੀ ਖੇਡ ਹੈ। ਇਨ੍ਹਾਂ ਪਿੱਛੇ ਲੱਗ ਕੇ ਰੱਬੀ ਰਾਹ ਤੋਂ ਨਾ ਭਟਕ ਬਲਕਿ ਉਸ ਦੀ ਇਬਾਦਤ ਦਾ ਸੱਚਾ ਸੱਖ ਮਾਣ ਅਤੇ ਨਾਮ ਨਾਲ ਪ੍ਰੀਤ ਪਾ ਜਿਹੜਾ ਸਾਰੇ ਸੁਖਾਂ ਦਾ ਪ੍ਰੇਰਕ ਹੈ। ਭਾਵ ਸਾਰੇ ਸੁਖ ਤਾਂ ਪ੍ਰਮਾਤਮਾ ਹੀ ਦਿੰਦਾ ਹੈ, ਫਿਰ ਉਸ ਦੇ ਨਾਮ ਦੇ ਲੜ ਜੁੜ ਕੇ ਹੀ ਨਾਮ ਰਸ ਦਾ ਧਾਰਨੀ ਹੋ। ਡਗਮਗ ਛਡ ਦੇਹ।

ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥

**ਸਰਬ ਸੁਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥** (੧੩੬੪)

ਭਾਈ ਗੁਰਦਾਸ ਜੀ ਦੀ ਵੀਚਾਰ ਵੀ ਸਾਨੂੰ ਪ੍ਰੇਰਨਾ ਦਿੰਦੀ ਹੈ ਕਿ ਜੀਵਨ ਭਰ ਡਗਮਗਾਉਣ ਵਾਲਾ ਬੰਦਾ ਕਿਵੇਂ ਭਟਕਦਾ ਰਹਿੰਦਾ ਹੈ ਅਤੇ ਗੁਰੂ ਦਰਸਾਏ ਮਾਰਗ ਦਾ ਪਾਂਧੀ ਕਿਵੇਂ ਮੰਜ਼ਿਲ 'ਤੇ ਪਹੁੰਚ ਜਾਂਦਾ ਹੈ। ਭਾਈ ਸਾਹਿਬ ਜੀ ਦੀ ਵੀਚਾਰ ਹੈ :

**ਗੁਰਮੁਖਿ ਪੰਥ ਸੁਹੇਲੜਾ ਮਨਮੁਖ ਬਾਰਹ ਬਾਟ ਫਿਰੰਦੇ।**
**ਗੁਰਮੁਖਿ ਪਾਰਿ ਲੰਘਾਇੰਦਾ ਮਨਮੁਖ ਭਵਜਲ ਵਿਚਿ ਡੁਬੰਦੇ।**

**(ਵਾਰ ੫, ਪਉੜੀ ੧੫)**

ਗੁਰੂ ਦਾ ਦਰਸਾਇਆ ਰਸਤਾ ਸੁਹੇਲੜਾ ਹੁੰਦਾ ਹੈ, ਉਸ ਵਿਚ ਭਟਕਣਾ ਨਹੀਂ ਹੁੰਦੀ। ਇਸ ਕਰਕੇ ਗੁਰਮੁਖ ਇਸੇ ਹੀ ਰਸਤੇ 'ਤੇ ਤੁਰਦੇ ਹਨ ਪਰ ਮਨਮੁਖ ਆਪਣੇ ਹੀ ਮਨ ਦੇ ਪਿੱਛੇ ਲੱਗ ਕੇ ਟੋਏ, ਟਿੱਬੇ ਇਕ ਕਰਕੇ ਸਦਾ ਭਟਕਦਾ ਰਹਿੰਦਾ ਹੈ:

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥** (੧੩੮੧)

ਉਹ ਜ਼ਿੰਦਗੀ ਭਰ ਰਸਤੇ ਬਦਲਦਾ ਰਹਿੰਦਾ ਹੈ। ਗੁਰਮੁਖ ਪਾਰ ਲੰਘ ਜਾਂਦਾ ਹੈ, ਪਰ ਮਨਮੁਖ ਭਵਜਲ ਵਿਚ ਡੁੱਬਦਾ ਰਹਿੰਦਾ ਹੈ। ਗੁਰਮੁਖ ਦਾ ਮਨ ਡਗਮਗ ਦਾ ਰਾਹ ਛੱਡ ਕੇ ਗੁਰੂ ਦਰਸਾਏ ਰਾਹ ਤੁਰਦਾ ਹੈ, ਜਿਸ ਕਰਕੇ ਉਹ ਭਵਜਲ ਤਰਦਾ ਹੈ।

**ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ।**
**ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ।**

**(ਵਾਰ ੫, ਪਉੜੀ ੧੫)**

ਗੁਰਮਖ ਤਾਂ ਜੀਵਨ ਮੁਕਤੀ ਦੀ ਪਦਵੀ ਪਾ ਲੈਂਦਾ ਹੈ, ਪਰ ਮਨਮੁਖ ਜਨਮਾਂ ਦੀ ਭਟਕਣਾ ਵਿਚ ਭਟਕ ਜਾਂਦਾ ਹੈ। ਗੁਰਮੁਖ ਜੀਵਨ ਮੁਕਤੀ ਦਾ ਸੁਖ ਫਲ ਪ੍ਰਾਪਤ ਕਰਦਾ ਹੈ, ਜਦਕਿ ਮਨਮੁਖ ਭਟਕਣਾ ਦਾ ਦੁੱਖ ਫਲ ਪ੍ਰਾਪਤ ਕਰਦਾ ਹੈ। ਗੁਰਮੁਖਿ ਗੁਰਮਤਿ ਦਾ ਧਾਰਨੀ ਹੋਣ ਕਰਕੇ ਰੱਬ ਦੀ ਦਰਗਾਹ ਵਿਚ ਸੁਰਖ਼ਰੂ ਹੋ ਨਿਬੜਦਾ ਹੈ ਪਰ ਮਨਮੁਖ ਇਥੇ ਵੀ ਭਟਕਦਾ ਹੈ ਅਤੇ ਅੱਗੇ ਵੀ ਸਜ਼ਾ ਦਾ ਭਾਗੀ ਬਣ ਜਾਂਦਾ ਹੈ। ਗੁਰਮੁਖ ਦਾ ਇੱਕ ਹੋਰ ਵੱਡਾ ਗੁਣ ਭਾਈ ਸਾਹਿਬ ਜੀ ਦੱਸਦੇ ਹਨ ਕਿ ਉਹ ਆਪਣੇ ਆਪ ਦਾ ਹੰਕਾਰ ਛਡ ਦਿੰਦਾ ਹੈ। ਮਨਮੁਖ ਮਨ ਦੇ ਪਿਛੇ ਲੱਗ ਕੇ ਹਉਮੈ ਦੀ ਅੱਗ ਵਿਚ ਸੜਦਾ ਰਹਿੰਦਾ ਹੈ।

**ਗੁਰਮੁਖਿ ਦਰਗਹ ਸੁਰਖਰੂ ਮਨਮੁਖਿ ਜਮਪੁਰਿ ਡੰਡ ਸਹੰਦੇ।**
**ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ।**

**(ਵਾਰ ੫, ਪਉੜੀ ੧੫)**

ਭਾਈ ਸਾਹਿਬ ਜੀ ਸਮਝਾਉਂਦੇ ਹਨ ਕਿ ਮਾਇਆ ਵਿਚ ਰਹਿ ਕੇ ਜਿਹੜੇ ਲੋਕ ਆਪਣੇ ਮਕਸਦ ਤੋਂ ਕਦੇ ਅਵੇਸਲੇ ਨਹੀਂ ਹੁੰਦੇ, ਅਜਿਹੇ ਵਿਰਲੇ ਹੀ ਬੰਦੇ ਹੁੰਦੇ ਹਨ।

**ਬੰਦੀ ਅੰਦਰਿ ਵਿਰਲੇ ਬੰਦੇ।** **(ਵਾਰ ੫, ਪਉੜੀ ੧੫)**

ਅਜਿਹੇ ਵਿਰਲਿਆਂ ਵਿਚੋਂ ਇਕ ਚੰਗੇ ਮਨੁੱਖ ਦੀ ਗਾਥਾ ਸ਼ੇਖ਼ ਸਾਅਦੀ ਜੀ ਨੇ ਆਪਣੀ ਪ੍ਰਸਿੱਧ ਰਚਨਾ ਗੁਲਿਸਤਾਂ ਵਿਚ ਲਿਖੀ ਹੈ। ਇਕ ਵਾਰੀ ਹਾਤਿਮਤਾਈ ਕੋਲੋਂ ਕਿਸੇ ਨੇ ਪੁੱਛਿਆ ਕਿ ਤੁਸੀਂ ਆਪਣੇ ਤੋਂ ਵੱਧ ਕੋਈ ਦਿਆਲੂ, ਕ੍ਰਿਪਾਲੂ ਵੇਖਿਆ ਸੁਣਿਆ ਹੈ ? ਹਾਤਿਮਤਾਈ ਇਕ ਅਰਬੀ ਸਰਦਾਰ ਸੀ। ਜਿੱਥੇ ਇਹ ਇਕ ਚੰਗਾ ਨੀਤੀਵਾਨ ਸੀ, ਉਥੇ ਇਹ ਬਹੁਤ ਦਾਨੀ ਸੁਭਾਅ ਦਾ, ਪਰਮਾਤਮਾ ਨੂੰ ਮੰਨਣ ਵਾਲਾ ਸੀ। ਦੁਨੀਆਂ ਦੀਆਂ ਚੰਗੀਆਂ ਕਿਤਾਬਾਂ ਵਿਚ ਇਸ ਦਾ ਜ਼ਿਕਰ ਆਉਂਦਾ ਹੈ। ਇਹ ਹਜ਼ਰਤ ਮੁਹੰਮਦ ਸਾਹਿਬ ਤੋਂ ਵੀ ਪਹਿਲਾਂ ਹੋਇਆ ਹੈ। ਹਾਤਿਮਤਾਈ ਗ਼ਰੀਬਾਂ ਲਈ ਬਹੁਤ ਹਮਦਰਦ ਤੇ ਸਖੀ (ਦਾਨੀ) ਸੁਭਾਅ ਦਾ ਬੰਦਾ ਸੀ। ਖ਼ੈਰ! ਹਾਤਿਮਤਾਈ ਤੋਂ ਪੁੱਛਿਆ ਕਿ ਕੋਈ ਤੁਹਾਡੇ ਤੋਂ ਵੀ ਦਿਆਲੂ ਹੈ ? ਤਾਂ ਹਾਤਮਤਾਈ ਦੇ ਨੇਤਰ ਨੀਂਵੇਂ ਹੋ ਗਏ। ਉਹ ਬਹੁਤ ਨਿਮਰਤਾ ਨਾਲ ਕਹਿਣ ਲੱਗਾ ਕਿ ਇਕ ਵਾਰੀ ਮੈਂ ਬਹੁਤ ਵਡਾ ਲੰਗਰ ਲਾਇਆ। ਅਮੀਰ ਲੋਕਾਂ ਨੂੰ ਵਿਸ਼ੇਸ਼ ਸੱਦਾ ਦਿੱਤਾ ਸੀ। ਗ਼ਰੀਬਾਂ ਲਈ ਵੀ ਦਰ ਖੁਲ੍ਹੇ ਸਨ। ਮੈਨੂੰ ਕੋਈ ਜ਼ਰੂਰੀ ਕੰਮ ਪੈ ਗਿਆ ਤੇ ਮੈਂ ਬਾਹਰ ਚਲਾ ਗਿਆ। ਬਾਹਰ ਮਾਰੂਥਲ ਵਿਚ ਇਕ ਗ਼ਰੀਬੜਾ ਜਿਹਾ, ਮਾੜਕੂ ਜਿਹਾ ਲਕੜਹਾਰਾ ਦੇਖਿਆ। ਉਸ ਨੇ ਮੇਰੇ ਸਾਦੇ ਜਿਹੇ ਕਪੜੇ ਪਾਏ ਹੋਣ ਕਰਕੇ ਮੈਨੂੰ ਨਾ ਪਛਾਣਿਆ। ਮੈਂ ਉਸ ਲਕੜਹਾਰੇ ਨੂੰ ਪੁੱਛਿਆ ਕਿ ਉਹ ਹਾਤਮਤਾਈ ਦੇ ਪ੍ਰੀਤੀ ਭੋਜਨ 'ਤੇ ਕਿਉਂ ਨਹੀਂ ਗਿਆ ? ਅੱਜ ਸਾਰੇ ਇਲਾਕੇ ਦੇ ਲੋਕ ਉਥੇ ਪਹੁੰਚੇ ਹੋਏ ਹਨ, ਪਰ ਤੂੰ ਇਕੱਲਾ ਹੀ ਕਿਉਂ ਬਾਹਰ ਬੈਠਾ ਹੈਂ ? ਉਸ ਨੇ ਜਵਾਬ ਦਿੱਤਾ ਕਿ ਜਿਹੜਾ ਬੰਦਾ ਆਪਣਾ ਕੰਮ ਕਰਕੇ ਰੋਟੀ ਖਾਂਦਾ ਹੈ, ਉਹ ਕਿਸੇ ਦੇ ਟੁਕੜਿਆਂ 'ਤੇ ਪਲ ਕੇ ਕਿਸੇ ਦਾ ਅਹਿਸਾਨਮੰਦ ਕਿਉਂ ਹੋਵੇ ? ਬਲਕਿ ਰੱਬ ਦੇ ਦਿੱਤੇ ਅਰੋਗ ਸਰੀਰ ਨਾਲ ਮਿਹਨਤ ਦੀ ਰੋਟੀ ਕਮਾ ਕੇ ਖਾਵੇ ਅਤੇ ਸਾਈਂ ਦਾ ਧੰਨਵਾਦ ਕਰੇ। ਕਿਸੇ ਦਾ ਦਿੱਤਾ ਖਾਣ ਨਾਲ ਤਨ ਭਾਵੇਂ ਵਧ ਜਾਵੇ, ਪਰ ਮਨ ਸੁੰਗੜ ਜਾਂਦਾ ਹੈ। ਹਾਤਮਤਾਈ ਨੂੰ ਲੱਗਿਆ ਕਿ ਮੈਂ ਇਸ ਦੇ ਚਰਨੀਂ ਹੱਥ ਲਾ ਦਿਆਂ। ਇਸ ਦਾ ਜੀਵਨ ਕਿੰਨਾ ਅਡੋਲ ਹੈ। ਇਸ ਦਾ ਮਨ ਡਗਮਗ ਨਹੀਂ ਕਰਦਾ, ਸਗੋਂ ਸ਼ਾਂਤ ਚਿੱਤ ਹੈ।

# ਡਰ

ਮਨੁੱਖੀ ਮਨ ਦੀਆਂ ਅਨੇਕਾਂ ਕਮਜ਼ੋਰੀਆਂ ਹਨ। ਡਰ ਵੀ ਇਨ੍ਹਾਂ ਕਮਜ਼ੋਰੀਆਂ ਵਿਚੋਂ ਇਕ ਕਮਜ਼ੋਰੀ ਹੈ। ਡਰ ਮਨੁੱਖੀ ਮਨ ਦੀ ਦੁਖਦਾਈ ਦਸ਼ਾ ਹੁੰਦੀ ਹੈ। ਦੁੱਖ ਨਾਲ ਸੰਬੰਧਿਤ ਹੋਣ ਕਰਕੇ ਮਨੁੱਖ ਡਰਨਾ ਨਹੀਂ ਚਾਹੁੰਦਾ। ਕਈ ਉਪਰਾਲੇ ਕਰਕੇ ਵੀ ਡਰ ਖ਼ਤਮ ਨਹੀਂ ਕਰ ਸਕਦਾ। ਡਰ ਅਸਲ ਵਿਚ ਡਰ ਨਾਲ ਹੀ ਖ਼ਤਮ ਹੁੰਦਾ ਹੈ। ਜੇਕਰ ਮਨੁੱਖ ਦੇ ਮਨ ਵਿਚ ਪ੍ਰਮਾਤਮਾ ਦਾ ਡਰ ਪੈਦਾ ਹੋ ਜਾਵੇ ਤਾਂ ਫਿਰ ਬਾਕੀ ਦੁਨੀਆਂ ਦਾ ਡਰ ਜਾਂ ਹੋਰ ਕਿਸੇ ਕਿਸਮ ਦਾ ਡਰ ਨਹੀਂ ਰਹਿੰਦਾ :

**ਡਡਾ ਡਰ ਉਪਜੇ ਡਰੁ ਜਾਈ ॥**
**ਤਾ ਡਰ ਮਹਿ ਡਰੁ ਰਹਿਆ ਸਮਾਈ ॥**
**ਜਉ ਡਰ ਡਰੈ ਤਾ ਫਿਰਿ ਡਰੁ ਲਾਗੈ ॥**
**ਨਿਡਰ ਹੂਆ ਡਰੁ ਉਰ ਹੋਇ ਭਾਗੈ ॥** (੩੪੧)

ਡਰ ਦੀ ਉਪਜ ਤਿੰਨ ਕਾਰਨਾਂ ਕਰਕੇ ਹੁੰਦੀ ਹੈ। ਸਭ ਤੋਂ ਪਹਿਲਾ ਕਾਰਨ ਹੈ ਮਨੁੱਖ ਮਾਇਆ ਦੇ ਭਰਮ ਭੁਲੇਖਿਆਂ ਵਿਚ ਫਸ ਕੇ ਪਾਪ ਕਮਾ ਲੈਂਦਾ ਹੈ। ਇਨ੍ਹਾਂ ਪਾਪਾਂ ਉੱਤੇ ਝੂਠ ਦੇ ਪਰਦੇ ਪਾਉਂਦਾ ਰਹਿੰਦਾ ਹੈ। ਝੂਠ ਦੇ ਪਰਦੇ ਕਈ ਵਾਰੀ ਉਤਰਦੇ ਰਹਿੰਦੇ ਹਨ। ਇਨ੍ਹਾਂ ਪਾਪਾਂ ਦੇ ਨਸ਼ਟ ਹੋ ਜਾਣ ਦਾ ਡਰ ਜ਼ਿੰਦਗੀ ਭਰ ਬਣਿਆ ਰਹਿੰਦਾ ਹੈ। ਵਿਕਾਰਾਂ ਅਤੇ ਮਾਇਆ ਦੇ ਮਗਰ ਲੱਗ ਕੇ ਕੀਤੇ ਪਾਪ ਜ਼ਿੰਦਗੀ ਭਰ ਦਾ ਡਰ ਬਣ ਜਾਂਦੇ ਹਨ। ਦੂਜਾ ਡਰ ਮਨੁੱਖਾ ਜ਼ਿੰਦਗੀ ਅੰਦਰ ਮੌਤ ਦਾ ਹੈ। ਅਸਲੀਅਤ ਨਾ ਸਮਝਣ ਦੇ ਕਾਰਨ ਮੌਤ ਤੋਂ ਬਹੁਤ ਡਰਦਾ ਹੈ। ਹਰ ਉਹ ਚੀਜ਼ ਡਰ ਪੈਦਾ ਕਰ ਦਿੰਦੀ ਹੈ ਜਿਸ ਤੋਂ ਪ੍ਰਤੀਤ ਹੋਵੇ ਕਿ ਇਹ ਮੌਤ ਦਾ ਕਾਰਨ ਬਣ ਸਕਦੀ ਹੈ। ਉਹ ਕੋਈ ਦੁਸ਼ਮਣ ਹੋਵੇ, ਕੋਈ ਹਥਿਆਰ, ਕੋਈ ਦਵਾਈ, ਕੋਈ ਜਾਨਵਰ, ਕੋਈ ਅਣਜਾਣੀ ਚੀਜ਼, ਕੋਈ ਬਿਮਾਰੀ ਆਦਿ ਸਾਰੇ ਹੀ ਡਰ ਦੇ ਸਹਾਇਕ ਹੋ ਜਾਂਦੇ ਹਨ। ਇਹ ਡਰ ਉਦੋਂ ਖ਼ਤਮ ਹੁੰਦਾ ਹੈ, ਜਿਸ ਦਿਨ ਇਹ ਵਿਸ਼ਵਾਸ ਬਲਵਾਨ ਹੋ ਜਾਵੇ। ਵਿਸ਼ਵਾਸ ਦੀ ਕਮਜ਼ੋਰੀ ਹੀ ਡਰ ਨੂੰ ਬਣਾਈ ਰਖਦੀ ਹੈ। ਵਿਸ਼ਵਾਸ ਬਣ ਜਾਵੇ ਕਿ ਮੌਤ ਤਾਂ ਅਸਲ ਵਿਚ ਅਸ਼ੀਰਵਾਦ ਹੈ ਕਿਉਂਕਿ ਜਦੋਂ ਕਾਇਆ ਦਾ ਚੋਲਾ ਮੁਰੰਮਤ ਕਰਨ ਦੇ ਲਾਇਕ ਵੀ ਨਹੀਂ ਰਹਿ ਜਾਂਦਾ ਤਾਂ ਇਸ ਦਾ ਤਿਆਗ ਕਰਨਾ ਵੀ ਦੁੱਖਾਂ ਤੋਂ ਛੁਟਕਾਰਾ ਪਾਉਣਾ ਹੁੰਦਾ ਹੈ। ਚੰਗੀ ਜ਼ਿੰਦਗੀ ਗੁਜ਼ਾਰਨ ਵਾਲਾ ਸਰੀਰ ਨੂੰ

ਤਿਆਗਣ ਦਾ ਮਤਲਬ ਨਿਜ ਘਰ ਜਾਣਾ ਮਹਿਸੂਸ ਕਰਦਾ ਹੈ। ਇਸ ਲਈ ਉਸ ਨੂੰ ਮੌਤ ਦਾ ਡਰ ਖ਼ਤਮ ਹੋ ਜਾਂਦਾ ਹੈ। ਦੂਜਾ ਮੌਤ ਕੇਵਲ ਰੱਬ ਹੀ ਦੇ ਸਕਦਾ ਹੈ। ਬਾਕੀ ਕਾਰਨ ਤਾਂ ਕੋਈ ਵੀ ਬਣ ਜਾਵੇ ਪਰ ਜਦੋਂ ਤਕ ਸਾਈਂ ਰੱਖਣਾ ਚਾਹੇ ਤਾਂ ਹਰ ਕਾਰਨ ਬੇਕਾਰ ਹੋ ਸਕਦਾ ਹੈ। ਭਾਵ ਫਿਰ ਕਿਸੇ ਵੀ ਹੋਰ ਕਾਰਨ ਤੋਂ ਡਰ ਨਹੀਂ ਲਗਦਾ। ਰੱਬੀ ਰਜ਼ਾ ਨਾਲ ਸਗੋਂ ਪਿਆਰ ਬਣ ਜਾਂਦਾ ਹੈ।

**ਜਹ ਰਾਖੈ ਸੋਈ ਸੁਖ ਥਾਨਾ ॥**
**ਸਹਜੇ ਹੋਇ ਸੋਈ ਭਲ ਮਾਨਾ ॥**
**ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥**
**ਡਰ ਚੂਕੇ ਬਿਨਸੇ ਅੰਧਿਆਰੇ ॥**
**ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥**
**ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥** (੧੦੭੭)

ਤੀਜਾ ਕਾਰਨ, ਮਨੁੱਖ ਇਕਾਂਤ ਵਿਚ ਡਰ ਮਹਿਸੂਸ ਕਰਦਾ ਹੈ। ਜਦੋਂ ਧਰਮ ਦੀ ਦੁਨੀਆਂ ਅੰਦਰ ਆਉਂਦਾ ਹੈ ਤਾਂ ਇਹ ਖ਼ਤਮ ਹੋ ਜਾਂਦਾ ਹੈ। ਪਤਾ ਲੱਗ ਜਾਂਦਾ ਹੈ ਕਿ ਨਿਰੰਕਾਰ ਹਰ ਵਕਤ ਮੇਰੀ ਪ੍ਰਤਿਪਾਲਣਾ ਕਰਦਾ ਹੈ। ਹਰ ਵਕਤ ਮੇਰੇ ਅੰਗ ਸੰਗ ਰਹਿਣ ਵਾਲਾ ਹੈ। ਉਸ ਦੀ ਰਖਵਾਲੀ ਬਰਾਬਰ ਕਿਸੇ ਦੀ ਵੀ ਰਖਵਾਲੀ ਨਹੀਂ ਹੋ ਸਕਦੀ। ਦੁਨੀਆਂਦਾਰ ਗਹਿਰੀ ਬਸਤੀ ਅੰਦਰ ਘੁੰਮਦੇ ਹਨ। ਇਨ੍ਹਾਂ ਘਰਾਂ ਦੇ ਦਰਵਾਜ਼ੇ ਵੀ ਪੱਕੇ ਕਰਦੇ ਹਨ। ਪਹਿਰੇਦਾਰ ਵੀ ਰੱਖਦੇ ਹਨ। ਕਈ ਵਾਰੀ ਤਾਂ ਆਪਣੇ ਕੋਲ ਹਥਿਆਰ ਵੀ ਰੱਖਦੇ ਹਨ, ਪਰ ਡਰ ਖ਼ਤਮ ਨਹੀਂ ਹੁੰਦਾ। ਰੱਬੀ ਪਿਆਰ ਵਾਲੇ ਅਨੇਕਾਂ ਇਕਾਂਤ ਸ਼ਾਂਤ ਥਾਵਾਂ 'ਤੇ ਰੜੇ ਮੈਦਾਨ ਵੀ ਅਨੰਦ ਨਾਲ ਰਹਿੰਦੇ ਹਨ। ਕਾਰਨ ਸਿਰਫ਼ ਇਕੋ ਹੀ ਹੈ ਕਿ ਪ੍ਰਭੂ ਪਿਆਰ ਵਾਲੇ ਨੂੰ ਯਕੀਨ ਹੈ ਕਿ ਰੱਬ ਮੇਰੇ ਅੰਗ ਸੰਗ ਹੈ।

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥**
**ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥** (੫੪੦)

ਦੁਨੀਆਂ ਦਾ ਡਰ ਤਾਂ ਇਕ ਪਾਸੇ ਰਿਹਾ ਬੰਦਾ ਤਾਂ ਕੂਕ ਪੁਕਾਰ ਕੇ ਕਹਿੰਦਾ ਹੈ ਕਿ ਮੇਰੀ ਅਕਲ ਨੂੰ ਤੂੰ ਤ੍ਰਿਸਕਾਰ ਨਹੀਂ ਸਕਦਾ, ਕਿਉਂਕਿ ਜਿਸ ਨੇ ਇਹ ਸਿਰਜਿਆ ਹੈ, ਮੈਂ ਉਸ ਪਰਵਰਦਗਾਰ ਦਾ ਸਿਮਰਨ ਕੀਤਾ ਹੈ ਭਾਵ ਉਸ ਦੀ ਆਗਿਆ ਵਿਚ ਚੱਲਿਆ ਹਾਂ।

**ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥**

ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥ (੧੩੭੧)

ਡਰ ਦੀਆਂ ਵੀ ਦੋ ਕਿਸਮਾਂ ਹਨ। ਇਕ ਡਰ ਉਸਾਰੂ ਹੁੰਦਾ ਹੈ, ਦੂਜਾ ਡਰ ਵਿਨਾਸ਼ਕਾਰੀ ਹੁੰਦਾ ਹੈ। ਅਗਿਆਨਤਾ ਵੇਲੇ ਕੇਵਲ ਡਰ ਹੀ ਚਲਾ ਸਕਦਾ ਹੈ, ਕਿਉਂਕਿ ਅਗਿਆਨਤਾਂ ਨੂੰ ਗਿਆਨ ਵਿਚ ਬਦਲਣ ਵਾਸਤੇ ਵੀ ਡਰ ਦਾ ਹੀ ਸਹਾਰਾ ਲਿਆ ਜਾਂਦਾ ਹੈ। ਮਿਸਾਲ ਦੇ ਤੌਰ 'ਤੇ ਇਕ ਬੱਚਾ ਕੁਝ ਨਹੀਂ ਜਾਣਦਾ। ਉਸ ਨੂੰ ਕਈ ਵਾਰੀ ਡਰਾ ਕੇ ਹੀ ਕੰਮ ਚਲਾਉਣਾ ਪੈਂਦਾ ਹੈ। ਜਦੋਂ ਉਹ ਬੱਚਾ ਅਸਲੀਅਤ ਤੋਂ ਵਾਕਿਫ਼ ਹੋ ਜਾਂਦਾ ਹੈ ਤਾਂ ਫਿਰ ਨਿਡਰ ਹੀ ਨਹੀਂ ਹੁੰਦਾ, ਸਗੋਂ ਪਹਿਲਾਂ ਦਿੱਤੇ ਡਰ ਨੂੰ ਚੰਗਾ ਸਮਝਣ ਲਗ ਪੈਂਦਾ ਹੈ। ਬੱਚੇ ਨੂੰ ਸਕੂਲ ਭੇਜੀਏ ਤਾਂ ਲਗਪਗ ਡਰ ਦਾ ਹੀ ਸਹਾਰਾ ਲੈਣਾ ਪੈਂਦਾ ਹੈ। ਬੱਚਾ ਘਰ ਪਰਿਵਾਰ ਤਿਆਗਣਾ ਨਹੀਂ ਚਾਹੁੰਦਾ। ਸਕੂਲ ਜਾਣਾ ਉਸ ਨੂੰ ਔਖਾ ਲਗਦਾ ਹੈ, ਪਰ ਜਦੋਂ ਉਹ ਘਰ ਤੋਂ ਬਾਹਰ ਨਿਕਲ ਅਰਸ਼ਾਂ ਦੀ ਉਡਾਰੀ ਜੋਗਾ ਹੋ ਜਾਂਦਾ ਹੈ ਤਾਂ ਇਹੋ ਬਚਪਨ ਦਾ ਡਰ ਸਗੋਂ ਅਦਬ ਸਤਿਕਾਰ ਵਿਚ ਬਦਲ ਜਾਂਦਾ ਹੈ। ਅਜਿਹਾ ਡਰ ਸਾਕਾਰਾਤਮਕ ਹੁੰਦਾ ਹੈ। ਇਸ ਡਰ ਨਾਲ ਵਿਨਾਸ਼ ਨਹੀਂ ਬਲਕਿ ਵਿਕਾਸ ਹੁੰਦਾ ਹੈ। ਧਾਰਮਿਕ ਦੁਨੀਆਂ ਅੰਦਰ ਵੀ ਕਈ ਵਾਰੀ ਸਤਿਗੁਰੂ ਜੀ ਸਾਡੀ ਅਗਿਆਨਤਾ ਨੂੰ ਦੂਰ ਕਰਨ ਲਈ ਡਰ ਦਾ ਡੰਡਾ ਵਰਤ ਕੇ ਸਾਨੂੰ ਤੋਰ ਦਿੰਦੇ ਹਨ। ਹੌਲੀ ਹੌਲੀ ਸੰਗਤ ਦਾ ਸਹਾਰਾ, ਗੁਰਬਾਣੀ ਦਾ ਸਹਾਰਾ ਸਾਡੇ ਵਿਸ਼ਵਾਸ ਨੂੰ ਪੱਕਾ ਕਰ ਦਿੰਦਾ ਹੈ, ਜਿਸ ਨਾਲ ਇਹ ਡਰ ਬਦਲ ਕੇ ਅਦਬ ਸਤਿਕਾਰ ਵਾਲੀ ਥਾਂ ਲੈ ਲੈਂਦਾ ਹੈ। ਮਨੁੱਖ ਦਾ ਮਨ ਸਤਿਗੁਰ ਜੀ ਪ੍ਰਤੀ ਸ਼ੁਕਰ ਨਾਲ ਭਰ ਜਾਂਦਾ ਹੈ।

ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥
ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥
ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥
ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥ (੮੪)

ਭਾਈ ਗੁਰਦਾਸ ਜੀ ਵੀ ਕਿਰਪਾ ਕਰਕੇ ਸਮਝਾਉਂਦੇ ਹਨ ਕਿ ਜੀਵ ਦਾ ਮਾਤਾ ਦੇ ਉਦਰ ਵਿਚ ਪਲਣਾ ਅਤੇ ਮੁੜ ਜਨਮ, ਇਹ ਸਭ ਕੁਝ ਰੱਬੀ ਭੈਅ ਵਿਚ ਹੀ ਵਰਤਦਾ ਹੈ। ਭੈਅ ਵਿਚ ਹੀ ਮਨੁੱਖ ਫਿਰ ਗੁਰਮੁਖਾਂ ਦੇ ਪੰਥ ਵਿੱਚ ਆ ਕੇ ਪ੍ਰਮੇਸ਼ਰ ਦੀ ਸਰਣੀ ਆ ਜਾਂਦਾ ਹੈ। ਸਾਧ ਸੰਗਤ ਵਿਚ ਪਹੁੰਚ ਕੇ ਇਸ ਭੈ ਦੇ ਕਾਰਨ ਹੀ ਗੁਰੂ ਉਪਦੇਸ਼ ਦੀ ਕਮਾਈ ਕਰਨ ਲੱਗ ਜਾਂਦਾ ਹੈ। ਆਖ਼ਿਰ ਇਸ ਭੈ ਵਿਚ ਰਹਿਣ ਦਾ ਫਲ ਵੀ ਪ੍ਰਾਪਤ ਹੋਣ ਲੱਗ ਪੈਂਦਾ ਹੈ। ਭੈ ਵਿਚੋਂ ਹੀ ਜੀਵਨ ਦੀ ਸ਼ਕਤੀ ਅਤੇ ਰੱਬੀ ਭਾਣੇ ਨੂੰ ਮਿੱਠਾ ਕਰਕੇ ਮੰਨਣ ਦੀ ਦਾਤ ਮਿਲ ਜਾਂਦੀ ਹੈ। ਭੈ ਵਿਚ ਰਹਿ ਕੇ ਜੀਵਨ

ਸਵਾਰ ਲੈਂਦਾ ਹੈ ਅਤੇ ਆਪਣੀ ਮੰਜ਼ਿਲੇ ਮਕਸੂਦ 'ਤੇ ਪਹੁੰਚ ਜਾਂਦਾ ਹੈ। ਪ੍ਰਮੇਸ਼ਰ ਦੇ ਭੈ ਵਿਚ ਤੁਰਦਿਆਂ ਪ੍ਰਮੇਸ਼ਰ ਰੂਪ ਹੀ ਬਣ ਜਾਂਦਾ ਹੈ। ਆਤਮਾ ਪ੍ਰਮਾਤਮਾ ਦਾ ਰੂਪ ਹੋ ਜਾਂਦੀ ਹੈ ।

**ਭੈ ਵਿਚਿ ਨਿਮਣਿ ਨਿਮਿ ਭੈ ਵਿਚਿ ਜਾਇਆ।**
**ਭੈ ਵਿਚਿ ਗੁਰਮੁਖਿ ਪੰਥਿ ਸਰਣੀ ਆਇਆ।**
**ਭੈ ਵਿਚਿ ਸੰਗਤਿ ਸਾਧ ਸਬਦੁ ਕਮਾਇਆ।**
**ਭੈ ਵਿਚਿ ਜੀਵਨੁ ਮੁਕਤਿ ਭਾਣਾ ਭਾਇਆ।**
**ਭੈ ਵਿਚਿ ਜਨਮੁ ਸਵਾਰਿ ਸਹਜਿ ਸਮਾਇਆ।**
**ਭੈ ਵਿਚਿ ਨਿਜ ਘਰਿ ਜਾਇ ਪੂਰਾ ਪਾਇਆ॥੨੦॥** (ਵਾਰ ੨੦, ਪਉੜੀ ੨੦)

ਅਜਿਹੀ ਸਹਜ ਦੀ ਅਵਸਥਾ ਦਾ ਮਾਲਕ ਹੀ ਕਬੀਰ ਸਾਹਿਬ ਜੀ ਦੇ ਇਹ ਬਚਨ ਕਹਿ ਸਕਦਾ ਹੈ :

**ਕਹੁ ਕਬੀਰ ਸੁਖਿ ਸਹਜਿ ਸਮਾਵਉ ॥**
**ਆਪਿ ਨ ਡਰਉ ਨ ਅਵਰ ਡਰਾਵਉ ॥** (੩੨੭)

ਭਾਈ ਸਾਹਿਬ ਭਾਈ ਨੰਦ ਲਾਲ ਸਿੰਘ ਜੀ ਦੀ ਲਿਖਤ ਕੇਵਲ ਅੱਖਰੀ ਜਾਮਾ ਹੀ ਨਹੀਂ ਹੁੰਦੀ, ਸਗੋਂ ਇਨ੍ਹਾਂ ਬਚਨਾਂ ਦੇ ਪਿਛੇ ਉਨ੍ਹਾਂ ਦਾ ਨਿਜੀ ਹੰਢਾਇਆ ਹੋਇਆ ਤਜਰਬਾ ਵੀ ਹੁੰਦਾ ਹੈ। ਭਾਈ ਸਾਹਿਬ ਜੀ ਔਰੰਗਜ਼ੇਬ ਕੋਲ ਨੌਕਰੀ ਕਰਦਿਆਂ ਕਿਉਂਕਿ ਬਹਾਦਰ ਸ਼ਾਹ ਨੂੰ ਵਿੱਦਿਆ ਦੀ ਦਾਤਿ ਦਿੰਦੇ ਸਨ ਤਾਂ ਇਕ ਵਾਰੀ ਉਹਨਾਂ ਕੁਰਾਨ ਮਜੀਦ ਦੀ ਇਕ ਆਇਤ (ਸ਼ਬਦ) ਦੇ ਅਰਥ ਬਹੁਤ ਪਿਆਰੇ ਕੀਤੇ ਤਾਂ ਔਰੰਗਜ਼ੇਬ ਭਾਈ ਸਾਹਿਬ ਜੀ ਨੂੰ ਮੁਸਲਮਾਨ ਨਾ ਵੇਖ ਕੇ ਜਲ ਬਲ ਗਿਆ। ਆਪਣੇ ਨਜ਼ਦੀਕੀਆਂ ਨੂੰ ਹੁਕਮ ਕੀਤਾ ਕਿ ਭਾਈ ਨੰਦ ਲਾਲ ਸਿੰਘ ਜੀ ਨੂੰ ਜਾਂ ਇਸਲਾਮ ਵਿਚ ਲੈ ਆਉ ਜਾਂ ਫਿਰ ਇਨ੍ਹਾਂ ਦੀ ਜ਼ਿੰਦਗੀ ਦੀ ਹੀ ਖੇਡ ਖ਼ਤਮ ਕਰ ਦਿਉ। ਜਦੋਂ ਭਾਈ ਨੰਦ ਲਾਲ ਸਿੰਘ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਅਨੰਦਪੁਰ ਸਾਹਿਬ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਹਜ਼ੂਰੀ ਵਿੱਚ ਆ ਗਏ, ਜਿਥੋਂ ਸਾਰੇ ਕਲ੍ਹਾ ਕਲੇਸ਼ ਹੀ ਮੁੱਕ ਗਏ। ਉਨ੍ਹਾਂ ਦੇ ਹੀ ਮੁਬਾਰਕ ਬਚਨ ਹਨ ਕਿ ਉਹ ਸਤਿਗੁਰੂ ਜੀ ਧੰਨ ਹਨ ਜਿਨ੍ਹਾਂ ਨੇ ਕਿਰਪਾ ਕਰਕੇ ਪ੍ਰਮੇਸ਼ਰ ਨਾਲ ਸੱਜਣਤਾਈ ਦੀ ਦਾਤ ਦਿੱਤੀ। ਤਮਾਮ ਦੁੱਖਾਂ ਕਲੇਸ਼ਾਂ ਦਾ ਖ਼ਾਤਮਾ ਹੋ ਗਿਆ।

**ਮੈਂ ਜਿਹੇ ਮੁਰਸ਼ੀਦ ਕਿ ਬਾ ਹਕ ਆਸ਼ਨਾ ।।**
**ਕਰਦ ਫਾਰਿਗ ਕਰਦ ਅਜ਼ ਰੰਜੋ ਬਲਾ।।** (429)

ਸੱਚ ਹੈ ਕਿ ਪ੍ਰਮੇਸ਼ਰ ਦੀ ਮਿੱਤਰਤਾਈ ਸਾਰੇ ਦੁੱਖਾਂ ਦਾ ਖ਼ਾਤਮਾ ਅਤੇ ਸੁਖ

ਨਾਲ ਸਾਂਝ ਬਣਾ ਦਿੰਦੀ ਹੈ। ਇਸ ਕਰਕੇ ਹੀ ਰੱਬੀ ਇਬਾਦਤ ਦੇ ਆਸ਼ਿਕ ਨਿਡਰ ਹੁੰਦੇ ਹਨ।

ਬ੍ਰਾਹਮਣ ਸ਼੍ਰੇਣੀ ਨੂੰ ਆਮ ਕਰਕੇ ਸਾਡਾ ਸਮਾਜ ਇਕ ਡਰਾਕਲ ਸ਼੍ਰੇਣੀ ਸਮਝਦਾ ਹੈ। ਇਤਿਹਾਸ ਕੁਝ ਹੋਰ ਹੀ ਤਸਵੀਰ ਦਿਖਾਉਂਦਾ ਹੈ। ਜਦੋਂ ਇਨ੍ਹਾਂ ਵਿਚੋਂ ਵੀ ਕੋਈ ਗੁਰੂ ਚਰਨਾਂ ਨਾਲ ਜੁੜ ਕੇ ਸੱਚੇ ਪ੍ਰੀਤਮ ਪ੍ਰਮੇਸ਼ਰ ਦੇ ਦਰ ਦਾ ਸੇਵਕ ਬਣ ਜਾਂਦਾ ਹੈ ਤਾਂ ਉਹ ਡਰਾਕਲ ਦੀ ਥਾਂ ਬਹਾਦਰ ਬਣ ਜਾਂਦਾ ਹੈ। ਕੇਵਲ ਲਿਖਤ ਪੜ੍ਹਤ ਕਰਨ ਵਾਲੇ ਹੱਥ ਜਾਂ ਨਿਰੀਆਂ ਪ੍ਰਤੀਆਂ ਫੋਲਣ ਵਾਲੇ ਹੱਥ ਜਦੋਂ ਕਿਰਪਾਨ 'ਤੇ ਜਾਂਦੇ ਹਨ ਤਾਂ ਇਹ ਵੱਡੇ-ਵੱਡੇ ਜੋਧਿਆਂ ਨੂੰ ਮੌਤ ਦੇ ਬਿਸਤਰੇ 'ਤੇ ਲਿਟਾ ਦਿੰਦੇ ਹਨ। ਇਸ ਦੀ ਇਕ ਸੁੰਦਰ ਮਿਸਾਲ ਗੁਰ ਇਤਿਹਾਸ ਵਿਚੋਂ ਦੇਖਦੇ ਹਾਂ। ਭੱਟ ਭਿਖਾ ਜੀ ਦੇ ਸਪੁੱਤਰ ਭੱਟ ਮਥਰਾ ਜੀ ਬ੍ਰਾਹਮਣ ਜਾਤੀ ਦੇ ਗੌੜ ਗੋਤ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਵਡੇਰੇ ਧੰਨ ਗੁਰੂ ਅਮਰਦਾਸ ਜੀ ਦੇ ਵੇਲੇ ਤੋਂ ਹੀ ਗੁਰੂ ਘਰ ਦੇ ਸ਼ਰਧਾਲੂ ਸਿੱਖ ਬਣ ਗਏ ਸਨ। ਭੱਟ ਮਥੁਰਾ ਜੀ ਵੀ ਚੰਗੀ ਕਰਨੀ ਕਥਨੀ ਦੇ ਮਾਲਕ ਸਨ। ਦੋ ਕੱਕੇ ਕੌਮਾਂ ਦਾ ਕੀਮਤੀ ਸਰਮਾਇਆ ਹੁੰਦੇ ਹਨ। ਪਹਿਲਾ ਕੱਕਾ ਕਲਮ, ਦੂਜਾ ਕੱਕਾ ਕਿਰਪਾਨ। ਕਿਰਪਾਨ ਇਤਿਹਾਸ ਸਿਰਜਦੀ ਹੈ ਅਤੇ ਕਲਮ ਇਤਿਹਾਸ ਸਾਂਭਦੀ ਹੈ। ਭੱਟ ਮਥੁਰਾ ਜੀ ਕੋਲ ਰੱਬ ਨੇ ਦੋਵੇਂ ਕੱਕੇ ਬਖ਼ਸ਼ੇ ਸਨ। ਕਲਮ ਨਾਲ ਉਨ੍ਹਾਂ ਦੇ ਲਿਖੇ ਹੋਏ ਸੱਤ ਅੰਮ੍ਰਿਤ ਬਚਨ ਗੁਰਬਾਣੀ ਵਿਚੋਂ ਪੜ੍ਹਦੇ ਹਾਂ। ਇਕ ਬਚਨ ਦੇ ਦਰਸ਼ਨ ਕਰੀਏ :-

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**
**ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥**

**(ਅੰਗ ੧੪੦੯)**

# ਡੋਰੀ

ਜਗਤ ਦੇ ਕਰਣਹਾਰ ਨੇ ਜਗਤ ਦੀ ਰਚਨਾ ਰਚ ਕੇ ਇਸ ਨੂੰ ਹੁਕਮ ਦੀ ਡੋਰੀ ਵਿਚ ਬੰਨ੍ਹਿਆ ਹੋਇਆ ਹੈ। ਇਹ ਹੁਕਮ ਦੀ ਡੋਰੀ ਅਸਲ ਵਿਚ ਇਸ ਨੂੰ ਕੁਰਾਹੇ ਪੈਣ ਤੋਂ ਰੋਕਣ ਲਈ ਹੈ। ਜਿਵੇਂ ਸ਼ਕਤੀਸ਼ਾਲੀ ਪਸ਼ੂਆਂ ਨੂੰ ਉਨ੍ਹਾਂ ਦੇ ਨੱਕ ਜਾਂ ਮੂੰਹ ਆਦਿਕ ਵਿਚ ਡੋਰੀ ਪਾ ਕੇ, ਉਨ੍ਹਾਂ ਦੀ ਸ਼ਕਤੀ ਨੂੰ ਸਾਕਾਰਾਤਮਕ ਢੰਗ ਨਾਲ ਵਰਤਿਆ ਜਾਂਦਾ ਹੈ, ਇਸੇ ਤਰ੍ਹਾਂ ਹੀ ਮਨੁੱਖੀ ਮਨ ਦੀ ਸ਼ਕਤੀ ਨੂੰ ਹੁਕਮ ਰੂਪ ਡੋਰੀ ਨਾਲ ਬੰਨ੍ਹ ਕੇ ਹੀ ਸੁਚੱਜੇ ਕੰਮਾਂ ਵਿਚ ਲਾਇਆ ਜਾ ਸਕਦਾ ਹੈ। ਪਸ਼ੂ ਜਿੰਨਾ ਚਿਰ ਮਾਲਕ ਦੀ ਆਗਿਆ ਦਾ ਪਾਲਣ ਕਰਦਾ ਰਹਿੰਦਾ ਹੈ, ਉੱਨਾ ਚਿਰ ਮਾਲਕ ਡੋਰ ਵੀ ਢਿੱਲੀ ਕਰੀ ਰੱਖਦਾ ਹੈ। ਜਦੋਂ ਪਸ਼ੂ ਆਪਣਾ ਪਸ਼ੂਪੁਣੇ ਵਾਲਾ ਸੁਭਾਅ ਖਿਲਾਰਣ ਲਗਦਾ ਹੈ ਤਾਂ ਇਹ ਡੋਰ ਖਿੱਚ ਕੇ ਉਸ ਨੂੰ ਮੁੜ ਰਾਹੇ ਪਾ ਦਿੰਦੀ ਹੈ। ਪਸ਼ੂ ਅਤੇ ਮਨੁੱਖ ਅੰਦਰ ਬਹੁਤ ਅੰਤਰ ਵੀ ਹੈ। ਪਸ਼ੂ ਨੂੰ ਤਾਂ ਡੋਰੀ ਦਾ ਅਰਥ ਨਾ ਪਤਾ ਲੱਗੇ ਕੋਈ ਸ਼ਿਕਵਾ ਨਹੀਂ, ਪਰ ਮਨੁੱਖ ਨੂੰ ਤਾਂ ਪਤਾ ਹੈ ਕਿ ਜੇਕਰ ਮੈਂ ਇਹ ਵੀਚਾਰ ਬਣਾ ਕੇ ਤੁਰਾਂਗਾ :

**ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥**
**ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥** (੬੨੬-੨੭)

ਤਾਂ ਮੇਰਾ ਜੀਵਨ ਸੁਹੇਲਾ ਹੀ ਨਹੀਂ, ਸਗੋਂ ਸਫ਼ਲ ਵੀ ਹੋ ਜਾਵੇਗਾ। ਵਿਦਵਾਨ ਪੁਰਸ਼ ਦਾ ਬਚਨ ਹੈ ਕਿ "ਆਜ਼ਾਦੀ ਕੀ ਹੈ?" ਕੁਝ ਪਾਬੰਦੀਆਂ, ਜੋ ਇਨ੍ਹਾਂ ਦਾ ਪਾਬੰਦ ਹੋਵੇ, ਅਸਲ ਵਿਚ ਆਜ਼ਾਦ ਹੈ। ਭਾਵ ਆਜ਼ਾਦੀ ਲਈ ਵੀ ਕੁਝ ਪਾਬੰਦੀਆਂ ਦਾ ਪਾਬੰਦ ਰਹਿਣਾ ਪੈਂਦਾ ਹੈ। ਇਸ ਤਰ੍ਹਾਂ ਹੀ ਜਿਸ ਨੇ ਵਿਕਾਰਾਂ ਦੀ ਗ਼ੁਲਾਮੀ, ਮਾਇਆ ਦੀ ਗ਼ੁਲਾਮੀ ਆਦਿਕ ਤੋਂ ਆਜ਼ਾਦ ਹੋਣਾ ਹੈ, ਉਸ ਨੂੰ ਗੁਰੂ ਦੀ ਮਰਿਆਦਾ ਦੀ ਪਾਬੰਦੀ ਦੀ ਪਾਲਣਾ ਕਰਨੀ ਪੈਂਦੀ ਹੈ। ਕਬੀਰ ਸਾਹਿਬ ਜੀ ਦੋ ਤਰ੍ਹਾਂ ਦੀ ਜੇਵਰੀ, ਡੋਰੀ ਦੀ ਗੱਲ ਕਰਦੇ ਹਨ। ਇਕ ਜੇਵਰੀ ਹੈ ਜਿਸ ਨੇ ਸਾਰਾ ਜਗਤ ਬੰਨ੍ਹਿਆ ਹੋਇਆ ਹੈ, ਇਥੇ ਡੋਰੀ ਵਿਚ ਬੰਨ੍ਹੇ ਲੋਕ ਆਪਣਾ ਕੀਮਤੀ ਜ਼ਿੰਦਗੀ ਰੂਪੀ ਹੀਰਾ ਕੇਵਲ ਲੂਣ ਆਟੇ ਦੇ ਭਾਅ ਵੇਚ ਜਾਂਦੇ ਹਨ। ਅਜਿਹੀ ਜੇਵਰੀ ਤੋਂ ਆਜ਼ਾਦ ਹੋਣਾ ਹੀ ਚਾਹੀਦਾ ਹੈ :

**ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥**
**ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥** (੧੩੭੦)

ਦੂਜੀ ਜੇਵਰੀ ਲਈ ਭਗਤ ਕਬੀਰ ਸਾਹਿਬ ਜੀ ਮਾਣ ਮਹਿਸੂਸ ਕਰ ਰਹੇ ਹਨ। ਪਹਿਲੀ ਜੇਵਰੀ ਹਰ ਇਕ ਦੀ ਟੁੱਟ ਜਾਵੇ ਅਤੇ ਦੂਜੀ ਜੇਵਰੀ ਹਰਿ ਇਕ ਦੇ ਗਲ ਵਿਚ ਪੈ ਜਾਵੇ :

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥** (੧੩੬੮)

ਇਸ ਜੇਵਰੀ ਜਾਂ ਡੋਰੀ ਦੀ ਇਹ ਖ਼ੂਬੀ ਹੈ ਕਿ ਮੈਨੂੰ ਕਦੇ ਮੇਰੇ ਮਾਲਕ ਤੋਂ ਦੂਰ ਨਹੀਂ ਹੋਣ ਦਿੰਦੀ। ਇਹ ਡੋਰੀ ਮੈਨੂੰ ਸਾਈਂ ਦੀ ਆਗਿਆ ਅੰਦਰ ਰੱਖਦੀ ਹੈ। ਰੱਬੀ ਖ਼ੁਸ਼ੀ ਤੋਂ ਬਾਹਰਾ ਕੋਈ ਕੰਮ ਨਹੀਂ ਕਰਨ ਦਿੰਦੀ। ਜਿਹੜੇ ਲੋਕ ਮਨੁੱਖਤਾ ਤੋਂ ਗਿਰੇ ਹੋਏ ਕਰਮ ਕਰਦੇ ਹਨ, ਉਨ੍ਹਾਂ ਲਈ ਵੰਗਾਰ ਬਣ ਜਾਂਦੀ ਹੈ। ਇਹ ਡੋਰੀ ਪ੍ਰੇਰਣਾ ਦਿੰਦੀ ਹੈ ਕਿ ਜਿਵੇਂ ਮਾਲਕ ਦਾ ਵਫ਼ਾਦਾਰ ਕੁੱਤਾ ਕੇਵਲ ਗਲ ਵਿਚ ਡੋਰੀ ਹੀ ਨਹੀਂ ਪਾਈ ਰੱਖਦਾ, ਸਗੋਂ ਮਾਲਕ ਦੀ ਵਫ਼ਾਦਾਰੀ ਲਈ ਆਪ ਸੰਕਟ ਝੱਲ ਕੇ ਖ਼ੁਸ਼ੀ ਮਹਿਸੂਸ ਕਰਦਾ ਹੈ। ਭਾਈ ਵੀਰ ਸਿੰਘ ਜੀ ਹੋਰਾਂ ਦੀ ਲਿਖੀ ਇਕ ਕਿਤਾਬ 'ਬੀਰ ਦਰਸ਼ਨ' ਅੰਦਰ ਬਹੁਤ ਪਿਆਰੀ ਗਾਥਾ ਹੈ। ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਜੰਮੂ ਦੇ ਇਲਾਕੇ ਦਾ ਇਕ ਸਿਪਾਹੀ ਸੀ। ਇਸ ਦਾ ਨਾਮ ਭਾਈ ਚੰਬਾ ਸਿੰਘ ਸੀ। ਫ਼ੌਜ ਵਿਚੋਂ ਛੁੱਟੀ ਲੈ ਕੇ ਆਪਣੇ ਘਰ ਪਰਿਵਾਰ ਨੂੰ ਮਿਲਣ ਵਾਸਤੇ ਜੰਮੂ ਆਇਆ ਹੋਇਆ ਸੀ। ਪੁਰਾਤਨ ਸਮੇਂ ਅੰਦਰ ਜੰਮੂ ਵਿਚ ਮੁਸਲਮਾਨਾਂ ਦਾ ਕਾਫ਼ੀ ਦਬਦਬਾ ਸੀ, ਪਰ ਸਿੱਖ ਰਾਜ ਸਮੇਂ ਇਨ੍ਹਾਂ ਦਾ ਪ੍ਰਭਾਵ ਘੱਟ ਸੀ। ਭਾਈ ਚੰਬਾ ਸਿੰਘ ਜੀ ਇਸ਼ਨਾਨ ਕਰਕੇ ਕੋਠੇ ਉਤੇ ਧੁੱਪ ਸੇਕ ਰਹੇ ਸਨ ਕਿ ਅਚਾਨਕ ਇਕ ਮੁਸਲਮਾਨ ਗੱਖੜ ਕੁਝ ਆਪਣੇ ਬੰਦਿਆਂ ਸਮੇਤ ਸ਼ਿਕਾਰ ਖੇਡਦਾ ਹੋਇਆ ਇੱਧਰ ਆ ਨਿਕਲਿਆ। ਕੁਝ ਨੌਜੁਆਨ ਤੇ ਬਜ਼ੁਰਗ ਬੀਬੀਆਂ ਇਕ ਖੁਲ੍ਹੇ ਵਿਹੜੇ ਵਿਚ ਚਰਖਾ ਆਦਿਕ ਕੱਤ ਰਹੀਆਂ ਸਨ। ਇਹ ਸਾਰਾ ਸਿੱਖਾਂ ਦਾ ਹੀ ਮੁਹੱਲਾ ਸੀ। ਮੁਸਲਮਾਨ ਸ਼ਿਕਾਰੀ ਕੁਝ ਸਮਾਂ ਇਥੇ ਖੜ੍ਹੇ ਹੋ ਕੇ ਮੈਲੀ ਨਜ਼ਰ ਨਾਲ ਇਨ੍ਹਾਂ ਬੀਬੀਆਂ ਵੱਲ ਦੇਖਣ ਲੱਗ ਪਿਆ। ਭਾਈ ਚੰਬਾ ਸਿੰਘ ਜੀ ਨੇ ਆਵਾਜ਼ ਮਾਰ ਕੇ ਪੁੱਛਿਆ ਕਿ ਕੋਈ ਕੰਮ ਹੈ ਤਾਂ ਦੱਸੋ, ਨਹੀਂ ਤਾਂ ਇਸ ਤਰ੍ਹਾਂ ਧੀਆਂ, ਭੈਣਾਂ ਕੋਲ ਖਲੋ ਕੇ ਮਸਕਰੀਆਂ ਕਰਨਾ ਠੀਕ ਨਹੀਂ। ਮੁਸਲਮਾਨ ਨੇ ਬਹੁਤ ਹੰਕਾਰ ਭਰੇ ਬੋਲ ਬੋਲੇ ਕਿ ਇਕੱਲੇ ਕੇਸ ਰੱਖ ਕੇ, ਸਰਦਾਰ ਬਣ ਕੇ ਮੈਨੂੰ ਟੋਕ ਰਿਹਾ ਹੈਂ। ਕਮਲਿਆ, ਕਦੇ ਬਿੱਲੀਆਂ ਨੇ ਵੀ ਸ਼ੇਰਾਂ ਨੂੰ ਟੋਕਿਆ ਹੈ? ਤੇਰੀ ਕੀ ਹਿੰਮਤ ਹੈ ਕਿ ਤੂੰ ਮੈਨੂੰ ਇਹ ਪੁੱਛ ਸਕੇਂ। ਭਾਈ ਚੰਬਾ ਸਿੰਘ ਨੇ ਵੇਖਿਆ ਕਿ ਹੰਕਾਰੀ ਦਾ ਇਲਾਜ ਪਿਆਰ ਨਹੀਂ, ਬਲਕਿ ਤਲਵਾਰ ਹੁੰਦਾ ਹੈ। ਭਾਈ ਚੰਬਾ ਸਿੰਘ ਜੀ ਨੇ ਕੇਸ ਇਕੱਠੇ ਕੀਤੇ, ਕੇਸਕੀ (ਛੋਟੀ ਦਸਤਾਰ) ਬੰਨ੍ਹੀ ਅਤੇ ਝਟਪਟ ਹੀ ਆਪਣੀ ਕਿਰਪਾਨ ਲੈ ਕੇ ਸਾਹਮਣੇ ਆ ਖਲੋਤਾ। ਵੰਗਾਰ ਕੇ ਕਿਹਾ ਕਿ

ਜਾਂ ਤਾਂ ਇੱਥੋਂ ਚਲਾ ਜਾਹ ਨਹੀਂ ਤਾਂ ਫਿਰ ਸਾਨੂੰ ਭੇਜਣ ਦੀ ਜਾਚ ਆਉਂਦੀ ਹੈ। ਮੁਸਲਮਾਨ ਵੀ ਕਾਫ਼ੀ ਉੱਚਾ ਲੰਮਾ ਜੁਆਨ ਸੀ। ਹੱਸ ਕੇ ਕਹਿਣ ਲੱਗਾ ਕਿ ਤੇਰੇ ਕੋਲ ਮੇਰਾ ਮੁਕਾਬਲਾ ਕਰਨ ਦੀ ਕੋਈ ਵੀ ਚੀਜ਼ ਨਹੀਂ। ਮੇਰੇ ਨਾਲ ਮੇਰੇ ਸਾਥੀ ਹਨ, ਹਥਿਆਰ ਹਨ, ਘੋੜੇ ਹਨ ਪਰ ਤੂੰ ਕਿਸ ਆਸਰੇ ਮੇਰੇ ਸਾਹਮਣੇ ਖਲੋ ਸਕਦਾ ਹੈਂ? ਭਾਈ ਚੰਬਾ ਸਿੰਘ ਜੀ ਨੇ ਕਿਹਾ ਕਿ ਜਿਸ ਨੇ ਪ੍ਰਭੂ 'ਤੇ ਡੋਰੀ ਛੱਡੀ ਹੋਈ ਹੋਵੇ, ਉਸਨੂੰ ਕਿਸੇ ਦਾ ਡਰ ਨਹੀਂ ਹੁੰਦਾ। ਤੂੰ ਤਕੜਾ ਹੋ, ਮੈਂ ਵਾਰ ਕਰਦਾ ਹਾਂ। ਅੱਖ ਦੇ ਫਰਕਾਰੇ ਵਿਚ ਹੀ ਭਾਈ ਚੰਬਾ ਸਿੰਘ ਜੀ ਨੇ ਵਾਰ ਕਰਕੇ ਮੁਸਲਮਾਨ ਗੱਖੜ ਦਾ ਸਿਰ ਵੱਢ ਕੇ ਧਰਤੀ 'ਤੇ ਸੁੱਟ ਦਿੱਤਾ। ਧੜ ਸਿਰ ਤੋਂ ਨੰਗਾ ਤੜਪ ਰਿਹਾ ਸੀ। ਨਾਲ ਦੇ ਸਾਥੀਆਂ ਨੇ ਭਾਈ ਚੰਬਾ ਸਿੰਘ ਜੀ ਦੀ ਬਹਾਦਰੀ ਦੇਖ ਕੇ ਭੱਜ ਜਾਣਾ ਹੀ ਠੀਕ ਸਮਝਿਆ। ਮੁਸਲਮਾਨਾਂ ਦੇ ਬਾਕੀ ਭਾਈਚਾਰੇ ਨੂੰ ਪਤਾ ਲੱਗਾ ਤਾਂ ਉਹ ਇਕੱਠੇ ਹੋ ਕੇ ਸ਼ਸਤਰ ਆਦਿਕ ਲੈ ਕੇ ਹਮਲਾ ਕਰਨ ਆਏ ਤਾਂ ਇੱਧਰੋਂ ਸਿੱਖਾਂ ਨੇ ਵੀ ਇਕੱਠ ਕਰ ਲਿਆ। ਸਿੱਖਾਂ ਦਾ ਇਕੱਠ ਵੇਖਕੇ ਫੈਸਲਾ ਕਿਰਪਾਨ ਨਾਲ ਨਹੀਂ ਸਗੋਂ ਜ਼ੁਬਾਨ ਨਾਲ ਕਰਨਾ ਯੋਗ ਸਮਝਿਆ। ਦੋਨਾਂ ਪਾਸਿਆਂ ਤੋਂ ਦਾਨੇ ਲੋਕ ਅੱਗੇ ਆਏ। ਬੈਠ ਕੇ ਵੀਚਾਰ ਹੋਈ ਤਾਂ ਮੁਸਲਮਾਨਾਂ ਨੇ ਉਸ ਸਮੇਂ ਖਿਮਾ ਮੰਗੀ ਕਿ ਸਾਡੇ ਹੀ ਬੰਦੇ ਦੀ ਗ਼ਲਤੀ ਸੀ। ਭਾਈ ਚੰਬਾ ਸਿੰਘ ਜੀ ਦੀ ਬਹਾਦਰੀ ਨੂੰ ਸਾਰੇ ਪਾਸੇ ਸਤਿਕਾਰਿਆ ਗਿਆ। ਕੇਵਲ ਕਹਿਣ ਲਈ ਹੀ ਨਹੀਂ ਬਲਕਿ ਦਿਲੋਂ ਭਰੋਸਾ ਹੋਣਾ ਚਾਹੀਦਾ ਹੈ ਕਿ ਜਿੰਨਾ ਚਿਰ ਡੋਰੀ ਮਾਲਕ ਦੇ ਹੱਥ ਹੈ, ਉੱਨਾ ਚਿਰ ਮੁਸ਼ਕਲਾਂ ਵੀ ਰਾਹ ਦੱਸ ਜਾਂਦੀਆਂ ਹਨ (ਬੀਰ ਦਰਸ਼ਨ ਪੰਨਾ-134, ਭਾਈ ਵੀਰ ਸਿੰਘ ਜੀ)

ਭਾਈ ਨੰਦ ਲਾਲ ਸਿੰਘ ਜੀ ਦੇ ਪਾਵਨ ਬੋਲ ਸਾਨੂੰ ਧਾਰਮਿਕ ਦੁਨੀਆਂ ਅੰਦਰ ਅਮੀਰ ਕਰ ਦਿੰਦੇ ਹਨ, ਕਿਉਂਕਿ ਇਨ੍ਹਾਂ ਅੰਦਰ ਗੁਰਮਤਿ ਦੀ ਬਹੁਤ ਪਿਆਰੀ ਸੂਝਬੂਝ ਦਿੱਤੀ ਹੁੰਦੀ ਹੈ।

**ਬੈ ਗਿਰਦ ਕਾਮਿਤਿ ਪਿਆਰੀ ਸੂਝਬੂਝ ਦਿੱਤੀ ਹੁੰਦੀ ਹੈ**
**ਅਮੀਰਿ ਰਲਕਾ-ਏ ਆਂ ਜ਼ੁਲਫ਼ਿ ਮੁਸ਼ਕਸਾ ਮੇ ਬਾਸ਼**

**(ਗ਼ਜ਼ਲ ੪੦, ਸ਼ੇਅਰ ੩, ਸਾਚੀ ਪ੍ਰੀਤਿ)**

ਭਾਈ ਸਾਹਿਬ ਜੀ ਆਖਦੇ ਹਨ ਕਿ ਜੇਕਰ ਕੈਦੀ ਹੀ ਹੋਣਾ ਹੈ, ਡੋਰੀ ਵਿਚ ਆਪਣੇ ਆਪ ਨੂੰ ਬੰਨ੍ਹਣਾ ਹੀ ਹੈ ਤਾਂ ਉਸ ਸੋਹਣਿਆਂ ਦੇ ਸੁਲਤਾਨ ਦੇ ਚੁਫੇਰੇ ਘੁੰਮ। ਉਸ ਕੋਲ ਉਸ ਦੀ ਕਸਤੂਰੀ ਜਿਹੀ (ਸੁਗੰਧਤ) ਜ਼ੁਲਫ਼ ਦਾ ਕੈਦੀ ਹੋ। ਸੱਚ ਹੈ ਜਿਸ ਨੇ ਰੱਬ ਦੀ ਡੋਰੀ ਨਾਲ ਰਿਸ਼ਤਾ ਬਣਾ ਲਿਆ ਉਸ ਦੀਆਂ ਬਾਕੀ ਫਾਹੀਆਂ ਕੱਟੀਆਂ ਜਾਂਦੀਆਂ ਹਨ।

**ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥**

**ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥** (੯੩੫)

ਗੁਰੂ ਦੀ ਸ਼ਰਣ ਵਿਚ ਪੈਣ ਦਾ ਅਸਲ ਵਿਚ ਮਤਲਬ ਹੀ ਇਹ ਹੈ ਕਿ ਗਿਆਨ ਰੂਪੀ ਡੋਰੀ ਨਾਲ ਮੈਂ ਆਪਣੇ ਆਪ ਨੂੰ ਬੰਨ੍ਹ ਲਿਆ ਹੈ। ਜਿਧਰ ਮਾਲਕ ਲੈ ਜਾਏ, ਉਧਰ ਹੀ ਸੁਖ ਮਿਲਦਾ ਹੈ। ਹਰੀ ਦੇ ਗੁਣ ਗਾਉਂਦਿਆਂ ਸੱਚੀ ਮਸਤੀ ਮਿਲਦੀ ਹੈ। ਜ਼ਿੰਦਗੀ ਦੇ ਪਛਤਾਵੇ ਖ਼ਤਮ ਹੋ ਜਾਂਦੇ ਹਨ। ਸੱਚਾ ਅਨੰਦ, ਸੱਚਾ ਨਸ਼ਾ ਨਸੀਬ ਹੋ ਜਾਂਦਾ ਹੈ। ਆਪਣੀ ਮਨ ਮਰਜ਼ੀ ਦੇ ਘੋੜੇ ਦੁੜਾ ਕੇ ਜ਼ਿੰਦਗੀ ਦਾ ਸਫ਼ਰ ਕਰਨ ਵਾਲਾ ਮਨਮੁਖ ਇਕ ਹੱਥ ਡੋਰੀ ਨਾ ਹੋਣ ਕਰਕੇ ਕੇਵਲ ਖੁਆਰ ਹੀ ਨਹੀਂ ਹੁੰਦਾ ਬਲਕਿ ਮੰਜ਼ਿਲਾਂ 'ਤੇ ਪਹੁੰਚਣ ਤੋਂ ਵੀ ਵਿਰਵਾ ਰਹਿ ਜਾਂਦਾ ਹੈ। ਭਾਈ ਗੁਰਦਾਸ ਜੀ ਅਜਿਹੇ ਮਨੁੱਖ ਦੀਆਂ ਕੁਝ ਉਦਾਹਰਣਾਂ ਦਿੰਦੇ ਹਨ। ਆਪ ਇਕ ਵੇਸਵਾ ਦੇ ਮਿੱਤਰਾਂ ਦਾ ਵੇਰਵਾ ਦੇਂਦੇ ਹਨ। ਸਾਰੇ ਹੀ ਸੁਆਰਥ ਦੇ ਬੇਲੀ ਹਨ, ਅਸਲ ਸਾਥੀ ਕੋਈ ਵੀ ਨਹੀਂ। ਸੁਹਾਗਣ ਦਾ ਇੱਕੋ ਪਤੀ ਹੁੰਦਾ ਹੈ, ਜੋ ਜੀਵਨ ਦੇ ਦੁੱਖਾਂ ਸੁਖਾਂ ਦਾ ਸਾਥੀ ਹੁੰਦਾ ਹੈ। ਵੇਸਵਾ ਦੇ ਇੰਨੇ ਮਿੱਤਰ (ਗਾਹਕ) ਹੋਣ ਦੇ ਬਾਵਜੂਦ ਵੀ ਉਹ ਬਦਨਾਮੀ ਹੀ ਝੱਲਦੀ ਹੈ। ਸਹੁਰੇ, ਪੇਕੇ, ਨਾਨਕੇ, ਬਦਨਾਮੀ ਹੀ ਮਿਲਦੀ ਹੈ। ਆਪ ਤਾਂ ਡੁੱਬੀ ਹੁੰਦੀ ਹੀ ਹੈ, ਹੋਰਨਾਂ ਨੂੰ ਵੀ ਡੋਬ ਲੈਂਦੀ ਹੈ। ਜਿਵੇਂ ਘੰਡਾਹੇੜਾ ਅਵਾਜ਼ ਕੱਢ ਕੇ ਆਪਣੇ ਹੀ ਪਿਆਰ ਕਰਨ ਵਾਲੇ ਹਿਰਨ ਦੀ ਮੌਤ ਦਾ ਕਾਰਣ ਬਣ ਜਾਂਦਾ ਹੈ। ਦੀਵਾ ਵੀ ਆਪਣੇ ਨਾਲ ਪਿਆਰ ਕਰਨ ਵਾਲੇ ਪਤੰਗੇ ਨੂੰ ਮਾਰ ਦਿੰਦਾ ਹੈ। ਇਹ ਵੇਸਵਾ (ਮਨਮੁਖ) ਆਪਣੇ ਨਾਲ ਪਿਆਰ ਕਰਨ ਵਾਲੇ ਨੂੰ ਹੀ ਮਾਰ ਦਿੰਦੀ ਹੈ। ਲੋਕ ਪ੍ਰਲੋਕ ਵਿਚ ਮੂੰਹ ਕਾਲਾ ਹੁੰਦਾ ਹੈ। ਪੱਥਰ ਦੀ ਬੇੜੀ ਵਾਂਗ ਆਪ ਤਾਂ ਡੁੱਬਣਾ ਹੀ ਹੈ, ਨਾਲ ਆਪਣੇ ਸਾਥੀਆਂ ਨੂੰ ਵੀ ਡੋਬ ਲੈਂਦੀ ਹੈ। ਮਨਮੁਖ ਇਕ 'ਤੇ ਭਰੋਸਾ ਨਾ ਕਰਕੇ ਆਪਣੇ ਮਨ ਦੇ ਅੱਠ ਖੰਡ ਭਾਵ ਦੁਬਿਧਾ ਨਾਲ ਟੁਕੜੇ-ਟੁਕੜੇ ਹੋ ਕੇ ਦੁਸ਼ਟਾਂ ਦੀ ਸੰਗਤ ਵਿਚ ਰਹਿ ਕੇ ਸਾਰਾ ਜੀਵਨ ਹੀ ਭਰਮ ਵਿਚ ਗੁਜ਼ਾਰ ਜਾਂਦਾ ਹੈ। ਆਪ ਤਾਂ ਸਾਰੀ ਜ਼ਿੰਦਗੀ ਦੁੱਖ ਵਿਚ ਕੱਟਦੀ ਹੈ, ਸਗੋਂ ਉਸ ਦੀ ਔਲਾਦ ਦਾ ਵੀ ਕੋਈ ਸਮਾਜਕ ਸਤਿਕਾਰ ਤੇ ਨਾਮ ਨਹੀਂ ਹੁੰਦਾ :

**ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ।**
**ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ ਨੋ ਅਉਲੰਗੁ ਲਗਾਵੈ।**
**ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।**
**ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ।**
**ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ।**
**ਮਨਮੁਖ ਮਨੁ ਅਠ ਖੰਡ ਹੋਇ, ਦੁਸਟਾ ਸੰਗਤਿ ਭਰਮਿ ਭੁਲਾਵੈ।**
**ਵੇਸੁਆ ਪੁਤੁ ਨਿਨਾਉ ਸਦਾਵੈ॥੧੭॥** (ਵਾਰ ੫, ਪਉੜੀ ੧੭)

ਇਕ ਪਿਤਾ ਨੇ ਆਪਣੇ ਬੱਚੇ ਨੂੰ ਕਈ ਵਾਰੀ ਮਾੜੀ ਸੰਗਤ ਤੋਂ ਰੋਕਿਆ ਪਰ ਉਸ ਬੱਚੇ ਉੱਤੇ ਕੋਈ ਅਸਰ ਨਾ ਹੋਇਆ। ਪਿਤਾ ਨੇ ਕਲਪ ਕੇ ਇਕ ਦਿਨ ਬੱਚੇ ਦੇ ਹੱਥ ਪੈਰ ਬੰਨ੍ਹ ਕੇ ਖ਼ੂਹ ਵਿਚ ਲਮਕਾ ਦਿੱਤਾ। ਪਾਣੀ ਪੈਰਾਂ ਤੱਕ, ਗੋਡਿਆਂ ਤੱਕ, ਆਖ਼ਿਰ ਗਲ੍ਹ ਤੱਕ ਆ ਗਿਆ ਪਰ ਬੱਚਾ ਅਡੋਲ ਹੀ ਰਿਹਾ। ਕੋਲ ਮਾਂ ਖਲੋਤੀ ਸੀ, ਕੁਝ ਸਮਾਂ ਦੇਖਦੀ ਰਹੀ। ਫਿਰ ਪਤੀ ਦੀ ਮਿੰਨਤ ਕਰਕੇ ਕਹਿਣ ਲੱਗੀ ਕਿ ਮੇਰੀ ਖ਼ਾਤਰ ਇਸ ਨੂੰ ਕੱਢ ਲਵੋ। ਮੈਂ ਆਪੇ ਹੀ ਔਖੀ-ਸੌਖੀ ਸਮਝਾ ਦਿਆਂਗੀ। ਪਿਤਾ ਨੇ ਮਾਂ ਦੀ ਗੱਲ ਮੰਨ ਕੇ, ਪੁੱਤਰ ਨੂੰ ਬਾਹਰ ਕੱਢ ਲਿਆ। ਪਿਤਾ ਤਾਂ ਚਲਾ ਗਿਆ ਪਰ ਮਾਂ ਆਪਣੇ ਪੁੱਤਰ ਦੇ ਹੱਥ ਪੈਰ ਖੋਲ੍ਹਦੀ ਹੋਈ ਪੁੱਛਣ ਲੱਗੀ ਕਿ ਤੈਨੂੰ ਡਰ ਨਹੀਂ ਲੱਗਿਆ? ਜਦੋਂ ਪਾਣੀ ਤੇਰੇ ਪੈਰਾਂ ਨੂੰ ਛੂਹਿਆ ਅਤੇ ਗੋਡਿਆਂ ਤੱਕ ਆਇਆ, ਮੇਰੀ ਜਾਨ ਨਿਕਲ ਚੱਲੀ ਸੀ। ਜਦੋਂ ਪਾਣੀ ਛਾਤੀ ਤੱਕ ਆਇਆ, ਮੇਰੇ ਕੋਲੋਂ ਖਲੋਤਾ ਨਾ ਗਿਆ ਮੈਂ ਬੈਠ ਗਈ। ਪਰ ਜਦੋਂ ਪਾਣੀ ਤੇਰੇ ਮੂੰਹ ਨੂੰ ਛੋਹਿਆ ਤਾਂ ਮੇਰੇ ਕੋਲੋਂ ਦੇਖਿਆ ਨਾ ਗਿਆ। ਮੈਂ ਤੇਰੇ ਪਿਤਾ ਦੇ ਪੈਰ ਪਕੜ ਲਏ, ਮਿੰਨਤਾਂ ਕਰਕੇ ਤੈਨੂੰ ਬਾਹਰ ਕਢਵਾਇਆ। ਪਰ ਮੈਂ ਤੈਨੂੰ ਪੁੱਛਦੀ ਹਾਂ ਕਿ ਤੈਨੂੰ ਰਤਾ ਮਾਤਰ ਵੀ ਡਰ ਨਹੀਂ ਲੱਗਾ? ਪੁੱਤਰ ਹੱਸ ਕੇ ਜੁਆਣ ਦੇਣ ਲੱਗਾ ਕਿ ਮਾਂ! ਤੂੰ ਤਾਂ ਭੋਲੀ ਹੈਂ। ਤੈਨੂੰ ਪਤਾ ਹੋਣਾ ਚਾਹੀਦੈ ਕਿ ਰੱਸਾ ਜਾਂ ਡੋਰੀ ਕਿਸੇ ਚਾਚੇ ਤਾਏ ਜਾਂ ਗੁਆਂਢੀ ਦੇ ਹੱਥ ਨਹੀਂ ਸੀ। ਇਹ ਤਾਂ ਬਲਕਿ ਪਿਤਾ ਦੇ ਹੱਥ ਸੀ। ਪਿਤਾ ਕਦੇ ਮਾਰਦਾ ਨਹੀਂ ਬਲਕਿ ਤਾਰਦਾ ਹੀ ਹੈ। ਇਸ ਲਈ ਮੈਨੂੰ ਡਰ ਨਹੀਂ ਲੱਗਾ।

ਇਹ ਤਾਂ ਪਿਆਰਿਓ! ਕਿਸੇ ਦੁਨਿਆਵੀ ਪਿਤਾ ਦੀ ਕਹਾਣੀ ਹੈ ਜਿਹੜਾ ਕਿਸੇ ਵੇਲੇ ਹੋਰ ਵੀ ਗੁੱਸੇ ਹੋ ਸਕਦਾ ਹੈ। ਪਰ ਜਿਸ ਨੇ ਆਪਣੇ ਜੀਵਨ ਦੀ ਡੋਰੀ ਉਸ ਪ੍ਰਮੇਸ਼ਰ ਨੂੰ ਪਕੜਾ ਦਿੱਤੀ, ਉਹ ਫਿਰ ਸਦਾ ਹੀ ਮੌਜਾਂ ਮਾਣਦਾ ਹੈ।

ਆਓ ਫਿਰ ਆਪਣੇ ਜੀਵਨ ਦੀ ਡੋਰੀ ਸਚੇ ਪ੍ਰਮੇਸ਼ਰ ਨੂੰ ਪਕੜਾ ਦੇਈਏ ਤੇ ਆਖੀਏ :

**ਪ੍ਰਭ ਡੋਰੀ ਹਾਥਿ ਤੁਮਾਰੇ ॥** (੬੨੬)

# ਡੰਨ

ਤਜਰਬਾ ਵੀ ਜ਼ਿੰਦਗੀ ਦਾ ਵੱਡਾ ਉਸਤਾਦ ਹੈ। ਜ਼ਿੰਦਗੀ ਦੀਆਂ ਔਕੜਾਂ ਕਿਸੇ ਨਾ ਕਿਸੇ ਕਾਰਨ ਨਾਲ ਰਿਸ਼ਤਾ ਜੋੜ ਦਿੰਦੀਆਂ ਹਨ। ਮਨੁੱਖ ਉਸ ਕੰਮ ਦੇ ਨਾਲ ਹੀ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਲੱਗ ਪੈਂਦਾ ਹੈ। ਇਨ੍ਹਾਂ ਕੰਮਾਂ ਵਿਚੋਂ ਹੀ ਤਜਰਬਾ ਮਨੁੱਖ ਨੂੰ ਨਾਲ ਨਾਲ ਬਹੁਤ ਕੁਝ ਸਿਖਾਉਂਦਾ ਰਹਿੰਦਾ ਹੈ। ਕਿਸੇ ਭੁਲੇਖੇ ਕਾਰਨ ਕੀਤਾ ਹੋਇਆ ਗ਼ਲਤ ਕੰਮ ਗ਼ਲਤੀ ਕਹਾਉਂਦਾ ਹੈ, ਪਰ ਵਾਰ ਵਾਰ ਉਸ ਗ਼ਲਤੀ ਦਾ ਦੁਹਰਾ, ਅਸਲ ਵਿਚ ਸੁਭਾਅ ਹੁੰਦਾ ਹੈ। ਸਿਆਣੇ ਲੋਕ ਕਈ ਵਾਰੀ ਇਕੱਠੇ ਹੋ ਕੇ ਸਮਝਾਉਂਦੇ ਹਨ। ਬਹੁਤੀ ਵਾਰੀ ਮਨੁੱਖ ਨਹੀਂ ਸਮਝਦਾ। ਸੁਧਾਰ ਵਾਸਤੇ ਸਿਆਣੇ ਲੋਕ ਕੋਈ ਨਾ ਕੋਈ ਸਜ਼ਾ ਵੀ ਤਜਵੀਜ਼ ਕਰਦੇ ਹਨ। ਸਜ਼ਾ ਦੇ ਦੋ ਪੱਖ ਆਮ ਕਰਕੇ ਦੇਖੇ ਜਾਂਦੇ ਹਨ। ਇਕ ਸਰੀਰਕ ਕਸ਼ਟ, ਦੂਜਾ ਮਾਨਸਿਕ ਕਸ਼ਟ। ਮਾਨਸਿਕ ਕਸ਼ਟ ਅੰਦਰ ਜੁਰਮਾਨਾ ਕਰਨਾ ਪ੍ਰਮੁੱਖ ਹੈ। ਇਸ ਜੁਰਮਾਨਾ ਕਰਨ ਦਾ ਪਹਿਲਾ ਨਾਮ ਹੀ ਡੰਨ ਹੁੰਦਾ ਸੀ। ਡੰਨ ਦਾ ਅਰਥ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਸਜ਼ਾ ਕੀਤਾ ਹੈ। ਮਨੁੱਖ ਸਰੀਰਕ ਕਸ਼ਟ ਤੋਂ ਵੀ ਉੱਨਾ ਨਹੀਂ ਡਰਦਾ ਜਿੰਨਾ ਕਿ ਮਾਨਸਿਕ ਕਸ਼ਟ ਤੋਂ ਡਰਦਾ ਹੈ। ਮਾਨਸਿਕ ਠੋਕਰਾਂ ਮਾਰਨ ਵਾਲਿਆਂ ਵਿਚੋਂ ਧਨ ਇਕ ਪ੍ਰਮੁੱਖ ਕਾਰਨ ਹੈ। ਕਿਸੇ ਗ਼ਲਤੀ ਦੇ ਸੁਧਾਰ ਲਈ ਕੁਝ ਪੈਸੇ ਪੰਚਾਇਤ ਜਾਂ ਸਰਕਾਰੇ ਦਰਬਾਰੇ ਜਮ੍ਹਾਂ ਕਰਵਾਉਣੇ ਪੈਂਦੇ ਹਨ। ਇਕ ਤਾਂ ਧਨ ਦੀ ਠੋਕਰ ਭਾਵ ਦੁੱਖ, ਦੂਜਾ ਉਸ ਦਾ ਦੋਸ਼ੀ ਸਾਬਤ ਹੋ ਜਾਣਾ। ਇਹ ਦੋਵੇਂ ਹੀ ਕਰਮ ਮਨੁੱਖ ਦੇ ਦੁੱਖਾਂ ਵਿਚ ਵਾਧਾ ਕਰਦੇ ਹਨ, ਜਿਸ ਕਰਕੇ ਮਨੁੱਖ ਲਗਦੀ ਵਾਹ ਸਰਕਾਰ ਜਾਂ ਸਮਾਜਿਕ ਕਾਨੂੰਨਾਂ ਦੀ ਪਾਲਣਾ ਕਰਨ ਲੱਗ ਪੈਂਦਾ ਹੈ। ਅਜੋਕੀ ਭਾਸ਼ਾ ਨੇ ਡੰਨ ਦੀ ਥਾਂ 'ਤੇ ਚਲਾਨ, ਜੁਰਮਾਨਾ ਆਦਿਕ ਸ਼ਬਦ ਵੀ ਪੈਦਾ ਕਰ ਦਿੱਤੇ ਹਨ।

ਮਨੁੱਖ ਜਿੰਨਾ ਸੌਖਾ ਸੰਸਾਰ ਨੂੰ ਸਮਝ ਲੈਂਦਾ ਹੈ, ਉੱਨਾ ਹੀ ਔਖਾ ਨਿਰੰਕਾਰ ਨੂੰ ਸਮਝਦਾ ਹੈ। ਇਸ ਕਰਕੇ ਸਤਿਗੁਰੂ ਜੀ ਨੇ ਬਹੁਤੀਆਂ ਥਾਵਾਂ 'ਤੇ ਸੰਸਾਰਕ ਮਿਸਾਲਾਂ ਨੂੰ, ਨਿਰੰਕਾਰ ਦੀਆਂ ਵੀਚਾਰਾਂ ਨੂੰ ਸਮਝਾਉਣ ਲਈ ਵਸੀਲਾ ਵਰਤਿਆ ਹੈ। ਜਿਵੇਂ ਸੰਸਾਰ ਕਿਸੇ ਗ਼ਲਤੀ ਦੀ ਸਜ਼ਾ ਡੰਨ, ਚਲਾਨ, ਜੁਰਮਾਨਾ ਆਦਿਕ ਰੂਪ ਵਿਚ ਦਿੰਦਾ ਹੈ, ਇਸ ਤਰ੍ਹਾਂ ਹੀ ਮਨੁੱਖ ਨੂੰ ਯਾਦ ਤੋਂ ਵਿਛੜਨ ਦੇ ਕਾਰਨ ਧਾਰਮਿਕ ਦੁਨੀਆਂ ਵਿਚ ਕੀਤੀਆਂ ਗ਼ਲਤੀਆਂ ਨੂੰ ਸੁਧਾਰਨ ਲਈ ਵੀ ਦੁੱਖ ਮਿਲਦਾ ਹੈ।

ਧਾਰਮਿਕ ਦੁਨੀਆਂ ਅੰਦਰ ਵੀ ਗ਼ਲਤੀਆਂ ਦਾ ਡੰਨ ਭਰਨਾ ਪੈਂਦਾ ਹੈ। ਧਾਰਮਿਕ ਦੁਨੀਆਂ ਦੇ ਅਪਰਾਧ ਵੀ ਵੱਖਰੀ ਕਿਸਮ ਦੇ ਹਨ। ਇਨ੍ਹਾਂ ਵਿਚੋਂ ਇਕ ਅਪਰਾਧ ਹੈ ਮਨੁੱਖ ਦਾ ਹੰਕਾਰੀ ਹੋ ਜਾਣਾ। ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਬਚਨ ਹੈ ਕਿ ਆਮ ਬੰਦਾ ਘਰੇਗੀ ਬੰਧਨਾਂ ਦਾ ਕੈਦੀ ਹੁੰਦਾ ਹੈ, ਪਰ ਰਾਜਾ ਜਾਂ ਅਮੀਰ ਪੁਰਸ਼ ਆਪਣੇ ਹੰਕਾਰ ਨੂੰ ਹੀ ਬੰਧਨ ਬਣਾ ਕੇ ਰੱਬ ਦੀ ਯਾਦ ਤੋਂ ਟੁੱਟਿਆ ਰਹਿੰਦਾ ਹੈ। ਅਜਿਹੇ ਮਨੁੱਖ ਨੂੰ ਫਿਰ ਦੋਸ਼ੀ ਕਰਾਰ ਦੇ ਕੇ ਡੰਨ ਭਰਵਾਇਆ ਜਾਂਦਾ ਹੈ। ਪਾਵਨ ਬਚਨ ਹਨ :

**ਬੰਧਨ ਕਰਮ ਧਰਮ ਹਉ ਕੀਆ ॥**
**ਬੰਧਨ ਪੁਤੁ ਕਲਤੁ ਮਨਿ ਬੀਆ ॥੩॥**
**ਬੰਧਨ ਕਿਰਖੀ ਕਰਹਿ ਕਿਰਸਾਨ ॥**
**ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥** (੪੧੬)

ਸੰਸਾਰ ਅੰਦਰ ਬੰਦਾ ਕਰਮ ਧਰਮ ਕਰਨ ਨੂੰ ਵੀ ਹੰਕਾਰ ਦੇ ਕਾਰਨ ਬੰਧਨ ਸਮਝ ਲੈਂਦਾ ਹੈ। ਕੁਟੰਬ ਦਾ ਬੰਧਨ ਤਾਂ ਆਮ ਸਾਡੀਆਂ ਅੱਖਾਂ ਅੱਗੇ ਹਰ ਰੋਜ਼ ਦਾ ਹੀ ਵਰਤਾਰਾ ਹੈ। ਕਿਰਸਾਨ ਆਪਣੀ ਖੇਤੀ ਵਿਚੋਂ ਵੀ ਹੰਕਾਰ ਦੇ ਬੰਧਨ ਪੈਦਾ ਕਰ ਲੈਂਦਾ ਹੈ। ਸਾਹਿਬ ਜੀ ਕਿਰਪਾ ਕਰਦੇ ਹਨ ਕਿ ਇਸ ਤਰ੍ਹਾਂ ਹੀ ਰਾਜਾ ਲੋਕਾਂ ਕੋਲੋਂ ਤਾਂ ਟੈਕਸ ਆਦਿਕ ਜਾਂ ਹੋਰ ਰੂਪਾਂ ਵਿਚੋਂ ਧਨ ਲੈਂਦਾ ਹੈ, ਪਰ ਇਹ ਗੱਲਾਂ ਭੁੱਲ ਜਾਂਦਾ ਹੈ ਕਿ ਲੋਕਾਂ ਕੋਲੋਂ ਮੰਗਣ ਵਾਲਿਆ! ਇਕ ਦਿਨ ਤੇਰੇ ਕੋਲੋਂ ਹੀ ਹਉਮੈ ਦਾ ਅਪਰਾਧੀ ਹੋਣ ਕਰਕੇ ਡੰਨ ਭਰਵਾਇਆ ਜਾਣਾ ਹੈ।

ਸਤਿਗੁਰੂ ਜੀ ਇਸ ਕਰਕੇ ਹੀ ਮਨੁੱਖ ਦਾ ਹੰਕਾਰ ਤੋੜਦੇ ਰਹਿੰਦੇ ਹਨ ਤਾਂ ਕਿ ਇਹ ਰੱਬੀ ਯਾਦ ਨਾਲ ਭਿੱਜਿਆ ਰਹੇ। ਸਤਿਗੁਰੂ ਦਾਤਾ ਬਹੁਤ ਹੀ ਬਖ਼ਸ਼ਿੰਦ ਹੈ। ਸੇਵਕ ਦੇ ਅੰਦਰੋਂ ਮਿਹਰ ਕਰਕੇ ਸਾਰੀਆਂ ਕਮੀਆਂ ਦੂਰ ਕਰ ਦਿੰਦਾ ਹੈ। ਇਥੇ ਹੀ ਸਮਝਾ ਕੇ ਚੰਗੀ ਜੀਵਨ-ਜੁਗਤਿ ਬਖ਼ਸ਼ਿਸ਼ ਕਰ ਦਿੰਦਾ ਹੈ। ਜਿਨ੍ਹਾਂ ਦੀਆਂ ਭੁੱਲਾਂ ਸਤਿਗੁਰੂ ਜੀ ਨੇ ਬਖ਼ਸ਼ ਕੇ ਆਪਣੀ ਰਹਿਮਤ ਦੀ ਮੋਹਰ ਲਾ ਦਿੱਤੀ, ਉਨ੍ਹਾਂ ਨੂੰ ਕਿਸੇ ਵੀ ਕਿਸਮ ਦਾ ਜਜ਼ੀਆ (ਟੈਕਸ) ਜਾਂ ਡੰਨ ਨਹੀਂ ਭਰਨਾ ਪੈਂਦਾ। ਉਹ ਸੁਰਖ਼ਰੂ ਹੋ ਜਾਂਦੇ ਹਨ।

**ਜੇਜੀਆ ਡੰਨੁ ਕੋ ਲਏ ਨ ਜਗਾਤਿ ॥**
**ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥** (੪੩੦)

ਸਾਡੀ ਅਲਪਗ਼ ਸੋਚ ਬਹੁਤ ਵਾਰੀ ਅਸਲੀਅਤ ਨੂੰ ਪਛਾਨਣ ਵਿਚ ਧੋਖਾ ਖਾ ਜਾਂਦੀ ਹੈ। ਜਿਵੇਂ ਸ਼ੇਖ਼ ਫ਼ਰੀਦ ਜੀ ਦਾ ਇਹ ਸਲੋਕ ਹੋਰ ਤਰ੍ਹਾਂ ਦੀ ਅਗਵਾਈ

ਬਖ਼ਸ਼ਿਸ਼ ਕਰਦਾ ਹੈ, ਪਰ ਸਾਡੀ ਸੋਚ ਦਾ ਫ਼ੈਸਲਾ ਕੁਝ ਹੋਰ ਹੀ ਹੁੰਦਾ ਹੈ। ਸਾਨੂੰ ਉਹ ਲੋਕ ਬਹੁਤ ਹੀ ਸੁਖੀ ਮਹਿਸੂਸ ਹੁੰਦੇ ਹਨ, ਜਿਨ੍ਹਾਂ ਕੋਲ ਧਨ ਪਦਾਰਥਾਂ ਦੀ ਬਹੁਤਾਤ ਹੁੰਦੀ ਹੈ। ਅਸਲ ਵਿਚ ਅਜਿਹੇ ਲੋਕ ਧਰਮ ਦੀ ਦੁਨੀਆਂ ਅੰਦਰ ਦੋਸ਼ੀ ਮੰਨੇ ਜਾਂਦੇ ਹਨ। ਇਨ੍ਹਾਂ ਨੇ ਕਿਸੇ ਨਾ ਕਿਸੇ ਦਾ ਹੱਕ ਖੋਹ ਕੇ, ਪਾਪ ਕਮਾ ਕੇ ਧਨ ਦੌਲਤ ਇਕੱਠੀ ਕਰ ਲਈ। ਸੱਚ ਦਾ ਨਿਬੇੜਾ ਹੋਣ 'ਤੇ ਪਤਾ ਲੱਗੇਗਾ ਕਿ ਉਹ ਲੋਕ ਅਸਲ ਵਿਚ ਸੁੱਖੀ ਹਨ, ਜਿਹੜੇ ਗ਼ਰੀਬੀ ਨੂੰ ਹੀ ਪੰਘੂੜਾ ਬਣਾ ਕੇ ਸੱਚ ਦੀਆਂ ਅਤੇ ਧਰਮ ਦੀਆਂ ਲੋਰੀਆਂ ਲੈਂਦੇ ਰਹੇ ਹਨ। ਦੋਸ਼ੀ ਉਹ ਨਹੀਂ, ਜਿਨ੍ਹਾਂ ਨੇ ਪੇਟ ਦੀ ਅੱਗ ਬੁਝਾਉਣ ਲਈ ਕਿਸੇ ਕੋਲੋਂ ਖੋਹ ਕੇ ਖਾ ਲਿਆ, ਦੋਸ਼ੀ ਤਾਂ ਉਹ ਲੋਕ ਹਨ ਜਿਨ੍ਹਾਂ ਨੇ ਗ਼ਰੀਬਾਂ ਦਾ ਹੱਕ ਖਾਧਾ ਹੈ। ਅੰਮ੍ਰਿਤ ਬਚਨ ਹਨ :

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥** (੧੩੮੦)

ਇਕ ਫ਼ਰਿਆਦੀ ਕਿਸੇ ਰਾਜੇ ਦੇ ਦਰਬਾਰ ਹਾਜ਼ਰ ਹੋਇਆ। ਫ਼ਰਿਆਦ ਕਰਨ ਲੱਗਾ ਕਿ ਮੇਰੇ ਨਾਲ ਬਹੁਤ ਹੀ ਅਣਹੋਣੀ ਹੋਈ ਹੈ। ਤੁਹਾਡੀਆਂ ਬਣਾਈਆਂ ਅਦਾਲਤਾਂ ਨੇ ਵੀ ਮੇਰੇ ਨਾਲ ਰੱਜ ਕੇ ਬੇਇਨਸਾਫ਼ੀ ਕੀਤੀ ਹੈ, ਜਿਸ ਕਰਕੇ ਮੈਂ ਤੁਹਾਡੇ ਦਰਬਾਰ ਅੰਦਰ ਫ਼ਰਿਆਦੀ ਬਣ ਕੇ ਆਇਆ ਹਾਂ। ਰਾਜੇ ਨੇ ਕਿਹਾ ਕਿ ਕੀ ਬੇਇਨਸਾਫ਼ੀ ਹੋਈ ਹੈ, ਉਹ ਬਿਆਨ ਕਰੋ। ਫ਼ਰਿਆਦੀ ਕਹਿਣ ਲੱਗਾ ਕਿ ਮੇਰੇ ਘਰ ਅੰਦਰ ਚੋਰੀ ਹੋ ਗਈ। ਬਹੁਤ ਕੀਮਤੀ ਸਾਮਾਨ ਚੋਰਾਂ ਨੇ ਚੁਰਾ ਲਿਆ। ਰਾਤ ਦਾ ਸਮਾਂ ਸੀ, ਮੇਰੀ ਅੱਖ ਖੁੱਲ੍ਹੀ, ਖੜਾਕ ਹੋਇਆ। ਮੇਰੇ ਜਾਗਣ ਦੇ ਕਾਰਨ ਚੋਰ ਸਾਮਾਨ ਲੈ ਕੇ ਭੱਜ ਗਿਆ। ਮੈਂ ਵੀ ਜਾਗ ਪਿਆ ਹੋਣ ਕਰਕੇ ਰੌਲਾ ਪਾ ਦਿੱਤਾ। ਲੋਕਾਂ ਨੇ ਮੇਰੀ ਮਦਦ ਕੀਤੀ, ਚੋਰ ਪਕੜੇ ਗਏ। ਅਦਾਲਤ ਵਿਚ ਕੇਸ ਚੱਲਿਆ, ਹੈਰਾਨੀ ਦੀ ਗੱਲ ਹੈ ਕਿ ਚੋਰ ਨੂੰ ਇੱਕ ਸਾਲ ਦੀ ਸਜ਼ਾ ਹੋਈ, ਪਰ ਮੈਨੂੰ ਜੱਜ ਸਾਹਿਬ ਨੇ ਦੋ ਸਾਲ ਦੀ ਸਜ਼ਾ ਕਰ ਦਿੱਤੀ। ਚੋਰ ਨੂੰ ਕੇਵਲ ਇਕ ਹਜ਼ਾਰ ਰੁਪਿਆ ਜੁਰਮਾਨਾ ਕੀਤਾ ਪਰ ਮੈਨੂੰ ਪੰਜ ਹਜ਼ਾਰ ਰੁਪੈ ਜੁਰਮਾਨਾ ਹੋਇਆ ਹੈ। ਸਾਰੇ ਦਰਬਾਰੀ ਅਤੇ ਰਾਜਾ ਖ਼ੁਦ ਵੀ ਅਜਿਹੇ ਅਦਾਲਤੀ ਫ਼ੈਸਲੇ ਤੋਂ ਬਹੁਤ ਹੈਰਾਨ ਹੋਇਆ। ਰਾਜੇ ਨੇ ਪ੍ਰਬੰਧ ਕੀਤਾ ਕਿ ਉਸ ਜੱਜ ਨੂੰ ਪਹਿਲਾਂ ਪੁੱਛ ਲੈਣਾ ਚਾਹੀਦਾ ਹੈ। ਰਾਜੇ ਨੇ ਜੱਜ ਕੋਲੋਂ ਇਸ ਕੇਸ ਦੀ ਦੁਬਾਰਾ ਜਾਂਚ ਪੜਤਾਲ ਕਰਵਾਈ ਤਾਂ ਜੱਜ ਨੇ ਜਵਾਬ ਦਿੱਤਾ ਕਿ ਬਿਲਕੁਲ ਠੀਕ ਹੈ। ਮੈਨੂੰ ਕੋਈ ਭੁਲੇਖਾ ਨਹੀਂ ਲੱਗਾ ਅਤੇ ਨਾ ਹੀ ਮੈਂ ਕੋਈ ਫ਼ੈਸਲਾ ਗ਼ਲਤ ਕੀਤਾ ਹੈ। ਐਸੇ ਕੇਸਾਂ ਦਾ ਫ਼ੈਸਲਾ ਇਸ ਤਰ੍ਹਾਂ ਹੀ ਹੋਣਾ ਚਾਹੀਦਾ ਹੈ। ਜੱਜ ਨੇ ਅੱਗੇ ਕਿਹਾ ਕਿ ਅਸਲ ਵਿਚ ਦੋਸ਼ੀ ਉਹ ਇਤਨਾ ਨਹੀਂ, ਜਿਸ ਨੇ ਮਜਬੂਰ ਹੋ ਕੇ ਚੋਰੀ ਕੀਤੀ ਹੈ, ਬਲਕਿ ਅਸਲ ਦੋਸ਼ੀ ਉਹ ਹੈ, ਜਿਹੜਾ ਹੱਦੋਂ ਵੱਧ ਇਕੱਠਾ ਕਰਕੇ ਬੈਠਾ ਹੋਇਆ ਹੈ। ਇਸ ਦੇ ਕੋਲ

ਇੰਨਾ ਧਨ ਪਦਾਰਥ ਹੈ ਕਿ ਲੋੜ ਤੋਂ ਕਿਤੇ ਜ਼ਿਆਦਾ ਹੋਣ ਕਰਕੇ ਬਰਬਾਦ ਹੋ ਰਿਹਾ ਹੈ, ਪਰ ਦੂਜੇ ਪਾਸੇ ਕਿਸੇ ਕੋਲ ਇਕ ਵਕਤ ਦੀ ਰੋਟੀ ਖਾਣ ਦੀ ਵੀ ਸਹੂਲਤ ਨਹੀਂ। ਇਹ ਦੋਸ਼ੀ ਦੋਵੇਂ ਹਨ, ਪਰ ਮੈਨੂੰ ਚੋਰ ਘੱਟ ਦੋਸ਼ੀ ਲੱਗਿਆ ਹੈ ਅਤੇ ਉਹ ਅਮੀਰ ਪੁਰਖ ਜ਼ਿਆਦਾ ਦੋਸ਼ੀ ਲੱਗਿਆ ਹੈ। ਰਾਜੇ ਨੇ ਉੱਠ ਕੇ ਜੱਜ ਦਾ ਵਿਸ਼ੇਸ਼ ਸਨਮਾਨ ਕੀਤਾ ਕਿ ਅਜਿਹਾ ਫ਼ੈਸਲਾ ਮੈਂ ਵੀ ਨਹੀਂ ਕਰ ਸਕਦਾ ਸੀ। ਤੁਸੀਂ ਬਿਲਕੁਲ ਠੀਕ ਕੀਤਾ ਹੈ। ਡੰਨ ਅਜਿਹੇ ਲੋਕਾਂ ਨੂੰ ਹੀ ਲੱਗਣਾ ਚਾਹੀਦਾ ਹੈ। ਸਤਿਗੁਰੂ ਜੀ ਦੀ ਪਵਿੱਤਰ ਬਾਣੀ ਸਾਨੂੰ ਜ਼ਿੰਦਗੀ ਦੇ ਹਰ ਖੇਤਰ ਅੰਦਰ ਬਹੁਤ ਹੀ ਖ਼ੂਬਸੂਰਤ ਅਤੇ ਯੋਗ ਅਗਵਾਈ ਬਖ਼ਸ਼ਿਸ਼ ਕਰਦੀ ਹੈ। ਅਲਾਹੀ ਫ਼ੁਰਮਾਨ ਹੈ :

**ਦਹ ਦਿਸ ਧਾਇ ਮਹਾ ਬਿਖਿਆ ਕਉ**
**ਪਰ ਧਨ ਛੀਨਿ ਅਗਿਆਨ ਹਰਿਓ ਹੈ ॥**
**ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥**
**(੧੩੮੮)**

ਜਿੱਥੇ ਇਹ ਡੰਨ ਸੁਧਾਰ ਵਾਸਤੇ ਹੁੰਦਾ ਸੀ, ਉੱਥੇ ਕੁਝ ਸੁਆਰਥੀ ਲੋਕ ਇਸ ਦਾ ਗ਼ਲਤ ਇਸਤੇਮਾਲ ਵੀ ਕਰ ਲੈਂਦੇ ਸਨ ਜਾਂ ਅਜੋਕੇ ਸਮੇਂ ਅੰਦਰ ਪਾਪੀ ਲੋਕ ਕਰ ਲੈਂਦੇ ਹਨ। ਇਤਿਹਾਸਕ ਇਕ ਦੋ ਉਦਾਹਰਣਾਂ ਵੀਚਾਰਦੇ ਹਾਂ। ਧੰਨ ਗੁਰੂ ਅਰਜਨ ਸਾਹਿਬ ਜੀ ਵੇਲੇ ਵਕਤੀ ਹਾਕਮ ਜਹਾਂਗੀਰ ਨੇ ਜਿਥੇ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਸ਼ਹੀਦ ਕੀਤਾ ਸੀ ਤਦ ਕੁਝ ਜੁਰਮਾਨਾ ਵੀ ਕੀਤਾ ਸੀ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਤੱਤੀ ਤਵੀ 'ਤੇ ਅਡੋਲ ਬੈਠ ਕੇ ਸ਼ਹਾਦਤ ਦਾ ਜਾਮ ਤਾਂ ਪੀ ਲਿਆ ਪਰ ਜੁਰਮਾਨਾ ਨਹੀਂ ਭਰਿਆ ਸੀ, ਜਿਸ ਕਰਕੇ ਜਹਾਂਗੀਰ ਨੂੰ ਮੁੜ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਗੁਰੂ ਘਰ ਨਾਲ ਮੁੜ ਨੇੜਤਾ ਬਣਾ ਲਈ ਸੀ।

ਦੂਜੀ ਉਦਾਹਰਣ ਹੈ ਭਾਈ ਮਨੀ ਸਿੰਘ ਵੇਲੇ ਦੀ। ਵਕਤੀ ਹਾਕਮਾਂ ਦੀ ਸਖ਼ਤੀ ਦੇ ਕਾਰਨ ਸਿੱਖ ਘਰ ਘਾਟ ਤਿਆਗ ਕੇ ਜੰਗਲੀਂ ਡੇਰੇ ਲਾਈ ਬੈਠੇ ਸਨ। ਅੱਜ ਕਿਧਰੇ, ਕੱਲ੍ਹ ਕਿਧਰੇ, ਹਰ ਰੋਜ਼ ਨਿੱਤ ਦਿਹਾੜੇ ਸੱਚੀਆਂ ਝੂਠੀਆਂ ਗੱਲਾਂ ਦਾ ਟਕਰਾਅ ਹੋ ਰਿਹਾ ਸੀ। ਝੂਠਾ ਹਾਕਮ ਨਸ਼ੇ ਅੰਦਰ ਮਨੁੱਖਤਾ ਦਾ ਘਾਣ ਕਰ ਰਿਹਾ ਸੀ। ਸੱਚ ਇਨਸਾਨੀਅਤ ਦਾ ਪਹਿਰੇਦਾਰ ਬਣਦਾ ਸੀ। ਸੰਨ 1733 ਵਿਚ ਭਾਈ ਮਨੀ ਸਿੰਘ ਜੀ ਨੇ ਸਾਰੀ ਕੌਮ ਨੂੰ ਇਕੱਤਰ ਕਰਨ ਦੀ ਮਨਸ਼ਾ ਨਾਲ ਵੀਚਾਰ ਸਾਂਝੀ ਕੀਤੀ। ਇਹ ਖ਼ਬਰ ਜ਼ਕਰੀਏ ਤੱਕ ਵੀ ਪਹੁੰਚੀ। ਇਕ ਪਾਸੇ ਭਾਈ ਮਨੀ ਸਿੰਘ ਜੀ ਕੌਮ ਦੀ ਨੁਮਾਇੰਦਗੀ ਕਰ ਰਹੇ ਸਨ, ਦੂਜੇ ਪਾਸੇ ਜ਼ਕਰੀਆ ਖ਼ਾਨ ਸਰਕਾਰੇ ਦਰਬਾਰੇ ਮੁਖੀਆ ਸੀ। ਫੈਸਲਾ ਹੋਇਆ ਕਿ ਸੰਗਤਾਂ ਦਾ ਇਕੱਠ ਕੀਤਾ ਜਾ ਸਕਦਾ ਹੈ, ਪਰ ਸਰਕਾਰ ਪਾਸ ਦਸ ਹਜ਼ਾਰ ਰੁਪਈਆ ਜਮ੍ਹਾਂ ਕਰਵਾਉਣਾ ਹੋਵੇਗਾ। ਭਾਈ

ਮਨੀ ਸਿੰਘ ਜੀ ਨੇ ਪ੍ਰਵਾਨਗੀ ਦੇ ਦਿੱਤੀ। ਜ਼ਕਰੀਆ ਖ਼ਾਨ ਦਾ ਮਨ ਬੇਈਮਾਨ ਹੋ ਗਿਆ ਕਿ ਦਸ ਹਜ਼ਾਰ ਰੁਪਈਆ ਵੀ ਆਵੇਗਾ। ਸਾਰੀ ਕੌਮ ਇਕੱਠੀ ਹੋਵੇਗੀ ਤਾਂ ਮੈਂ ਸਾਰੀ ਕੌਮ ਨੂੰ ਉਥੇ ਹੀ ਖ਼ਤਮ ਕਰ ਦਿਆਂਗਾ। ਇਸ ਮਾੜੀ ਮਨਸ਼ਾ ਦੀ ਖ਼ਬਰ ਭਾਈ ਮਨੀ ਸਿੰਘ ਜੀ ਤੱਕ ਪਹੁੰਚੀ। ਉਨ੍ਹਾਂ ਨੇ ਸਾਰੇ ਪਾਸੇ ਸੁਨੇਹਾ ਭੇਜ ਦਿੱਤਾ ਅਤੇ ਇਕੱਠ ਨਾ ਹੋਇਆ। ਉਪਰੋਕਤ ਸਾਰੀ ਕਿਰਿਆ ਫਿਰ ਦੁਬਾਰਾ 1734 ਵਿਚ ਦੁਹਰਾਈ ਗਈ। ਇਸ ਵਾਰੀ ਵੀ ਜ਼ਕਰੀਆ ਖ਼ਾਨ ਦਾ ਖੋਟ ਪ੍ਰਗਟ ਹੋ ਗਿਆ। ਇਕੱਠ ਫਿਰ ਨਾ ਹੋਇਆ। ਜ਼ਕਰੀਆ ਖ਼ਾਨ ਨੇ ਹੁਕਮ ਕਰਕੇ ਭਾਈ ਮਨੀ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਵਾ ਲਿਆ। ਪੈਸਾ ਜਮ੍ਹਾਂ ਕਰਵਾਉਣ ਲਈ ਕਿਹਾ ਤਾਂ ਭਾਈ ਮਨੀ ਸਿੰਘ ਜੀ ਨੇ ਜੁਆਬ ਦਿੱਤਾ ਕਿ ਪੈਸਾ ਜਿਸ ਕਾਰਜ ਤਹਿਤ ਜਮ੍ਹਾਂ ਕਰਵਾਉਣਾ ਸੀ, ਉਹ ਕਾਰਜ ਨਹੀਂ ਹੋ ਸਕਿਆ, ਜਿਸ ਕਰਕੇ ਇਹ ਨਹੀਂ ਹੋ ਸਕਦਾ। ਜ਼ਕਰੀਆ ਖ਼ਾਨ ਦੇ ਜ਼ੋਰ ਦੇਣ ’ਤੇ ਭਾਈ ਮਨੀ ਸਿੰਘ ਨੇ ਇਹ ਸਪੱਸ਼ਟ ਕੀਤਾ ਕਿ ਇਹ ਤਾਂ ਡੰਨ ਹੀ ਸਮਝਿਆ ਜਾਵੇਗਾ। ਇਸ ਕਰਕੇ ਅਸੀਂ ਕੋਈ ਗ਼ਲਤੀ ਨਹੀਂ ਕੀਤੀ ਤਾਂ ਡੰਨ ਵੀ ਨਹੀਂ ਭਰਨਾ। ਕਲਪੇ ਹੋਏ ਜ਼ਕਰੀਆ ਖ਼ਾਨ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕੱਟ ਦਿੱਤਾ ਗਿਆ ਸੀ, ਪਰ ਉਨ੍ਹਾਂ ਨੇ ਡੰਨ ਨਹੀਂ ਭਰਿਆ ਸੀ।

ਦੁਨੀਆਂ ਦੀਆਂ ਅੱਖਾਂ ਅੱਗੇ ਕਈ ਤਰ੍ਹਾਂ ਦੇ ਪਰਦੇ ਹੁੰਦੇ ਹਨ ਜਿਸ ਕਰਕੇ ਕਈ ਵਾਰੀ ਬੇਦੋਸ਼ੇ ਵੀ ਦੋਸ਼ੀ ਅਤੇ ਦੋਸ਼ੀ ਵੀ ਬੇਦੋਸ਼ੇ ਹੋ ਜਾਂਦੇ ਹਨ। ਪ੍ਰਮਾਰਥੀ ਦੁਨੀਆਂ ਅੰਦਰ ਇਹ ਅਟੱਲ ਵਿਸ਼ਵਾਸ ਹੈ ਕਿ ਰੱਬੀ ਅੱਖ ਤੋਂ ਕੁਝ ਵੀ ਚੁਰਾਇਆ ਨਹੀਂ ਜਾ ਸਕਦਾ। ਇਸ ਕਰਕੇ ਹੀ ਇਥੇ ਤਾਂ ਕੇਵਲ ਦੋਸ਼ੀਆਂ ਨੂੰ ਹੀ ਡੰਨ ਭਰਨਾ ਪੈਂਦਾ ਹੈ। ਮਨਮੁਖ, ਸਾਕਤ, ਪਾਪੀ, ਬਗੁਲਾ, ਬੇਮੁਖ ਆਦਿਕ ਰੱਬ ਦੇ ਦੋਸ਼ੀ ਬੰਦਿਆਂ ਲਈ ਵਰਤੇ ਜਾਂਦੇ ਧਾਰਮਿਕ ਦੁਨੀਆਂ ਦੇ ਸ਼ਬਦ ਹਨ। ਭਾਈ ਗੁਰਦਾਸ ਜੀ ਦਾ ਇਕ ਵਚਨ ਹੈ ਕਿ ਮਨਮੁਖ ਬੰਦਾ ਤਿਲਾਂ ਦੇ ਖੇਤ ਅੰਦਰ ਬੂਆੜ ਦੇ ਬੂਟੇ ਵਰਗਾ ਹੁੰਦਾ ਹੈ। ਬੂਆੜ ਦਾ ਬੂਟਾ ਦੇਖਣ ਨੂੰ ਤਿਲਾਂ ਦੇ ਬੂਟੇ ਵਰਗਾ ਹੀ ਹੁੰਦਾ ਹੈ ਪਰ ਉਸ ਦੇ ਅੰਦਰ ਤਿਲਾਂ ਦੀ ਥਾਂ ਕੇਵਲ ਕਾਲਖ ਹੀ ਹੁੰਦੀ ਹੈ। ਉਹ ਮਾਲਕ ਦੇ ਖੇਤ ਅੰਦਰ ਰਹਿੰਦਾ ਹੈ। ਮਾਲਕ ਦੀ ਰਾਖੀ ਅੰਦਰ ਰਹਿੰਦਾ ਹੈ। ਮਾਲਕ ਦੀ ਦਿੱਤੀ ਖ਼ੁਰਾਕ ਖਾਂਦਾ ਹੈ, ਦਿੱਤਾ ਪਾਣੀ ਪੀਂਦਾ ਹੈ, ਪਰ ਜਦੋਂ ਉਸ ਦਾ ਕੁਝ ਮਾਲਕ ਨੂੰ ਅਰਪਣ ਕਰਨ ਦਾ ਵਕਤ ਆਉਂਦਾ ਹੈ ਤਾਂ ਉਸ ਸਮੇਂ ਉਹ ਕਾਲਖ ਬਿਖੇਰ ਦਿੰਦਾ ਹੈ। ਇਸ ਦੀ ਸਜ਼ਾ ਫਿਰ ਇਹੋ ਹੀ ਹੈ ਕਿ ਮਾਲਕ ਉਸ ਨੂੰ ਅਪਨਾਉਂਦਾ ਹੀ ਨਹੀਂ। ਗੁਰਮੁਖ ਦੀ ਜ਼ਿੰਦਗੀ ਮਾਲਕ ਨੂੰ ਸਮਰਪਿਤ ਹੁੰਦੀ ਹੈ। ਜੇ ਮਾਲਕ ਦੇ ਖੇਤ ਵਿਚ ਰਹਿੰਦਾ ਹੈ, ਮਾਲਕ ਦਾ ਦਿੱਤਾ ਖਾਂਦਾ ਹੈ, ਪਹਿਨਦਾ ਹੈ ਤਾਂ ਆਪਣਾ ਜ਼ਿੰਦਗੀ ਰੂਪੀ ਦਿਲ ਮਾਲਕ ਨੂੰ ਭੇਟ ਕਰਕੇ ਸੁਰਖ਼ਰੂ ਹੋ ਜਾਂਦਾ ਹੈ। ਮਨਮੁਖ ਨੂੰ ਸਜ਼ਾ ਮਿਲਦੀ ਹੈ ਅਤੇ ਗੁਰਮੁਖ ਨੂੰ ਸ਼ਾਬਾਸ਼ ਮਿਲਦੀ ਹੈ।

ਖੇਤੈ ਅੰਦਰਿ ਜੰਮਿਕੈ ਸਭ ਦੂੰ ਉੱਚਾ ਹੋਇ ਵਿਖਾਲੇ।
ਬੂਟੁ ਵਡਾ ਕਰਿ ਫੈਲਦਾ, ਹੋਇ ਚੁਹਚੁਹਾ ਆਪੁ ਸਮਾਲੇ।
ਖੇਤਿ ਸਫਲ ਹੋਇ ਲਾਵਣੀ, ਛੁਟਨਿ ਤਿਲੁ ਬੂਆੜ ਨਿਰਾਲੇ।
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ ਕਮਾਦ ਵਿਚਾਲੇ।
ਸਾਧ ਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੁ ਕਰਨਿ ਬੇਤਾਲੇ।
ਨਿਹਫਲ ਜਨਮੁ ਅਕ੍ਹਾਰਥਾ ਹਲਤਿ ਪਲਤਿ ਹੋਵਨਿ ਮੁਹ ਕਾਲੇ।
ਜਮਪੁਰਿ ਜਮ ਜੰਦਾਰਿ ਹਵਾਲੇ ॥੧੬॥

(ਵਾਰ ੧੭, ਪਉੜੀ ੧੬)

ਇਸ ਕਰਕੇ ਹੀ ਭਾਈ ਨੰਦ ਲਾਲ ਸਿੰਘ ਜੀ ਸੁਚੇਤ ਕਰਦੇ ਹਨ ਕਿ ਬੰਦਾ ਸੈਂਕੜੇ ਕੰਮ ਕਰਦਾ ਹੈ, ਜਿਹੜੇ ਆਖ਼ਰਕਾਰ ਇਸ ਦੇ ਕਿਸੇ ਕੰਮ ਨਹੀਂ ਆਉਂਦੇ। ਗੋਇਆ ਤੂੰ ਅਜਿਹੇ ਕੰਮ ਕਰ ਜਿਹੜੇ ਮਨੁੱਖ ਦੇ ਫੇਰ ਵੀ ਭਾਵ ਲੋਕ-ਪ੍ਰਲੋਕ ਕੰਮ ਆਉਂਦੇ ਹਨ :

ਸਦ ਕਾਰ ਕਰਦਾ ਈ ਕਿ ਨਿਆਇ ਬਕਾਰਿ ਤੋ,
ਗੋਈਆ ਬ ਕੁਨ ਕਿ ਬਾਜ਼ ਬਿਆਦਿ,
ਬਕਾਰ ਉਮਰ (ਗ਼ਜ਼ਲ ਨੰ: ੩੭, ਸ਼ੇਅਰ ੫) (ਸਾਚੀ ਪ੍ਰੀਤ–੨੧੭ ਪੰਨਾ)

ਗੁਰਮਤਿ ਦੀ ਕਮਾਈ ਕਰੀਏ ਜਿਸ ਨਾਲ ਰੱਬ ਵਿਚ ਅਭੇਦ ਹੋ ਸਕੀਏ। ਕਿਧਰੇ ਦੁਨੀਆਂ ਦੀ ਕਮਾਈ ਅੰਦਰ ਗੁਰਮਤਿ ਨਾ ਭੁੱਲ ਜਾਈਏ, ਫਿਰ ਆਪਾਂ ਦੋਸ਼ੀ ਹੋ ਕੇ ਡੰਨ ਹੀ ਭਰਾਂਗੇ। ਸੁਰਖ਼ਰੂ ਨਹੀਂ ਹੋ ਸਕਦੇ।

ਜਾ ਕੇ ਚਾਕਰ ਕਉ ਨਹੀ ਡਾਨ ॥
ਜਾ ਕੇ ਚਾਕਰ ਕਉ ਨਹੀ ਬਾਨ ॥
ਜਾ ਕੈ ਦਫਤਰਿ ਪੁਛੈ ਨ ਲੇਖਾ ॥
ਤਾ ਕੀ ਚਾਕਰੀ ਕਰਹੁ ਬਿਸੇਖਾ ॥ (੨੩੮)

# ਢੋਈ

ਜੀਵਨ ਇਕ ਯਾਤਰਾ ਹੈ। ਜੀਵ ਸਮੇਂ ਦੀ ਅਜਿਹੀ ਗੱਡੀ ਵਿਚ ਸਵਾਰ ਹੈ ਜਿਹੜੀ ਹਰ ਵਕਤ ਚਲਦੀ ਹੈ ਅਤੇ ਪੰਧ ਤਹਿ ਕਰਦੀ ਹੈ। ਰਾਹੀ ਲਈ ਦੋ ਚੀਜ਼ਾਂ ਅਤਿਅੰਤ ਜ਼ਰੂਰੀ ਹੁੰਦੀਆਂ ਹਨ। ਪਹਿਲੀ ਹੈ ਕਿ ਕੋਈ ਮੇਰੇ ਸਫ਼ਰ ਦਾ ਹਮਰਾਹੀ ਹੋਵੇ ਜਿਸ ਨਾਲ ਮੈਂ ਆਪਣੇ ਪੰਧ ਦੀਆਂ ਔਕੜਾਂ ਦੀ ਸਾਂਝ ਕਰ ਸਕਾਂ। ਔਕੜਾਂ ਕੇਵਲ ਸਾਂਝੀਆਂ ਕਰਨ ਨਾਲ ਹੀ ਨਹੀਂ ਸਰਦਾ ਬਲਕਿ ਇਨ੍ਹਾਂ ਦਾ ਹੱਲ ਵੀ ਹੋਵੇ। ਦੂਜੀ ਗੱਲ ਹੈ ਕਿ ਹਰ ਸਫ਼ਰ ਸੁਹਾਵਣਾ ਹੋ ਸਕਦਾ ਹੈ ਜੇਕਰ ਮੰਜ਼ਿਲ ਦੀ ਪ੍ਰਾਪਤੀ ਹੋ ਜਾਵੇ। ਮੰਜ਼ਿਲ ਦੀ ਪ੍ਰਾਪਤੀ ਹੀ ਸੱਚੀ ਖੁਸ਼ੀ ਦੇ ਸਕਦੀ ਹੈ। ਢੋਈ ਸ਼ਬਦ ਦੇ ਇਹ ਉਪਰੋਕਤ ਦੋ ਅਰਥ ਬਣਦੇ ਹਨ। ਢੋਈ ਦਾ ਪਹਿਲਾ ਅਰਥ ਹੈ ਸਹਾਰਾ, ਓਟ, ਆਸਰਾ। ਇਹ ਜੀਵਨ ਦੇ ਸਫ਼ਰ ਵਿਚ ਮਦਦਗਾਰ ਹੁੰਦਾ ਹੈ। ਦੂਜਾ ਢੋਈ ਦਾ ਅਰਥ ਹੈ ਪਨਾਹ। ਸੱਚੇ ਸਾਈਂ ਦੀ ਗੋਦ ਕਹਿ ਲਈਏ, ਅਭੇਦਤਾ ਕਹਿ ਲਈਏ ਜਾਂ ਫਿਰ ਦਰਗਾਹ ਦੀ ਪ੍ਰਵਾਨਗੀ ਕਹਿ ਲਈਏ।

ਹਰ ਬੰਦਾ ਸੁਖਾਂ ਦਾ ਵਣਜਾਰਾ ਹੋਣ ਕਰਕੇ ਜੀਵਨ ਸਫ਼ਰ ਵਿਚ ਕਿਸੇ ਨਾਲ ਉਨਾ ਕੁ ਹੀ ਸਹਾਰਾ ਬਣਦਾ ਹੈ ਜਿੰਨੇ ਕੁ ਦੇ ਨਾਲ ਆਪਣਾ ਸੁਖ ਬਰਕਰਾਰ ਰਹਿ ਸਕੇ। ਆਪਣੇ ਸੁਖਾਂ ਦੀ ਭੱਠੀ ਬਾਲ ਕੇ ਕਿਸੇ ਦੇ ਸੁਖਾਂ ਨੂੰ ਉਸ ਦਾ ਕੋਈ ਵਿਰਲਾ ਹੀ ਬਚਾ ਸਕਦਾ ਹੈ ਨਹੀਂ ਤਾਂ ਹਕੀਕਤ ਕੁਝ ਇਸ ਤਰ੍ਹਾਂ ਦੀ ਹੈ :-

**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**
**ਅਪਨੇ ਹੀ ਸੁਖ ਸਿਉ ਸਭ ਲਾਗੇ**
**ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥**
**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥** (੫੩੬)

ਜੀਵਨ ਸਫ਼ਰ ਵਿਚ ਸਾਥੀ ਤਾਂ ਬਹੁਤ ਮਿਲ ਜਾਂਦੇ ਹਨ ਪਰ ਅਜਿਹਾ ਕੋਈ ਨਹੀਂ ਮਿਲਦਾ ਜਿਹੜਾ ਸੱਚੇ ਸੁੱਚੇ ਹਿਰਦੇ ਨਾਲ ਸਹਾਰਾ ਦੇਣ ਵਾਲਾ ਹੋਵੇ। ਸਹਾਰੇ ਦੀ ਲੋੜ ਤਾਂ ਉਦੋਂ ਹੀ ਪੈਂਦੀ ਹੈ। ਜਦੋਂ ਲੋੜ ਨਹੀਂ ਉਦੋਂ ਸਹਾਰਾ ਬਣੇ ਪਰ ਜਦੋਂ ਲੋੜ ਪਵੇ ਤਾਂ ਸਹਾਰਾ ਟੁੱਟ ਜਾਵੇ ਫਿਰ ਐਸੇ ਸਹਾਰੇ ਨੂੰ ਸਹਾਰਾ ਨਹੀਂ ਕਿਹਾ ਜਾ ਸਕਦਾ। ਅਸਲ ਸਹਾਰੇ ਦੀ ਸੂਝ ਬੂਝ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਖ਼ਸ਼ਿਸ਼ ਕਰਦੇ

ਹਨ :

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥** (੧੪੨੯)

ਜਿਸ ਮਨੁੱਖ ਦੇ ਸਿਰ 'ਤੇ ਮੁਸੀਬਤਾਂ ਦਾ ਪਹਾੜ ਟੁੱਟ ਪਵੇ ਅਤੇ ਅਜਿਹੇ ਮੌਕੇ ਸਾਰੇ ਆਪਣੇ ਕਹਾਉਣ ਵਾਲੇ ਬਿਗ਼ਾਨੇ ਬਣ ਜਾਣ ਤਦ ਕੇਵਲ ਨਿਮਾਣਿਆਂ ਦਾ ਮਾਣ ਕਹਾਉਣ ਵਾਲਾ ਨਿਰੰਕਾਰ ਹੀ ਢੋਈ ਦਿੰਦਾ ਹੈ। ਸੰਸਾਰ ਅੰਦਾਜ਼ੇ ਲਾਉਂਦਾ ਹੈ ਕਿ ਅਜਿਹੇ ਮੁਸੀਬਤਾਂ ਦੇ ਪਹਾੜਾਂ ਨਾਲ ਚਕਨਾਚੂਰ ਹੋ ਜਾਏਗਾ ਪਰ ਢੋਈ ਦੇਣ ਵਾਲਾ ਇਤਨਾ ਬਲਵਾਨ ਹੁੰਦਾ ਹੈ ਕਿ ਤੱਤੀ ਵਾ ਤੱਕ ਨਹੀਂ ਲੱਗਣ ਦਿੰਦਾ। ਸੰਸਾਰ ਕੇਵਲ ਵਿਸਮਾਦ ਹੀ ਹੋ ਸਕਦਾ ਹੈ।

**ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥**
**ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥**
**ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥** (੭੦)

ਜਿਸ ਮਨੁੱਖ ਨੇ ਨਾਮ ਨੂੰ ਸਹਾਰਾ ਬਣਾ ਕੇ ਹਰਿਨਾਮ ਦਾ ਹੀ ਲੇਖ ਪੜ੍ਹ ਲਿਆ ਤਾਂ ਉਸਦੇ ਖ਼ਿਆਲਾਂ ਅੰਦਰ ਵਿਕਾਰਾਂ ਦੇ ਚਿੱਤਰ ਨਹੀਂ ਬਣਦੇ। ਅਜਿਹੇ ਪੁਰਖ ਲਈ ਕੋਈ ਪੁੱਛ ਪੜਤਾਲ ਨਹੀਂ ਹੁੰਦੀ ਕਿਉਂਕਿ ਹਰੀ ਦੇ ਦਰ ਦੀ ਢੋਈ ਜੁ ਮਿਲ ਗਈ ਹੈ। ਜਮਕਾਲਾ ਭਾਵ ਸਜ਼ਾ ਦੀ ਥਾਂ ਸਗੋਂ ਸਤਿਕਾਰ ਮਿਲਦਾ ਹੈ। ਪੂਰੇ ਗੁਰੂ ਜੀ ਦੀ ਕ੍ਰਿਪਾ ਦਾ ਸਦਕਾ ਸਾਰੇ ਸੰਸਾਰ ਵਿਚ ਇੱਜ਼ਤ ਪਤਿ ਵਧ ਜਾਂਦੀ ਹੈ। ਹਰੀ ਮਿਲਾਪ ਦੇ ਅਨਹਦ ਵਾਜੇ ਵਜਦੇ ਹਨ। ਅੰਮ੍ਰਿਤ ਬਚਨ ਹੈ :

**ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ ॥**
**ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ ॥**
**ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥**
**ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥**
**ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥** (੧੨੪੮)

ਪਾਪੀ ਬੰਦੇ ਲਈ ਸੰਸਾਰ ਆਪਣੇ ਬੂਹੇ ਬੰਦ ਕਰ ਲੈਂਦਾ ਹੈ! ਬਹੁਤੀ ਵਾਰੀ ਪਾਪੀ ਦੇ ਚੰਗੀ ਦੁਨੀਆਂ ਅੰਦਰ ਮੁੜ ਕੇ ਨਾ ਆਉਣ ਦਾ ਇਕ ਇਹ ਵੀ ਮਾਨੋ ਕਾਰਨ ਹੈ। ਧਰਮ ਦੀ ਦੁਨੀਆਂ ਅੰਦਰ ਪਾਪੀ ਨੂੰ ਨਹੀਂ ਸਗੋਂ ਪਾਪ ਨੂੰ ਬੁਰਾ ਕਿਹਾ ਜਾਂਦਾ ਹੈ ਜਿਸ ਕਰਕੇ ਧਾਰਮਿਕ ਦੁਨੀਆਂ ਪਾਪੀ ਲਈ ਵੀ ਕਦੇ ਬੂਹਾ ਬੰਦ ਨਹੀਂ ਕਰਦੀ। ਇਸ ਦੁਨੀਆਂ ਵਿਚੋਂ ਤਾਂ ਪਾਪੀ ਨੂੰ ਵੀ ਪਿਆਰ ਭਰੀ ਅਵਾਜ਼ ਮਾਰ ਕੇ

ਬੁਲਾਇਆ ਜਾਂਦਾ ਹੈ। ਗੁਰਬਾਣੀ ਵਿਚ ਅਜਿਹੀ ਅਵਾਜ਼ ਦਾ ਜ਼ਿਕਰ ਹੈ :

**ਜਿਸੁ ਪਾਪੀ ਕਉ ਮਿਲੈ ਨ ਢੋਈ ॥**
**ਸਰਣਿ ਆਵੈ ਤਾਂ ਨਿਰਮਲੁ ਹੋਈ ॥** (੧੧੪੧)

ਇਥੇ ਕੇਵਲ ਢੋਈ ਸਹਾਰਾ ਹੀ ਨਹੀਂ ਮਿਲਦਾ ਸਗੋਂ ਉਸ ਦੇ ਪਾਪ ਹੀ ਧੋ ਕੇ ਨਿਰਮਲ ਕਰ ਦਿੱਤਾ ਜਾਂਦਾ ਹੈ। ਸੰਸਾਰ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਪਾਪ ਧੋਤੇ ਕਿਵੇਂ ਜਾਂਦੇ ਹਨ। ਜਦੋਂ ਕੋਈ ਪਾਪੀ ਗੁਰੂ ਚਰਨਾਂ ਵਿਚ ਆਉਂਦਾ ਹੈ ਤਾਂ ਗੁਰੂ ਜੀ ਮਤਿ ਬਖ਼ਸ਼ਿਸ਼ ਕਰਦੇ ਹਨ ਕਿ ਭਾਈ ਹੋਮ ਜੱਗ, ਜਪ ਤਪ ਆਦਿਕ ਨਾਲ ਨਹੀਂ ਸਗੋਂ ਨਾਮ ਨਾਲ ਹੀ ਪਾਪ ਧੋਤੇ ਜਾਂਦੇ ਹਨ। ਨਾਮ ਤੋਂ ਬਿਨਾਂ ਹੋਰ ਕੋਈ ਸਹਾਰਾ ਹੀ ਨਹੀਂ। ਜ਼ਿੰਦਗੀ ਦਾ ਸਫ਼ਰ ਵੀ ਝੂਠਾ ਆਉਣ ਜਾਣ ਬਣ ਜਾਂਦਾ ਹੈ।

**ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ॥**
**ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥** (੯੯੨)

ਪ੍ਰਮੇਸ਼ਰ ਸਰਬ ਵਿਆਪਕ ਹੈ ਜਿਸ ਕਰਕੇ ਉਸਦਾ ਨਾਮ ਹਰਿ ਥਾਂ ਸਹਾਈ ਹੋ ਸਕਦਾ ਹੈ। ਅਸਲ ਢੋਈ ਤਾਂ ਉਹੋ ਹੀ ਹੋਈ ਸਕਦੀ ਹੈ ਜਿਹੜੀ ਹਰ ਵਕਤ ਅਤੇ ਹਰ ਥਾਂ 'ਤੇ ਸਹਾਈ ਹੋ ਸਕੇ। ਭਾਈ ਨੰਦ ਲਾਲ ਸਿੰਘ ਜੀ ਕਿੰਨੀ ਪਿਆਰੀ ਵੀਚਾਰ ਬਖ਼ਸ਼ਿਸ਼ ਕਰਦੇ ਹਨ ਕਿ ਜੇਕਰ ਬੰਦੇ ਨੂੰ ਉਸ ਦੀ ਯਾਦ ਭਾਵ ਸਿਮਰਨ ਪ੍ਰਾਪਤ ਹੋ ਜਾਵੇ ਤਾਂ ਜ਼ਿੰਦਗੀ ਦੀ ਹਰ ਔਕੜ ਮੁਸ਼ਕਲ ਹੱਲ ਹੋ ਜਾਂਦੀ ਹੈ।

ਗਰਤੁਰਾਂ ਯਾਦੇ ਖ਼ੁਦਾ ਹਾਸਿਲ ਸਵਦ।
ਹਲਿ ਹਰ ਮੁਸ਼ਕਿਲ ਤੁਰਾ ਐ ਦਿਲ ਸ਼ਵਦ। (61)

ਜ਼ਿੰਦਗੀ ਦੀਆਂ ਔਕੜਾਂ ਵੇਲੇ ਮਦਦ ਕਰਨ ਵਾਲੇ ਹੀ ਢੋਈ ਦੀ ਤਾਂ ਅਸਲ ਢੋਈ ਹੁੰਦੀ ਹੈ। ਔਰੰਗਜ਼ੇਬ ਦੀ ਮੁਤੱਸਬੀ ਬ੍ਰਿਤੀ ਦਾ ਕਹਿਰ ਅਨੇਕਾਂ ਥਾਵਾਂ 'ਤੇ ਵਰਤਿਆ ਪਰ ਜ਼ਿਆਦਾ ਕਹਿਰ ਕਸ਼ਮੀਰ ਦੀ ਧਰਤੀ 'ਤੇ ਰਹਿਣ ਵਾਲੇ ਬ੍ਰਾਹਮਣ 'ਤੇ ਵਰਤ ਗਿਆ। ਔਰੰਗਜ਼ੇਬ ਹਿੰਦੂ ਧਰਮ ਦਾ ਦੁਸ਼ਮਣ ਬਣ ਬੈਠਾ। ਦੋਨਾਂ ਚੀਜ਼ਾਂ ਵਿਚੋਂ ਇਕ ਹੀ ਚੀਜ਼ ਕਸ਼ਮੀਰੀ ਬ੍ਰਾਹਮਣ ਬਚਾ ਸਕਦੇ ਸਨ। ਜਿਨ੍ਹਾਂ ਨੇ ਜਨੇਊ ਬਚਾਉਣਾ ਹੈ ਉਨ੍ਹਾਂ ਨੂੰ ਜਾਨ ਵਾਰਨੀ ਪੈਂਦੀ ਸੀ। ਜਿਨ੍ਹਾਂ ਨੇ ਜਾਨ ਬਚਾਉਣੀ ਹੈ ਉਨ੍ਹਾਂ ਨੂੰ ਜਨੇਊ ਵਾਰਨਾ ਪੈਂਦਾ ਸੀ। ਅਨੇਕਾਂ ਹੀ ਲੋਕ ਜਨੇਊ ਉਤਾਰ ਕੇ ਜਾਨਾਂ ਬਚਾ ਰਹੇ ਸਨ। ਹਿੰਦੂ ਧਰਮ ਦੋਨਾਂ ਹਾਲਤਾਂ ਵਿਚ ਖ਼ਤਰੇ ਵਿਚ ਭਾਸਦਾ ਸੀ। ਜਨੇਊ ਹੀ ਨਾ ਰਿਹਾ ਤਾਂ ਵੀ ਉਨ੍ਹਾਂ ਲਈ ਮਾੜਾ ਸੀ ਜੇ ਹਿੰਦੂ ਹੀ ਨਾ ਰਹੇ ਤਾਂ ਜਨੇਊ ਕਿਸ ਨੇ ਪਹਿਨਣਾ ਸੀ। ਅਮਰ ਨਾਥ ਦੀ ਗੁਫ਼ਾ ਵਿਚ ਇਨ੍ਹਾਂ ਲੋਕਾਂ ਦੀ ਇਕੱਤ੍ਰਤਾ ਹੋਈ। ਉੱਥੇ ਹੀ ਸਲਾਹ ਹੋਈ ਕਿ ਆਪਣੇ ਹੀ ਕਬੀਲੇ ਸ਼ਰੀਕੇ ਵਿਚੋਂ ਨਿਕਲ ਕੇ ਗੁਰੂ ਤੇਗ਼

ਬਹਾਦਰ ਸਾਹਿਬ ਜੀ ਦੇ ਦਰ ਦੇ ਸੇਵਕ ਬਣੇ ਕ੍ਰਿਪਾ ਰਾਮ ਜੀ ਕੋਲ ਬੇਨਤੀ ਕਰੀਏ। ਕ੍ਰਿਪਾ ਰਾਮ ਜੀ ਨੂੰ ਆਪਣੇ ਨਾਲ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਸ੍ਰੀ ਅਨੰਦਪੁਰ ਸਾਹਿਬ ਗਏ ਜਿਥੇ ਜਾ ਕੇ ਉਨ੍ਹਾਂ ਨੇ ਹਿੰਦੂ ਧਰਮ ਦੇ ਬਚਾਅ ਲਈ ਬੇਨਤੀ ਕੀਤੀ ਕਿ ਸਾਡੇ ਕੋਲ ਪੂਜਣ ਲਈ ਦੇਵੀ ਦੇਵਤੇ ਤਾਂ ਬਹੁਤ ਹਨ ਪਰ ਇਨ੍ਹਾਂ ਪੱਥਰ ਦੀਆਂ ਮੂਰਤੀਆਂ ਵਿਚ ਅਜਿਹੀ ਜਾਨ ਨਹੀਂ ਕਿ ਸਾਡੀ ਅਗਵਾਈ ਕਰਕੇ ਸਾਡੇ ਧਰਮ ਨੂੰ ਬਚਾ ਸਕਣ। ਹੁਣ ਸਾਨੂੰ ਪੱਥਰ ਦੀਆਂ ਮੂਰਤੀਆਂ ਦੀ ਨਹੀਂ ਸਗੋਂ ਕਿਸੇ ਖਾਸ ਭਾਂਡੇ ਦੀ ਲੋੜ ਹੈ ਜਿਹਨੂੰ ਔਰੰਗਜ਼ੇਬ ਦੇ ਸਿਰ ਭੰਨ ਕੇ ਧਰਮ ਬਚਾ ਸਕੀਏ। ਮੂਰਤੀਆਂ ਬਹੁਤ ਵਾਰੀ ਤੋੜ ਕੇ ਔਰੰਗਜ਼ੇਬ ਨੇ ਤੌਹੀਨ ਕੀਤੀ ਹੈ ਪਰ ਬਚਾ ਕੋਈ ਨਹੀਂ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪੁਕਾਰ ਸੁਣ ਕੇ ਉਸੇ ਵਕਤ ਬਚਨ ਕੀਤੇ ਕਿ ਭਾਈ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਦਰ ਦਾ ਇਹ ਨਿਯਮ ਹੈ ਕਿ ਜੋ ਸ਼ਰਣ ਆ ਜਾਂਦਾ ਹੈ ਅਤੇ ਪੁਕਾਰ ਕਰਦਾ ਹੈ ਤਾਂ ਪੁਕਾਰ ਨੂੰ ਦੁਰਕਾਰ ਨਹੀਂ ਸਗੋਂ ਸਤਿਕਾਰ ਮਿਲਦਾ ਹੈ ਜਿਸ ਕਰਕੇ ਤੁਹਾਡੀ ਥਾਂ 'ਤੇ ਅਸੀਂ ਆਪਣੀ ਕਾਇਆਂ ਦਾ ਭਾਂਡਾ ਭੰਨ ਕੇ ਉਸ ਦੇ ਜ਼ੁਲਮਾਂ ਦਾ ਮੁਕਾਬਲਾ ਕਰਾਂਗੇ। ਇਹ ਵੀ ਗੁਰੂ ਨਾਨਕ ਸਾਹਿਬ ਜੀ ਦੇ ਹੀ ਅਸੂਲਾਂ 'ਤੇ ਪਹਿਰਾ ਦੇਣ ਦੀ ਬਾਤ ਹੈ। ਅਸੀਂ ਜੇ ਜਨੇਊ ਜਬਰੀ ਪਾਉਣ ਵਾਲੇ ਬ੍ਰਾਹਮਣ ਨੂੰ ਰੋਕ ਸਕਦੇ ਹਾਂ ਤਾਂ ਸਾਡਾ ਫ਼ਰਜ਼ ਬਣਦਾ ਹੈ ਕਿ ਜਬਰੀ ਲਾਹੁਣ ਵਾਲੇ ਨੂੰ ਵੀ ਰੋਕਣਾ ਚਾਹੀਦਾ ਹੈ। ਸੋ ਵੀਚਾਰ ਹੋਈ, ਸ੍ਰੀ ਗੁਰੂ ਗੋਬਿੰਦ ਰਾਏ ਜੀ ਨੇ ਵੀ ਪਿਤਾ ਜੀ ਵਾਲੀ ਵੀਚਾਰ ਹੀ ਸਹੀ ਤੇ ਯੋਗ ਜਾਣੀ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਦਰ ਢੋਈ ਲੈਣ ਵਾਲਿਆਂ ਲਈ ਇਤਿਹਾਸ ਮਾਣ ਨਾਲ ਇਹ ਹਰ ਥਾਂ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਜੀਵਨ ਵਿਚ ਅੰਕਿਤ ਹੋਇਆ ਦੱਸਦਾ ਹੈ ਕਿ ਉਨ੍ਹਾਂ ਹਿੰਦੂਆਂ ਦੀ ਖ਼ਾਤਰ ਸਾਹਿਬ ਜੀ ਨੇ ਦਿੱਲੀ ਚਾਂਦਨੀ ਚੌਂਕ ਵਿਚ ਸ਼ਹਾਦਤ ਦਿੱਤੀ ਸੀ। ਔਰੰਗਜ਼ੇਬ ਨੇ 11 ਨਵੰਬਰ, 1675 ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕੀਤਾ ਸੀ। ਆਪ 1707 ਤੱਕ ਜਿਊਂਦਾ ਰਿਹਾ ਪਰ ਮੁੜ ਕਿਸੇ ਹਿੰਦੂ ਦਾ ਜਨੇਊ ਨਹੀਂ ਉਤਾਰ ਸਕਿਆ ਕਿਉਂਕਿ ਜਿਸ ਦੀ ਢੋਈ ਲਈ ਸੀ ਉਸਨੇ ਮਾਨੋ ਆਪਣੀਆਂ ਆਂਦਰਾਂ ਦਾ ਹੀ ਜਨੇਊ ਵੱਟ ਕੇ ਪਾ ਦਿੱਤਾ ਸੀ। ਜਿਸ ਕਰਕੇ ਉਹ ਸੂਤ ਦੇ ਜਨੇਊ ਤਾਂ ਲਾਹ ਸਕਦਾ ਸੀ, ਉਹ ਰੰਗ ਦਾ ਟਿੱਕਾ ਤਾਂ ਮਿਟਾ ਸਕਦਾ ਸੀ ਪਰ ਆਂਦਰਾਂ ਦਾ ਜਨੇਊ ਅਤੇ ਲਹੂ ਦਾ ਟਿੱਕਾ ਮਿਟਾ ਦੇਣ ਦੀ ਤਾਕਤ ਉਸ ਵਿਚ ਨਹੀਂ ਸੀ। ਸੋ ਢੋਈ ਅਜਿਹੇ ਦੀ ਹੀ ਲੈਣੀ ਚਾਹੀਦੀ ਹੈ।ਜਿਸ ਦੀ ਸ਼ਰਣ ਵਿਚ ਪਏ ਹੋਏ ਨੂੰ ਮੁੜ ਗਿੱਦੜ ਨਾ ਡਰਾ ਸਕੇ। ਸ਼ੇਰ ਦੀ ਸ਼ਰਣ ਦੀ ਇਹੋ ਹੀ ਖ਼ੂਬੀ ਹੈ।

**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥** (੮੫੮)

ਦੇਖਣ ਲਈ ਸਾਨੂੰ ਅਨੇਕਾਂ ਸਹਾਰੇ ਦੁਨੀਆਂ ਅੰਦਰ ਨਜ਼ਰ ਆਉਂਦੇ ਹਨ ਪਰ ਹਕੀਕਤ ਇਹ ਹੈ ਕਿ ਅਸਲ ਵਿਚ ਸਹਾਰਾ, ਆਸਰਾ ਜਾਂ ਪਨਾਹ ਕੇਵਲ ਗੁਰੂ ਜਾਂ ਰੱਬ ਦੀ ਹੀ ਹੈ। ਇਸ ਕਰਕੇ ਹੀ ਰੱਬ ਨਾਲ ਇਤਨੇ ਰਿਸ਼ਤੇ ਜੋੜ ਕੇ ਆਪਣੇ ਪਿਆਰ ਦਾ ਪ੍ਰਗਟਾਵਾ ਕੀਤਾ ਹੈ।

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥** (੧੦੩)

ਜਿਵੇਂ ਦੁਨੀਆਂ ਅੰਦਰ ਪੰਜ ਤਰ੍ਹਾਂ ਦੇ ਸੰਬੰਧ ਨੂੰ ਬਹੁਤ ਨੇੜੇ ਤੋਂ ਜਾਣਿਆ ਜਾਂਦਾ ਹੈ। ਮਾਤਾ ਪਿਤਾ, ਰਿਸ਼ਤੇਦਾਰ, ਭਰਾ ਅਤੇ ਪੰਜਵਾਂ ਕੋਈ ਰਾਖਾ ਜਾਂ ਅਜੋਕੀ ਭਾਸ਼ਾ ਅੰਦਰ ਭਗਤ ਕਿਹਾ ਜਾਂਦਾ ਹੈ। ਪਰ ਹੇ ਪ੍ਰਮੇਸ਼ਰ ਜੀ ਮੈਂ ਇਹ ਪੰਜ ਹੀ ਨਜ਼ਦੀਕੀ ਸੰਬੰਧ ਆਪ ਜੀ ਨਾਲ ਹੀ ਰੱਖਣਾ ਚਾਹੁੰਦਾ ਹਾਂ ਕਿਉਂਕਿ ਤੁਹਾਡੇ ਤੋਂ ਵੱਧ ਪਿਆਰ ਦੇਣ ਵਾਲਾ ਜਾਂ ਸਮਰੱਥ ਕੋਈ ਨਹੀਂ ਹੋ ਸਕਦਾ। ਇਸੇ ਕਰਕੇ ਮੈਂ ਹਮੇਸ਼ਾ ਅਰਦਾਸ ਕਰਦਾ ਹਾਂ ਕਿ -

**ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥** (੬੧੩)

ਇਥੇ ਗੁਰੂ ਚਰਨਾਂ ਦੀ ਢੋਈ ਪ੍ਰਾਪਤ ਹੋ ਜਾਂਦੀ ਹੈ ਅਤੇ ਅੱਗੇ ਪ੍ਰਮੇਸ਼ਰ ਦੇ ਦਰ 'ਤੇ ਢੋਈ ਮਿਲ ਜਾਂਦੀ ਹੈ। ਜਿਨ੍ਹਾਂ ਨੇ ਕਦੇ ਗੁਰੂ ਕੋਲੋਂ ਢੋਈ ਪ੍ਰਾਪਤ ਨਹੀਂ ਕੀਤੀ ਉਨ੍ਹਾਂ ਨੂੰ ਰੱਬੀ ਦਰਗਾਹ ਦੀ ਢੋਈ ਵੀ ਪ੍ਰਾਪਤ ਨਹੀਂ ਹੁੰਦੀ। ਭਾਈ ਗੁਰਦਾਸ ਜੀ ਨੇ ਕੁਝ ਕੁ ਉਦਾਹਰਨਾਂ ਦੇ ਕੇ ਬਹੁਤ ਪਿਆਰੀ ਵੀਚਾਰ ਸਮਝਾਈ ਹੈ। ਜੇਕਰ ਕਿਸੇ ਬੰਦੇ ਕੋਲ ਬੇਅੰਤ ਦੌਲਤ ਹੋਵੇ, ਮੁਲਕ ਜਿੱਤੇ ਹੋਣ, ਚਾਰੇ ਤਰ੍ਹਾਂ ਦੀ ਪੈਦਲ, ਘੋੜ ਸਵਾਰ, ਪਾਣੀ (ਜਲ) ਅਤੇ ਅਕਾਸ਼ੀ ਫੌਜ ਹੋਵੇ ਭਾਵ ਦੁਨੀਆਂ ਦਾ ਪਾਤਿਸ਼ਾਹ ਹੋਵੇ। ਅਧਿਆਤਮਿਕ ਤਾਕਤਾਂ ਰਿੱਧੀਆਂ ਸਿੱਧੀਆਂ ਕਰਾਮਾਤਾਂ ਆਦਿਕ ਹੋਣ, ਦੁਨੀਆਂ ਦੇ ਪ੍ਰੇਮ ਦਾ ਪਾਤਰ ਹੋਵੇ। ਲੰਮੀ ਉਮਰ, ਚੋਖਾ ਗਿਆਨ ਇਹ ਵੀ ਪ੍ਰਾਪਤ ਹੋਵਣ। ਇਤਨੀ ਬੇਪ੍ਰਵਾਹੀ ਹੋਵੇ ਕਿ ਕਿਸੇ ਕਿਸਮ ਦਾ ਕੋਈ ਡਰ ਭੈ ਨਾ ਹੋਵੇ। ਇਨਾ ਸਭ ਕੁਝ ਪ੍ਰਾਪਤ ਕਰਕੇ ਉਹ ਰੱਬੀ ਦਰਗਾਹ ਦੀ ਢੋਈ ਪ੍ਰਾਪਤ ਨਹੀਂ ਕਰ ਸਕਦਾ। ਦੂਜੇ ਪਾਸੇ ਕੋਈ ਘਾਹੀ ਘਾਹ ਖੁਰਚ ਕੇ ਗੁਜ਼ਾਰਾ ਕਰਨ ਵਾਲਾ ਹੋਵੇ ਪਰ ਉਸਦੇ ਦਿਲ ਅੰਦਰ ਗੁਰੂ ਪ੍ਰੇਮ ਦੀ ਦੌਲਤ ਹੋਵੇ ਉਹ ਪੁਰਖ ਪਹਿਲੇ ਅਮੀਰ ਨਾਲੋਂ ਜ਼ਿਆਦਾ ਸਤਿਕਾਰਤ ਮੰਨਿਆ ਜਾਵੇਗਾ ਕਿਉਂਕਿ ਉਸ ਕੋਲ ਪ੍ਰੇਮ ਦਾ ਖ਼ਜ਼ਾਨਾ ਹੈ।

**ਮਾਲੁ ਮੁਲਕੁ ਚਤੁਰੰਗ ਦਲ ਦੁਨੀਆ ਪਤਿਸਾਹੀ॥**
**ਰਿਧਿ ਸਿਧਿ ਨਿਧਿ ਬਹੁ ਕਰਾਮਾਤਿ ਸਭ ਖਲਕ ਉਮਾਹੀ॥**

ਚਿਰੁ ਜੀਵਣੁ ਬਹੁ ਹੰਢਣਾ ਗੁਣ ਗਿਆਨ ਉਗਾਹੀ॥
ਹੋਰਸੁ ਕਿਸੈ ਨ ਜਾਣਈ ਚਿਤਿ ਬੇਪਰਵਾਹੀ॥
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ॥
ਪੀਰ ਮੁਰੀਦਾਂ ਪਿਰਹੜੀ ਪਰਵਾਣੁ ਸੁ ਘਾਹੀ ॥੧੯॥

(ਵਾਰ ੨੭, ਪਉੜੀ ੧੯)

ਸੋ ਸਪੱਸ਼ਟ ਹੈ ਕਿ ਪਹਿਲਾਂ ਗੁਰੂ ਦੀ ਢੋਈ ਪ੍ਰਾਪਤ ਕਰੀਏ, ਅੰਮ੍ਰਿਤ ਛਕ ਕੇ ਗੁਰੂ ਪਿਆਰ ਦੇ ਪਾਤਰ ਬਣੀਏ ਫਿਰ ਗੁਰੂ ਹੀ ਰੱਬੀ ਮਿਲਾਪ ਰੂਪ ਸੱਚੀ ਢੋਈ ਦਿਵਾ ਦਿੰਦੇ ਹਨ। ਦਿਲ ਅਤੇ ਦੌਲਤ ਦੋ ਚੀਜ਼ਾਂ ਹਨ। ਜਿਨ੍ਹਾਂ ਨੇ ਦਿਲ ਵਿਚ ਪਿਆਰੇ ਦਾ ਪਿਆਰ ਵਸਾ ਲਿਆ ਉਹ ਰੱਬ ਰੂਪ ਹੋ ਜਾਂਦਾ ਹੈ ਪਰ ਦੌਲਤ ਵਾਲਾ ਦੋ ਲੱਤਾਂ ਹੀ ਖਾਂਦਾ ਰਹਿੰਦਾ ਹੈ। ਕਦੇ ਦੌਲਤ ਨੇ ਇਕ ਲੱਤ ਮਾਰੀ ਹੰਕਾਰੀ ਬਣਾ ਦਿੱਤਾ, ਕਦੇ ਦੌਲਤ ਨੇ ਦੂਜੀ ਲੱਤ ਮਾਰੀ ਕੰਗਾਲ ਕਰ ਦਿੱਤਾ।

# ਤਸਬੀ

ਪੁਰਾਤਨ ਸਮੇਂ ਅੰਦਰ ਮਨੁੱਖ ਦੀ ਇਕ ਆਦਤ ਸੀ ਕਿ ਇਹ ਨਿੱਤ ਦੇ ਕੰਮਾਂ ਵਿਚੋਂ ਜਿਹੜਾ ਕੰਮ ਬਹੁਤ ਜ਼ਰੂਰੀ ਹੁੰਦਾ ਸੀ ਤਾਂ ਉਹ ਯਾਦ ਰਹਿ ਜਾਏ ਉਸ ਲਈ ਆਪਣੇ ਕਿਸੇ ਕੱਪੜੇ ਦੇ ਲੜ ਨੂੰ ਗੰਢ ਬੰਨ੍ਹ ਲੈਂਦਾ ਸੀ। ਇਹ ਬੰਨ੍ਹੀ ਹੋਈ ਗੰਢ ਉਸਨੂੰ ਵਾਰ ਵਾਰ ਜ਼ਰੂਰੀ ਕੰਮ ਦਾ ਚੇਤਾ ਕਰਾਉਂਦੀ ਰਹਿੰਦੀ ਸੀ। ਆਮ ਜ਼ਿੰਦਗੀ ਅੰਦਰ ਉਸ ਗੰਢ ਦਾ ਕੋਈ ਮਤਲਬ ਨਹੀਂ ਸੀ। ਸਿਰਫ ਜ਼ਰੂਰੀ ਕੰਮ ਦੇ ਚੇਤਾ ਕਰਨ ਲਈ ਸੀ। ਜਦੋਂ ਆਪਾਂ ਧਾਰਮਿਕ ਦੁਨੀਆਂ ਵੱਲ ਦੇਖਦੇ ਹਾਂ ਤਾਂ ਦੋ ਤਰ੍ਹਾਂ ਦੇ ਕਾਰਜ ਨਜ਼ਰ ਆਉਂਦੇ ਹਨ। ਇਕ ਗੁਜ਼ਰਾਨ ਲਈ ਦੂਜੇ ਭਗਵਾਨ ਲਈ। ਗੁਜ਼ਰਾਨ ਦਾ ਬਹੁਤ ਫਿਕਰ ਹੋਣ ਕਰਕੇ ਇਨ੍ਹਾਂ ਕੰਮਾਂ ਵਲ ਧਿਆਨ ਵੀ ਜ਼ਿਆਦਾ ਹੀ ਹੈ। ਭਗਵਾਨ ਦੇ ਕੰਮ ਜਾਂ ਜ਼ਿੰਦਗੀ ਦੇ ਮਨੋਰਥ ਦਾ ਕੰਮ ਇਸ ਨੂੰ ਭੁੱਲ ਹੀ ਜਾਂਦਾ ਹੈ। ਪਾਵਨ ਬਾਣੀ ਦੇ ਬਚਨ ਹਨ ਕਿ ਇਸ ਨੂੰ ਕਦੇ ਸੰਸਾਰ ਦੇ ਕੰਮ ਯਾਦ ਨਹੀਂ ਕਰਵਾਉਣੇ ਪੈਂਦੇ ਜਿੰਨੇ ਕਿ ਨਿਰੰਕਾਰ ਦੇ ਕੰਮ ਚੇਤੇ ਕਰਵਾਉਣੇ ਪੈਂਦੇ ਹਨ।

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥** (੧੨)

ਉਪਰੋਕਤ ਉਦਾਹਰਣ ਨੂੰ ਇਕ ਵਾਰੀ ਫਿਰ ਫੋਲੀਏ। ਕਿਸੇ ਕਪੜੇ ਨੂੰ ਦਿੱਤੀ ਗੰਢ ਜਿਥੇ ਜ਼ਰੂਰੀ ਕੰਮ ਦਾ ਚੇਤਾ ਕਰਵਾਉਂਦੀ ਸੀ ਉੱਥੇ ਦੁਨੀਆਂ ਦੀਆਂ ਨਜ਼ਰਾਂ ਵਿਚ ਬੰਦੇ ਦਾ ਮਿਆਰ ਵੀ ਉੱਚਾ ਕਰ ਦਿੰਦੀ ਸੀ ਕਿ ਇਹ ਕੋਈ ਜ਼ਿੰਮੇਵਾਰ ਬੰਦਾ ਹੈ। ਜੇ ਤਾਂ ਉਸ ਗੰਢ ਨੂੰ ਸਮਝ ਕੇ ਜ਼ਰੂਰੀ ਕੰਮ ਕਰ ਲਿਆ ਫਿਰ ਤਾਂ ਉਹ ਦਿੱਤੀ ਕੱਪੜੇ ਦੀ ਗੰਢ ਸੁਭਾਗੀ ਹੈ ਪਰ ਜੇਕਰ ਗੰਢ ਦੇ ਕੇ ਦੁਨੀਆਂ ਦੀਆਂ ਨਜ਼ਰਾਂ ਵਿਚ ਤਾਂ ਜ਼ਿੰਮੇਵਾਰ ਬਣ ਗਿਆ ਉਹ ਜ਼ਿੰਮੇਵਾਰੀ ਨਿਭਾਈ ਨਹੀਂ ਤਾਂ ਸਗੋਂ ਜ਼ਿਆਦਾ ਦੋਸ਼ੀ ਹੈ ਕਿਉਂ ਪਾਖੰਡ ਕਰ ਰਿਹਾ ਹੈ। ਧਾਰਮਿਕ ਦੁਨੀਆਂ ਅੰਦਰ ਵੀ ਜ਼ਰੂਰੀ ਕੰਮ ਦਾ ਚੇਤਾ ਕਰਵਾਉਣ ਲਈ ਕੁਝ ਦਾਨੇ ਲੋਕਾਂ ਨੇ ਮਾਲਾਂ, ਜਪਮਾਲੀ, ਜਾਂ ਤਸਬੀ ਨੂੰ ਵਸੀਲਾ ਬਣਾ ਲਿਆ। ਜੇ ਤਾਂ ਤਸਬੀ ਨਾਲ ਜ਼ਰੂਰੀ ਕੰਮ ਕਿ ਮੈਂ ਚੰਗਾ ਇਨਸਾਨ ਬਣਨਾ ਹੈ, ਦਾ ਚੇਤਾ ਹੈ ਫਿਰ ਤਾਂ ਮੁਬਾਰਿਕ ਹੈ ਪਰ ਜੇਕਰ ਲੋਕਾਂ ਦੀਆਂ ਨਜ਼ਰਾਂ ਵਿਚ ਹੀ ਸੱਚਾ ਹੋਣਾ ਹੈ ਤਾਂ ਇਹ ਪਾਖੰਡ ਹੀ ਹੈ। ਭਗਤ ਕਬੀਰ ਜੀ ਸੁਚੇਤ ਕਰਦੇ ਹਨ ਕਿ :-

**ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥**

ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥ (੧੩੬੮)

ਕਰੀਬ ਹਰੇਕ ਧਾਰਮਿਕ ਖੇਤਰ ਅੰਦਰ ਤਸਬੀ ਦਾ ਜ਼ਿਕਰ ਮਿਲ ਜਾਂਦਾ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਤਸਬੀ ਸ਼ਬਦ ਅਧੀਨ, (ਦੇਖੋ ਮਹਾਨ ਕੋਸ਼) ਕੁਝ ਮਾਲਾ ਬਾਰੇ ਹਵਾਲੇ ਦਿੱਤੇ ਹਨ। ਜਿਵੇਂ ਹਿੰਦੂ ਧਰਮ ਅੰਦਰ ਤਿੰਨ ਤਰ੍ਹਾਂ ਦੀਆਂ ਮਾਲਾਂ ਦਾ ਜ਼ਿਕਰ ਆਉਂਦਾ ਹੈ। (1) ਕਰਮਾਲਾ: ਉਂਗਲੀਆਂ ਉੱਪਰ ਗਿਣਤੀ ਕਰਨੀ (2) ਮਣਕਿਆਂ ਦੀ ਮਾਲਾ: ਇਹ ਰੁਦ੍ਰਾਖ, ਕਮਲਾ ਦੇ ਬੀੜ, ਹਾਥੀ ਦੰਦ, ਸੰਖ ਦੇ ਟੁਕੜੇ, ਚੰਦਨ, ਤੁਲਸੀ, ਮੋਤੀ, ਬਿਲੌਰ, ਮੂੰਗਾ ਸੋਨੇ ਆਦਿ ਦੀ ਹੋ ਸਕਦੀ ਹੈ। (3) ਵਰਣਮਾਲਾ: ਅੱਖਰਾਂ ਨੂੰ ਹੀ ਨਿਸ਼ਚਿਤ ਕਰਕੇ ਬਣਾਈ ਮਾਲਾ। ਹਿੰਦੂ ਧਰਮ ਅੰਦਰ ਹੀ 108 ਮਣਕਿਆਂ ਦੀ ਮਾਲਾ ਦੀ ਮਹਾਨਤਾ ਦੱਸੀ ਜਾਂਦੀ ਹੈ। ਇਸ ਦਾ ਪਿਛੋਕੜ ਹੈ ਕਿ ਇਕ ਇਕ ਰਾਸ਼ੀ ਦੇ 27 ਅੱਖਰ ਹਨ। ਫਿਰ ਇਕ ਇਕ ਨਛੱਤਰ ਦੇ ਚਾਰ ਚਾਰ ਚਰਣ ਹਨ। ਨਛੱਤਰਾਂ ਦੀ ਗਿਣਤੀ 27 ਹੈ। 27 x 4 = 108 ਬਣ ਜਾਂਦੀ ਹੈ। ਇਥੇ ਇਕ ਗੱਲ ਖਾਸ ਖਿਆਲ ਕਰਨ ਵਾਲੀ ਹੈ ਕਿ ਹਿੰਦੂ ਧਰਮ ਦੀ ਪਹੁੰਚ ਕੁਦਰਤ ਦੁਆਲੇ ਹੀ ਪ੍ਰਕਰਮਾ ਕਰਦੀ ਹੈ। ਕਾਦਰ ਤੱਕ ਪਹੁੰਚ ਨਹੀਂ। ਇਨਾਂ ਨੇ ਤਾਂ ਭਗਵਾਨ ਭਾਵ ਰੱਬ ਮੱਛੀਆਂ ਕਛੂਆਂ ਨੂੰ ਬਣਾ ਦਿੱਤਾ ਸੀ। ਗੁਰਮਤਿ ਤੋਂ ਕੋਹਾਂ ਦੂਰ ਰਹਿ ਕੇ ਹਿੰਦੂ ਧਰਮ ਦੇ ਪ੍ਰਭਾਵ ਅੰਦਰ ਰਹਿਣ ਵਾਲੇ ਸਿੱਖੀ ਵਿਚ ਅਜਿਹੇ ਅਖੌਤੀ ਸੰਤਾਂ ਸਾਧਾਂ ਨੇ ਵੀ ਆਪਣੇ ਨਾਮ ਨਾਲ ਇਕ ਸੌ ਅੱਠ ਲਗਾਇਆ ਹੁੰਦਾ ਹੈ। ਇਹ ਅਸਲ ਵਿਚ ਗੁਰਮਤਿ ਦਾ ਕਤਲ ਹੀ ਹੋ ਰਿਹਾ ਹੈ। ਈਸਾਈ ਧਰਮ ਅੰਦਰ ਮਾਲਾ ਨੂੰ ਰੌਜ਼ਰੀ (Rosary) ਕਿਹਾ ਜਾਂਦਾ ਹੈ। ਇਹ 150 ਮਣਕਿਆਂ ਦੀ ਹੁੰਦੀ ਹੈ। ਹਰੇਕ ਦਸ ਛੋਟੇ ਮਣਕਿਆਂ ਮਗਰੋਂ ਇਕ ਵਡਾ ਮਣਕਾ ਹੁੰਦਾ ਹੈ। ਇਸ ਨਾਲ 135 ਛੋਟੇ ਅਤੇ 15 ਵੱਡੇ ਮਣਕੇ ਬਣ ਜਾਂਦੇ ਹਨ। ਜਾਪ ਕਰਨ ਦੀ ਵਿਧੀ ਵੀ ਅਨੋਖੀ ਕਿਸਮ ਦੀ ਹੈ। ਛੋਟੇ ਮਣਕਿਆਂ 'ਤੇ ਧੰਨ ਮੈਰੀ (AVE MARIA) ਦਾ ਜਾਪ ਕੀਤਾ ਜਾਂਦਾ ਹੈ ਜਦਕਿ ਵੱਡੇ ਮਣਕਿਆਂ 'ਤੇ ਸਾਡਾ ਪਿਤਾ (FATER NOSTER) ਦਾ ਜਾਪ ਕਰਦੇ ਹਨ। ਕਈ ਇਸਾਈ 55 ਮਣਕਿਆਂ ਦੀ ਮਾਲਾ ਵੀ ਵਰਤਦੇ ਹਨ। ਜਾਪ ਵਿਧੀ ਉਹੋ ਹੀ ਹੈ। ਜੈਨੀਆਂ ਦੀ ਮਾਲਾ ਇਕ ਸੌ ਗਿਆਰਾਂ ਮਣਕਿਆਂ ਦੀ ਹੁੰਦੀ ਹੈ। ਮੁਸਲਮਾਨ ਧਰਮ ਅੰਦਰ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਆਪ ਤਾਂ ਮਾਲਾ ਨਹੀਂ ਵਰਤੀ ਪਰ ਮੁਸਲਮਾਨਾਂ ਵਿਚ ਇਸ ਤਸਬੀ ਦਾ ਪ੍ਰਚਾਰ ਬੋਧਮਤ ਦੇ ਫਕੀਰਾਂ ਤੋਂ ਹੋਇਆ ਹੈ। ਵਹਾਬੀ ਮੁਸਲਮਾਨ ਹਾਲੇ ਤੱਕ ਵੀ ਮਾਲਾ ਨਹੀਂ ਰੱਖਦੇ। ਉਹ ਉਂਗਲਾਂ 'ਤੇ ਹੀ ਖੁਦਾ ਦੇ ਨਾਮ ਗਿਣ ਲੈਂਦੇ ਹਨ। ਮੁਸਲਮਾਨਾਂ ਅੰਦਰ ਅੱਲਾ ਨੂੰ ਛੱਡ ਕੇ ਰੱਬ ਦੇ ਇਕ ਸੌ ਨਾਮ ਮੰਨੇ ਜਾਂਦੇ ਹਨ।

ਬਾਕੀ ਧਰਮਾਂ ਦੀ ਉਮਰ ਮੁਤਾਬਿਕ ਸਿੱਖ ਧਰਮ ਬਿਲਕੁਲ ਨਵਾਂ ਤੇ ਛੋਟੀ

ਉਮਰ ਦਾ ਹੈ। ਸਿੱਖ ਧਰਮ ਦੇ ਹਰ ਕਾਰਜ ਵਿਚ ਬਾਕੀ ਧਰਮਾਂ ਨਾਲੋਂ ਨਿਵੇਕਲਾ ਪੱਖ ਹੈ। ਤਸਬੀ ਜਾਂ ਜਪਮਾਲਾ ਬਾਰੇ ਵੀ ਨਿਵੇਕਲੀ ਹੀ ਵੀਚਾਰ ਹੈ। ਇਸ ਵੀਚਾਰਧਾਰਾ ਦੇ ਦਰਸ਼ਨ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਇਤਿਹਾਸ ਵਿਚੋਂ ਕਰਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਸੁਲਤਾਨਪੁਰ ਲੋਧੀ ਅੰਦਰ ਧਿਆਨ ਧਰ ਕੇ ਦੇਖ ਲਿਆ ਸੀ ਕਿ ਭਰਮਾਂ ਵਿਚ ਭਟਕੀ ਲੋਕਾਈ ਨੂੰ ਬ੍ਰਾਹਮਣ ਕਿਵੇਂ ਲੁੱਟ ਲੁੱਟ ਕੇ ਖਾ ਰਿਹਾ ਸੀ। ਉਨ੍ਹਾਂ ਨੇ ਜਗਤ ਜਲੰਦੇ ਨੂੰ ਨਿਰੰਕਾਰ ਦੀ ਯਾਦ ਨਾਲ ਜੋੜਨ ਲਈ ਚਾਰ ਪ੍ਰਚਾਰਕ ਦੌਰੇ ਕੀਤੇ। ਪਹਿਲਾਂ ਪ੍ਰਚਾਰਕ ਦੌਰੇ (ਉਦਾਸੀ) ਦੌਰਾਨ ਹਜ਼ੂਰ ਜੀ ਬਨਾਰਸ ਦੀ ਧਰਤੀ 'ਤੇ ਗਏ। ਬਨਾਰਸ ਬਾਰੇ ਕਈ ਤਰ੍ਹਾਂ ਦੇ ਭਰਮ ਪਾਏ ਹੋਏ ਸਨ। ਹਾਲਾਂਕਿ ਬਨਾਰਸ ਵਿੱਦਿਆ ਦਾ ਬਹੁਤ ਵੱਡਾ ਕੇਂਦਰ ਮੰਨਿਆ ਜਾਂਦਾ ਸੀ। ਇਸੇ ਬਨਾਰਸ ਦਾ ਦੂਜਾ ਨਾਮ ਕਾਸ਼ੀ ਹੈ। ਇਥੇ ਇਹ ਪ੍ਰਸਿੱਧ ਕੀਤਾ ਹੋਇਆ ਸੀ ਕਿ ਇਥੇ ਪ੍ਰਾਣ ਤਿਆਗਣ ਵਾਲਾ ਸਿੱਧਾ ਮੁਕਤ ਹੋ ਜਾਂਦਾ ਹੈ। ਕਾਸ਼ੀ ਅੰਦਰ ਹੀ ਇਕ ਆਰਾ (ਕਰਵਤ) ਲਾਇਆ ਹੋਇਆ ਸੀ ਜਿਸ ਬਾਰੇ ਪ੍ਰਸਿੱਧ ਕੀਤਾ ਸੀ ਕਿ ਸਭ ਕੁਝ ਪੰਡਿਤਾਂ ਨੂੰ ਦਾਨ ਕਰਕੇ ਆਪਣੇ ਆਪ ਨੂੰ ਆਰੇ ਨਾਲ ਚਿਰਵਾ ਲੈਣ ਵਾਲਾ ਸਿੱਧਾ ਸ਼ਿਵਪੁਰੀ ਪਹੁੰਚ ਜਾਂਦਾ ਹੈ। ਅਜਿਹਾ ਮਨੁੱਖਤਾ ਦਾ ਘਾਣ ਹੁੰਦਾ ਹੋਵੇ ਤੇ ਜਗਤ ਗੁਰੂ ਬਾਬਾ ਜੀ ਉੱਥੇ ਨਾ ਜਾਣ ਇਹ ਹੋ ਨਹੀਂ ਸਕਦਾ ਸੀ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਜਾ ਕੇ ਉਨ੍ਹਾਂ ਦੇ ਭਰਮਾਂ ਦਾ ਸਾਰਾ ਭਾਂਡਾ ਭੰਨ ਦਿੱਤਾ ਅਤੇ ਸੱਚੀ ਸੁੱਚੀ ਵੀਚਾਰਧਾਰਾ ਸਮਝਾਈ। ਬ੍ਰਾਹਮਣ ਬਹੁਤ ਦੁਖੀ ਹੋਏ। ਉਨ੍ਹਾਂ ਨੇ ਇਕ ਹੋਛਾ ਜਿਹਾ ਵਾਰ ਹੋਰ ਕੀਤਾ। ਚਤੁਰਦਾਸ ਨਾਮ ਦੇ ਬ੍ਰਾਹਮਣ ਨੂੰ ਆਪਣਾ ਮੁਖੀ ਬਣਾ ਕੇ ਸਤਿਗੁਰੂ ਜੀ ਨਾਲ ਚਰਚਾ ਕਰਨ ਆ ਗਏ। ਚਰਚਾ ਦੀ ਸ਼ੁਰੂਆਤ ਕੀਤੀ ਕਿ ਤੁਸੀਂ ਤਾਂ ਧਰਮ ਬਾਰੇ ਕੁਝ ਵੀ ਨਹੀਂ ਜਾਣਦੇ ਕਿਉਂਕਿ ਤੁਹਾਡੇ ਕੋਲ ਤਾਂ ਪੂਜਾ ਕਰਨ ਵਾਲਾ ਕੋਈ ਸਮਾਨ ਹੀ ਨਹੀਂ। ਤੁਹਾਡੇ ਕੋਲ ਸਾਲਗ੍ਰਾਮ, ਮਾਲਾ ਆਦਿਕ ਕੁਝ ਵੀ ਨਹੀਂ। ਇਨ੍ਹਾਂ ਤੋਂ ਬਿਨਾਂ ਧਰਮ ਦੀ ਪੂਜਾ ਕਿਵੇਂ ਹੋ ਸਕਦੀ ਹੈ? ਸਰਬ ਕਲਾ ਸਮਰੱਥ ਸਤਿਗੁਰੂ ਜੀ ਨੇ ਸਾਰਿਆਂ ਨੂੰ ਕੋਲ ਬਿਠਾ ਕੇ ਭਾਈ ਮਰਦਾਨਾ ਜੀ ਨੂੰ ਰਬਾਬ ਵਜਾਉਣ ਲਈ ਕਿਹਾ। ਆਪ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਪਵਿੱਤਰ ਸ਼ਬਦ ਗਾਇਆ।

**ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥**
**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥**
**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥**
**ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥**

ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥
ਕਾਮੁ ਕ੍ਰੋਧਿ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥੪॥
(੧੧੭੦-੭੧)

ਸ਼ਬਦ ਕੀਰਤਨ ਦੀ ਸਮਾਪਤੀ ਨਾਲ ਹੀ ਵਿਆਖਿਆ ਕਰਦਿਆਂ ਬਹੁਤ ਨਿਮਰ ਵੀਚਾਰ ਸਮਝਾਈ ਕਿ ਜਿਨ੍ਹਾਂ ਨਿਸ਼ਾਨੀਆਂ ਦੇ ਨਾਲ ਤੁਸੀਂ ਧਰਮੀ ਹੋਣ ਦਾ ਮਾਣ ਕਰਦੇ ਹੋ, ਇਹ ਧਰਮ ਤਾਂ ਕਲਰੀ ਮਿੱਟੀ ਦੀ ਬਣਾਈ ਦੀਵਾਰ ਵਾਂਗ ਹੈ ਜਿਹੜੀ ਥੋੜ੍ਹੇ ਸਮੇਂ ਲਈ ਤਾਂ ਬਣ ਜਾਂਦੀ ਹੈ ਪਰ ਥੋੜ੍ਹੀ ਜਿਹੀ ਧੁੱਪ ਲੱਗਣ ਨਾਲ ਹੀ ਡਿੱਗ ਜਾਂਦੀ ਹੈ। ਹੇ ਬ੍ਰਾਹਮਣ ਜੀ! ਪ੍ਰਮੇਸ਼ਰ ਦੀ ਇਬਾਦਤ ਕਰਨ ਵਾਲੇ ਨੂੰ ਸਾਲਗ੍ਰਾਮ ਭਾਵ ਪੱਥਰ ਪੂਜਣ ਦੀ ਲੋੜ ਨਹੀਂ। ਚੰਗਾ ਆਚਰਣ ਹੀ ਤੁਲਸੀ ਦੀ ਮਾਲਾ ਹੈ। ਇਹ ਧਰਮ ਤੇਰੀ ਕੱਚੀ ਦੀਵਾਰ ਵਾਂਗ ਢਹਿ ਢੇਰੀ ਹੋਣ ਦੀ ਬਜਾਇ ਸਗੋਂ ਵਿਕਾਰਾਂ ਦੀਆਂ ਲਹਿਰਾਂ ਤੋਂ ਪਾਰ ਕਰਨ ਵਾਲਾ ਬੀੜਾ ਭਾਵ ਸਹਾਰਾ ਬਣ ਜਾਂਦਾ ਹੈ।

ਹੈਰਾਨੀ ਦੀ ਗੱਲ ਹੈ ਕਿ ਮਾਲਾ ਫੇਰਨ ਲਈ ਹੱਥਾਂ ਦੀ ਦਾਤ ਨਹੀਂ ਬਖ਼ਸ਼ੀ ਸਗੋਂ ਪ੍ਰਮੇਸ਼ਰ ਜੀ ਨੇ ਇਹ ਹੱਥ ਕਿਰਤਕਾਰ ਕਰਨ ਲਈ ਦਿੱਤੇ ਹਨ। ਇਸ ਲਈ ਜਿਵੇਂ ਇਕ ਕਿਰਸਾਣ ਸਖ਼ਤ ਮਿਹਨਤ ਕਰਦਾ ਹੈ ਇਸ ਤਰ੍ਹਾਂ ਸੱਚੀ ਸੁੱਚੀ ਕਿਰਤ ਹੀ ਕੀਰਤੀ ਬਣ ਜਾਂਦੀ ਹੈ। ਗਿਆਨ ਇੰਦ੍ਰਿਆਂ ਦੇ ਕਿਆਰੇ ਨਾਮ ਰਸ ਨਾਲ ਭਰ ਜਾਂਦੇ ਹਨ। ਅਜਿਹੀ ਕਿਰਤ ਪ੍ਰਮੇਸ਼ਰ ਦਾ ਪਿਆਰ ਬਣਾ ਦਿੰਦੀ ਹੈ। ਕਿਰਸਾਣ ਰੰਬਾ (ਖੁਰਪਾ) ਗੋਡੀ ਕਰਨ ਲਈ ਵਰਤਦਾ ਹੈ ਇਹ ਖੇਤੀ ਨੂੰ ਉਜਾੜਦਾ ਨਹੀਂ ਸਗੋਂ ਪ੍ਰਫੁਲਤ ਕਰਦਾ ਹੈ। ਇਸ ਤਰ੍ਹਾਂ ਹੀ ਕਾਮ ਕ੍ਰੋਧ ਨੂੰ ਬਸੋਲੇ (ਰੰਬੇ) ਬਣਾ ਕੇ ਜੀਵਨ ਖੇਤੀ ਪ੍ਰਫੁੱਲਤ ਕਰਨੀ ਹੈ। ਦੁਨਿਆਵੀ ਮਾਲਾ ਤਾਂ ਬਹੁਤੀ ਵਾਰੀ ਭਗਤ ਬਣਾਉਣ ਦੀ ਥਾਂ ਸਗੋਂ ਪਾਖੰਡੀ ਬਗੁਲਾ ਬਣਾ ਦਿੰਦੀ ਹੈ ਪਰ ਇਹ ਜਿਹੜੀ ਵੀਚਾਰ ਦਸੀ ਹੈ ਇਸ ਨਾਲ ਮਾਲਕ ਦੀ ਕ੍ਰਿਪਾ ਦਾ ਪਾਤਰ ਬਣ ਕੇ ਸਗੋਂ ਬਗੁਲੇ ਤੋਂ ਹੰਸ ਬਣ ਜਾਂਦਾ ਹੈ। ਅਖੀਰ ਵਿਚ ਸਾਹਿਬ ਜੀ ਨੇ ਫੁਰਮਾਇਆ ਕਿ ਮੇਰੇ ਉੱਤੇ ਵੀ ਦਇਆ ਕਰਕੇ ਨਾਮ ਦੀ ਦਾਤ ਬਖਸ਼ੋ। ਮੈਨੂੰ ਤਸਬੀ ਨਹੀਂ ਸਗੋਂ ਰੱਬੀ ਮਿਹਰ ਚਾਹੀਦੀ ਹੈ। ਚਤੁਰਦਾਸ ਨੇ ਚਤੁਰਾਈ ਛੱਡ ਕੇ ਸੱਚੀ ਸੁੱਚੀ ਗੁਰਮਤਿ ਧਾਰਨ ਕਰ ਲਈ ਸੀ। ਇਕ ਗੱਲ ਬਹੁਤ ਦੁਖਿਤ ਹਿਰਦੇ ਨਾਲ ਇਹ ਕਲਮ ਲਿਖ ਰਹੀ ਹੈ ਕਿ ਜਿਸ ਗੁਰੂ ਨਾਨਕ ਸਾਹਿਬ ਜੀ ਨੇ 35000 ਕਿਲੋਮੀਟਰ ਦੇ ਨੇੜੇ ਸਫਰ ਪੈਦਲ ਕੀਤਾ ਹੋਵੇ, ਫਿਰ ਅਠਾਰਾਂ ਸਾਲ ਸਖ਼ਤ ਮਿਹਨਤ ਵਾਲੀ ਖੇਤੀ ਕੀਤੀ ਹੋਵੇ ਉਹ ਫੋਟੋਆਂ ਅਸੀਂ ਕਦੇ ਨਹੀਂ

ਦਿਖਾਉਂਦੇ। ਅਸੀਂ ਸਰੋਂ ਮਲੂਕ ਜਿਹੇ ਹੱਥਾਂ ਪੈਰਾਂ ਵਾਲੇ ਅਤੇ ਕਈ ਕਈ ਮਾਲਾ ਲਟਕਾਈਆਂ ਹੋਈਆਂ ਵਾਲੀਆਂ ਫੋਟੋਆਂ ਪ੍ਰਗਟ ਕਰਦੇ ਹਾਂ। ਇਹ ਗੁਰਮਤਿ ਨਾਲ ਸ਼ਰੇਆਮ ਧੋਖਾ ਤੇ ਗਦਾਰੀ ਹੈ।

ਕਰਾਂਤੀਕਾਰੀ ਭਗਤ ਕਬੀਰ ਸਾਹਿਬ ਜੀ ਦੇ ਬੋਲ ਅਜਿਹੇ ਲੋਕਾਂ ਦੇ ਦਿਲਾਂ ਦੇ ਦਰਵਾਜ਼ੇ ਖੋਹਲਣ ਲਈ ਦਸਤਕ ਦਿੰਦੇ ਹਨ :

**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥** (੪੭੬)

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਸੱਚੇ ਸੁੱਚੇ ਮੁਸਲਮਾਨ ਦੀ ਵੀਚਾਰ ਦਸਦਿਆਂ ਬਚਨ ਕੀਤੇ ਹਨ ਕਿ ਅਸਲੀ ਤਸਬੀ ਤਾਂ ਰੱਬ ਦੀ ਰਜ਼ਾ ਨੂੰ ਖਿੜੇ ਮੱਥੇ ਸਵੀਕਾਰ ਕਰਨਾ ਹੈ।

**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥** (੧੪੦-੪੧)

ਗੁਰੂ ਰਾਮਦਾਸ ਜੀ ਦੀ ਪਾਵਨ ਵੀਚਾਰ ਹੈ ਕਿ ਚੰਗੀ ਕਰਣੀ ਹੀ ਅਸਲ ਮਾਲਾ ਹੈ।

**ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥**
**ਹਿਰਦੈ ਫੇਰਿ ਚਲੈ ਤੁਧੁ ਨਾਲੀ ॥** (੧੧੩੪)

ਗੁਰੂ ਅਰਜਨ ਸਾਹਿਬ ਜੀ ਨੇ ਜਿਨ੍ਹਾਂ ਨੇ ਕੇਵਲ ਕਿਹਾ ਹੀ ਨਹੀਂ ਕਿ :-

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥** (੧੦੧੮)

ਉਨ੍ਹਾਂ ਨੇ ਤੱਤੀ ਤਵੀ 'ਤੇ ਬੈਠ ਕੇ ਵੀ ਇਹੋ ਹੀ ਕਿਹਾ ਸੀ ਕਿ :-

**ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥**
(੩੯੪)

ਉਨ੍ਹਾਂ ਨੇ ਹੀ ਸੱਚੀ ਜਪਮਾਲੀ ਦਾ ਜ਼ਿਕਰ ਕੀਤਾ ਹੈ ਕਿ :

**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥**
**ਕਰਉ ਬੇਨਤੀ ਸਤਿਗੁਰ ਅਪੁਨੀ ॥**
**ਕਰਿ ਕਿਰਪਾ ਰਾਖਹੁ ਸਰਣਾਈ**
**ਮੋ ਕਉ ਦੇਹੁ ਹਰੇ ਹਰਿ ਜਪਨੀ ॥੧॥ ਰਹਾਉ ॥**
**ਹਰਿ ਮਾਲਾ ਉਰ ਅੰਤਰਿ ਧਾਰੈ ॥**

ਜਨਮ ਮਰਣ ਕਾ ਦੂਖੁ ਨਿਵਾਰੈ ॥੨॥
ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥
ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥
ਕਹੁ ਨਾਨਕ ਜੋ ਰਾਚੈ ਨਾਇ ॥
ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥ (ਅੰਗ ੩੮੮)

ਜਿਸ ਗੁਰੂ ਜੀ ਨੇ ਜੀਵਨ ਦੇ ਹਰ ਪੱਖ ਅੰਦਰ ਗਿਆਨ ਦੀ ਹਨੇਰੀ ਚਲਾ ਕੇ ਵਿਤਕਰਿਆਂ ਦੀਆਂ ਛਪਰੀਆਂ ਉਡਾ ਦਿੱਤੀਆਂ ਸਨ, ਉਸੇ ਗੁਰੂ ਜੀ ਦਾ ਓਟ ਆਸਰਾ ਲੈ ਕੇ ਅਜੋਕੇ ਸਵਾਰਥੀ ਲੋਕਾਂ ਨੇ ਮੁੜ ਛਪਰੀਆਂ ਨਹੀਂ ਸਗੋਂ ਭਰਮਾਂ ਦੀ ਕੈਦ ਵਿਚ ਮੁੜ ਸਿੱਖੀ ਨੂੰ ਕੈਦ ਕਰ ਦਿੱਤਾ। ਅਜਿਹੇ ਸਵਾਰਥੀ ਲੋਕ ਸਗੋਂ ਮਾਲਾ ਵੇਚਦੇ ਹਨ ਤੇ ਭਰਮ ਪਾਉਂਦੇ ਹਨ ਕਿ ਇਸ ਮਾਲਾ 'ਤੇ ਇਤਨਾ ਜਾਪ ਕੀਤਾ ਹੋਇਆ ਹੈ। ਹੇ ਗੁਰੂ ਜੀ ਦੇ ਪਿਆਰੇ ਸਿੱਖੋ! ਆਉ ਗੁਰੂ ਜੀ ਦੀ ਦਸੀ ਮਰਯਾਦਾ ਹੀ ਧਾਰਨ ਕਰੀਏ। ਅਜੋਕੇ ਸਮੇਂ ਅੰਦਰ ਗੁਰਬਾਣੀ ਸਮਝ ਕੇ ਜੀਵਨ ਸਫ਼ਲ ਕਰਨ ਦੀ ਜ਼ਰੂਰਤ ਹੈ। ਭਾਈ ਗੁਰਦਾਸ ਜੀ ਨੇ ਅਜਿਹੇ ਰੱਬੀ ਪਿਆਰ ਵਿਚ ਮਸਤ ਲੋਕਾਂ ਦੀ ਵੀਚਾਰ ਦੱਸੀ ਹੈ ਕਿ ਰੱਬੀ ਮਜਲਸ ਦੇ ਅਮਲੀ ਉਸ ਦੇ ਪ੍ਰੇਮ ਦਾ ਪਿਆਲਾ ਪੀ ਕੇ ਉਸ ਪ੍ਰਮੇਸ਼ਰ ਵਿਚ ਲੀਨ ਰਹਿੰਦੇ ਹਨ। ਉਹ ਤਾਂ ਊਠਤ ਬੈਠਤ ਸੋਵਤ ਨਾਮ ਦੀ ਅਵਸਥਾ ਵਿਚ ਰਹਿੰਦੇ ਹਨ ਉਨ੍ਹਾਂ ਨੇ ਤਾਂ ਸਗੋਂ ਜਾਂ ਤਸਬੀ ਦੀ ਗ਼ੁਲਾਮੀ ਹੀ ਤੋੜ ਦਿੱਤੀ ਹੈ। ਸਾਰੀ ਮਾਲਾ ਦਾ ਇੱਕ ਵੱਡਾ ਮਣਕਾ ਮੇਰੂ ਹੁੰਦਾ ਹੈ ਪਰ ਅਜਿਹੇ ਗੁਰਸਿਖਾਂ ਲਈ ਤਾਂ ਪ੍ਰਮੇਸ਼ਰ ਹੀ ਮੇਰੂ ਹੈ। ਮਾਲਾ ਨਾਲ ਤਾਂ ਹਿੰਦੂ ਅਤੇ ਤਸਬੀ ਨਾਲ ਮੁਸਲਮਾਨ ਦੀ ਪਹਿਚਾਣ ਹੁੰਦੀ ਹੈ ਪਰ ਰੱਬੀ ਯਾਦ ਨਾਲ ਸਗੋਂ ਸਾਰਾ ਸੰਸਾਰ ਹੀ ਚਉਪੜ ਦੀ ਬਾਜ਼ੀ ਨਜ਼ਰ ਆਉਂਦਾ ਹੈ ਭਾਵ ਵਿਤਕਰੇ ਨਹੀਂ ਰਹਿੰਦੇ। ਆਮ ਨਸ਼ਾ (ਜਾਂ ਅੱਜ ਕੱਲ੍ਹ ਵੀ ਕਮਲਿਆਂ ਵਰਗੀਆਂ ਹਰਕਤਾਂ ਕਰਦੇ ਹਨ) ਤਾਂ ਸਗੋਂ ਸੋਝੀ ਭੁਲਾ ਦਿੰਦਾ ਹੈ ਪਰ ਇਹ ਰੱਬੀ ਪਿਆਰ ਦਾ ਨਸ਼ਾ ਨਿਜ ਘਰ ਦਾ ਪਤਾ ਦੇ ਦਿੰਦਾ ਹੈ। ਰਜ ਗੁਣ, ਤਮ ਗੁਣ, ਸਤ ਗੁਣ ਆਦਿਕ ਲੰਘਕੇ ਰੱਬੀ ਪਿਆਰ ਦੀ ਚੌਥੀ ਅਵਸਥਾ ਹਾਸਿਲ ਹੋ ਜਾਂਦੀ ਹੈ। ਸਾਰੇ ਅੱਖਰਾਂ ਦੇ ਝਗੜੇ ਖਤਮ ਕਰਕੇ ਉਸ ਪ੍ਰਮੇਸ਼ਰ ਨੂੰ ਹੀ ਗੋਵਿੰਦ, ਰਾਮ, ਰਹੀਮ, ਪੀਰ ਜਾਂ ਖੁਦਾ ਸਮਝਦੇ ਹਨ। ਸੱਚੇ ਸ਼ਬਦ ਦੀ ਵੀਚਾਰ ਨਾਲ ਸੱਚ ਵਿਚ ਸੁਰਤਿ ਜੋੜ ਸੱਚ ਮਿਲਾਪ ਹਾਸਿਲ ਕਰਦੇ ਹਨ। ਇਕ ਅਕਾਲ ਪੁਰਖ ਨੂੰ ਹੀ ਪਾਤਿਸ਼ਾਹ ਜਾਣਕੇ ਸੱਚ ਨਾਲ ਪ੍ਰੇਮ ਕਰਦੇ ਹਨ।

ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ।
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ।
ਮੇਰੁ ਇਮਾਮੁ ਰਲਾਇਕੈ ਰਾਮੁ ਰਹੀਮੁ ਨ ਨਾਉਂ ਗਣਾਇਆ।

ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜ ਸਾਰੀ ਜੋੜਿ ਜੁੜਾਇਆ।
ਸਿਵ ਸਕਤੀ ਨੋ ਲੰਘਿ ਕੈ ਪਿਰਮ ਪਿਆਲੇ ਨਿਜ ਘਰਿ ਆਇਆ।
ਰਾਜਸੁ ਤਾਮਸੁ ਸਾਤਕੋ ਤੀਨੋ ਲੰਘਿ ਚਉਥਾ ਪਦੁ ਪਾਇਆ।
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦ ਲਖਾਇਆ।
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ।
ਸਚਾ ਪਾਤਿਸਾਹੁ ਸਚੁ ਭਾਇਆ ॥੧॥

(ਵਾਰ ੩੯, ਪਉੜੀ ੧੧)

# ਤਸਵੀਰਾਂ

ਮਨੁੱਖ ਦੇ ਦਿਮਾਗੀ ਭਾਂਡੇ ਨੂੰ ਰੱਬ ਸਾਫ ਸੁਥਰਾ ਕਰਕੇ ਭੇਜਦਾ ਹੈ। ਇਹ ਜੋ ਕੁਝ ਵੀ ਇਸ ਭਾਂਡੇ ਵਿਚ ਚੰਗਾ ਮਾੜਾ ਪਾਉਂਦਾ ਹੈ। ਉਹ ਸਾਰੀ ਇਸ ਸੰਸਾਰ ਦੀ ਹੀ ਖੇਡ ਹੈ। ਅੱਖਾਂ ਅਤੇ ਕੰਨ ਮਨੁੱਖ ਦੇ ਕੋਲ ਗਿਆਨ ਪ੍ਰਾਪਤੀ ਦੇ ਦੋ ਹੀ ਸਾਧਨ ਹਨ। ਪੁਰਾਤਨ ਕਾਲ ਵਿਚ ਮਨੁੱਖ ਨੇ ਦੋ ਤਰ੍ਹਾਂ ਦੇ ਹੀ ਸਾਧਨ ਇਸ ਗਿਆਨ ਦੇ ਵਰਤਾਰੇ ਲਈ ਵਰਤੇ ਜਿਨ੍ਹਾਂ ਨੂੰ ਅਜੋਕੀ ਭਾਸ਼ਾ ਅੰਦਰ ਚਿਨ੍ਹ ਆਤਮਿਕ ਜਾਂ ਵਰਣਾਤਮਿਕ ਭਾਸ਼ਾ ਕਿਹਾ ਜਾਂਦਾ ਹੈ। ਅੱਜ ਵੀ ਜਦੋਂ ਕੋਈ ਬੱਚਾ ਕਿਸੇ ਸਕੂਲ ਵਿਚ ਦਾਖਲ ਹੁੰਦਾ ਹੈ ਤਾਂ ਉਸ ਦੇ ਬਸਤੇ ਵਿਚ ਜਿਹੜੀ ਪਹਿਲੀ ਕਿਤਾਬ ਪਾਈ ਜਾਂਦੀ ਹੈ ਉਸ ਵਿਚ ਦੋਵੇਂ ਭਾਸ਼ਾਂ ਹੁੰਦੀਆਂ ਹਨ। ਜੇ ਅੱਖਰ ੳ ਹੋਵੇਗਾ ਤਾਂ ਨਾਲ ਹੀ ਊਠ ਦੀ ਤਸਵੀਰ ਵੀ ਹੁੰਦੀ ਹੈ। ਜਿਉਂ ਜਿਉਂ ਬੱਚਾ ਵੱਡਾ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਸ ਦੀ ਕਿਤਾਬ ਵਿਚੋਂ ਤਸਵੀਰਾਂ ਹਟਦੀਆਂ ਜਾਂਦੀਆਂ ਹਨ ਅਤੇ ਅੱਖਰਾਂ ਦੀ ਪਕੜ ਪੱਕੀ ਹੁੰਦੀ ਜਾਂਦੀ ਹੈ। ਜਿਹੜੇ ਵਿਦਿਆਰਥੀ ਤਸਵੀਰ ਨੂੰ ਛੱਡਕੇ ਅੱਖਰਾਂ ਦੀ ਪਕੜ ਪੱਕੀ ਕਰੀ ਜਾਂਦੇ ਹਨ, ਉਹ ਇਕ ਦਿਨ ਜੀਵਨ ਦੀਆਂ ਬੁਲੰਦੀਆਂ ਨੂੰ ਛੂਹ ਲੈਂਦੇ ਹਨ ਪਰ ਜਿਹੜੇ ਆਪਣੀ ਅਕਲ ਦਾ ਮੁਕਾਮ ਤਸਵੀਰ ਨੂੰ ਹੀ ਬਣਾ ਲੈਂਦੇ ਹਨ ਉਨ੍ਹਾਂ ਦੇ ਕਦਮ ਕਦੀ ਮੰਜ਼ਿਲਾਂ ਨਹੀ ਛੂੰਹਦੇ। ਇਹ ਉਪ੍ਰੋਕਤ ਕਹਾਣੀ ਹੀ ਧਾਰਮਿਕ ਦੁਨੀਆਂ ਵਿਚ ਵਰਤਦੀ ਹੈ। ਪਹਿਲਾਂ ਪਹਿਲ ਧਾਰਮਿਕ ਅਸਥਾਨਾਂ ’ਤੇ ਜੀਵਨ ਨੂੰ ਚੰਗੀ ਸੇਧ ਦੇਣ ਵਾਲੇ ਸ਼ਬਦ ਪੜ੍ਹੇ ਵੀਚਾਰੇ ਜਾਂਦੇ ਸਨ। ਇਨ੍ਹਾਂ ਸ਼ਬਦਾਂ ਦਾ ਬਾਹਰੀ ਪ੍ਰਭਾਵ ਪ੍ਰਗਟ ਕਰਨ ਲਈ ਕੁਝ ਤਸਵੀਰਾਂ ਰੱਖੀਆਂ ਹੋਣਗੀਆਂ। ਸਿਆਣੇ ਲੋਕ ਸ਼ਬਦ ਦੇ ਪੁਜਾਰੀ ਬਣ ਜੀਵਨ ਦੀ ਬਾਜ਼ੀ ਜਿੱਤ ਜਾਂਦੇ ਸਨ ਪਰ ਮੂੜ੍ਹ ਬਿਰਤੀ ਦੇ ਲੋਕ ਨਿਰੇ ਤਸਵੀਰਾਂ ’ਤੇ ਅਟਕੇ ਹੀ ਸਮੁੱਚਾ ਜੀਵਨ ਬਤੀਤ ਕਰ ਜਾਂਦੇ ਸਨ। ਇਹੋ ਤਸਵੀਰਾਂ ਬਦਲ ਕੇ ਬੁੱਤ ਬਣ ਗਏ। ਬ੍ਰਾਹਮਣ ਨੇ ਦੇਖਿਆ ਕਿ ਸ਼ਬਦ ਗਿਆਨ ਦੇ ਕੇ ਲੋਕਾਂ ਨੂੰ ਸਿਆਣੇ ਕਰ ਦਿੰਦਾ ਹੈ ਅਤੇ ਇਹੋ ਹੀ ਸਿਆਣੇ ਲੋਕ ਮੇਰੇ ਕੋਲੋਂ ਰੱਬ ਦੀਆਂ ਗੱਲਾਂ ਪੁਛਦੇ ਹਨ। ਕਿੰਨਾ ਚੰਗਾ ਹੋਵੇ ਇਨ੍ਹਾਂ ਨੂੰ ਧਰਮ ਦੀ ਥਾਂ ਭਰਮ ਨਾਲ ਜੋੜ ਦਿਆਂ ਜਿਸ ਨਾਲ ਇਹ ਭਟਕਦਾ ਤਾਂ ਰਹਿ ਸਕਦਾ ਹੈ ਪਰ ਬਾਹਰ ਨਹੀਂ ਨਿਕਲ ਸਕਦਾ। ਐਸੀ ਤਰਸ ਯੋਗ ਹਾਲਤ ਦਾ ਜ਼ਿਕਰ ਭਗਤ ਕਬੀਰ ਸਾਹਿਬ ਜੀ ਨੇ ਕੀਤਾ ਹੈ।

**ਬੁਤ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰੁ ਨਾਈ ॥**

**ਓਇ ਲੇ ਜਾਰੇ, ਓਇ ਲੇ ਗਾਡੇ, ਤੇਰੀ ਗਤਿ ਦੁਹੂ ਨ ਪਾਈ ॥ (੬੫੪)**

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਅਜਿਹੇ ਲੋਕਾਂ ਦੀ ਕਹਾਣੀ ਦੇਖ ਕੇ ਹੀ ਸਿਖ ਧਰਮ ਅੰਦਰ ਤਸਵੀਰ ਦੀ ਕੋਈ ਥਾਂ ਹੀ ਨਹੀਂ ਰੱਖੀ ਸਗੋਂ ਸਪੱਸ਼ਟ ਹੋਕਾ ਦਿਤਾ ਕਿ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ।" ਸਿਖੀ ਦੇ ਮੂਲ ਮੰਤਰ ਵਿਚ ਹੀ ਸਪਸ਼ਟ ਕਰ ਦਿਤਾ ਕਿ ਉਹ ਪ੍ਰਮੇਸ਼ਰ ਤਾਂ ਅਕਾਲ ਮੂਰਤਿ ਭਾਵ ਅਜਿਹੀ ਹਸਤੀ ਹੈ ਜਿਹੜੀ ਸਮੇਂ ਦੀ ਮੁਥਾਜ ਨਹੀ। ਜਿਸ ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ ਗੁਰੂ ਦਾ ਉਪਦੇਸ਼ ਦਿਤਾ ਹੈ ਧਨਾਸਰੀ ਰਾਗ ਵਿਚ ਉਨ੍ਹਾਂ ਦਾ ਹੀ ਪਾਵਨ ਬਚਨ ਹੈ ਕਿ "ਸਤਿਗੁਰ ਕੀ ਮੂਰਤਿ ਹਿਰਦੈ ਵਸਾਏ।। ਜੋ ਇਛੈ ਸੋਈ ਫਲੁ ਪਾਏ।।" ਸਾਰੀ ਗੁਰਬਾਣੀ ਵਿਚ ਇਕੋ ਹੀ ਅਸੂਲ ਵਰਤਿਆ ਗਿਆ। ਸਾਡੀ ਅਕਲ ਤਾਂ ਠੋਕਰ ਖਾ ਸਕਦੀ ਹੈ ਪਰ ਗੁਰਬਾਣੀ ਦੇ ਪਾਵਨ ਸਿਧਾਂਤ ਵਿਚ ਕਿਧਰੇ ਵੀ ਕੋਈ ਅੰਤਰ ਨਹੀਂ, ਤਾਂ ਫਿਰ ਇਥੇ ਵੀ ਗੁਰੂ ਦੀ ਮੂਰਤ ਦਾ ਅਰਥ ਗੁਰੂ ਸ਼ਬਦ ਹੀ ਹੈ। ਹੋਰ ਵੀ ਅਨੇਕਾਂ ਥਾਵਾਂ 'ਤੇ ਇਹੋ ਹੀ ਅਸੂਲ ਲਾਗੂ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਜੀ ਨੇ ਕੇਵਲ ਗੁਰੂ ਸ਼ਬਦ ਦਾ ਹੀ ਪ੍ਰਚਾਰ ਕੀਤਾ ਹੈ। ਹਾਂ, ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਵਿਚ ਇਕ ਗਾਥਾ ਦਾ ਜ਼ਿਕਰ ਆਉਂਦਾ ਹੈ। ਜਦੋਂ ਸਤਿਗੁਰੂ ਜੀ ਭਾਈ ਬੁਲਾਕਾ ਜੀ ਦੇ ਸੱਦੇ 'ਤੇ ਢਾਕੇ ਵਿਖੇ ਉਨ੍ਹਾਂ ਦੇ ਘਰ ਗਏ ਸਨ। ਭਾਈ ਬੁਲਾਕਾ ਜੀ ਦੀ ਮਾਤਾ ਜੀ ਵੀ ਬਹੁਤ ਹੀ ਗੁਰੂ ਘਰ ਦੀ ਪ੍ਰੇਮਣ ਸੀ। ਸਤਿਗੁਰੂ ਜੀ ਦੇ ਦਰਸ਼ਨ ਦੀਦਾਰੇ ਕਰਕੇ ਨਿਹਾਲ ਹੋਈ। ਮਾਤਾ ਜੀ ਕੋਲੋਂ ਗੁਰੂ ਜੀ ਦਾ ਸਰੀਰਕ ਵਿਛੋੜਾ ਸਹਾਰਨਾ ਔਖਾ ਸੀ। ਮਾਤਾ ਜੀ ਨੇ ਇਕ ਫੋਟੋ ਬਣਵਾ ਲੈਣ ਦੀ ਆਗਿਆ ਮੰਗੀ, ਸਤਿਗੁਰੂ ਜੀ ਨੇ ਗੁਰੂ ਸ਼ਬਦ ਨਾਲ ਹੀ ਜੁੜਨ ਦਾ ਉਪਦੇਸ਼ ਦਿਤਾ ਪਰ ਫਿਰ ਵੀ ਮਾਤਾ ਜੀ ਨੇ ਇਕ ਕਾਰੀਗਰ ਮੰਗਵਾ ਕੇ ਫੋਟੋ ਤਿਆਰ ਕਰਨ ਲਈ ਲਾ ਦਿਤਾ। ਫੋਟੋ ਚਰਨਾਂ ਤੋਂ ਗਲੇ ਤਕ ਬਣ ਗਈ। ਹੁਣ ਜਦੋਂ ਵੀ ਕਾਰੀਗਰ ਚਿਹਰੇ ਵੱਲ ਵੇਖਕੇ ਫੋਟੋ ਅੱਗੇ ਬਣਾਵੇ ਤਾਂ ਸਤਿਗੁਰੂ ਜੀ ਦਾ ਅਥਾਹ ਜਲਾਲ ਹੋਣ ਕਰਕੇ ਉਹ ਪੂਰੀ ਨਾ ਕਰ ਸਕਿਆ। ਸਤਿਬੀਰ ਸਿੰਘ ਜੀ ਮੁਤਾਬਿਕ ਉਹ ਰਹਿੰਦੀ ਫੋਟੋ ਗੁਰਦੇਵ ਜੀ ਨੇ ਆਪ ਬਣਾਈ।

ਫਿਰ ਜੇ ਇਸ ਗੱਲ ਨੂੰ ਗੁਰਮਤਿ ਦੇ ਝਰੋਖੇ ਵਿਚੋਂ ਦੇਖੀਏ ਤਾਂ ਇਸ ਦਾ ਇਕੋ ਹੀ ਅਰਥ ਸੀ ਕਿ ਗੁਰੂ ਘਰ ਵਿਚ ਤਸਵੀਰ, ਫੋਟੋ ਜਾਂ ਮੂਰਤੀ ਪ੍ਰਵਾਨ ਨਹੀਂ। (ਸਤਿਬੀਰ ਸਿੰਘ, ਇਤਿ ਜਿਨਿ ਕਰੀ, 118)

ਆਮ ਲੋਕੀਂ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਸਨ, ਪਰ ਗੁਰੂ ਸਾਹਿਬ ਜੀ ਨੇ ਸਿੱਖ ਨੂੰ ਹੀ ਇਨ੍ਹਾਂ ਤੋਂ ਵੀ ਸੱਚਾ ਸੁੱਚਾ ਦੇਵਤਾ ਬਣਾ ਦਿੱਤਾ ਸੀ। ਇਸ ਤਰ੍ਹਾਂ ਹੀ

ਮੂਰਤੀਆਂ ਦੀ ਪੂਜਾ ਕਰਨ ਦੀ ਥਾਂ ਖੁਦ ਨੂੰ ਹੀ ਰੱਬੀ ਮੂਰਤ ਬਣਨ ਦਾ ਉਪਦੇਸ਼ ਦਿਤਾ ਹੈ। ਗੁਰਬਾਣੀ ਵਿਚੋਂ ਇਸ ਗੱਲ ਦੀ ਬਹੁਤ ਨਿੱਗਰ ਅਗਵਾਈ ਮਿਲਦੀ ਹੈ।

**ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ ॥**
**ਲੋਹਾ ਕੰਚਨੁ ਸਮ ਕਰਿ ਜਾਨਹਿ, ਤੇ ਮੂਰਤਿ ਭਗਵਾਨਾ ॥** (੧੧੨੩)

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥**
**ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥** (੧੪੨੭)

ਇਸ ਪ੍ਰਥਾਇ ਭਾਈ ਨੰਦ ਲਾਲ ਸਿੰਘ ਜੀ ਦਾ ਇਕ ਬਚਨ ਬਹੁਤ ਪਿਆਰਾ ਹੈ। "ਜ਼ੀਸਤਨ ਦਰ ਬੰਦਗੀ ਅਉਲਾਂ ਬਵਦ।। ਗਰਚਿ ਸਰ ਤਾਂ ਪਾ ਹਮਹ ਮੌਲਾ ਬਵਦ।।" (ਜ਼ਿੰਦਗੀਨਾਮਾ, 466) ਅਰਥਾਤ, ਰੱਬੀ ਯਾਦ ਵਿਚ ਜੀਉਣਾ ਮਨੁੱਖ ਨੂੰ ਦੇਵਤਾ ਬਣਾ ਦਿੰਦਾ ਹੈ ਸਿਰ ਤੋਂ ਪੈਰਾਂ ਤੱਕ ਮਨੁੱਖ ਹਰੀ ਹੀ ਹੋ ਜਾਂਦਾ ਹੈ। ਕਦਮ ਕਦਮ 'ਤੇ ਸਿਖਾਂ ਵਲੋਂ ਹੀ ਸਿਖੀ ਨਾਲ ਕੀਤੇ ਖਿਲਵਾੜ ਦਾ ਜ਼ਿਕਰ ਸਤਿਗੁਰੂ ਜੀ ਇਸ ਕਲਮ ਤੋਂ ਅਕਸਰ ਕਰਵਾ ਲੈਂਦੇ ਹਨ। ਜਿਸ ਕਰਕੇ ਇਥੇ ਵੀ ਇਕ ਗੁਰਮਤਿ ਦਾ ਬਹੁਤ ਜ਼ਰੂਰੀ ਪੱਖ ਸਾਂਝਾ ਕਰਨਾ ਹੈ। ਅਕਾਲੀ ਫੂਲਾ ਸਿੰਘ ਜੀ 1823 ਈ: ਵਿਚ ਚੜ੍ਹਾਈ ਕਰ ਗਏ। ਉਨ੍ਹਾਂ ਤੋਂ ਮਗਰੋਂ ਕੁਝ ਖੁਸ਼ਾਮਦੀ ਜਾਂ ਨਿਜੀ ਸ਼ੋਹਰਤ ਦੇ ਭੁੱਖਿਆਂ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਵਿਚ ਵੀ ਮੂਰਤੀਆਂ ਰਖਵਾ ਕੇ ਪੂਜਾ ਅਰੰਭ ਕਰ ਦਿਤੀ ਸੀ। ਧੰਨ ਸਨ ਉਹ ਗੁਰੂ ਪਿਆਰੇ ਜਿਨ੍ਹਾਂ ਨੇ ਆਪਣੀਆਂ ਜਾਨਾਂ ਵੀ ਜੋਖਮ ਵਿਚ ਪਾ ਕੇ ਇਸ ਘੋਰ ਪਾਪ ਤੋਂ ਬਚਾਇਆ ਸੀ। ਉਸ ਵਕਤ ਦੇ ਮਹਾਨ ਸੂਰਮੇ ਗਿਆਨੀ ਦਿਤ ਸਿੰਘ ਜੀ ਅਤੇ ਸ: ਗੁਰਮੁਖ ਸਿੰਘ ਜੀ ਨੂੰ ਸਿੱਖ ਤਵਾਰੀਖ ਸਦਾ ਹੀ ਨਮਸਕਾਰ ਕਰਦੀ ਰਹੇਗੀ। ਮਗਰੋਂ ਇਨ੍ਹਾਂ ਸਿੱਖੀ ਵਿਰੋਧੀ ਰੂਹਾਂ ਨੇ ਅਖੌਤੀ ਸਾਧਾਂ ਵਾਲੇ ਜਾਮੇ ਧਾਰਨ ਕਰਕੇ ਉਹੋ ਗੁਰਮਤਿ ਦਾ ਕਤਲ ਜਿਹੜਾ ਉਦੋਂ ਨਹੀਂ ਕਰ ਸਕੇ ਸਨ ਉਹ ਹੁਣ ਦਿਲ ਖੋਹਲ ਕੇ ਕੀਤਾ ਜਾਂਦਾ ਹੈ। ਹੁਣ ਤਾਂ ਇਨ੍ਹਾਂ ਨੇ ਤਸਵੀਰਾਂ ਵੀ ਆਪਣੀਆਂ ਬਣਾ ਕੇ ਉਨਾਂਨੂੰ ਪਾਲਕੀਆਂ ਵਿਚ ਸਜਾ ਕੇ ਚੌਰ ਵੀ ਕੀਤੇ ਜਾਂਦੇ ਹਨ। ਹੁਣ ਫਿਰ ਸਿਖੀ ਦੀ ਰੂਹ ਗਿਆਨੀ ਦਿਤ ਸਿੰਘ ਜੀ ਵਰਗਿਆਂ ਵਾਸਤੇ ਕੂਕ ਰਹੀ ਹੈ।

ਭਾਈ ਗੁਰਦਾਸ ਜੀ ਖੁਦ ਗੁਰਮਤਿ ਸਮਝਣ ਅਤੇ ਸਮਝਾਉਣ ਵਾਲੇ ਬਾਦਲੀਲ ਵੀਚਾਰ ਦੀ ਦਾਤ ਬਖਸ਼ਦੇ ਹਨ ਕਿ ਮੂਰਤੀ ਦੀ ਥਾਂ ਗੁਰੂ ਸ਼ਬਦ ਮਨੁੱਖ ਨੂੰ ਗੁਰੂ ਵਿਚ ਇਸ ਤਰ੍ਹਾਂ ਅਭੇਦ ਕਰ ਦਿੰਦਾ ਹੈ ਕਿ ਦੇਖਣ ਲਈ ਤਾਂ ਸਿਖ ਅਤੇ ਗੁਰੂ ਦੋ ਮੂਰਤੀਆਂ ਲਗਦੀਆਂ ਹਨ ਪਰ ਅੰਦਰੂਨੀ ਅਭੇਦਤਾ ਦਾ ਕੋਈ ਫਰਕ ਨਹੀਂ ਲੱਭ ਸਕਦਾ। ਜਿਵੇਂ ਅੱਖਾਂ ਬਾਹਰੋਂ ਤਾਂ ਦੋ ਦਿਸਦੀਆਂ ਹਨ ਪਰ ਉਨ੍ਹਾਂ ਦੇ ਅੰਦਰ ਜੋਤਿ ਇਕ ਹੀ ਹੁੰਦੀ ਹੈ। ਕੰਨ ਬਾਹਰੀ ਤੌਰ ਤੇ ਦੋ ਹਨ, ਇਨ੍ਹਾਂ ਦਾ ਵੀ ਫੈਸਲਾ ਹਮੇਸ਼ਾ ਇਕ

ਹੀ ਹੁੰਦਾ ਹੈ। ਨਦੀ ਦੇ ਕਿਨਾਰੇ ਵੀ ਭਾਵੇਂ ਦੋ ਹੁੰਦੇ ਹਨ ਪਰ ਵਿਚਕਾਰ ਵਗਣ ਵਾਲੀ ਨਦੀ ਨੂੰ ਇਕ ਹੀ ਕਿਹਾ ਜਾਂਦਾ ਹੈ। ਗੁਰੂ ਸ਼ਬਦ ਦੀ ਬਰਕਤ ਨਾਲ ਚੇਲਾ ਗੁਰੂ ਅਤੇ ਗੁਰੂ ਚੇਲਾ ਬਣ ਜਾਂਦਾ ਹੈ। ਇਸ ਭੇਦ ਨੂੰ ਨਸ਼ਰ ਕਰਨਾ ਅਸੰਭਵ ਬਾਤ ਹੈ।

**ਦੁਇ ਦੁਇ ਅਖੀ ਆਖੀਅਨਿ ਇਕੁ ਦਰਸਨੁ ਦਿਸੈ॥**
**ਦੁਇ ਦੁਇ ਕੰਨ ਵਖਾਣੀਅਨਿ ਇਕ ਸੁਰਤ ਸਲਿਸੈ॥**
**ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰੁ ਨ ਤਿਸੈ॥**
**ਇਕ ਜੋਤਿ ਦੁਇ ਮੂਰਤੀ ਇਕ ਸਬਦੁ ਸਰਿਸੈ॥**
**ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ ॥੧੬॥**

**{ਵਾਰ ੯, ਪਉੜੀ ੧੬}**

ਗੁਰੂ ਸ਼ਬਦ ਰੱਬੀ ਗਿਆਨ ਨਾਲ ਸਾਡੀਆਂ ਝੋਲੀਆਂ ਭਰਪੂਰ ਕਰ ਦਿੰਦਾ ਹੈ। ਇਹੋ ਹੀ ਰੱਬੀ ਗਿਆਨ ਆਪੇ ਦੀ, ਰੱਬ ਦੀ, ਸੰਸਾਰ ਦੀ ਅਤੇ ਪਰਿਵਾਰ ਦੀ ਭਾਵ ਸਭ ਦੀ ਸੋਝੀ ਕਰਵਾ ਦਿੰਦਾ ਹੈ। ਦੂਜੇ ਪਾਸੇ ਤਸਵੀਰ ਦੇਖੋ ਕਿਵੇ ਕੁਰਾਹੇ ਪਾਉਂਦੀ ਹੈ? ਅਜੋਕੇ ਸਮੇਂ ਅੰਦਰ ਆਮ ਤਸਵੀਰਾਂ ਵਿਕਦੀਆਂ ਹਨ ਜਿਨ੍ਹਾਂ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਵੀ ਬੇਬੇ ਨਾਨਕੀ ਜੀ ਕੋਲੋਂ ਰੱਖੜੀ ਬੰਨ੍ਹਾਉਂਦਿਆਂ ਦਿਖਾਇਆ ਜਾਂਦਾ ਹੈ ਜਦਕਿ ਰੱਖੜੀ ਨਾਲ ਗੁਰਮਤਿ ਕੋਈ ਦੂਰ ਦਾ ਸਬੰਧ ਵੀ ਨਹੀਂ। ਜੇਕਰ ਹੁਣ ਕੋਈ ਗੁਰਮਤਿ ਦਾ ਪ੍ਰਚਾਰ ਕਰਦਿਆਂ ਅਜਿਹੀ ਗੱਲ ਤੋਂ ਸੁਚੇਤ ਕਰਦਾ ਹੈ ਤਾਂ ਅਕਸਰ ਭੁਲੜੇ ਲੋਕ ਇਸ ਫੋਟੋ ਦੀ ਸਗੋਂ ਉਦਾਹਰਣ ਦੇਣ ਲੱਗ ਪੈਂਦੇ ਹਨ। ਤਸਵੀਰ ਨੇ ਮਨਮਤਿ ਨੂੰ ਇੰਨਾ ਪੱਕਾ ਕਰ ਦਿਤਾ ਕਿ ਲੋਕ ਗੁਰਮਤਿ ਖਿਲਾਫ ਖੜ੍ਹੇ ਹੋ ਜਾਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਕਲਮ ਨੇ ਗੁਰਮਤਿ ਦੀ ਕਾਫੀ ਸੇਵਾ ਕੀਤੀ ਹੈ। ਉਨ੍ਹਾਂ ਨੇ ਇਕ ਬਹੁਤ ਪਿਆਰੀ ਦਲੀਲ ਗੁਰਮਤਿ ਮਾਰਤੰਡ ਦੇ ਪੰਨਾ 408 'ਤੇ ਦਿਤੀ ਹੈ। ਇਸਾਈ ਧਰਮ ਸੰਸਾਰ ਦੇ ਧਰਮਾਂ ਵਿਚੋਂ ਪ੍ਰਮੁੱਖ ਮੰਨਿਆ ਜਾਂਦਾ ਹੈ। ਇਸ ਕਰਕੇ ਉਸ ਨੂੰ ਮੰਨਣ ਵਾਲਿਆਂ ਨੇ ਹਜ਼ਰਤ ਈਸਾ ਜੀ ਦੀਆਂ ਵੱਖੋ ਵੱਖਰੀ ਥਾਂ 'ਤੇ ਵੱਖੋ ਵੱਖਰੇ ਢੰਗ ਦੀਆਂ ਤਸਵੀਰਾਂ ਬਣਾ ਦਿਤੀਆਂ। ਉਹ ਸਿਆਣੇ ਸਨ, ਉਨਾਂ ਕੋਲੋਂ ਆਪਣੇ ਮੁਰਸ਼ਿਦ ਦੀ ਅਜਿਹੀ ਤੌਹੀਨ ਸਹਾਰ ਨਾ ਹੋਈ। ਉਨ੍ਹਾਂ ਨੇ ਸੰਸਾਰ ਭਰ ਦੇ ਚੰਗੇ ਚੰਗੇ ਚਿਤ੍ਰਕਾਰ ਸੱਦ ਕੇ ਉਨ੍ਹਾਂ ਚਿਤ੍ਰਕਾਰਾਂ ਤੋ ਈਸਾ ਜੀ ਦੇ ਜਨਮ ਤੋਂ ਲੈ ਕੇ ਸਲੀਬ 'ਤੇ ਚੜ੍ਹਾਉਣ ਤਕ ਦੀਆਂ ਸਾਰੀਆਂ ਤਸਵੀਰਾਂ ਬਣਵਾਈਆਂ। ਇਤਿਹਾਸਿਕ ਵੀਚਾਰ ਨੂੰ ਦਿਮਾਗ ਵਿਚ ਰੱਖਕੇ ਜਿਹੜੇ ਚਿਤ੍ਰ ਉਸ ਨਾਲ ਮੇਲ ਖਾਂਦੇ ਸਨ ਉਨਾਂ ਨੂੰ ਸਰਬ ਸੰਮਤੀ ਨਾਲ ਪਾਸ ਕਰ ਲਿਆ। ਹਜ਼ਰਤ ਈਸਾ ਜੀ ਦੇ ਚਿਤ੍ਰ ਕਿਸੇ ਵੀ ਦੇਸ਼ ਦੀ ਲਾਇਬਰੇਰੀ ਵਿਚ ਦੇ ਉਹ ਸਾਰੇ ਇਕੋ ਜਿਹੇ ਹੋਣਗੇ। ਸਿੱਖੀ ਅੰਦਰ ਤਾਂ ਚਿਤ੍ਰ ਵੈਸੇ ਵੀ ਪ੍ਰਵਾਨ ਨਹੀਂ ਸੀ ਪਰ ਅਸੀਂ ਤਾਂ ਸਗੋਂ ਇਤਿਹਾਸ ਤੋਂ

ਬਿਲਕੁਲ ਹੀ ਉਲਟ ਬਣਾ ਦਿਤੇ ਹਨ। ਦੂਜੀ ਗੱਲ ਸਾਨੂੰ ਇਹ ਤੌਹੀਨ ਵੀ ਨਹੀਂ ਜਾਪਦੀ। ਜੇ ਸਾਡੇ ਮਨਾਂ ਵਿਚ ਇਹ ਭਰਮ ਹੋਵੇ ਕਿ ਇਨ੍ਹਾਂ ਤੋਂ ਬਿਨਾਂ ਸਾਨੂੰ ਪਤਾ ਕਿਵੇ ਲੱਗੇ? ਤਾਂ ਚੇਤੇ ਰੱਖਣ ਵਾਲੀ ਬਾਤ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦਾ ਦੁਨੀਆਂ ਵਿਚ ਕੋਈ ਚਿਤ੍ਰ ਨਹੀਂ। ਕੀ ਉਨ੍ਹਾਂ ਦਾ ਪ੍ਰਚਾਰ ਨਹੀਂ? ਅਸਲ ਵਿਚ ਗੁਰੂ ਸ਼ਬਦ ਦਾ ਪ੍ਰਚਾਰ ਹੋ ਹੀ ਤਸਵੀਰਾਂ ਦੀ ਗੁਲਾਮੀ ਛੱਡ ਕੇ ਸਕਦਾ ਹੈ। ਜੇ ਫਿਰ ਵੀ ਜ਼ਰੂਰਤ ਜਾਪੇ ਤਾਂ ਸ਼ਹੀਦਾਂ ਸਿੰਘਾਂ ਦੀਆਂ ਤਸਵੀਰਾਂ ਨਾਲ ਇਹ ਜ਼ਰੂਰਤ ਪੂਰੀ ਕੀਤੀ ਜਾ ਸਕਦੀ ਹੈ। ਭਾਈ ਨੰਦ ਲਾਲ ਸਿੰਘ ਜੀ ਦਾ ਇਕ ਹੋਰ ਬਚਨ ਵੀਚਾਰੀਏ। "ਬਿਰਹਮਨ ਮੁਸ਼ਤਾਕਿ ਬੁਤ, ਜ਼ਾਹਿਦ ਫਿਦਾਏ ਖਾਨਕਾਹ।। ਹਰ ਕੁਜਾ ਜਾਮੇ ਮੁਹੱਬਤ ਦੀਦਹ ਅਮ ਸਰਸ਼ਾਰ ਹਸਤ।।" (ਗ਼ਜ਼ਲ 6) ਬ੍ਰਾਹਮਣ ਬੁੱਤ 'ਤੇ ਮੋਹਿਤ ਹੈ ਅਤੇ ਮੁੱਲਾਂ ਮਸੀਤ 'ਤੇ ਪਰ ਮੈਨੂੰ ਤਾਂ ਹਰ ਪਾਸੇ ਹਰੀ ਪ੍ਰੇਮ ਦੇ ਪਿਆਲੇ ਭਰੇ ਨਜ਼ਰ ਆਉਂਦੇ ਹਨ।

ਭਗਤ ਕਬੀਰ ਸਾਹਿਬ ਜੀ ਦੇ ਪਾਵਨ ਬਚਨਾਂ ਨਾਲ ਵੀਚਾਰ ਨੂੰ ਸਮਾਪਤ ਕਰੀਏ ਕਿ ਜਗਤ ਭੁੱਲਿਆ ਹੋ ਸਕਦਾ ਹੈ, ਮਾਲਣ ਭੁੱਲੀ ਹੋ ਸਕਦੀ ਹੈ ਪਰ ਸਮਰੱਥ ਸਤਿਗੁਰੂ ਜੀ ਦਾ ਸਿਖ ਕਿਵੇਂ ਭੁੱਲਿਆ ਰਹਿ ਸਕਦਾ ਹੈ? ਉਸ ਨੂੰ ਤਾਂ ਗੁਰਬਾਣੀ ਸੁਚੇਤ ਕਰਦੀ ਹੈ।

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥
ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥੪॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥

(੪੭੯)

# ਤਖ਼ਤ

ਮਨੁੱਖੀ ਇਤਿਹਾਸ ਦੇ ਝਰੋਖੇ ਵਿੱਚੋਂ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਸੰਸਾਰਕ ਨਗਰ ਦਾ ਉੱਤਮ ਮਹਿਮਾਨ, ਬੰਦਾ, ਜਦੋਂ ਪਹਿਲੋਂ ਪਹਿਲ ਇੱਥੇ ਆਇਆ ਤਾਂ ਭੁੱਖ ਦੀ ਮਜਬੂਰੀ ਨੇ ਕੁਝ ਉੱਦਮ ਦਾ ਢੰਗ ਸਿਖਾਇਆ। ਕਈ ਕੰਮ ਅਜਿਹੇ ਸਨ ਜਿਹਨਾਂ ਵਿਚ ਇਕ ਦੂਜੇ ਦੀ ਮਦਦ ਦੀ ਲੋੜ ਪੈਂਦੀ ਸੀ। ਇਕ ਦੂਜੇ ਦੇ ਸਹਿਯੋਗ ਨੇ ਇਕੱਠੇ ਰਹਿਣ ਦੀ ਜਾਚ ਸਿਖਾਈ। ਇਕੱਠੇ ਰਹਿੰਦਿਆਂ ਹੋਇਆਂ ਪ੍ਰੀਵਾਰ ਇਕੱਠੇ ਹੋ ਗਏ ਪਰ ਵੀਚਾਰ ਵੱਖੋ ਵੱਖਰੀ ਹੁੰਦੀ ਹੈ। ਵੀਚਾਰਾਂ ਦੇ ਵਖਰੇਵੇਂ ਨੇ ਕੁਝ ਵੈਰ ਵਿਰੋਧ ਪੈਦਾ ਕਰ ਦਿੱਤਾ। ਵੀਚਾਰਾਂ ਚੀ ਸਾਂਝ ਵਾਲੇ ਆਪਸੀ ਇਕੱਠੇ ਹੋ ਕੇ ਰਹਿਣ ਲੱਗ ਪਏ। ਇਸ ਤਰ੍ਹਾਂ ਕਸਬੇ, ਕਬੀਲੇ ਬਣ ਗਏ। ਆਪੋ ਆਪਣੇ ਕਬੀਲਿਆਂ ਨੂੰ ਤਾਕਤਵਰ ਕਰਨ ਲਈ ਹਰ ਤਰ੍ਹਾਂ ਦੀ ਮਦਦ ਕਰਨ ਲੱਗ ਪਏ। ਇਹੋ ਮਦਦੀ ਪੱਖ ਹੀ ਰਿਸ਼ਤੇਦਾਰੀਆਂ ਵਿਚ ਬਦਲਣ ਲੱਗ ਪਏ। ਵਿਰੋਧ ਕਰਕੇ ਕਦੇ ਕਦਾਈਂ ਟਕਰਾ ਹੋ ਜਾਣਾ। ਇਹ ਟਕਰਾ ਕਈ ਵਾਰੀ ਤਾਂ ਵੀਚਾਰਾਂ ਨਾਲ ਹੀ ਨਿਬੜ ਜਾਂਦਾ ਸੀ ਪਰ ਕਈ ਵਾਰੀ ਹਥਿਆਰਾਂ ਤੱਕ ਵੀ ਜਾ ਪੁੱਜਦਾ ਸੀ। ਹਥਿਆਰ ਤਾਂ ਆਪਣੇ ਮੂੰਹ ਲਹੂ ਨਾਲ ਸ਼ਿੰਗਾਰ ਲੈਂਦੇ ਸਨ ਪਰ ਜਿਨ੍ਹਾਂ ਦੀ ਰੱਤ ਡੁੱਲ੍ਹਦੀ ਸੀ ਉਹ ਮੌਤ ਦੇ ਰਾਹ ਤੁਰ ਜਾਂਦੇ ਸਨ। ਮੌਤ ਦੇ ਡਰ ਨੇ ਇਹ ਵੀਚਾਰ ਹੋਰ ਪੈਦਾ ਕਰ ਦਿੱਤੀ ਕਿ ਕੁਝ ਦਾਨੇ ਲੋਕ ਬੈਠ ਕੇ ਅਜਿਹੇ ਝਗੜੇ ਵਿਚਾਰ ਲਿਆ ਕਰਨ। ਇਨ੍ਹਾਂ ਝਗੜਿਆਂ ਦੇ ਨਿਬੇੜਨ ਵਾਲਿਆਂ ਦਾ ਅਦਬ ਸਤਿਕਾਰ ਵੱਖਰੀ ਕਿਸਮ ਦਾ ਹੋਣ ਲੱਗਾ। ਉਨ੍ਹਾਂ ਦੇ ਅਦਬ ਸਤਿਕਾਰ ਕਰਕੇ ਹੀ ਜਿਸ ਥਾਂ 'ਤੇ ਬੈਠਦੇ ਸਨ ਉਹ ਥਾਵਾਂ ਵੀ ਸਤਿਕਾਰਤ ਬਣ ਗਈਆਂ। ਇਨ੍ਹਾਂ ਸਤਿਕਾਰਤ ਥਾਵਾਂ ਵਿੱਚੋਂ ਹੀ ਇਕ ਸਤਿਕਾਰੀ ਥਾਂ ਦਾ ਨਾਮ ਤਖ਼ਤ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਵੀ ਅਰਥ ਕੀਤੇ ਹਨ "ਬੈਠਣ ਦੀ ਚੌਂਕੀ ਜਾਂ ਰਾਜਸੀ ਸਿੰਘਾਸਨ।"

ਇਸ ਤਖ਼ਤ 'ਤੇ ਬੈਠੇ ਬੰਦੇ ਦੇ ਫ਼ੈਸਲੇ ਨੂੰ ਸਾਰੇ ਹੀ ਨੇਕ, ਯੋਗ ਜਾਣ ਕੇ ਕੇਵਲ ਮੰਨਦੇ ਹੀ ਨਹੀਂ ਸਨ ਸਗੋਂ ਸਨਮਾਨ ਵੀ ਦਿੰਦੇ ਸਨ। ਕਈ ਵਾਰੀ ਇਨ੍ਹਾਂ ਮੁਖੀਆਂ ਕੋਲੋਂ ਕਿਸੇ ਗ਼ਲਤੀ ਕਰਕੇ ਗ਼ਲਤ ਫ਼ੈਸਲਾ ਹੋ ਜਾਣਾ ਜਾਂ ਕਈ ਵਾਰੀ ਜਾਣ ਬੁਝ ਕੇ ਵੀ ਕਿਸੇ ਦਾ ਪੱਖ ਪੂਰਨ ਲਈ ਗ਼ਲਤ ਫ਼ੈਸਲਾ ਕਰ ਦੇਣਾ। ਲੋਕਾਂ ਨੇ ਕਿਸੇ ਹੱਦ ਤੱਕ ਬਰਦਾਸ਼ਤ ਕਰ ਲੈਣਾ। ਇੱਥੋਂ ਹੀ ਹਾਕਮ ਬੰਦਾ ਪਾਪਾਂ ਦੇ ਰਾਹ ਪੈ ਜਾਂਦਾ

ਸੀ। ਹਰ ਹੁਕਮ ਨੂੰ ਸੱਚਾ ਜਾਣ ਕੇ ਹੀ ਲਾਗੂ ਕਰਵਾਉਣ ਲਈ ਗ਼ਲਤ ਤਰੀਕੇ ਵੀ ਵਰਤ ਲੈਂਦਾ ਸੀ। ਇੱਥੇ ਹੀ ਬਸ ਨਹੀਂ ਹਾਕਮ ਤਖ਼ਤ 'ਤੇ ਫਿਰ ਆਪਣੇ ਹੀ ਕਿਸੇ ਵੰਸ਼ ਦੇ ਬੰਦੇ ਨੂੰ ਬਿਠਾਉਣਾ ਚਾਹੁੰਦਾ ਸੀ। ਤੀਜਾ ਵੱਡਾ ਕਾਰਨ ਇਹ ਹੋ ਗਿਆ ਕਿ ਅਜਿਹੇ ਹਾਕਮ ਵਕਤ ਨਾਲ ਬਹੁਤ ਹੀ ਹੰਕਾਰੀ ਹੋ ਬੈਠੇ ਜਿਸ ਕਰਕੇ ਉਹਨਾਂ ਦੀਆਂ ਅੱਖਾਂ ਗਰੀਬਾਂ ਦੀ ਹਾਲਾਤ ਨਾ ਦੇਖਦੀਆਂ। ਉਨ੍ਹਾਂ ਦੇ ਕੰਨਾਂ ਤੱਕ ਗਰੀਬਾਂ ਦੀ ਅਵਾਜ਼ ਨਾ ਪਹੁੰਚਦੀ। ਜਿਸਨੂੰ ਦੂਜਿਆਂ ਨਾਲ ਧੱਕੇ ਕਰਨ ਵਾਲੇ ਦੇ ਖਿਲਾਫ਼ ਇਨਸਾਫ਼ ਦਾ ਤਰਾਜ਼ੂ ਪਕੜਾਇਆ ਸੀ ਉਹ ਆਪ ਹੀ ਦੂਜਿਆਂ ਨਾਲ ਧੱਕਾ ਕਰਨ ਲੱਗ ਪਿਆ। ਪਾਪ ਕਰਨ ਵਾਲਿਆਂ ਨੂੰ ਰੋਕਣ ਵਾਲਾ ਆਪ ਹੀ ਪਾਪੀ ਹੋ ਗਿਆ ਸੀ। ਰਾਜਾ ਉਦੋਂ ਹੀ ਇਨਸਾਫ਼ ਕਰਦਾ ਸੀ ਜਾਂ ਉਸਦੇ ਹੱਕ ਵਿੱਚ ਫ਼ੈਸਲਾ ਕਰਦਾ ਸੀ ਜਿਸਦੇ ਹੱਥ ਵਿਚ ਕੁਝ ਹੋਵੇ ਭਾਵ ਜਿਹੜਾ ਅਮੀਰ ਪੁਰਖ ਹੋਵੇ। ਜੇਕਰ ਕੋਈ ਗ਼ਰੀਬ ਰੱਬ ਦਾ ਵਾਸਤਾ ਪਾ ਕੇ ਕਹਿੰਦਾ ਸੀ ਤਾਂ ਉਸਦੀ ਪੁਕਾਰ ਕੋਈ ਨਹੀਂ ਸੁਣਦਾ ਸੀ।

**ਰਾਜਾ ਨਿਆਉ ਕਰੇ ਹਥਿ ਹੋਇ ॥**
**ਕਹੈ ਖੁਦਾਇ ਨ ਮਾਨੈ ਕੋਇ ॥** (੩੫੦)

ਸੰਸਾਰ ਦੇ ਇਤਿਹਾਸ ਵਿਚ ਅਜਿਹੇ ਅਨੇਕਾਂ ਰਾਜਿਆਂ ਦਾ ਜ਼ਿਕਰ ਹੈ ਜਿਹੜੇ ਤਖ਼ਤ 'ਤੇ ਬੈਠ ਕੇ ਤਖ਼ਤ ਲਈ ਹੀ ਕਲੰਕ ਸਾਬਤ ਹੋਏ ਸਨ। ਯੂਨਾਨ ਦਾ ਸਿਕੰਦਰ ਬਾਦਸ਼ਾਹ ਸਾਰੀਆਂ ਦੁਨੀਆਂ 'ਤੇ ਆਪਣੇ ਹੀ ਨਾਮ ਦਾ ਝੰਡਾ ਝੁਲਾਉਣ ਦੀ ਖ਼ਾਤਰ ਦੁਨੀਆਂ ਦਾ ਜੇਤੂ ਬਣਨ ਤੁਰ ਪਿਆ। ਕਿਤਨੇ ਹੀ ਲੋਕਾਂ ਦੀਆਂ ਜ਼ਿੰਦਗੀਆਂ ਤਲਵਾਰ ਦੀ ਬੁੱਕਲ ਵਿਚ ਗ਼ਰਕ ਕਰ ਦਿੱਤੀਆਂ। ਹਿਟਲਰ ਵਰਗੇ ਲੋਕਾਂ ਦੀਆਂ ਸੰਸਾਰ ਮਿਸਾਲਾਂ ਦੇਣ ਲੱਗ ਪਿਆ ਹੈ। ਹਿਟਲਰ ਆਪਣੀ ਹੀ ਮਰਜ਼ੀ ਦਾ ਭੁੱਖਾ ਯਹੂਦੀਆਂ ਨੂੰ ਅਤਿ ਦੇ ਤਸੀਹੇ ਦੇ ਕੇ ਮਾਰਦਾ ਸੀ। ਚੰਗੇਜ਼ ਖ਼ਾਂ ਵਰਗਿਆਂ ਲਈ ਦਾਨੇ ਲੋਕਾਂ ਦੀ ਕਲਮ ਨੇ ਦੁਹਾਈ ਦਿੱਤੀ।

ਜ਼ਲੀਲ ਪਾਤਿਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ।।
ਜੁਦਾ ਹੋ ਦੀਂ ਸਿਆਸਤ ਸੇ ਤੋਂ ਰਹਿ ਜਾਤੀ ਹੈ ਚੰਗੇਜ਼ੀ।। (ਡਾ: ਇਕਬਾਲ)

ਸ਼ਕਤੀ ਅੰਨ੍ਹੀ ਬਣ ਜਾਂਦੀ ਹੈ ਜੇਕਰ ਇਸਨੂੰ ਭਗਤੀ ਦਾ ਸੰਗ ਪ੍ਰਾਪਤ ਨਾ ਹੋਵੇ। ਗੁਰਮਤਿ ਅਨੁਸਾਰ ਭਗਤੀ ਅਤੇ ਸ਼ਕਤੀ ਦਾ ਸੰਕਲਪ ਪ੍ਰਮੁੱਖ ਮੰਨਿਆ ਜਾਂਦਾ ਹੈ। "ਕੋਊ ਹਰਿ ਸਮਾਨ ਨਹੀਂ ਰਾਜਾ" ਦੇ ਮਹਾਂਵਾਕ ਅਨੁਸਾਰ ਰੱਬ ਦੇ ਬਰਾਬਰ ਕੋਈ ਰਾਜਾ ਨਹੀਂ ਹੋ ਸਕਦਾ। ਉਸ ਦਾ ਰਾਜ ਬੇਅੰਤ ਹੈ, ਬੇਮਿਸਾਲ ਹੈ। ਕੋਈ ਅਜਿਹੀ ਥਾਂ ਨਹੀਂ ਜਿੱਥੇ ਉਹ ਆਪਣੇ ਰਾਜ ਅੰਦਰ ਸੇਵਾ ਸੰਭਾਲ ਨਹੀਂ ਕਰ ਸਕਦਾ। ਉਸ ਦੇ ਰਾਜ ਵਿਚ ਸਦੀਵ ਇਨਸਾਫ਼ ਹੈ ਆਦਿਕ। ਜੇ ਰੱਬ ਦੇ ਬਰਾਬਰ ਕੋਈ ਰਾਜਾ ਨਹੀਂ ਤਾਂ ਉਸ ਦਾ ਤਖ਼ਤ ਵੀ ਨਿਰਾਲਾ ਹੈ। ਬਲਕਿ ਉਸਦੇ ਤਖ਼ਤ ਨੂੰ

ਤਾਂ ਅਡੋਲ ਤਖ਼ਤ ਕਿਹਾ ਜਾਂਦਾ ਹੈ।

**ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥**
**ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥** (੯੬੪)

ਉਸ ਨਿਰੰਕਾਰ ਦੇ ਮੁਕਾਬਲੇ ਕੋਈ ਪਾਤਿਸ਼ਾਹ ਵੀ ਨਹੀਂ ਅਤੇ ਉਸ ਪਾਤਿਸ਼ਾਹ ਜੀ ਦੇ ਮੁਕਾਬਲੇ ਕੋਈ ਤਖ਼ਤ ਵੀ ਨਹੀਂ ਹੋ ਸਕਦਾ।

**ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥** (੧੧੮੮)

ਜਿਵੇਂ ਲੋਕ ਆਮ ਰਾਜਾਂ ਵਿਚ ਅਸੂਲਾਂ ਨੂੰ ਤੋੜ ਲੈਂਦੇ ਹਨ ਫਿਰ ਸਜ਼ਾ ਦੇ ਹੱਕਦਾਰ ਹੁੰਦੇ ਹਨ ਇਸ ਤਰ੍ਹਾਂ ਹੀ ਧਾਰਮਿਕ ਦੁਨੀਆਂ ਅੰਦਰ ਹੁੰਦਾ ਹੈ। ਜਦੋਂ ਕੋਈ ਰੱਬੀ ਅਸੂਲਾਂ ਨੂੰ ਤੋੜਦਾ ਹੈ ਤਦ ਰੱਬ ਦਾ ਵੀ ਸੁਭਾਅ ਹੈ ਕਿ **"ਜੈਕਾਰ ਕੀਓ ਧਰਮੀਆ ਕਾ ਪਾਪੀ ਕੋ ਡੰਡ ਦੀਓਇ।।"** (89) ਪਾਪੀ ਨੂੰ ਡੰਡ ਦੇਣ ਲਈ ਰੱਬ ਸੰਸਾਰੀ ਬੰਦਿਆਂ ਅੰਦਰ ਹੀ ਅਜਿਹੇ ਟਕਰਾ ਪੈਦਾ ਕਰਕੇ ਪਾਪੀ ਨੂੰ ਸਜ਼ਾ ਦੇ ਦਿੰਦਾ ਹੈ। ਰੱਬ ਦੇ ਘਰ ਦੀ ਕਹਾਣੀ ਨੂੰ ਵੇਖਣ ਵਾਲੀ ਸਮਰੱਥਾ ਮਨੁੱਖੀ ਅੱਖ ਵਿੱਚ ਨਹੀਂ ਜਿਸ ਕਰਕੇ ਧਾਰਮਿਕ ਦੁਨੀਆਂ ਹੀ ਇਨਾਂ ਰਹਸਾਂ ਨੂੰ ਖੋਹਲਦੀ ਹੈ। ਰੱਬੀ ਰਹੱਸ ਦੇ ਅਜਿਹੇ ਭੇਦ ਦਾ ਖੁੱਲ੍ਹਾ ਵਰਤਾਰਾ ਸਤਿਗੁਰੂ ਜੀ ਨੇ ਆਪਣੀ ਹਯਾਤੀ ਅੰਦਰ ਕਰਕੇ ਦਿਖਾਇਆ ਹੈ। ਸਭ ਤੋਂ ਪਹਿਲਾਂ ਪੰਜ ਗੁਰੂ ਸਾਹਿਬਾਨ ਜੀ ਨੇ ਅਥਾਹ ਸ਼ਕਤੀ ਹੋਣ ਦੇ ਬਾਵਜੂਦ ਵੀ ਭਗਤੀ ਭਾਵ ਪ੍ਰੇਮ ਨੂੰ ਪ੍ਰਧਾਨਤਾ ਦਿੱਤੀ ਸੀ। ਸ੍ਰੀ ਹਰਿਮੰਦਰ ਸਾਹਿਬ ਅਸਲ ਵਿਚ ਮਨੁੱਖਤਾ ਪ੍ਰਤੀ ਪਿਆਰ ਦਾ ਪ੍ਰਗਟਾਵਾ ਹੀ ਹੈ ਜਿੱਥੇ ਵਿਤਕਰਿਆਂ ਦੀ ਦੁਨੀਆਂ ਨੂੰ ਤਿਆਗ ਕੇ ਸੱਚਾ ਪ੍ਰੇਮ ਅਤੇ ਆਪਸੀ ਪ੍ਰੀਤ ਦੇ ਰਿਸ਼ਤੇ ਨੂੰ ਹੋਰ ਗੂੜ੍ਹਾ ਕਰਨ ਦੀ ਭਾਵਨਾ ਪੈਦਾ ਕੀਤੀ ਜਾਂਦੀ ਹੈ। ਹਰ ਧਰਮ, ਹਰ ਨਸਲ, ਹਰ ਉਮਰ, ਹਰ ਦੇਸ਼ ਜਾਂ ਭੂਗੋਲਿਕ ਖਿੱਤੇ ਦੇ ਲੋਕ ਆ ਕੇ ਸੱਚੇ ਰੱਬ ਦੀਆਂ ਗੱਲਾਂ ਕਰ ਸਕਦੇ ਹਨ। ਇਕ ਪ੍ਰੀਵਾਰ ਵਾਂਗੂੰ ਇਕੱਠੇ ਬੈਠ ਕੇ ਪ੍ਰਸ਼ਾਦਾ ਪਾਣੀ ਛਕ ਸਕਦੇ ਹਨ। ਜਿਨ੍ਹਾਂ ਦੇ ਹਿਰਦਿਆਂ ਅੰਦਰ ਕਠੋਰਤਾ ਹੁੰਦੀ ਹੈ ਉੱਥੇ ਪ੍ਰੇਮ ਦਾ ਜਨਮ ਨਹੀਂ ਸਗੋਂ ਪਾਪ ਦਾ ਜਨਮ ਹੁੰਦਾ ਹੈ। ਅਜਿਹੇ ਪਾਪੀ ਜਦੋਂ ਧਾਰਮਿਕ ਦੁਨੀਆਂ ਦੇ ਪ੍ਰੇਮ ਨੂੰ ਸਮਝਣ ਤੋਂ ਵੀ ਅਸਮਰਥ ਹੋ ਜਾਂਦੇ ਹਨ ਤਦ ਇਨ੍ਹਾਂ ਨਾਲ ਸਖ਼ਤੀ ਦਾ ਵਿਹਾਰ ਕੀਤਾ ਜਾਂਦਾ ਹੈ। ਇੱਥੇ ਇਕ ਛੋਟੀ ਜਿਹੀ ਮਿਸਾਲ ਸਮਝਣੀ ਜ਼ਰੂਰੀ ਹੈ। ਇਕ ਘੋੜ ਸਵਾਰ ਜਾਂ ਬੈਲ ਗੱਡੀ ਦਾ ਮਾਲਕ ਭਾਵ ਕੋਈ ਵੀ ਲੈ ਲਵੋ। ਉਹ ਆਪਣੇ ਬੈਲਾਂ ਜਾਂ ਘੋੜੇ ਨਾਲ ਬਹੁਤ ਪਿਆਰ ਕਰਦਾ ਹੈ। ਮਾਲਕ ਦੀ ਖਾਹਿਸ਼ ਵੀ ਪਿਆਰ ਕਰਨਾ ਹੀ ਹੈ ਕਿਉਂਕਿ ਉਹ ਉਸ ਦੀ ਰੋਜ਼ੀ ਰੋਟੀ ਕਮਾਉਣ ਦਾ ਸਾਧਨ ਹੈ। ਪਰ ਬੈਲ ਜਾਂ ਘੋੜਾ ਆਖ਼ਿਰ ਤਾਂ ਪਸ਼ੂ ਹੈ ਉਹ ਕਦੇ ਕਦਾਈਂ ਪਸ਼ੂ ਪੁਣੇ 'ਤੇ ਉਤਰ ਆਉਂਦਾ ਹੈ। ਫਿਰ ਮਾਲਕ ਨੂੰ ਆਪਣੇ ਇਕ ਘੋੜੇ ਜਾਂ ਬੈਲ ਨੂੰ ਸੁਧਾਰਨ ਲਈ ਹੱਥ ਵਿਚ ਪਕੜਿਆ

ਕੋਰੜਾ ਵਰਤਣਾ ਪੈਂਦਾ ਹੈ। ਇਹ ਕੋਰੜਾ ਵੀ ਜਦੋਂ ਮਾਲਕ ਮਾਰਦਾ ਹੈ ਤਾਂ ਦੂਜੇ ਅੱਖਰਾਂ ਵਿਚ ਸੁਧਾਰ ਰੂਪ ਸਜ਼ਾ ਹੁੰਦੀ ਹੈ ਭਾਵ ਇਹ ਵੀ ਪ੍ਰੇਮ ਹੀ ਹੁੰਦਾ ਹੈ ਪਰ ਪਸ਼ੂ ਕਈ ਵਾਰੀ ਅਜਿਹੀ ਸਥਿਤੀ ਸਮਝ ਨਹੀਂ ਸਕਦਾ। ਇਸ ਤਰ੍ਹਾਂ ਹੀ ਰੱਬ ਵੀ ਆਪਣਿਆਂ ਨੂੰ ਭਾਵ ਸਾਰੇ ਜੀਵਾਂ ਨੂੰ ਬਹੁਤ ਪਿਆਰ ਕਰਦਾ ਹੈ ਪਰ ਹਰ ਇਨਸਾਨ ਦੇ ਅੰਦਰ ਇਕ ਸ਼ੈਤਾਨ ਹੁੰਦਾ ਹੈ। ਜਦੋਂ ਉਹ ਸ਼ੈਤਾਨ ਜਾਗ ਪੈਂਦਾ ਹੈ ਫਿਰ ਪਿਆਰ ਦੀ ਭਾਸ਼ਾ ਨਹੀਂ ਸਮਝਦਾ ਜਿਸ ਕਰਕੇ ਉਸਨੂੰ ਫਿਰ ਡੰਡੇ ਨਾਲ ਹੀ ਸਮਝਾਉਣਾ ਪੈਂਦਾ ਹੈ। ਗੁਰੂ ਪਾਤਿਸ਼ਾਹ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਤੱਤੀ ਤੱਵੀ 'ਤੇ ਬੈਠਕੇ ਵੀ ਰੱਬੀ ਰਜ਼ਾ ਨੂੰ ਮਿੱਠਾ ਕਰਕੇ ਮੰਨ ਲਿਆ ਪਰ ਇਸ ਕਾਰਾ ਕਰਨ ਵਾਲਿਆਂ ਨੂੰ ਕੋਈ ਕੌੜਾ ਬਚਨ ਨਹੀਂ ਕਿਹਾ। ਛੇਵੇਂ ਪਾਤਿਸ਼ਾਹ ਜੀ ਨੇ ਵੀ ਲੰਮਾ ਸਮਾਂ ਸ਼ਾਂਤੀ ਦਾ ਮਾਹੌਲ ਬਣਾਈ ਰੱਖਿਆ। ਜਦੋਂ ਫਿਰ ਇਨਸਾਨੀ ਜਾਮੇ ਅੰਦਰ ਸ਼ੈਤਾਨ ਸਮਝਣ ਹੀ ਨਾ ਤਾਂ ਫਿਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹਰਿਮੰਦਰ ਸਾਹਿਬ ਦੇ ਕੰਪਲੈਕਸ ਵਿਚ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਦਿੱਤੀ। ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮਹਾਨ ਫ਼ਲਸਫ਼ਾ ਤਾਂ ਬਹੁਤ ਹੀ ਮਹਾਨ ਹੈ ਪਰ ਆਪਾਂ ਚਲਦੀ ਵੀਚਾਰ ਅਨੁਸਾਰ ਸਿਰਫ਼ ਏਨਾ ਹੀ ਵਿਚਾਰਦੇ ਹਾਂ ਕਿ ਬਾਕੀ ਤਖ਼ਤਾਂ 'ਤੇ ਬੈਠਣ ਵਾਲੇ ਆਪਣੇ ਲਈ ਦੂਜਿਆਂ ਦਾ ਖ਼ੂਨ ਡੋਲ੍ਹਦੇ ਹਨ ਪਰ ਇੱਥੇ ਦੂਜਿਆਂ ਲਈ ਆਪਣਾ ਖ਼ੂਨ ਡੋਲ੍ਹ ਕੇ ਤਖ਼ਤ ਪੈਦਾ ਕੀਤਾ ਹੈ। ਬਾਕੀ ਦੂਜਿਆਂ ਨੂੰ ਮਾਰ ਕੇ ਆਪ ਤਖ਼ਤ ਦਾ ਵਾਰਸ ਬਣਨਾ ਚਾਹੁੰਦੇ ਹਨ ਪਰ ਇੱਥੇ ਆਪਣਾ ਆਪ ਦੂਜਿਆਂ ਲਈ ਵਾਰ ਕੇ ਤਖ਼ਤ 'ਤੇ ਆਪਣਾ ਨਹੀਂ ਸਗੋਂ ਅਕਾਲ ਦਾ ਪਹਿਰਾ ਭਾਵ ਉਸੇ ਦਾ ਰਾਜ ਪੈਦਾ ਕਰਨਾ ਚਾਹੁੰਦੇ ਹਨ।

25 ਮਈ, 1606 ਈ: ਨੂੰ ਲਾਹੌਰ ਅੰਦਰ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਸ਼ਹੀਦ ਕੀਤਾ ਗਿਆ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 1609 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਸੀ। ਆਮ ਤਖ਼ਤਾਂ 'ਤੇ ਵੈਰ ਵਿਰੋਧ ਵੀ ਹੁੰਦਾ ਹੈ ਜਿਸ ਕਰਕੇ ਵੈਰੀਆਂ ਲਈ ਜੇਲ੍ਹਾਂ ਵੀ ਹੁੰਦੀਆਂ ਹਨ ਪਰ ਇੱਥੇ ਤਾਂ ਤਖ਼ਤ ਹੈ ਪਰ ਜੇਲ੍ਹ ਨਹੀਂ ਕਿਉਂਕਿ ਗੁਰੂ ਘਰ ਹਿਸਾਬ ਤੱਕੜੀ ਨਾਲ ਨਹੀਂ ਸਗੋਂ ਗਲਵਕੜੀ ਨਾਲ ਵੀ ਕਰਦਾ ਹੈ।

**ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ (੬੯੧)**

ਸਿੱਖੀ ਅੰਦਰ ਉਂਜ ਪੰਜ ਤਖ਼ਤ ਹਨ ਪਰ ਸ੍ਰੀ ਅਕਾਲ ਤਖ਼ਤ ਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਣਾਇਆ ਸੀ ਬਾਕੀ ਚਾਰ ਤਖ਼ਤ ਪੰਥ ਦੀ ਸਚ ਵਿੱਚੋਂ ਉਭਰੇ ਹਨ। ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਦਮਦਮਾ ਸਾਹਿਬ, ਸ੍ਰੀ ਹਜ਼ੂਰ ਸਾਹਿਬ, ਸ੍ਰੀ ਪਟਨਾ ਸਾਹਿਬ। ਸਿੱਖੀ ਦੇ ਮੂਲ ਮੰਤ੍ਰ ਵਿਚ ਅਕਾਲ ਮੂਰਤਿ ਸ਼ਬਦ ਆਉਂਦਾ ਹੈ ਭਾਵ

ਉਹ ਹਸਤੀ ਜਿਹੜੀ ਹੋਂਦ ਕਰਕੇ ਤਾਂ ਹੈ ਪਰ ਕਾਲ ਦੀ ਗੁਲਾਮ ਨਹੀਂ ਇਸ ਲਈ ਅਕਾਲ ਸ਼ਬਦ ਵਰਤਿਆ ਹੈ। ਅਕਾਲ ਜਪਣ ਜਾਂ ਜਪਾਉਣ ਵਾਲਿਆਂ ਨੇ ਤਖ਼ਤ ਵੀ ਅਕਾਲਾਂ ਦਾ ਹੀ ਬਣਾਇਆ। ਸ਼ਾਇਦ ਇਹੋ ਕਾਰਨ ਹੋਵੇਗਾ ਕਿ ਗੁਰੂ ਪਾਤਿਸ਼ਾਹੀ ਜੀ ਨੇ ਆਪਣਾ ਤਖ਼ਤ ਕਦੇ ਨਹੀਂ ਲਗਾਇਆ। ਕਦੇ ਧਿਆਨ ਨਾਲ ਵੀਚਾਰੀਏ ਤਾਂ ਸਹਿਜੇ ਹੀ ਪਤਾ ਚਲ ਜਾਂਦਾ ਹੈ ਕਿ ਪਹਿਲਾਂ ਅਕਾਲ ਸ਼ਬਦ ਆਇਆ, ਫਿਰ ਅਕਾਲ ਤਖ਼ਤ ਬਣਿਆ ਅਖ਼ੀਰ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਅਕਾਲ ਪੁਰਖ ਦੀ ਫੌਜ ਪੈਦਾ ਕਰ ਦਿੱਤੀ। ਅਕਾਲ ਦਾ ਹੁਕਮ ਅਕਾਲ ਦੇ ਤਖ਼ਤ ਤੋਂ ਜਾਰੀ ਹੋਵੇਗਾ ਅਤੇ ਅਕਾਲ ਪੁਰਖ ਦੀ ਫੌਜ ਉਸ ਅਕਾਲ ਦੇ ਹੁਕਮ ਨੂੰ ਮਨੁੱਖਤਾ ਅੰਦਰ ਲਾਗੂ ਕਰੇਗੀ।

ਵਕਤ ਦਾ ਚੱਕਰ ਜਦੋਂ ਚਲਦਾ ਹੈ ਤਾਂ ਬਹੁਤ ਤਬਦੀਲੀਆਂ ਆਉਂਦੀਆਂ ਹਨ। ਕਈ ਔਗੁਣ ਗੁਣ ਬਣ ਜਾਂਦੇ ਹਨ ਅਤੇ ਕਈ ਗੁਣ ਵੀ ਔਗੁਣਾਂ ਦਾ ਰੂਪ ਵਟਾ ਲੈਂਦੇ ਹਨ ਇਸ ਤਰ੍ਹਾਂ ਹੀ ਸਿੱਖ ਅੰਦਰ ਸ੍ਰੀ ਅਕਾਲ ਤਖ਼ਤ ਦੇ ਫ਼ਲਸਫ਼ੇ ਨਾਲ ਹੋਇਆ। ਸਮੇਂ ਦੀ ਕਰਵਟ ਨਾਲ ਅਕਤੂਬਰ ਦੇ ਮਹੀਨੇ ਵਿਚ ਇਕ ਖਾਸ ਘਟਨਾ ਘਟੀ ਜਿਸ ਨੇ ਇਤਿਹਾਸ ਵਿਚ ਅਹਿਮ ਮੋੜ ਪੈਦਾ ਕਰ ਦਿੱਤਾ। ਖਾਲਸਾ ਬਰਾਦਰੀ ਕਾਰਜ ਸਾਧਕ ਦਲ ਵੱਲੋਂ ਜਲ੍ਹਿਆਂ ਵਾਲੇ ਬਾਗ਼ ਵਿਚ 10, 11, 12 ਅਕਤੂਬਰ ਨੂੰ ਅੰਮ੍ਰਿਤ ਸੰਚਾਰ ਵੀ ਹੋਇਆ। ਗੁਰਮਤਿ ਮਰਯਾਦਾ ਅਨੁਸਾਰ ਸਾਰਿਆਂ ਨੂੰ ਅੰਮ੍ਰਿਤ ਪ੍ਰਾਪਤੀ ਦਾ ਪੂਰਨ ਹੱਕ ਹੈ ਜਿਸ ਕਰਕੇ ਉਸ ਸਮਾਗਮ ਵਿਚ ਅਖੌਤੀ ਅਛੂਤਾਂ ਨੇ ਵੀ ਅੰਮ੍ਰਿਤ ਪਾਨ ਕੀਤਾ। ਸਾਰੇ ਇਕੱਠੇ ਹੋ ਕੇ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰਨ ਅਤੇ ਕੜਾਹ ਪ੍ਰਸ਼ਾਦ ਦੀ ਦੇਗ਼ ਲੈ ਕੇ ਗਏ। ਇਸ ਸਾਰੇ ਜਥੇ ਅੰਦਰ ਕਈ ਉੱਘੀਆਂ ਸ਼ਖ਼ਸੀਅਤਾਂ ਵੀ ਸਨ। ਜਿਵੇਂ ਬਾਵਾ ਹਰਕ੍ਰਿਸ਼ਨ ਸਿੰਘ ਜੀ, ਕਰਤਾਰ ਸਿੰਘ ਝੱਬਰ, ਤੇਜਾ ਸਿੰਘ ਚੂਹੜਕਾਣਾ ਅਤੇ ਤੇਜਾ ਸਿੰਘ ਭੁੱਚਰ। ਬਾਬਾ ਖੇਮ ਸਿੰਘ ਬੇਦੀ ਨੇ ਕੁਝ ਸਮਾਂ ਪਹਿਲਾਂ ਦਰਬਾਰ ਸਾਹਿਬ ਅੰਦਰ ਅਛੂਤਾਂ ਨਾਲ ਦੂਰ ਵਿਹਾਰ ਕਰਨਾ ਆਰੰਭ ਕਰ ਦਿੱਤਾ ਸੀ ਜਿਸ ਕਰਕੇ ਇਨ੍ਹਾਂ ਪੁਜਾਰੀਆਂ ਨੂੰ ਕਾਫੀ ਸ਼ਹਿ ਮਿਲ ਚੁੱਕੀ ਸੀ। ਇਨ੍ਹਾਂ ਨੇ ਅਛੂਤਾਂ ਵੱਲੋਂ ਲਿਆਂਦੀ ਕੜਾਹ ਪ੍ਰਸ਼ਾਦ ਦੀ ਦੇਗ਼ ਸਵੀਕਾਰਨ ਤੋਂ ਮਨ੍ਹਾਂ ਕਰ ਦਿੱਤਾ। ਉਸ ਵੇਲੇ ਇਕੱਠ ਵਿਚੋਂ ਵਿਚਾਰ ਉਠਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਕੋਲੋਂ ਹੁਕਮ ਲੈ ਕੇ ਅਗਲੀ ਕਾਰਵਾਈ ਫੇਰ ਕੀਤੀ ਜਾਵੇ। ਹੁਕਮ ਲਿਆ ਤਾਂ ਹੁਕਮਨਾਮਾ ਆਇਆ ਜਿਸ ਨਾਲ ਫੈਸਲਾ ਹੋ ਗਿਆ। ਜਦੋਂ ਇਹ ਨਵੇਂ ਸਜੇ ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵੀ ਦਰਸ਼ਨ ਕਰਨ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਗਿਆ ਤਾਂ ਉੱਥੇ ਦੇ ਪੁਜਾਰੀ ਨਾਂਹ ਕਰਨ ਦੀ ਥਾਂ ਸਗੋਂ ਭੱਜ ਹੀ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਲਈ ਫਿਰ ਉਸੇ ਵਕਤ 25 ਸਿੰਘਾਂ ਦਾ

ਜਥਾ ਤਿਆਰ ਕੀਤਾ ਗਿਆ। ਇਸ ਜਥੇ ਦਾ ਜੱਥੇਦਾਰ ਸ੍ਰ: ਤੇਜਾ ਸਿੰਘ ਭੁੱਚਰ ਨੂੰ ਬਣਾਇਆ ਗਿਆ ਸੀ, ਇਹ ਲਗਾਤਾਰ ਦੋ ਮਹੀਨੇ ਸੇਵਾ ਕਰਦੇ ਰਹੇ। ਜਥਾ ਤਾਂ ਕੁਝ ਸਮੇਂ ਬਾਅਦ ਬਦਲ ਜਾਂਦਾ ਸੀ ਪਰ ਜੱਥੇਦਾਰ ਉਹੋ ਹੀ ਰਿਹਾ ਜਿਸ ਕਰਕੇ ਉਸ ਦੀ ਅਗਵਾਈ ਵਿਚ ਸਿੰਘ ਸੇਵਾ ਕਰਦੇ ਰਹੇ। ਉਸ ਦੀ ਸੇਵਾ ਮਗਰੋਂ ਸ੍ਰ: ਦੀਦਾਰ ਸਿੰਘ ਮੱਟੂ ਭਾਈ ਕੇ ਨੂੰ ਸ੍ਰ: ਤੇਜਾ ਸਿੰਘ ਭੁੱਚਰ ਦੀ ਥਾਂ 'ਤੇ ਜਥੇ ਦਾ ਜਥੇਦਾਰ ਬਣਾ ਦਿੱਤਾ ਸੀ। ਇਹ ਜਥੇਦਾਰ ਸ਼ਬਦ ਸਮਾਂ ਪਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਕਹਾਉਣ ਲੱਗ ਪਿਆ। ਜਿਸ ਦਾ ਖਮਿਆਜ਼ਾ ਅੱਜ ਕੌਮ ਭੁਗਤ ਰਹੀ ਹੈ। ਕਿਉਂਕਿ ਅੱਜ ਜੱਥੇਦਾਰ ਅਕਾਲ ਦਾ ਨਹੀਂ ਸਗੋਂ ਵਕਤੀ ਹਾਕਮ ਦਾ ਹੁਕਮ ਮੰਨ ਕੇ ਫੈਸਲਾ ਕਰਦਾ ਹੈ। ਭਾਈ ਗੁਰਦਾਸ ਜੀ ਦਾ ਇਹ ਬਚਨ ਵੀ ਸੱਚ ਹੁੰਦਾ ਜਾਪਦਾ ਹੈ ਕਿ ਕਾਜ਼ੀ ਵੱਢੀ ਲੈ ਕੇ ਹੱਕ ਦੀ ਥਾਂ ਨਿਹੱਕੀ ਗੱਲਾਂ ਕਰ ਦਿੰਦਾ ਸੀ ਉਹੋ ਕੁਝ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਕਰ ਦਿੰਦੇ ਹਨ। "ਕਾਜ਼ੀ ਹੋਇ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ।"

ਇਤਿਹਾਸਿਕ ਪੰਨਿਆਂ ਨੂੰ ਪੜ੍ਹਦਿਆਂ ਪਤਾ ਲਗਦਾ ਹੈ ਕਿ ਪਹਿਲੀ ਵਾਰੀ ਜਥੇਦਾਰ ਸ਼ਬਦ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਜੁੜਿਆ। ਸ੍ਰ: ਕਪੂਰ ਸਿੰਘ ਨਵਾਬ ਨੂੰ ਵੀ ਜਥੇਦਾਰ ਸ਼ਬਦ ਮਿਲਿਆ ਅਤੇ ਨਾਲ ਹੀ ਜੱਸਾ ਸਿੰਘ ਆਹਲੂਵਾਲੀਏ ਲਈ ਵੀ ਕੌਮ ਨੇ ਇਹ ਸ਼ਬਦ ਵਰਤਿਆ ਸੀ। ਉਨ੍ਹਾਂ ਬਾਰੇ ਹੀ ਲਿਖਿਆ ਸੀ, ਨਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਲਈ।

ਕਾਮ ਪਰਤ ਥਾ ਜੋ ਕਛੁ ਰਬ ਹੀ।।
ਕਰਤ ਸੁਰਮਤਾ ਮਿਲਿ ਕਰ ਸਭ ਹੀ।।
ਜੱਥੇਦਾਰ ਜੋ ਕਛੁ ਕਹਿ ਦੇਤਾ।।
ਸੋਈ ਪੰਥ ਮਾਨ ਸਭ ਲੇਤਾ।। (297 ਪੰਨਾ, ਪੰਥ ਪ੍ਰਧਾਨ)

ਖ਼ੈਰ, ਸਾਡਾ ਮਸਲਾ ਤਾਂ ਤਖ਼ਤ ਦੀ ਵੀਚਾਰ ਕਰਨਾ ਸੀ। ਸੋ ਸਿੱਖੀ ਅੰਦਰ ਸਦੀਵੀ ਰਾਜ ਅਕਾਲ ਪੁਰਖ ਦਾ ਹੀ ਹੈ ਇਸ ਲਈ ਸ੍ਰੀ ਅਕਾਲ ਤਖ਼ਤ 'ਤੇ ਅਕਾਲ ਦੀ ਹੀ ਵਿਚਾਰ ਹੋਣੀ ਚਾਹੀਦੀ ਹੈ। ਜੋ ਮਨੁੱਖਤਾ ਦਾ ਦੋਖੀ ਹੈ ਉਹ ਹੀ ਅਕਾਲ ਦਾ ਬਾਗ਼ੀ ਹੈ ਤੇ ਉਹੋ ਹੀ ਸ੍ਰੀ ਅਕਾਲ ਤਖ਼ਤ ਦਾ ਦੋਸ਼ੀ ਹੈ। ਜੋ ਅਕਾਲ ਦਾ ਪੁਜਾਰੀ, ਮਨੁੱਖਤਾ ਦਾ ਜਥੇਦਾਰ ਹੈ ਉਹੋ ਹੀ ਸ੍ਰੀ ਅਕਾਲ ਤਖ਼ਤ 'ਤੇ ਸਨਮਾਨ ਦਾ ਹੱਕਦਾਰ ਹੈ।

# ਤਨਖਾਹ

ਹਿੰਦੁਸਤਾਨ ਦੀ ਤਵਾਰੀਖ ਵਿਚ ਕਾਫੀ ਸਮਾਂ ਗੁਲਾਮੀ ਦਾ ਰਿਹਾ ਹੈ। ਇਥੇ ਲੰਮਾ ਸਮਾਂ ਮੁਸਲਮਾਨ ਹਾਕਮ ਰਹੇ ਹਨ। ਮੁਸਲਮਾਨ ਹਿੰਦੂਆਂ 'ਤੇ ਕਾਫੀ ਤਸ਼ੱਦਦ ਕਰਦੇ ਸਨ। ਸਿਖ ਅਕਸਰ ਇਨ੍ਹਾਂ ਲੋੜਵੰਦਾਂ ਦੀ ਮਦਦ ਕਰਦੇ ਸਨ। ਜਿਸ ਕਰਕੇ ਸੁਭਾਵਿਕ ਸੀ ਕਿ ਸਿਖਾਂ ਅਤੇ ਮੁਸਲਮਾਨਾਂ ਦਾ ਟਕਰਾ ਬਣਿਆ ਰਹਿੰਦਾ ਸੀ। ਵਕਤੀ ਹਾਕਮ ਨੇ ਸਿਆਸੀ ਚਾਲ ਖੇਡਕੇ ਕੁਝ ਸਿਖਾਂ ਨੂੰ ਵੀ ਨੌਕਰ ਰੱਖ ਲਿਆ। ਬਹੁਤੇ ਸਿਖ ਇਸ ਪੱਖ ਵਿਚ ਨਹੀਂ ਸਨ ਜਿਸ ਕਰਕੇ ਇਨ੍ਹਾਂ ਨੌਕਰੀ ਕਰਨ ਵਾਲਿਆਂ ਨੂੰ ਨਫ਼ਰਤ ਕਰਨ ਲੱਗ ਪਏ ਅਤੇ ਨਾਮ ਵੀ ਤਨਖਾਹੀਆ ਪਾ ਦਿਤਾ। ਇਸ ਤਨਖਾਹੀਆ ਸ਼ਬਦ ਦਾ ਇਕ ਪਿਛੋਕੜ ਇਹ ਹੈ। ਦੂਜਾ ਤਨਖਾਹ ਸ਼ਬਦ ਧਾਰਮਿਕ ਦੋਸ਼ੀ ਲਈ ਵੀ ਵਰਤਿਆ ਜਾਦਾ ਹੈ। ਗੁਜ਼ਰਾਨ ਲਈ ਦਿਤੇ ਜਾਂਦੇ ਪੈਸੇ ਨੂੰ ਵੀ ਤਨਖਾਹ ਕਿਹਾ ਜਾਂਦਾ ਹੈ। ਆਪਾਂ ਇਥੇ, ਧਾਰਮਿਕ ਦੋਸ਼ੀ ਲਈ ਵਰਤੇ ਜਾਂਦੇ ਤਨਖਾਹ ਸ਼ਬਦ ਦੀ ਵੀਚਾਰ ਕਰਾਂਗੇ।

ਹਰ ਇਕ ਚੀਜ਼ ਦੇ ਕੁਝ ਨਿਯਮ ਹੁੰਦੇ ਹਨ ਜਿਨ੍ਹਾਂ ਦੀ ਪਾਲਨਾ ਮਨੁੱਖ ਨੂੰ ਚੰਗਾ ਇਨਸਾਨ ਬਣਾ ਦਿੰਦੀ ਹੈ। ਦੂਜੇ ਪਾਸੇ ਉਲੰਘਣਾ ਉਸ ਨੂੰ ਦੋਸ਼ੀ ਬਣਾ ਦਿੰਦੀ ਹੈ। ਸਿਖ ਧਰਮ ਅੰਦਰ ਵੀ ਕੁਝ ਅਜਿਹੇ ਕਰਮ ਹਨ ਜਿਨ੍ਹਾਂ ਦੇ ਕਰਨ ਵਾਲਾ ਮਨੁੱਖ ਧਾਰਮਿਕ ਦੋਸ਼ੀ ਹੋ ਜਾਂਦਾ ਹੈ। ਅਜਿਹੇ ਦੋਸ਼ੀ ਨੂੰ ਦੋਸ਼ ਮੁਕਤ ਕਰਨ ਲਈ ਲਗਾਈ ਜਾਂਦੀ ਸਜ਼ਾ ਦਾ ਨਾਮ ਹੀ ਧਾਰਮਿਕ ਦੁਨੀਆਂ ਅੰਦਰ ਤਨਖਾਹ ਕਹਿਲਾਉਂਦਾ ਹੈ। ਪਰਮੇਸ਼ਰ ਜੀ ਨੇ ਸਮੁੱਚੀ ਕਾਇਨਾਤ ਵਿਚ ਸਭ ਜੀਵਾਂ ਦੀ ਬਣਤਰ ਵੱਖੋ ਵੱਖਰੀ ਬਣਾਈ ਹੈ ਪਰ ਇਕ ਗੱਲ ਸਾਰਿਆਂ ਵਿਚ ਸਾਂਝੀ ਰੱਖ ਦਿਤੀ ਕਿ ਭੁੱਲ ਸਾਰੇ ਹੀ ਕਰ ਸਕਦੇ ਹਨ। ਪਾਵਨ ਬਚਨ ਹਨ "ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ।। ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ।। ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ।।" (61) ਜਿਥੇ ਜੀਵਾਂ ਦਾ ਸੁਭਾਅ ਭੁੱਲਣ ਵਾਲਾ ਬਣਾਇਆ ਉਥੇ ਆਪਣਾ ਸੁਭਾ ਬਖਸ਼ੰਦ ਬਣਾ ਲਿਆ। ਭੁੱਲਣ ਵਾਲੇ ਨੂੰ ਵੀ ਦੁਰਕਾਰਿਆ ਨਹੀਂ ਜਾਂਦਾ ਬਲਕਿ ਉਸ ਦੀ ਭੁੱਲ ਦਾ ਸੁਧਾਰ ਕਰਕੇ ਸਤਿਕਾਰਿਆ ਜਾਂਦਾ ਹੈ। ਭਾਵੇਂ ਰੱਬ ਦਾ ਸੁਭਾਅ ਬਖਸ਼ੰਦ ਹੈ ਅਤੇ ਜੀਵਾਂ ਦਾ ਸੁਭਾਅ ਭੁੱਲਣ ਵਾਲਾ ਹੈ ਪਰ ਇਸ ਦਾ ਮਤਲਬ ਇਹ ਨਹੀ ਕਿ ਜੀਵ ਭੁੱਲਾਂ ਕਰਦਾ ਰਹੇ। ਉਸਨੂੰ ਜ਼ਿੰਦਗੀ ਦੇ ਰਾਹ 'ਤੇ

ਸਿਆਣਾ ਬਣ ਕੇ ਤੁਰਨਾ ਪੈਂਦਾ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿਤ ਸਾਨੂੰ ਕਿੰਨਾ ਸੁਚੇਤ ਕਰਦਾ ਹੈ :-

**ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ** (੪੧੯-੧)
**ਪੀਰ ਮਿਟਿ ਜਾਇ ਲੀਕ ਮਿਟਤ ਨ ਪੇਖੀਐ ।** (੪੧੯-੨)
**ਜੈਸੇ ਫਾਟੇ ਅੰਬਰੋ ਸੀਆਇ ਪੁਨਿ ਓਢੀਅਤ** (੪੧੯-੩)
**ਨਾਗੋ ਤਉ ਨ ਹੋਇ ਤਊ ਥੇਗਰੀ ਪਰੇਖੀਐ ।** (੪੧੯-੪)
**ਜੈਸੇ ਟੂਟੈ ਬਾਸਨੁ ਸਵਾਰ ਦੇਤ ਹੈ ਠਠੇਰੋ** (੪੧੯-੫)
**ਗਿਰਤ ਨ ਪਾਨੀ ਪੈ ਗਠੀਲੋ ਭੇਖ ਭੇਖੀਐ ।** (੪੧੯-੬)
**ਤੈਸੇ ਗੁਰ ਚਰਨਿ ਬਿਮੁਖ ਦੁਖ ਦੇਖਿ ਪੁਨਿ** (੪੧੯-੭)
**ਸਰਨ ਗਹੇ ਪੁਨੀਤ ਪੈ ਕਲੰਕੁ ਲੇਖ ਲੇਖੀਐ।**

ਭਾਈ ਸਾਹਿਬ ਜੀ ਬਚਨ ਕਰਦੇ ਹਨ ਕਿ ਜਿਸ ਤਰ੍ਹਾਂ ਕਿਸੇ ਜ਼ਖਮ ਦੀ ਪੀੜ ਸਮੇਂ ਅਨੁਸਾਰ ਮਿਟ ਜਾਂਦੀ ਹੈ ਪਰ ਜ਼ਖਮ ਦਾ ਨਿਸ਼ਾਨ ਆਪਣੀ ਅਮਿਟ ਛਾਪ ਬਣਾ ਲੈਂਦਾ ਹੈ। ਕਪੜਾ ਫਟ ਜਾਵੇ ਉਸ ਨੂੰ ਵੀ ਦੁਬਾਰਾ ਸੀਅ ਕੇ ਪਹਿਨਣ ਜੋਗਾ ਤੇ ਭਾਵੇਂ ਕਰ ਲਈਦਾ ਹੈ ਪਰ ਉਸ ਨੂੰ ਲੱਗੀ ਟਾਕੀ ਛੁਪਾਈ ਨਹੀਂ ਜਾ ਸਕਦੀ। ਤੀਜੀ ਉਦਾਹਰਣ ਹੋਰ ਦੇਂਦਿਆਂ ਫੁਰਮਾਉਂਦੇ ਹਨ ਕਿ ਜਿਵੇਂ ਕਿਸੇ ਧਾਤ ਦਾ ਬਰਤਨ ਟੁੱਟ ਜਾਵੇ ਠਠਿਆਰਾ ਉਸਨੂੰ ਵਰਤਣ ਯੋਗ ਤਾਂ ਬਣਾ ਦਿੰਦਾ ਹੈ ਪਰ ਉਸ 'ਤੇ ਲਗਾ ਟਾਂਕਾ ਉਸਦੇ ਟੁੱਟਣ ਦੀ ਕਹਾਣੀ ਕਹਿੰਦਾ ਰਹਿੰਦਾ ਹੈ। ਇਹ ਤਿੰਨ ਉਦਾਹਾਰਣਾਂ ਦੇ ਕੇ ਅਸਲ ਤੱਤ ਦੀ ਗੱਲ ਸਮਝਾਉਦਿਆਂ ਭਾਈ ਸਾਹਿਬ ਜੀ ਆਖਦੇ ਹਨ ਕਿ ਇਸੇ ਤਰ੍ਹਾਂ ਜਦੋਂ ਕੋਈ ਮਨੁੱਖ ਗਲਤੀ ਕਰਦਾ ਹੈ ਤਾਂ ਉਹ ਬਖਸ਼ਿਆ ਭਾਵੇਂ ਜਾਂਦਾ ਹੈ ਪਰ ਸ਼ਖਸੀਅਤ 'ਤੇ ਲੱਗਾ ਦਾਗ ਮਿਟਾਉਣਾ ਔਖਾ ਹੋ ਜਾਂਦਾ ਹੈ। ਇਸੇ ਲਈ ਸੱਚੇ ਪਾਤਿਸ਼ਾਹ ਦੀ ਬਾਣੀ ਆਖਦੀ ਹੈ :

**ਨਰ ਅਚੇਤ ਪਾਪ ਤੇ ਡਰੁ ਰੇ ॥**
**ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥** (੨੨੦)

ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਤੱਕ ਆਪਣੀ ਜੀਵਨ ਹਯਾਤੀ ਵਿਚ ਵੀ ਬਹੁਤ ਅਜਿਹੇ ਵਕਤ ਆਏ ਜਦੋਂ ਸਿਖਾਂ ਕੋਲੋਂ ਕੋਈ ਭੁੱਲ ਹੋ ਜਾਂਦੀ ਤਦ ਉਸ ਨੂੰ ਥੋੜ੍ਹੀ ਬਹੁਤ ਸੇਵਾ ਲਾ ਕੇ ਮਾਫ ਕਰ ਦਿਤਾ ਜਾਂਦਾ ਸੀ। ਤਨਖਾਹ, ਸਿਖ ਧਰਮ ਵਿਚ ਸਜ਼ਾ ਦੀ ਥਾਂ ਸਤਿਕਾਰਿਆ ਹੋਇਆ ਸ਼ਬਦ ਹੈ। ਆਪਾਂ ਸਿਖ ਇਤਿਹਾਸ ਦੇ ਪੰਨਿਆਂ ਵਿਚ ਉਕਰੀ ਇਕ ਗਾਥਾ ਦਾ ਜ਼ਿਕਰ ਕਰਾਂਗੇ। ਇਹ ਇਤਿਹਾਸਿਕ ਗਾਥਾ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੇ ਜੀਵਨ ਨਾਲ ਸਬੰਧਿਤ ਹੈ।

ਸ੍ਰ: ਜੱਸਾ ਸਿੰਘ ਦਾ ਪਰਿਵਾਰਿਕ ਪਿਛੋਕੜ ਬਹੁਤ ਹੀ ਪਿਆਰਾ ਅਤੇ ਸਿਖੀ ਦੇ ਦਰਦ ਵਾਲਾ ਹੈ। ਇਨ੍ਹਾਂ ਦੇ ਬਜ਼ੁਰਗਾਂ ਵਿਚੋਂ ਭਾਈ ਹਰਦਾਸ ਜੀ ਹੋਏ ਹਨ। ਇਨ੍ਹਾਂ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਖੰਡੇ ਦੀ ਪਾਹੁਲ ਲਈ ਸੀ। ਇਨ੍ਹਾਂ ਦਾ ਪੁੱਤਰ ਸ੍ਰ: ਭਗਵਾਨ ਸਿੰਘ ਸੀ। ਇਹ ਪਹਿਲਾਂ ਸੁਰ ਸਿੰਘ ਵਾਲੇ ਦੇ ਵਾਸੀ ਸਨ। ਸ੍ਰ: ਭਗਵਾਨ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਨਾਲ ਜੰਗਾਂ ਵਿਚ ਹਿਸਾ ਲਿਆ ਸੀ। ਇਨਾਂ ਦੇ ਪੰਜ ਪੁੱਤਰ ਸਨ। ਸਭ ਤੋਂ ਵੱਡੇ ਸ੍ਰ: ਜੱਸਾ ਸਿੰਘ ਜੀ ਹੀ ਸਨ। ਬਾਕੀ ਚਾਰ ਜੈ ਸਿੰਘ, ਖੁਸ਼ਹਾਲ ਸਿੰਘ, ਮਾਲੀ ਸਿੰਘ ਅਤੇ ਤਾਰਾ ਸਿੰਘ ਸਨ। ਸ: ਜੱਸਾ ਸਿੰਘ ਦਾ ਜਨਮ 1723 ਈ: ਨੂੰ ਹੋਇਆ ਸੀ। ਗੁਰਬਾਣੀ, ਇਤਿਹਾਸ ਦੀ ਡੂੰਘੀ ਜਾਣਕਾਰੀ ਕਰਵਾਈ। ਨਾਲ ਹੀ ਸ਼ਸਤਰ ਵਿੱਦਿਆ ਵੀ ਸਿਖਾਈ। ਸ: ਜੱਸਾ ਸਿੰਘ ਜੀ ਖੰਡੇ ਦੀ ਪਾਹੁਲ ਲੈ ਕੇ ਖਾਲਸਾ ਫੌਜ ਦੇ ਅਣਥੱਕ ਸੇਵਾਦਾਰ ਬਣ ਗਏ।

ਜ਼ਕਰੀਆ ਖਾਨ 1745 ਨੂੰ ਮਰ ਗਿਆ ਜਿਸ ਕਰਕੇ ਉਸ ਦੇ ਪੁੱਤਰਾਂ ਵਿਚ ਤਾਕਤ ਦੀ ਪ੍ਰਾਪਤੀ ਦਾ ਜੰਗ ਛਿੜ ਗਿਆ। ਇਸ ਸਮੇਂ ਸਿੱਖਾਂ ਨੇ ਇਕੱਠੇ ਹੋ ਕੇ ਅੰਮ੍ਰਿਤਸਰ ਵਿਚ ਇਕ ਕਿਲ੍ਹਾ ਬਣਾ ਲਿਆ। ਜਿਸ ਦਾ ਨਾਮ ਰਾਮ, (3) ਰੌਣੀ ਰੱਖਿਆ ਸੀ। ਇਸ ਕਰਕੇ ਹੀ ਸ੍ਰ: ਜੱਸਾ ਸਿੰਘ ਜੀ ਨੂੰ ਰਾਮਗੜ੍ਹੀਆ ਕਿਹਾ ਜਾਣ ਲੱਗਾ। ਅੱਗੇ ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਿਨ੍ਹਾਂ ਦਿਨਾਂ ਵਿਚ ਪੰਜਾਬ ਦਾ ਗਵਰਨਰ ਮੀਰ ਮੰਨੂ ਸੀ ਅਤੇ ਜਲੰਧਰ ਦਾ ਫੌਜਦਾਰ ਅਦੀਨਾ ਬੇਗ ਸੀ। ਮੀਰ ਮੰਨੂ ਸਿਖਾਂ 'ਤੇ ਬਹੁਤ ਸਖਤੀ ਕਰਨਾ ਚਾਹੁੰਦਾ ਸੀ ਜਿਸ ਕਰਕੇ ਉਸਨੇ ਅਦੀਨਾ ਬੇਗ ਨੂੰ ਸਖਤੀ ਦਾ ਹੁਕਮ ਜਾਰੀ ਕਰ ਦਿਤਾ। ਅਦੀਨਾ ਬੇਗ ਨੂੰ ਪਤਾ ਸੀ ਕਿ ਸਿਖਾਂ 'ਤੇ ਸਖਤੀ ਕਰਨ ਦਾ ਸਿੱਧਾ ਅਰਥ ਆਪਣੀ ਮੌਤ ਨੂੰ ਅਵਾਜ਼ ਮਾਰਨੀ ਹੈ। ਉਸ ਨੇ ਸਿਖਾਂ ਨਾਲ ਗੰਢ ਤਰੁਪ ਕਰਨੀ ਚਾਹੀ। ਬਾਕੀ ਸਿਖਾਂ ਨੇ ਭਾਵੇਂ ਜੁਆਬ ਦੇ ਦਿਤਾ ਸੀ ਪਰ ਸ: ਜੱਸਾ ਸਿੰਘ ਨੇ ਇਹ ਪੇਸ਼ਕਸ਼ ਪਰਵਾਨ ਕਰ ਲਈ। ਬਾਕੀ ਸਿੰਘ ਇਸ ਗੱਲੋਂ ਥੋੜੇ ਬਹੁਤ ਨਰਾਜ਼ ਹੋਏ। ਅਦੀਨਾ ਬੇਗ ਦੀ ਸਿਆਸੀ ਚਾਲ ਨੇ ਇਕ ਪਾਸੇ ਸ: ਜੱਸਾ ਸਿੰਘ ਨੂੰ ਵਰਤ ਲਿਆ ਅਤੇ ਦੂਜੇ ਪਾਸੇ ਬਾਕੀ ਸਿੰਘਾਂ 'ਤੇ ਕਾਫੀ ਸਖਤੀ ਕਰ ਦਿਤੀ। ਜਿਸ ਕਰਕੇ ਕੁਝ ਸਿੰਘ ਅੱਗੇ ਪਿਛੇ ਹੋ ਗਏ ਅਤੇ ਕੁਝ ਅੰਮ੍ਰਿਤਸਰ ਸਾਹਿਬ ਰਾਮ ਰੌਣੀ ਵਿਚ ਚਲੇ ਗਏ। ਅਦੀਨਾ ਬੇਗ ਨੇ ਰਾਮ ਰੌਣੀ ਨੂੰ ਘੇਰਾ ਪਾ ਲਿਆ। ਇਹ ਘੇਰਾ ਕਰੀਬ ਚਾਰ ਮਹੀਨੇ ਪਿਆ ਰਿਹਾ। ਅੰਦਰੋਂ ਸਿੰਘਾਂ ਦਾ ਰਾਸ਼ਣ ਪਾਣੀ ਵੀ ਮਸਤਾਨਾ ਹੋ ਗਿਆ। ਸ: ਜੱਸਾ ਸਿੰਘ ਭਾਵੇਂ ਅਦੀਨਾ ਬੇਗ ਨਾਲ ਸੀ ਪਰ ਉਸਨੂੰ ਕੌਮੀ ਦਰਦ ਅਤੇ ਆਪਣੇ ਹੀ ਭਰਾਵਾਂ ਦੇ ਪਿਆਰ ਨੇ ਅਜਿਹਾ ਪਰੇਸ਼ਾਨ ਕੀਤਾ ਕਿ ਉਹ ਅਦੀਨਾ ਬੇਗ ਦਾ ਸਾਥ ਛੱਡ ਕੇ ਆਪਣੇ ਭਰਾਵਾਂ ਵਿਚ ਜਾ ਰਲਿਆ। ਵਕਤੀ ਸੰਕਟ ਵਿਚੋਂ ਨਿਕਲਕੇ ਬਾਕੀ ਸਿੰਘਾਂ ਨੇ ਸ: ਜੱਸਾ ਸਿੰਘ ਨੂੰ ਉਸ ਦੀ ਗਲਤੀ ਦਾ ਅਹਿਸਾਸ ਕਰਵਾਉਣ ਲਈ ਤਨਖਾਹ ਲਾਈ ਸੀ। ਇਸਨੂੰ ਜੱਸਾ ਸਿੰਘ ਨੇ ਸਿਰ ਮੱਥੇ

ਮੰਨ ਕੇ ਨਿਭਾਇਆ ਸੀ। ਅਕਾਲੀ ਫੂਲਾ ਸਿੰਘ ਜੀ ਵਲੋਂ ਮਹਾਰਾਜਾ ਰਣਜੀਤ ਸਿੰਘ ਨੂੰ ਲਗਾਈ ਕੋੜਿਆਂ ਦੀ ਤਨਖਾਹ ਤੋਂ ਤਾਂ ਬਹੁਤਾ ਸਿਖ ਜਗਤ ਵਾਕਿਫ ਹੈ।

ਤਨਖਾਹ ਦਾ ਅਸਲ ਵਿਚ ਸਬੰਧ ਰਹਿਤ ਨਾਲ ਹੈ। ਰਹਿਤ ਦੇ ਦੋ ਪੱਖ ਹੁੰਦੇ ਹਨ। 1. ਅੰਦਰੂਨੀ ਰਹਿਤ ਜਾਂ ਸ਼ਖਸੀ ਰਹਿਣੀ 2. ਬਾਹਰੀ ਰਹਿਤ। ਅੰਦਰੂਨੀ ਰਹਿਤ ਵਿਚ ਜ਼ਿਆਦਾ ਕਰਕੇ ਗੁਰਬਾਣੀ, ਆਤਮਾ ਜਾਂ ਪ੍ਰਮਾਤਮਾ ਦਾ ਜ਼ਿਕਰ ਆਉਂਦਾ ਹੈ। ਇਹ ਸਭ ਵਕਤੀ ਨਹੀਂ ਸਗੋਂ ਸਦੀਵੀ ਹਨ ਜਿਸ ਕਰਕੇ ਇਨ੍ਹਾਂ ਵਿਚ ਤਬਦੀਲੀ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਬਾਹਰੀ ਰਹਿਤ ਮੌਸਮੀ ਤਬਦੀਲੀ, ਵਕਤ ਦੀ ਤਬਦੀਲੀ ਜਾਂ ਥਾਂ ਦੀ ਤਬਦੀਲੀ ਆਦਿ ਨਾਲ ਤਬਦੀਲ ਹੁੰਦੀ ਰਹਿ ਸਕਦੀ ਹੈ, ਸ਼ਾਇਦ ਅਜਿਹੇ ਹੀ ਕਿਸੇ ਕਾਰਨ ਕਰਕੇ ਸਤਿਗੁਰੂ ਜੀ ਨੇ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਵੱਖੋ ਵੱਖਰਾ ਬਣਾਇਆ ਸੀ। ਸਤਿਗੁਰੂ ਜੀ ਵੇਲੇ ਕੁਝ ਗੁਰਸਿਖਾਂ ਨੇ ਰਹਿਤਨਾਮੇ ਅਤੇ ਤਨਖਾਹਨਾਮੇ ਲਿਖੇ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵਕਤ ਨਾਲ ਕਈ ਰਹਿਤਨਾਮੇ ਅਜੋਕੀ ਜ਼ਿੰਦਗੀ ਨਾਲ ਆਪਣੇ ਕਦਮ ਨਹੀਂ ਮਿਲਾ ਸਕਦੇ ਪਰ ਫਿਰ ਵੀ ਸਾਡੀਆਂ ਰਵਾਇਤਾਂ ਦੀ ਹਾਮੀ ਭਰਦੇ ਹਨ। ਕੁਝ ਰਹਿਤਨਾਮੇ ਸਾਨੂੰ ਕੋਝੀਆਂ ਹਰਕਤਾਂ ਤੋਂ ਸੁਚੇਤ ਕਰਦੇ ਹਨ ਜਿਵੇਂ ਭਾਈ ਚੌਪਾ ਸਿੰਘ ਜੀ ਦਾ ਰਹਿਤਨਾਮਾ ਹੈ ਜਿਸ ਦੇ ਬੋਲ ਹਨ "ਸਿੱਖ ਕਲਫ ਨਾ ਲਗਾਵੈ, ਜੋ ਲਗਾਵੈ ਸੋ ਤਨਖਾਹੀਆ। ਜੋ ਸਿੱਖ ਚਿਟੇ ਕੇਸ ਚੁਗੇ ਸੋ ਤਨਖਾਹੀਆ। ਸਿਖ ਕੋ ਦੇਖ ਕੇ ਪਹਿਲੇ ਫਤੇ ਬੁਲਾਵੇ, ਜੋ ਫਤੇ ਨਾ ਮੰਨੇ ਸੋ ਤਨਖਾਹੀਆ।।" ਇਕ ਗੱਲ ਦਾ ਇਥੇ ਖਾਸ ਖਿਆਲ ਰੱਖਣਾ ਚਾਹੀਦਾ ਹੈ ਕਿ ਤਨਖਾਹ ਕੇਵਲ ਕਿਸੇ ਰਹਿਤ ਵਿਚ ਢਿਲ ਜਾਂ ਸੁਭਾਵਿਕ ਗਲਤੀ ਕਰਕੇ ਲਗਦੀ ਹੈ। ਚਾਰ ਬੱਜਰ ਕੁਰਹਿਤਾਂ ਵੱਖਰੀਆਂ ਹਨ, ਇਨ੍ਹਾਂ ਵਿਚੋਂ ਕਿਸੇ ਇਕ ਦੇ (ਪੰਨਾ 4) ਕਰਨ ਵਾਲੇ ਨੂੰ ਸਿਖੀ ਮਰਯਾਦਾ ਮੁਤਾਬਿਕ ਦੁਬਾਰਾ ਖੰਡੇ ਦੀ ਪਾਹੁਲ ਲੈਣੀ ਪੈਂਦੀ ਹੈ ਕਿਉਂਕਿ ਬੱਜਰ ਕੁਰਹਿਤ ਨਾਲ ਸਿਖ ਤਨਖਾਹੀਆ ਨਹੀਂ ਸਗੋਂ ਪਤਿਤ ਹੋ ਜਾਂਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਿਤ ਰਹਿਤ ਮਰਯਾਦਾ ਅਨੁਸਾਰ ਤਨਖਾਹ ਲਾਉਣ ਦੀ ਵਿਧੀ ਅਤੇ ਤਨਖਾਹ ਬਖਸ਼ਣ ਦਾ ਢੰਗ ਅੰਕਿਤ ਕੀਤਾ ਹੋਇਆ ਹੈ।

# ਤਪ

ਮਨੁੱਖ ਅੰਦਰ, ਪ੍ਰਭੂ ਮਿਲਾਪ ਲਈ ਪੈਦਾ ਹੋਈ ਭੁੱਖ ਨੇ ਕਈ ਰਾਹ ਖੋਜਣ ਦੇ ਉਪਰਾਲੇ ਕੀਤੇ। ਇਨ੍ਹਾਂ ਅਨੇਕਾਂ ਰਾਹਾਂ ਵਿਚੋਂ ਇਕ ਰਸਤਾ ਇਸ ਨੇ ਤਪ ਦਾ ਵੀ ਮੰਨਿਆ ਸੀ। ਮਨੁੱਖ ਦੇ ਮਨ ਵਿਚ ਸੋਚ ਆਈ ਕਿ ਮੇਰੇ ਮਨ ਦੇ ਵਿਕਾਰ ਮੈਨੂੰ ਰੱਬੀ ਰਾਹ 'ਤੇ ਤੁਰਨ ਨਹੀਂ ਦਿੰਦੇ। ਇਹ ਸੋਚ ਤਾਂ ਬਹੁਤ ਚੰਗੀ ਸੀ ਪਰ ਵਿਕਾਰਾਂ ਦੇ ਕਾਬੂ ਕਰਨ ਦਾ ਤਰੀਕਾ ਇਸ ਨੇ ਗਲਤ ਚੁਣ ਲਿਆ। ਮਨੁੱਖ ਦੀ ਸੋਚ ਸੀ ਕਿ ਸਰੀਰਕ ਕਸ਼ਟ ਸਹਾਰ ਕੇ ਪ੍ਰਭੂ ਪ੍ਰਸੰਨਤਾ ਨੂੰ ਹਾਸਿਲ ਕੀਤਾ ਜਾ ਸਕਦਾ ਹੈ, ਪਰ ਇਨ੍ਹਾਂ ਸਰੀਰਕ ਕਸ਼ਟਾਂ ਨੇ ਸਗੋਂ ਮਨ ਨੂੰ ਹੋਰ ਕਠੋਰ ਬਣਾ ਦਿਤਾ। ਪ੍ਰਭੂ ਪ੍ਰਾਪਤੀ ਦੀ ਥਾਂ ਮਨ ਦੋ ਗੱਲਾਂ ਦਾ ਧਾਰਨੀ ਹੋ ਗਿਆ। ਇਕ ਇਹ ਕਿ ਲੋਕੀਂ ਮੇਰੇ ਅੰਦਰ ਦੀ ਤਸਵੀਰ ਨਾ ਦੇਖ ਲੈਣ ਇਸ ਤੋਂ ਲੋਕਾਂ ਨੂੰ ਡਰਾ ਕੇ ਰੱਖਣਾ ਜ਼ਰੂਰੀ ਸੀ, ਜਿਸ ਕਰਕੇ ਸਰਾਪ ਦਾ ਸਹਾਰਾ ਲੈ ਲਿਆ। ਅਜਿਹੇ ਤਪੱਸਵੀ ਲੋਕਾਂ ਦੇ ਸਰਾਪ ਤੋਂ ਦੁਨੀਆਂ ਬਹੁਤ ਡਰ ਗਈ। ਦੂਜੀ ਗੱਲ ਇਹ ਹੋਈ ਕਿ ਆਪਣੀ ਹੀ ਗੱਲ ਮੰਨਵਾਉਣ ਦੀ ਆਦਤ ਬਣ ਗਈ। ਅਜਿਹੀ ਅਵਸਥਾ ਵਿਚ ਬੰਦਾ ਧਰਮੀ ਦਿਸਦਾ ਹੈ ਪਰ ਉਹ ਅੰਦਰੋਂ ਧਰਮੀ ਨਹੀਂ ਹੁੰਦਾ। ਇਨ੍ਹਾਂ ਕਾਰਨਾਂ ਕਰਕੇ ਤਪ ਇਕ ਬਾਹਰੀ ਕਿਰਿਆ ਕਰਮ ਜਿਹਾ ਹੀ ਬਣ ਕੇ ਰਹਿ ਗਿਆ।

**ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥**
**ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥** **(੪੧੯)**

ਆਮ ਸਾਦੀ ਜ਼ਿੰਦਗੀ ਦਾ ਤਿਆਗ ਕਰਕੇ ਅਤਿ ਦੀਆਂ ਮੁਸ਼ਕਲਾਂ ਭਰਿਆ ਰਸਤਾ ਚੁਣਿਆ ਸੀ ਪਰ ਅਫਸੋਸ ਕਿ ਮੰਜ਼ਿਲ ਨਾ ਮਿਲਾ ਸਕਿਆ। ਨਾ ਲੋਕ ਦਾ ਸੁਖ ਮਾਣ ਸਕੇ ਅਤੇ ਨਾ ਹੀ ਪ੍ਰਲੋਕ ਸੁਆਰ ਸਕੇ। ਭਾਵ ਜ਼ਿੰਦਗੀ ਦਾ ਹੀਰਾ ਨਿਰੇ ਕਸ਼ਟਾਂ ਵਿਚ ਗੁਆ ਕੇ ਕੌਡੀਆਂ ਹੀ ਇਕੱਠੀਆਂ ਕੀਤੀਆਂ। ਦੁੱਖਾਂ ਦੀ ਭੱਠੀ ਵਿਚ ਆਪ ਵੀ ਭੁੱਜਦੇ ਰਹੇ ਅਤੇ ਹੋਰਾਂ ਨੂੰ ਵੀ ਸਾੜਦੇ ਰਹੇ ਮੌਤ ਦਾ ਡਰ ਤੱਕ ਖਤਮ ਨਾ ਕਰ ਸਕੇ।

**ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥**
**ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥** **(੬੫੪)**

ਅਜਿਹੇ ਭੁਲੜੇ ਲੋਕਾਂ ਲਈ ਹੀ ਸਦੀਆਂ ਪਹਿਲਾਂ ਸ਼ੇਖ ਫਰੀਦ ਜੀ ਨੇ ਇਕ

ਹੋਕਾ ਦਿਤਾ ਸੀ ਕਿ ਭਲਿਆ ਸਿਰ ਅਤੇ ਪੈਰਾਂ ਦਾ ਤਾਂ ਕਸੂਰ ਹੀ ਕੋਈ ਨਹੀਂ ਭਾਵ ਸਰੀਰ ਨੂੰ ਕਸ਼ਟ ਕਿਸ ਵਾਸਤੇ ਦੇ ਰਹੇ ਹੋ, ਇਸ ਵਿਚ ਕੋਈ ਖੋਟ ਨਹੀਂ। ਆਪਨੜੇ ਗਿਰੀਵਾਨ ਵਿਚ ਸਿਰ ਨੀਵਾਂ ਕਰਕੇ ਦੇਖ ਦਿਲ ਦਾ ਆਲ੍ਹਣਾ ਅਸਲ ਵਿਚ ਰੱਬੀ ਨਿਵਾਸ ਹੀ ਤਾਂ ਹੈ।

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥**

**( ੧੩੮੪)**

ਸ਼ੇਖ ਫਰੀਦ ਜੀ ਦੇ ਇਸ ਦੇ ਸੁਨੇਹੇ ਨੂੰ ਸਮੁੱਚੀ ਮਨੁੱਖਤਾ ਤੱਕ ਪੰਹੁਚਾਉਣ ਲਈ ਧੰਨ ਗੁਰੂ ਨਾਨਕ ਸਾਹਿਬ ਜੀ ਮਿਹਰ ਕਰਕੇ ਆਪਣੀਆਂ ਉਦਾਸੀਆਂ ਵੇਲੇ ਇਸ ਅੰਮ੍ਰਿਤ ਬਚਨ ਨੂੰ ਆਪਣੀ ਪਾਵਨ ਬਾਣੀ ਦੀ ਪੋਥੀ ਵਿਚ ਲਿਖ ਲਿਆਏ ਸਨ। ਸਤਿਗੁਰੂ ਜੀ ਨੇ ਆਪ ਵੀ ਅਜਿਹਾ ਹੀ ਬਚਨ ਉਚਾਰ ਕੇ ਇਸ ਰੱਬ ਦੀ ਦਿਤੀ ਦਾਤ ਮਨੁੱਖਾ ਦੇਹੀ 'ਤੇ ਕਹਿਰ ਕਰਨ ਦੀ ਥਾਂ ਆਪਣੇ ਹੀ ਅੰਦਰੋਂ ਰੱਬੀ ਦੀਦਾਰਾਂ ਦੀ ਭੁੱਖ ਪੂਰੀ ਕਰਨ ਦੀ ਮਿਠੀ ਪਿਆਰੀ ਸਲਾਹ ਦਿਤੀ ਹੈ।

**ਅਨਿਕ ਤਪਸਿਆ ਕਰੇ ਅਹੰਕਾਰ ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ ॥** (੨੭੮)

ਅਜਿਹੇ ਲੋਕਾਂ ਦੀ ਤਸਵੀਰ ਇਤਿਹਾਸ ਵਿਚੋਂ ਵੀ ਬਹੁਤ ਥਾਂਵਾਂ 'ਤੇ ਮਿਲ ਜਾਂਦੀ ਹੈ। ਸਿਆਲਕੋਟ ਦੀ ਧਰਤੀ 'ਤੇ ਵਸਦੇ ਇਕ ਪਰਿਵਾਰ ਨੇ ਇਕ ਫਕੀਰ ਕੋਲ ਅਰਦਾਸ ਕੀਤੀ ਕਿ ਸਾਡੇ ਘਰ ਪ੍ਰਮੇਸ਼ਰ ਜੀ ਦਾ ਦਿਤਾ ਸਭ ਕੁਝ ਹੈ ਪਰ ਇਸ ਸਭ ਕੁਝ ਨਾਲ ਸਾਨੂੰ ਸੁਖ ਚੈਨ ਨਹੀਂ ਸਗੋਂ ਦੁੱਖ ਲਗਦਾ ਹੈ ਕਿ ਸਾਡੇ ਪਰਿਵਾਰ ਕੋਲ ਔਲਾਦ ਨਹੀਂ। (ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ ਗੁਰੂ ਖਾਲਸਾ ਵਿੱਚ ਇਸ ਦਾ ਨਾਮ ਗੀਗੇ ਖੱਤ੍ਰੀ ਲਿਖਿਆ ਹੈ) ਅਸੀਂ ਬਾਕੀ ਦੁਨਿਆਵੀ ਚੀਜ਼ਾਂ ਤਾਂ ਖਰੀਦ ਵੀ ਸਕਦੇ ਹਾਂ ਪਰ ਦੁੱਖ ਹੈ ਕਿ ਔਲਾਦ ਖਰੀਦੀ ਨਹੀਂ ਜਾ ਸਕਦੀ। ਤੁਸੀਂ ਕੋਈ ਮਾਲਕ ਦੇ ਚਰਨਾਂ ਵਿਚ ਅਰਦਾਸ ਕਰੋ। ਫਕੀਰ ਨੇ ਇਹ ਵੀਚਾਰ ਸੁਣੀ ਪਰ ਨਾਲ ਹੀ ਕਹਿ ਦਿਤਾ ਕਿ ਜੇਕਰ ਕਰ ਔਲਾਦ ਲੜਕੇ ਦੇ ਰੂਪ ਵਿਚ ਹੋਈ ਤਾਂ ਉਹ ਲੜਕਾ ਮੈਨੂੰ ਹੀ ਭੇਟਾ ਕਰਨਾ ਹੋਵੇਗਾ। ਮਮਤਾ ਦੇ ਮਾਰੇ ਪਰਿਵਾਰ ਨੇ ਉਦੋਂ ਤਾਂ ਹਾਂ ਕਰ ਦਿਤੀ ਪਰ ਮਗਰੋਂ ਮਨ ਬੇਈਮਾਨ ਹੋ ਗਿਆ। ਰੱਬੀ ਨਦਰਿ ਦਾ ਸਦਕਾ ਲੜਕਾ ਤਾਂ ਪੈਦਾ ਹੋ ਗਿਆ ਪਰ ਪਰਿਵਾਰ ਕੋਲੋ ਭੇਟਾ ਨਾ ਹੋ ਸਕਿਆ। ਫਕੀਰ ਤਾਂ ਪਹਿਲਾਂ ਹੀ ਤਪ ਕਰਕੇ ਤਪਿਆ ਪਿਆ ਸੀ ਜਿਸ ਕਰਕੇ ਉਸ ਨੇ ਇਕ ਭੋਰਾ ਬਣਾਇਆ ਤੇ ਉਸ ਵਿਚ ਬੈਠ ਕੇ ਤਪੱਸਿਆ ਕਰਨ ਲੱਗ ਪਿਆ। ਨਾਲ ਹੀ ਤਪੱਸਿਆ ਦਾ ਫਲ ਇਹ ਮੰਗਣ ਲੱਗ ਗਿਆ ਸਾਰਾ ਨਗਰ ਹੀ ਝੂਠਿਆਂ ਦਾ ਹੈ ਮੈਂ ਤਪ ਕਰਕੇ ਇਸ

ਨਗਰ ਨੂੰ ਹੀ ਸਾੜ ਦਿਆਂਗਾ। ਲੋਕ ਵਿਚਾਰੇ ਭੋਲੇ ਸਨ। ਸਾਰਾ ਹੀ ਨਗਰ ਡਰ ਗਿਆ। ਅਜਿਹੇ ਧਰਮ ਦੇ ਨਾਂ 'ਤੇ ਸਤਾਏ ਲੋਕਾਂ ਦੀ ਅਰਦਾਸ ਨੇ ਹੀ ਤਾਂ ਰੱਬੀ ਬੂਹਾ ਖੜਕਾਇਆ ਸੀ ਜਿਸ ਦੇ ਜਵਾਬ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਸੀ। ਗੁਰੂ ਨਾਨਕ ਸਾਹਿਬ ਜੀ ਵੀ ਰੱਬੀਂ ਸਬੱਬੀਂ ਪਹੁੰਚ ਗਏ। ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਤਾਂ ਪਿੰਡ ਵਾਲਿਆਂ ਦਾ ਡਰ ਦੂਰ ਕੀਤਾ। ਸਾਰਿਆਂ ਨੂੰ ਸਮਝਾਇਆ ਕਿ ਰੱਬੀ ਰਜ਼ਾ ਵਿਚ ਅਜਿਹੇ ਲੋਕਾਂ ਦੇ ਕਹਿਣ ਨਾਲ ਕੁਝ ਨਹੀ ਹੁੰਦਾ। ਸ੍ਰਿਸ਼ਟੀ ਨਿਰੰਕਾਰ ਦੀ ਮੌਜ ਵਿਚ ਚਲਦੀ ਹੈ। ਸਤਿਗੁਰੂ ਜੀ ਦੇ ਅੰਮ੍ਰਿਤ ਬੋਲਾਂ ਨੇ ਉਨ੍ਹਾਂ ਦਾ ਡਰ ਹੀ ਦੂਰ ਨਹੀਂ ਕੀਤਾ ਸਗੋਂ ਰੱਬੀ ਗਿਆਨ ਨਾਲ ਉਨ੍ਹਾਂ ਦੀਆਂ ਝੋਲੀਆਂ ਵੀ ਭਰ ਦਿਤੀਆਂ। ਇਸ ਹਮਜ਼ਾ ਗੌਂਸ ਨਾਂ ਦੇ ਫਕੀਰ ਨੂੰ ਸਮਝਾਇਆ ਕਿ ਦਰਵੇਸ਼ਾਂ ਦਾ ਕੰਮ ਇਹ ਨਹੀਂ ਜਿਹੜਾ ਤੁਸੀਂ ਕਰ ਰਹੇ ਹੋ। ਮਾਰਨਾ ਜੀਵਾਉਣਾ ਤਾਂ ਰੱਬ ਦਾ ਕੰਮ ਹੈ। ਤਪ ਕਰਕੇ ਤਪੇ ਹੋਏ ਨੂੰ ਹੁਣ ਪਤਾ ਲੱਗਾ ਕਿ ਮੈ ਤਾਂ ਆਪਣਾ ਵੀ ਤੇ ਹੋਰਾਂ ਦਾ ਜੀਵਨ ਬਰਬਾਦ ਕਰਨ 'ਤੇ ਲੱਗਾ ਹੋਇਆ ਹਾਂ। ਗੁਰੂ ਚਰਨਾਂ 'ਤੇ ਢਹਿ ਪਿਆ ਆਪਣੀ ਗਲਤੀ ਵੀ ਮੰਨੀ ਨਾਲ ਗੁਰੂ ਜੀ ਦਾ ਉਪਦੇਸ਼ ਵੀ ਧਾਰਨ ਕੀਤਾ। (ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਬਲਿਉ ਚਿਰਾਗ, ਪੰਨਾ 150) ਸਾਰਕਤਾਵਲੀ ਦੇ ਕਰਤਾ ਨੇ ਇਕ ਬਚਨ ਬਹੁਤ ਪਿਆਰਾ ਲਿਖਿਆ ਹੈ ਕਿ ਸੰਤੋਖ ਵੱਡਾ ਸੁਖ ਹੈ, ਖਿਮਾ ਕਰਨ ਬਰਾਬਰ ਕੋਈ ਤਪ ਨਹੀਂ। ਬ੍ਰਹਮ ਗਿਆਨ ਵੰਡਣਾ ਹੀ ਸਭ ਤੋਂ ਉੱਤਮ ਦਾਨ ਹੈ, ਕਿਸੇ 'ਤੇ ਦਇਆ ਕਰਨੀ ਸ੍ਰੇਸ਼ਟ ਧਰਮ ਕਮਾਉਣਾ ਹੈ। "ਸਮ ਸੰਤੋਖ ਨ ਔਰ ਸੁਖ, ਤਪ ਨ ਖਿਮਾ ਸਮ ਜਾਨ।। ਬ੍ਰਹਮ ਗਿਆਨ ਸਮ ਦਾਨ ਨਹਿ, ਧਰਮ ਨ ਦਯਾ ਸਮਾਨ।।" (ਸਾਰਕਤਾਵਲੀ, ਬਚਨ ਨੰ: 15) ਧੰਨ ਗੁਰੂ ਅੰਗਦ ਸਾਹਿਬ ਜੀ ਦੇ ਵੇਲੇ ਵੀ ਖਡੂਰ ਸਾਹਿਬ ਦਾ ਹੀ ਨਿਵਾਸੀ ਸ਼ਿਵਨਾਥ ਤਪਾ ਸੀ। ਜਿੰਨਾ ਚਿਰ ਗੁਰੂ ਅੰਗਦ ਸਾਹਿਬ ਜੀ ਕਰਤਾਰਪੁਰ ਸਾਹਿਬ ਗੁਰੂ ਨਾਨਕ ਸਾਹਿਬ ਜੀ ਕੋਲ ਰਹੇ ਉਸ ਵਕਤ ਤੱਕ ਤਾਂ ਤਪੇ ਦਾ ਕੰਮ ਚਲਦਾ ਰਿਹਾ। ਗੁਰੂ ਅੰਗਦ ਸਾਹਿਬ ਜੀ ਦੇ ਆਉਣ ਨਾਲ ਉਸ ਦੇ ਭਰਮ ਜਾਲ ਵਿਚੋਂ ਲੋਕੀਂ ਨਿਕਲਣ ਲੱਗ ਪਏ। ਤਪਾ ਦਿਨ ਰਾਤ ਪ੍ਰੇਸ਼ਾਨ ਰਹਿੰਦਾ। ਉਸ ਦੀ ਮਾਣ ਪ੍ਰਤਿਸ਼ਟਾ ਨੂੰ ਬੜੀ ਠੋਕਰ ਲੱਗੀ। ਅਚਾਨਕ ਹੀ ਉਨ੍ਹਾਂ ਦਿਨਾਂ ਵਿੱਚ ਮੀਂਹ ਨਾ ਪਿਆ। ਤਪੇ ਨੇ ਵਕਤ ਵੀਚਾਰ ਕੇ ਆਪਣਾ ਦਾਅ ਚਲਾ ਲਿਆ। ਉਹ ਲੋਕਾਂ ਵਿਚ ਪ੍ਰਚਾਰ ਕਰਨ ਲੱਗ ਪਿਆ ਕਿ ਜਦੋਂ ਕੋਈ ਦੇਵੀ ਦੇਵਤਿਆਂ ਦੀ ਪੂਜਾ ਪਾਠ ਛੱਡ ਕੇ ਦੂਜਾ ਗ੍ਰਿਹਸਥੀ ਹੋ ਕੇ ਗੁਰੂ ਬਣ ਬੈਠੇ ਤਾਂ ਮੀਂਹ ਨਾ ਪੈਣਾ ਅਸਲ ਵਿਚ ਰੱਬ ਦੀ ਕਰੋਪੀ ਦੀ ਨਿਸ਼ਾਨੀ ਹੈ। ਜਿੰਨਾ ਚਿਰ ਇਨ੍ਹਾਂ ਨੂੰ ਨਗਰ ਵਿਚੋਂ ਬਾਹਰ ਨਹੀਂ ਭੇਜਦੇ ਉਨਾ ਚਿਰ ਮੀਂਹ ਨਹੀਂ ਪੈਣਾ। ਕੁਝ ਲੋਕ ਕੇਵਲ ਸੁਆਰਥ ਨੂੰ ਮੁੱਖ ਰੱਖ ਕੇ ਹੀ ਧਰਮੀ ਬਣੇ ਹੁੰਦੇ ਹਨ। ਅਜਿਹੇ ਲੋਕ ਸੱਚ ਦੀ ਪਰਖ ਕਰਨ ਦੀ ਥਾਂ ਦਲੀਲਾਂ ਤੋਂ ਜ਼ਿਆਦਾ ਪ੍ਰਭਾਵਿਤ ਹੋ ਜਾਂਦੇ ਹਨ। ਅਜਿਹੇ ਲੋਕਾਂ ਦਾ ਇਕ ਇਕੱਠ

ਗੁਰੂ ਅੰਗਦ ਸਾਹਿਬ ਜੀ ਕੋਲ ਆ ਕੇ ਬੇਨਤੀ ਕਰਨ ਲੱਗਾ ਕਿ ਤੁਹਾਡੇ ਨਗਰ ਛੱਡ ਜਾਣ ਨਾਲ ਸਾਡਾ ਸਾਰਾ ਹੀ ਨਗਰ ਸੁਖੀ ਹੋ ਸਕਦਾ ਹੈ। ਸੋ ਸਾਡੀ ਬੇਨਤੀ ਹੈ ਕਿ ਆਪ ਜੀ ਨਗਰ ਛੱਡ ਜਾਵੋ। ਗੁਰੂ ਅੰਗਦ ਸਾਹਿਬ ਜੀ ਨੇ ਅਜਿਹਾ ਹੀ ਕੀਤਾ ਪਰ ਕੂੜ ਨੇ ਇਕ ਦਿਨ ਹਾਰ ਹੀ ਜਾਣਾ ਸੀ ਜਿਸ ਕਰਕੇ ਗੁਰੂ ਸਾਹਿਬ ਜੀ ਦੇ ਜਾਣ ਤੋਂ ਬਾਅਦ ਵੀ ਮੀਂਹ ਨਾ ਪਿਆ। ਲੋਕਾਂ ਨੂੰ ਵੀ ਤਪੇ ਦੇ ਪਾਖੰਡ ਦਾ ਪਤਾ ਲੱਗ ਚੁੱਕਾ ਸੀ। ਗੁਰੂ ਜੀ ਨੂੰ ਨਗਰੋਂ ਕੱਢ ਕੇ ਲੋਕਾਂ ਦੇ ਮਨਾਂ ਵਿਚ ਜਿੰਨਾ ਰੋਸ ਸੀ ਉਸ ਨੂੰ ਠੰਡਾ ਕਰਨ ਲਈ ਉਨ੍ਹਾਂ ਨੇ ਤਪੇ ਦੀ ਬਹੁਤ ਖਿੱਚ ਧੂਹ ਕੀਤੀ। ਇਸ ਖਿੱਚ ਧੂਹ ਦੇ ਕਾਰਨ ਹੀ ਉਹ ਬੁਰੀ ਮੌਤ ਨਾਲ ਆਪਣੇ ਜੀਵਨ ਦਾ ਅੰਤ ਕਰ ਗਿਆ। (ਸਿਖ ਇਤਿਹਾਸ, ਪ੍ਰੋ: ਕਰਤਾਰ ਸਿੰਘ ਐਮ ਏ : ਪੰਨਾ, 133) ਗੁਰੂ ਅਮਰ ਦਾਸ ਜੀ ਦੇ ਵੇਲੇ ਵੀ ਗੋਇੰਦਵਾਲ ਸਾਹਿਬ ਇਕ ਤਪਾ ਰਹਿੰਦਾ ਸੀ। ਇਹ ਵੀ ਲੋਕ ਦਿਖਾਵੇ ਲਈ ਤਾਂ ਬਹੁਤ ਧਰਮੀ ਕਹਾਉਂਦਾ ਸੀ ਪਰ ਹਕੀਕਤ ਵਿਚ ਧਰਮ ਤੋਂ ਕੋਹਾਂ ਦੂਰ ਸੀ। ਸੱਚ ਨਾਲ ਕੂੜ ਸਦੀਆਂ ਤੋਂ ਟਕਰਾਉਂਦਾ ਆਇਆ ਹੈ। ਇਥੇ ਵੀ ਸੱਚ ਨੇ ਗੁਰੂ ਅਮਰ ਦਾਸ ਜੀ ਦੀ ਪੁਸ਼ਾਕ ਪਹਿਨ ਲਈ ਅਤੇ ਝੂਠ ਨੇ ਇਸ ਤਪੇ ਦੀ ਪੁਸ਼ਾਕ ਪਾ ਲਈ। ਡਾ: ਗੰਡਾ ਸਿੰਘ ਜੀ ਅਨੁਸਾਰ ਇਸ ਤਰ੍ਹਾਂ ਵਾਰ ਵਾਰ ਤਪਿਆ ਅਨੁਸਾਰ ਦੇ ਟਕਰਾਉਣ ਦਾ ਕਾਰਨ ਬਾਬਾ ਸ੍ਰੀ ਚੰਦ ਜੀ ਦਾ ਉਦਾਸੀ ਧਾਰਨ ਕਰਨਾ ਵੀ ਹੈ। ਅਜਿਹੇ ਲੋਕ ਬਾਬਾ ਸ੍ਰੀ ਚੰਦ ਜੀ ਦਾ ਨਾਮ ਲੈ ਕੇ ਪ੍ਰਗਟ ਕਰਦੇ ਸਨ ਕਿ ਅਸਲ ਵਿਚ ਬਾਬਾ ਜੀ ਕਿੰਨੇ ਤਿਆਗੀ ਹਨ। ਇਸ ਤੋਂ ਆਮ ਲੋਕੀਂ ਬਹੁਤ ਪ੍ਰਭਾਵਿਤ ਹੁੰਦੇ ਸਨ। ਅਜਿਹੀਆਂ ਗੱਲਾਂ ਦੇ ਸਹਾਰੇ ਨਾਲ ਇਹ ਆਪਣੀ ਗੱਲ ਦਾ ਪ੍ਰਭਾਵ ਬਣਾ ਲੈਂਦੇ ਸਨ। ਇਹ ਗੋਇੰਦਵਾਲ ਦਾ ਤਪਾ ਵੀ ਅਖੌਤੀ ਧਰਮੀ ਸੀ। ਇਹ ਵੀ ਆਮ ਲੋਕਾਂ ਵਿਚ ਪ੍ਰਚਾਰ ਕਰਦਾ ਸੀ ਕਿ ਗੁਰੂ ਅਮਰ ਦਾਸ ਜੀ ਤਾਂ ਧਰਮ ਕਮਾਉਣ ਦੀ ਥਾਂ ਸਗੋਂ ਧਾਰਮਿਕ ਰਹੁਰੀਤਾਂ ਨੂੰ ਬਰਬਾਦ ਕਰ ਰਹੇ ਹਨ। ਇਥੇ ਕਿਸੇ ਜ਼ਾਤ ਬਰਾਦਰੀ ਦਾ, ਊਚ ਨੀਚ ਦਾ, ਗਰੀਬ ਅਮੀਰ ਦਾ ਕੋਈ ਖਿਆਲ ਨਹੀ ਕੀਤਾ ਜਾਂਦਾ। ਗੁਰਸਿਖਾਂ ਨੇ ਕਈ ਵਾਰੀ ਗੁਰੂ ਅਮਰਦਾਸ ਜੀ ਕੋਲ ਤਪੇ ਦੇ ਇਸ ਕੂੜੇ ਪ੍ਰਚਾਰ ਦੀ ਸ਼ਿਕਾਇਤ ਵੀ ਕੀਤੀ। ਸਤਿਗੁਰੂ ਜੀ ਨੇ ਇਕ ਦਿਨ ਉਸ ਦੇ ਅੰਦਰ ਦੀ ਤਸਵੀਰ ਪ੍ਰਗਟ ਕਰਨ ਲਈ ਐਲਾਨ ਕਰ ਦਿਤਾ ਕਿ ਗੁਰੂ ਕੇ ਲੰਗਰ ਦੇ ਨਾਲ ਨਾਲ ਦੌਲਤ ਵੀ ਵੰਡੀ ਜਾਵੇਗੀ। ਇਸ ਤਪੇ ਨੇ ਆਪਣੀਆਂ ਕਹੀਆਂ ਹੋਈਆਂ ਗੱਲਾਂ 'ਤੇ ਇਕ ਦੋ ਦਿਨ ਪਹਿਰਾ ਦਿੱਤਾ। ਗੁਰੂ ਅਮਰ ਦਾਸ ਜੀ ਵੀ ਹਰ ਰੋਜ਼ ਮਾਇਆ ਵਧਾਉਂਦੇ ਗਏ ਆਖਿਰ ਗੱਲ ਪ੍ਰਸ਼ਾਦੇ ਨਾਲ ਪੰਜ ਮੋਹਰਾਂ ਤੱਕ ਪਹੁੰਚ ਗਈ। ਤਪੇ ਦੇ ਸਬਰ ਦਾ ਵੀ ਬੰਨ੍ਹ ਟੁੱਟ ਗਿਆ। ਉਸ ਨੇ ਆਪ ਜਾਣ ਦੀ ਥਾਂ ਆਪਣਾ ਬੇਟਾ ਭੇਜਣ ਦਾ ਮਨ ਬਣਾ ਲਿਆ। ਤਪੇ ਦੇ ਮਨ 'ਤੇ ਮਾਇਆ ਦਾ ਕਾਫੀ ਅਸਰ ਹੋ ਗਿਆ ਸੀ। ਲੋਕ ਲਾਜ ਵੀ ਅੰਦਰਲੀ ਕਮਜ਼ੋਰੀ ਨੂੰ ਅੰਦਰ ਹੀ ਛੁਪਾ ਲੈਣ ਲਈ ਰਾਜ਼ੀ ਸੀ। ਤਪੇ ਨੇ ਆਪਣਾ

ਪੁੱਤਰ ਸਾਹਮਣੇ ਦਰਵਾਜ਼ੇ ਰਾਹੀਂ ਭੇਜਣ ਦੀ ਥਾਂ ਸਗੋਂ ਪਿਛੋਂ ਦੀ ਇਕ ਕੰਧ ਟਪਾ ਕੇ ਅੰਦਰ ਭੇਜ ਦਿਤਾ। ਇਕ ਪਾਸੇ ਤੋਂ ਤਾਂ ਤਪੇ ਨੇ ਟਪਾ ਦਿਤਾ ਪਰ ਦੂਜੇ ਪਾਸੇ ਤਾਂ ਬੱਚੇ ਨੇ ਆਪ ਉਤਰਨਾ ਸੀ। ਬੱਚਾ ਹੋਣ ਕਰਕੇ ਉੱਚੀ ਕੰਧ ਤੋਂ ਉਤਰ ਨਾ ਸਕਿਆ। ਲੰਗਰ ਵਾਲੇ ਪਾਸੇ ਡਿਗ ਪਿਆ। ਡਿਗਦਿਆਂ ਸਾਰ ਹੀ ਲੱਤ ਵੀ ਟੁੱਟ ਗਈ। ਤਪੇ ਦਾ ਪੁੱਤਰ ਰੋ ਰੋ ਕੇ ਆਪਣੇ ਪਿਤਾ ਦੀ ਕਰਤੂਤ ਦੱਸਣ ਲੱਗਾ। ਆਮ ਲੋਕਾਂ ਦੀਆਂ ਮੂੰਹ ਵਿਚ ਉਂਗਲਾਂ ਪੈ ਗਈਆਂ ਜਦੋਂ ਤਪੇ ਦੀ ਇਸ ਕਰਤੂਤ ਨੂੰ ਸੁਣਿਆ। ਲੋਕਾਂ ਦਾ ਸਾਰਾ ਭਰਮ ਦੂਰ ਹੋ ਗਿਆ ਸੀ। ਧੰਨ ਗੁਰੂ ਅਮਰਦਾਸ ਜੀ ਮਗਰੋਂ ਜਦੋਂ ਗੁਰਗੱਦੀ 'ਤੇ ਗੁਰੂ ਰਾਮਦਾਸ ਜੀ ਬਿਰਾਜੇ ਤਾਂ ਉਨ੍ਹਾਂ ਨੇ ਇਸ ਬਾਤ ਦਾ ਖੁਲਾਸਾ ਕੀਤਾ। ਰੱਬੀ ਬਾਣੀ ਦੇ ਉਪਦੇਸ਼ ਰਾਹੀ ਸੰਗਤ ਨੂੰ ਸਮਝਾਇਆ।

**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ**
**ਪਿਛੋ ਦੇ ਪਛੁਤਾਇਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥**
**ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥**
**ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ**
**ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥**
**ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥**
**ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ**
**ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥** (੩੧੫)

ਕਵੀ ਸੰਤੋਖ ਸਿੰਘ ਜੀ ਨੇ ਇਕ ਬਹੁਤ ਪਿਆਰੀ ਘਟਨਾ ਦਾ ਜ਼ਿਕਰ ਕੀਤਾ ਹੈ। ਧੰਨ ਗੁਰੂ ਰਾਮਦਾਸ ਜੀ ਨੂੰ ਜਦੋਂ ਗੁਰਗੱਦੀ ਦੀ ਬਖਸ਼ਿਸ਼ ਹੋਈ ਤਦ ਉਨ੍ਹਾਂ ਦੀ ਵਡਿਆਈ ਵੀ ਬਾਕੀ ਗੁਰੂ ਸਾਹਿਬਾਨ ਜੀ ਵਾਂਗ ਚਹੁੰ ਚਕੀਂ ਫੈਲ ਗਈ ਜਿਸ ਕਰਕੇ ਹਰ ਵਰਗ, ਹਰ ਧਰਮ ਦਾ ਬੰਦਾ ਗੁਰਦੇਵ ਜੀ ਦੇ ਦਰਸ਼ਨਾਂ ਲਈ ਆਇਆ। ਇਨ੍ਹਾਂ ਰੱਬੀ ਪਿਆਰਿਆਂ ਵਿੱਚ ਇਕ ਤਪ ਕਰਨ ਵਾਲਿਆਂ ਦਾ ਟੋਲਾ ਵੀ ਆਇਆ। ਇਨ੍ਹਾਂ ਵਿਚੋਂ ਇਕ ਤਪਾ ਸੱਚ ਨੂੰ ਦਿਲੋਂ ਪਿਆਰ ਕਰਦਾ ਸੀ ਉਸ ਨੇ ਕੁਝ ਸੁਆਲ ਗੁਰੂ ਸਾਹਿਬ ਜੀ ਕੋਲੋ ਪੁਛੇ ਸਨ। "ਸਿਖ ਤੁਮਾਰੇ ਬਹੁ ਅਭਿਮਾਨੀ।। ਸ਼ਸਤ੍ਰ ਰੀਤਿ ਨ ਜਾਨੀ ਮਾਨੀ।। ਤੁਮਰੇ ਸਿਖ ਨ ਜਾਨਹਿ ਸੋਈ।। ਇਹ ਸ਼ੁਭ ਰੀਤਿ ਚਲਤ ਨਹਿ ਕੋਈ।। ਤੁਮ ਕੋ ਜਾਨੈ ਪੂਜਨਿ ਠਾਨਹਿ।। ਤੁਮਰੀ ਬਾਨੀ ਬਦਨ ਬਖਾਨਹਿ।।" (ਸੂਰਜ ਪ੍ਰਕਾਸ਼, ਰਾਸਿ 2 ਅੰਸੂ 3) ਧੰਨ ਗੁਰੂ ਰਾਮਦਾਸ ਜੀ ਨੇ ਬਹੁਤ ਪਿਆਰ ਨਾਲ ਜੁਆਬ ਦਿੱਤਾ ਕਿ ਭਾਈ ਤੁਸੀਂ ਲੋਕਾਂ ਨੇ ਤੀਰਥਾਂ 'ਤੇ ਜਾ ਕੇ ਆਪਣੇ ਹੰਕਾਰ ਨੂੰ ਹੀ ਪੱਕਾ ਕੀਤਾ ਹੈ। ਇਸ ਤੋਂ ਵੱਧ ਹੋਰ ਕੋਈ ਪ੍ਰਾਪਤੀ ਨਹੀ। ਹੰਕਾਰ ਤਾਂ ਪਹਿਲਾਂ ਹੀ

ਅੰਦਰ ਭਰਿਆ ਪਿਆ ਹੈ । ਹੰਕਾਰ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਦੂਰ ਨਹੀਂ ਹੁੰਦਾ, ਸਗੋਂ ਗੁਰੂ ਦੀ ਪ੍ਰਾਪਤੀ ਹੰਕਾਰ ਦੇ ਵਿਚੋਂ ਕਢਦੀ ਹੈ। "ਉਰ ਮਹਿ ਗਰਬ ਧਰਯੋ ਦਿਢ ਕੂਰਾ।। ਤਬਹਿ ਮਿਟਹਿ ਮਿਲਹਿਂ ਗੁਰੁ ਪੂਰਾ।।19।।" ਤਪੇ ਨੇ ਅਗਲਾ ਸੁਆਲ ਕਰ ਦਿੱਤਾ ਕਿ ਜਿਨ੍ਹਾਂ ਤੀਰਥਾਂ ਨੂੰ ਵੇਦ ਆਦਿਕ ਸਾਰੇ ਧਾਰਮਿਕ ਗ੍ਰੰਥ ਉੱਤਮ ਮੰਨਦੇ ਹਨ ਉਨ੍ਹਾਂ ਦੀ ਮਹਿਮਾਂ ਬਾਰੇ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਉਹ ਹੰਕਾਰ ਵਿਚ ਵਾਧਾ ਕਰਦੇ ਹਨ :

"ਕਿਮ ਲਘ ਕਹਹੁ ਜਿ ਸਭਿ ਨੇ ਮਾਨੇ।। ਮਹਿਮਾ ਮਹਾ ਪੁਰਾਨ ਬਖਾਨੈ।। (20)" ਤਦ ਧੰਨ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਮਈ ਸ਼ਬਦ ਉਚਾਰਣ ਕੀਤਾ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ**
**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ**
**ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥** (੧੨੬੩)

ਗੁਰੂ ਰਾਮਦਾਸ ਜੀ ਮਹਾਰਾਜ ਦੇ ਪਾਵਨ ਮੁਖਾਰਬਿੰਦ ਤੋਂ ਸ਼ਬਦ ਸੁਣ ਕੇ ਤਪੇ ਦੀ ਤਸੱਲੀ ਹੀ ਨਾ ਹੋਈ ਸਗੋਂ ਉਸ ਨੂੰ ਆਪਣਾ ਧਰਮ ਇਤਨਾ ਕਮਜ਼ੋਰ ਲੱਗਿਆ ਕਿ ਉਸਨੇ ਇਹ ਸਾਰਾ ਤਪ ਸਾਧਨਾ ਦਾ ਰਸਤਾ ਛੱਡ ਕੇ ਗੁਰਸਿਖੀ ਮਾਰਗ ਨੂੰ ਧਾਰਨ ਕਰ ਲਿਆ। "ਤਜ ਪਖੰਡ ਕੋ ਸਿਖ ਹੋਇਉ।। ਮਿਲਿ ਸਤਿਸੰਗਤਿ ਮਹਿ ਸੁਖ ਜੋਇਉ।।27।। (ਉਹੀ) ਇਸ ਕਰਕੇ ਹੀ ਸਤਿਗੁਰੂ ਅਮਰ ਦਾਸ ਜੀ ਸਮਝਾਉਂਦੇ ਹਨ ਕਿ ਅਸਲ ਤਪ ਤਾਂ ਸਤਿਗੁਰੂ ਜੀ ਦੀ ਸੇਵਾ ਹੈ। ਇਹੋ ਹੀ ਤਪ ਰੱਬੀ ਨਜ਼ਰ ਵਿਚ ਕਬੂਲ ਹੈ।

**ਸੋ ਤਪਾ ਜਿ ਇਹੁ ਤਪੁ ਘਾਲੇ ॥**
**ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥**
**ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥**
**ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥੨॥** (੯੪੮)

ਕਵੀ ਸੰਤੋਖ ਸਿੰਘ ਜੀ ਨੇ ਤਪ ਬਾਰੇ ਬਹੁਤ ਸੋਹਣਾ ਲਿਖਿਆ ਹੈ ਕਿ ਜਿਵੇਂ ਇੱਕ ਲਿਖਣ ਤੋਂ ਬਿਨਾਂ ਜਿੰਨੀਆਂ ਮਰਜ਼ੀ ਸਿਫਰਾਂ (ਜ਼ੀਰੋ) ਪਾ ਦੇਈਏ ਪਰ ਉਨ੍ਹਾਂ ਦੀ ਕੀਮਤ ਕੋਈ ਨਹੀ ਹੁੰਦੀ, ਇਸ ਤਰ੍ਹਾਂ ਹੀ ਨਾਮ ਤੋਂ ਬਗੈਰ ਬਾਕੀ ਅਜਿਹੇ ਜਪ ਤਪ ਜਾਂ ਹੋਰ ਕਰਮ ਕਾਂਡਾਂ ਦੀ ਕੋਈ ਰਤੀ ਮਾਤਰ ਵੀ ਕੀਮਤ ਨਹੀ ਹੁੰਦੀ। ਜੇਕਰ ਕੋਈ ਪਹਿਲਾਂ ਇੱਕ (1) ਲਿਖ ਦੇਵੇ ਤਾਂ ਹਰ ਇਕ ਸਿਫਰ ਦੀ ਕੀਮਤ ਦਸ ਗੁਣਾ ਵਧ ਜਾਂਦੀ ਹੈ। ਜਦੋਂ ਕੋਈ ਇਕ ਨਾਲ ਜੁੜ ਕੇ ਅਜਿਹੇ ਜਪ ਤਪ ਤੇ ਹੋਰ ਦਿਖਾਵੇ ਦੇ ਕਰਮ ਕਾਂਡ ਤਿਆਗ ਕੇ ਗੁਰੁ ਦਰਸਾਈ ਵੀਚਾਰ ਨੂੰ ਆਪਣੇ ਜੀਵਨ ਦਾ ਅਧਾਰ

ਬਣਾਉਂਦਾ ਹੈ ਤਾਂ ਸੱਚਾ ਤਪੀਸਰ ਬਣਦਾ ਹੈ।

ਕਰਮ ਧਰਮ ਤਪ ਨੇਮ ਅਨੇਕਾ॥
ਸਰਬ ਅਫਲ ਜੇ ਨਾਮ ਨ ਏਕਾ॥
ਯਾਂ ਪਰ ਸੁਨਿ ਦ੍ਰਿਸ਼ਟਾਂਤ ਮਹਾਨਾ॥
ਅਫਲ ਨਾਮ ਬਿਨ ਜਿਉ ਸਭਿ ਜਾਨਾ॥
ਸ਼ੂਨ ਲਿਖਨ ਪਰ ਮਨ ਅਨੁਰਾਗਾ॥੩੨॥
ਕਾਗਦ ਪਰ ਨਹਿ ਲਿਖਜੋ ਇਕਾਂਗਾ॥
ਤਿਨ ਤੇ ਸਰਜੋ ਨ ਏਕੋ ਕਾਜਾ॥
ਭਾ ਬਿਰਥਾ ਸਭਿ ਲਿਖਨ ਸਮਾਜਾ॥
ਪੂਰਬ ਲਿਖਜੋ ਇਕਾਂਗ ਬਨਾਈ॥
ਲਿਖੀ ਸ਼ੂਨ ਤਬ ਅਫਲ ਨ ਜਾਈ॥੩੩॥
ਜੋ ਇਕਾਂਗ ਪਰ ਲਿਖਿ ਹੈਂ ਸ਼ੂਨਾ॥
ਸ਼ੂਨ ਸ਼ੂਨ ਤੇ ਹ੍ਵੈ ਦਸ ਗੂਨਾ॥
ਤਿਉਂ ਜੇ ਨਾਮ ਸੰਗ ਤਪਤਾਪਹਿ॥
ਪੂਜਾ ਬ੍ਰਤ ਨੇਮ ਜਪ ਜਾਪਹਿ ॥੩੪॥
ਸੋ ਦਸ ਗੁਨਾਂ ਅਧਿਕ ਫਲ ਪਾਵਹਿ॥
ਹੋਹਿ ਮੁਕਤਿ ਜਮ ਸੰਗ ਨ ਜਾਵਹਿ॥
ਅਹੈ ਸ਼ਿਰੋਮਣਿ ਸਭਿ ਕੋ ਨਾਮੂ॥
ਸਿਮਰਹੁ ਸਦਾ ਆਨ ਤਜਿ ਕਾਮੂ॥੩੫॥

(ਗੁਰੂ ਨਾਨਕ ਪ੍ਰਕਾਸ਼ ਪੂਰਬ, ਆਧਿ. ੪੮, ਸ਼ਿਵਨਾਭ ਰਾਜੇ ਨੂੰ ਉਪਦੇਸ਼)

ਭਾਈ ਗੁਰਦਾਸ ਜੀ ਨੇ ਸਪਸ਼ਟ ਕੀਤਾ ਹੈ ਕਿ ਹਵਨ ਜੱਗ, ਪੂਜਾ, ਦੇਵਤਿਆਂ ਅੱਗੇ ਭੇਟਾ ਆਦਿਕ ਰੱਖਣਾ, ਅਜਿਹੇ ਕੀਤੇ ਹੋਏ ਕਰਮ ਕਾਂਡ ਗੁਰਸਿਖ ਦੇ ਇਕ ਰੋਮ ਦੇ ਬਰਾਬਰ ਵੀ ਨਹੀਂ ਪਹੁੰਚਦੇ। ਜਿਨ੍ਹਾਂ ਨੂੰ ਲੋਕ ਧਰਮ ਕਰਮ ਸਮਝ ਕੇ ਕਰਦੇ ਹਨ, ਜਿਵੇਂ, ਜੋਗੀਆਂ ਵਰਗੇ ਗਿਆਨ ਧਿਆਨ, ਰਿਧੀਆਂ ਸਿਧੀਆਂ, ਜਪ ਤਪ ਅਤੇ ਸੰਜਮ ਆਦਿਕ ਇਹ ਸਭ ਗੁਰਸਿਖ ਲਈ ਕੇਵਲ ਇਕ ਭਰਮ ਕਰਮ ਹਨ। ਸਿਮ੍ਰਿਤਿ, ਬੇਦ ਪੁਰਾਨ, ਕੇਵਕ ਰਾਗ ਨਾਦ ਆਦਿਕ ਇਹ ਸਭੋ ਕੁਝ ਗੁਰਸਿਖ ਲਈ ਮਾਇਕੀ ਪ੍ਰਪੰਚ ਪਸਾਰਾ ਹੈ। ਜਿਸ ਗੁਰੂ ਜੀ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਅਜਿਹੇ ਗੁਰਸਿਖ ਪੈਦਾ ਕੀਤੇ ਹਨ, ਮੈਂ ਉਸ ਮਹਾਨ ਸਤਿਗੁਰੂ ਜੀ ਦੇ ਚਰਨਾਂ 'ਤੇ ਨਮਸ਼ਕਾਰ ਕਰਦਾ ਹਾਂ। ਭਾਵ ਬਿਲਕੁਲ ਸਪਸ਼ਟ ਹੈ ਕਿ ਅਜਿਹੇ ਜਪ ਤਪ ਰੱਬੀ ਮਿਲਾਪ ਦਾ ਵਸੀਲਾ ਨਹੀਂ ਹਨ।

ਗੁਰਸਿਖ ਏਕਮੇਕ ਰੋਮ ਨ ਪੁਜਸਿ ਕੋਟਿ
ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ।
ਜੋਗ ਧਿਆਨ ਗਿਆਨ ਅਧਿਆਤਮ ਰਿਧਿ ਸਿਧਿ
ਨਿਧੋ ਜਪ ਤਪ ਸੰਜਮਾਦਿ ਅਨਿਕ ਪ੍ਰਕਾਰ ਹੈ।
ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ
ਸੁਰਸਰ ਦੇਵ ਸਬਲ ਮਾਇਆ ਬਿਸਥਾਰ ਹੈ।
ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ
ਸ੍ਰੀ ਗੁਰ ਚਰਨ ਨੇਤ ਨੇਤ ਨਮਸਕਾਰ ਹੈ ॥

ਅਜਿਹੇ ਕਰਮਾਂ ਕਾਂਡਾਂ ਵਿਚ ਉਲਝੇ ਹੋਏ ਲੋਕਾਂ ਨੂੰ ਭਾਈ ਨੰਦ ਲਾਲ ਸਿੰਘ ਜੀ ਬੜੀ ਪਿਆਰੀ ਸਲਾਹ ਦਿੰਦੇ ਹਨ ਕਿ ਇਨ੍ਹਾਂ ਕਰਮ ਕਾਂਡਾਂ ਦੀ ਥਾਂ ਬੰਦਾ ਰੱਬੀ ਨਿਰਮਲ ਭਉ ਅਤੇ ਸਤਿਕਾਰ ਆਪਣੇ ਹਿਰਦੇ ਵਿਚ ਰੱਖੇ ਅਤੇ ਨਾਲ ਹੀ ਰੱਬੀ ਜ਼ਿਕਰ ਉਸ ਦੇ ਬੁੱਲ੍ਹਾਂ ਉਤੇ ਵੀ ਹੋਵੇ ਤਾਂ ਇਹ ਰਸਤਾ ਯਕੀਨਨ ਹੀ ਪ੍ਰਭੂ ਮਿਲਾਪ ਦਾ ਸਾਧਨ ਬਣ ਜਾਂਦਾ ਹੈ।

"ਹਰ ਰਸਾਨਿ ਰਾਹਿ ਹੱਕ ਆਮਦ ਅਦਬ, ਹਮ ਬ-ਦਿਲ ਯਾਦਿ ਖ਼ੁਦਾ—ਓ, ਹਮ ਬ—ਲਬ। (ਗਜ਼ਲ, 5)" ਧਾਰਮਿਕ ਦੁਨੀਆਂ ਵਿਚ ਇੱਕ ਵੀਚਾਰ ਬਹੁਤ ਪ੍ਰਸਿੱਧ ਹੈ ਕਿ ਬੰਦਾ ਮਾਤਾ ਦੇ ਉਦਰ ਵਿਖੇ ਪੁੱਠਾ ਲਟਕ ਕੇ ਤਪ ਕਰਦਾ ਹੈ। ਇਹ ਤਪ ਹੋ ਵੀ ਰੱਬੀ ਰਜ਼ਾ ਵਿਚ ਹੀ ਰਿਹਾ ਹੈ। ਗੁਰਬਾਣੀ ਦੀ ਪਾਵਨ ਵੀਚਾਰ ਹੈ :-

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥

(੭੪)

ਮਾਤਾ ਦੇ ਉਦਰ ਵਿੱਚ ਇਸ ਤਰ੍ਹਾਂ ਦੇ ਤਪ ਬਾਰੇ ਆਏ ਹੋਏ ਬਚਨਾਂ ਤੋਂ ਹੀ ਸ਼ਾਇਦ ਇਹ ਭਾਵਨਾ ਜਾਗੀ ਲਗਦੀ ਹੈ ਕਿ ਤਪ ਨਾਲ ਰੱਬੀ ਖ਼ੁਸ਼ੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, ਪਰ ਜਿਥੇ ਸਤਿਗੁਰੂ ਜੀ ਨੇ ਮਾਤਾ ਦੇ ਉਦਰ ਦੇ ਤਪ ਦਾ ਜ਼ਿਕਰ ਕੀਤਾ ਹੈ ਉਥੇ ਸੁਚੇਤ ਵੀ ਕੀਤਾ ਹੈ ਕਿ ਪ੍ਰਭੂ ਦੇ ਹੁਕਮ ਵਿਚ ਚੱਲਣਾ ਹੀ ਅਸਲ ਤਪ ਹੈ। ਜੇ ਕਰ ਬੰਦਾ ਬਨਾਰਸ ਦੀ ਧਰਤੀ 'ਤੇ ਜਾ ਕੇ ਪੁੱਠਾ ਲਟਕ ਕੇ ਵੀ ਤਪ ਕਰੇ ਤਾਂ ਇਹ ਇਕ ਪਾਖੰਡ ਹੀ ਹੈ। ਰੱਬ ਦੇ ਨਾਮ ਦੀ ਬਰਾਬਰੀ ਕੋਈ ਵੀ

ਅਜਿਹਾ ਕਰਮ ਕਾਂਡ ਨਹੀਂ ਕਰ ਸਕਦਾ।

**ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ**
**ਅਗਨਿ ਦਹੈ ਕਾਇਆ ਕਲਪੁ ਕੀਜੈ॥**
**ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੧॥** (੯੭੩)

ਸੋ ਸਾਰੀ ਵੀਚਾਰ ਦਾ ਤੱਤ ਨਿਰਨਾ ਇਹੋ ਹੀ ਨਿਕਲਦਾ ਹੈ ਕਿ ਸੰਸਾਰ ਜਿਸ ਕੂੜ ਦੀ ਪਾਲ ਵਿੱਚ ਲੱਗਾ ਹੋਇਆ ਹੈ, ਪ੍ਰਭੂ ਪ੍ਰੀਤ ਕਰਨ ਵਾਲੇ ਨੂੰ ਇਹ ਸਭ ਕੁਝ ਕਰਨ ਦੀ ਲੋੜ ਨਹੀਂ ਉਸ ਦੀ ਪਵਿੱਤਰ ਯਾਦ ਹੀ ਉਸ ਦਾ ਮਿਲਾਪ ਕਰਵਾ ਦਿੰਦੀ ਹੈ। ਭਾਈ ਗੁਰਦਾਸ ਜੀ ਨੇ, ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਜੀ ਦੇ ਵੇਲੇ ਤੱਕ ਦੇ ਕੁਝ ਕੁਝ ਪ੍ਰਮੁੱਖ ਸਿਖਾਂ ਦੇ ਨਾਮ ਲਿਖੇ ਹਨ। ਇਨ੍ਹਾਂ ਨਾਵਾਂ ਦੀ ਲਿਸਟ ਵਿੱਚ ਹੀ ਇੱਕ ਗੁਰਮੁਖ ਪਿਆਰੇ ਭਾਈ ਜੱਟੂ ਤਪਾ ਜੀ ਦਾ ਜ਼ਿਕਰ ਵੀ ਆਉਂਦਾ ਹੈ। ਜਟੂ ਤਪਾ ਸੁ ਜੌਨਪੁਰਿ ਗੁਰਮਤਿ ਨਿਹਚਲ ਸ਼ੇਵ ਕਮਾਣੀ। (ਵਾਰ 11, ਪਉੜੀ 31)

ਇਸ ਦੇ ਨਾਮ ਨਾਲ ਆਇਆ ਤਪਾ ਸ਼ਬਦ ਦੱਸਦਾ ਹੈ ਕਿ ਇਹ ਵੀ ਸਿੱਖੀ ਧਾਰਨ ਤੋਂ ਪਹਿਲਾਂ ਕੋਈ ਜੋਗੀ ਜਾਂ ਸੰਨਿਆਸੀ ਹੀ ਹੋਵੇਗਾ। ਸਿੱਖਾਂ ਦੀ ਭਗਤਮਾਲਾ ਮੁਤਾਬਿਕ (ਪੰਨਾ, 163) ਜਦੋਂ ਇਹ ਭਾਈ ਜੱਟੂ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਆਏ ਤਾਂ ਉਨਾਂ ਨੇ ਸਿੱਖੀ ਦੇ ਨਿਰਮਲ ਅਸੂਲਾਂ ਤੋਂ ਜਾਣੂੰ ਕਰਵਾਇਆ। ਭਾਈ ਜੱਟੂ ਜੀ ਦਾ ਮਨ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਉਸ ਵਕਤ ਹੀ ਸਿੱਖੀ ਧਾਰਨ ਕਰ ਲਈ। ਸਿੱਖੀ ਦੇ ਨਿਰਮਲ ਬਚਨਾਂ ਦੀ ਕਮਾਈ ਵੀ ਇਸ ਢੰਗ ਨਾਲ ਕੀਤੀ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਹੇਤੇ ਸਿੱਖਾਂ ਵਿੱਚ ਹੀ ਸ਼ਾਮਿਲ ਨਹੀਂ ਹੋਏ ਬਲਕਿ ਜੌਨਪੁਰ (ਅਲਾਹਾਬਾਦ) ਦੇ ਇਲਾਕੇ ਦਾ ਸਿੱਖੀ ਦਾ ਪ੍ਰਚਾਰਕ ਵੀ ਥਾਪਿਆ ਸੀ। (ਪ੍ਰਮੁੱਖ ਸਿੱਖ ਤੇ ਸਿੱਖ ਪੰਥ, ਪੰਨਾ, 45, ਬਲਵੰਤ ਸਿੰਘ ਢਿੱਲੋਂ, ਪ੍ਰਕਾਸ਼ਕ ਸਿੰਘ ਬ੍ਰਦਰਜ਼) ਗੁਰਬਾਣੀ ਦੀ ਪਵਿੱਤਰ ਵੀਚਾਰ ਹੈ :-

**ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥**
**ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥** (੪੮)

# ਤਰਕ

ਮਨੁੱਖ ਬਾਕੀ ਕਾਇਨਾਤ ਵਿਚੋਂ ਸਭ ਤੋਂ ਵੱਧ ਜਾਗਿਆ ਹੋਇਆ ਜੀਵ ਹੈ। ਇਸ ਦੀ ਸੋਚ ਕਾਫ਼ੀ ਲੰਮੀ ਉਡਾਰੀ ਮਾਰ ਸਕਦੀ ਹੈ। ਇਸ ਦੀ ਸੋਚ ਹੀ ਇਸ ਨੂੰ ਪਸ਼ੂ ਜਗਤ ਤੋਂ ਨਿਆਰਾ ਕਰਦੀ ਹੈ। ਮਾਇਆ ਦੇ ਪ੍ਰਭਾਵ ਨੇ ਅਤੇ ਵਿਕਾਰਾਂ ਦੀ ਗੁਲਾਮੀ ਨੇ ਇਸ ਚੰਗੀ ਸੋਚ ਤੋਂ ਚੰਗੇ ਪਾਸੇ ਜਾਣ ਦੀ ਬਜਾਇ ਮਾੜੇ ਪਾਸੇ ਤੋਰ ਦਿੱਤਾ। ਪ੍ਰਭੂ-ਮਿਲਾਪ ਦੀ ਵਾਰੀ ਹੋਣ ਦੇ ਬਾਵਜੂਦ ਵੀ ਮਿਲਾਪ ਦੀ ਥਾਂ ਸਗੋਂ ਹੋਰ ਦੂਰੀ ਪਾ ਦਿੱਤੀ। ਫ਼ਰਕ ਅਤੇ ਤਰਕ ਦੀ ਬਹੁਤ ਗਹਿਰੀ ਦੋਸਤੀ ਹੈ। ਜਿਤਨਾ ਫ਼ਰਕ ਹੋਵੇਗਾ, ਉਤਨਾ ਹੀ ਤਰਕ ਹੋਵੇਗਾ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਤਰਕ ਸ਼ਬਦ ਦੇ ਸੱਤ ਅਰਥ ਕੀਤੇ ਹਨ। ਇਨ੍ਹਾਂ ਵਿਚੋਂ ਆਪਾਂ ਤਿੰਨ ਨੇੜੇ ਤੇੜੇ ਰਹਿਣ ਵਾਲੇ ਸ਼ਬਦਾਂ ਨੂੰ ਆਧਾਰ ਬਣਾਵਾਂਗੇ। ਇਹ ਤਿੰਨ ਸ਼ਬਦ ਹਨ-ਹੁੱਜਤ ਕਰਨੀ, ਸੋਚ ਵਿਚਾਰ ਕਰਨੀ, ਨੁਕਤਾਚੀਨੀ ਕਰਨੀ। ਹੁੱਜਤ ਕਰਨੀ ਤੇ ਨੁਕਤਾਚੀਨੀ ਕਰਨੀ ਤਾਂ ਤਰਕ ਦੇ ਮਾੜੇ ਪੱਖ ਹਨ ਪਰ ਸੋਚ ਵੀਚਾਰ, ਉਸਾਰੂ ਵੀਚਾਰ ਹੁੰਦੀ ਹੈ। ਤਰਕ ਦਾ ਇਹ ਪੱਖ ਵਿਸ਼ਵਾਸ ਦੀ ਪਹਿਲੀ ਪਉੜੀ ਹੈ। ਜਗਿਆਸਾ ਲੈ ਕੇ ਪੁੱਛਣਾ ਅਸਲ ਵਿਚ ਵਿਸ਼ਵਾਸ ਦਾ ਪਹਿਲਾ ਕਦਮ ਹੈ। ਇਸ ਜਗਿਆਸਾ ਦਾ ਜਨਮ ਵੀ ਪਿਆਰ ਵਿਚੋਂ ਹੁੰਦਾ ਹੈ, ਜਦ ਕਿ ਤਰਕ ਦੇ ਦੂਜੇ ਪੱਖ ਦਾ ਜਨਮ ਹੰਕਾਰ ਵਿਚੋਂ ਹੁੰਦਾ ਹੈ। ਹੰਕਾਰ ਵਿਚ ਮੰਨਣ ਦੀ ਨਹੀਂ, ਸਗੋਂ ਮੰਨਵਾਉਣ ਦੀ ਲਾਲਸਾ ਹੁੰਦੀ ਹੈ। ਇਹ ਵਿਚਾਰ ਹੀ ਬਦਲ ਕੇ ਤਕਰਾਰ ਬਣ ਜਾਂਦਾ ਹੈ। ਇਸ ਤਕਰਾਰ ਤੋਂ ਡਰਦੇ ਲੋਕਾਂ ਨੇ ਤਰਕ ਦਾ ਉਸਾਰੂ ਪੱਖ ਵੀ ਛੱਡ ਦਿੱਤਾ ਜਿਸ ਕਰਕੇ ਬੋਧ ਦੇ ਵਿਕਾਸ ਦਾ ਦਰਵਾਜ਼ਾ ਬੰਦ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰੰਭਤਾ ਹੀ ਸੁਆਲ ਤੋਂ ਹੁੰਦੀ ਹੈ। ਸ੍ਰੀ ਰਾਗ ਦਾ ਪਹਿਲਾ ਹੀ ਬਚਨ ਹੈ :

**ਹਰਿ ਬਿਨੁ ਜੀਉ ਜਲਿ ਬਲਿ ਜਾਉ ॥**
**ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥** (੧੪)

ਪੁਰਾਤਨ ਜਨਮ ਸਾਖੀਆਂ ਵਿਚੋਂ ਵੀ ਅਕਸਰ ਪੜ੍ਹਨ ਨੂੰ ਮਿਲਦਾ ਹੈ ਕਿ ਕੁਝ ਜਗਿਆਸੂ ਸਤਿਗੁਰੂ ਜੀ ਕੋਲੋਂ ਤਰ੍ਹਾਂ ਤਰ੍ਹਾਂ ਦੀਆਂ ਪੁੱਛਾਂ ਪੁੱਛਿਆ ਕਰਦੇ ਸਨ। ਸਤਿਗੁਰੂ ਜੀ ਵੀ ਉਨ੍ਹਾਂ ਸੁਆਲਾਂ ਦਾ ਜੁਵਾਬ ਬਹੁਤ ਪਿਆਰ ਨਾਲ ਦਿੰਦੇ ਸਨ। ਕਵੀ ਸੰਤੋਖ ਸਿੰਘ ਜੀ ਦੀ ਲਿਖਤ ਸੂਰਜ ਪ੍ਰਕਾਸ਼ ਜਾਂ ਗਿਆਨੀ ਗਿਆਨ ਸਿੰਘ ਜੀ

ਦੀ ਲਿਖਤ ਪੰਥ ਪ੍ਰਕਾਸ਼, ਮਿਹਰਵਾਨ ਦੀਆਂ ਗੋਸ਼ਟਾਂ, ਬਾਬਾ ਹਰਿ ਜੀ ਦੀਆਂ ਗੋਸ਼ਟਾਂ (ਭਾਵੇਂ ਇਹ ਦੋਵੇਂ ਗ੍ਰੰਥ ਗੁਰਮਤਿ ਵਿਚ ਪ੍ਰਵਾਨ ਨਹੀਂ) ਅਤੇ ਹੋਰ ਅਜਿਹੇ ਹੀ ਗ੍ਰੰਥ ਇਨ੍ਹਾਂ ਸੁਆਲਾਂ ਜਵਾਬਾਂ ਦੇ ਸਿਲਸਲੇ ਵੱਲ ਹੀ ਇਸ਼ਾਰਾ ਕਰਦੇ ਹਨ। ਅੱਗੇ ਪੜ੍ਹਾਈ ਦਾ ਪੱਖ ਕਮਜ਼ੋਰ ਹੋਣ ਕਰਕੇ ਗੁਰੂ ਘਰਾਂ ਵਿਚ ਇਹ ਸਿਲਸਲਾ ਇਕ ਪੱਖੀ ਰਹਿ ਗਿਆ। ਇਸ ਨਾਲ ਧਰਮ ਦੇ ਪ੍ਰਚਾਰ ਵਿਚ ਵੀ ਕਾਫ਼ੀ ਗਿਰਾਵਟ ਆਈ ਹੈ। ਕਥਾ ਵਿਚ ਬੁਲਾਰਾ ਆਪਣੀ ਮਨ ਮਰਜ਼ੀ ਦੀ ਵੀਚਾਰ ਦੇ ਕੇ ਤੁਰ ਜਾਂਦਾ ਹੈ, ਜਿਸ ਨਾਲ ਬਹੁਤੀ ਵਾਰੀ ਗੁਰਮਤਿ ਦੇ ਨਾਮ ਹੇਠ ਮਨਮਤਿ ਦਾ ਹੀ ਪ੍ਰਚਾਰ ਹੁੰਦਾ ਰਹਿੰਦਾ ਹੈ। ਇਸ ਨਾਲ ਸਿੱਖੀ ਪ੍ਰਚਾਰ ਨੂੰ ਬਹੁਤ ਢਾਹ ਲੱਗੀ ਹੈ। ਸਾਨੂੰ ਇਸ ਪਾਸੇ ਕਾਫ਼ੀ ਧਿਆਨ ਦੇਣਾ ਚਾਹੀਦਾ ਹੈ। ਸੁਆਲ ਲਈ ਹੀ ਤਾਂ ਜਵਾਬ ਦਾ ਜਨਮ ਹੁੰਦਾ ਹੈ। ਜੇ ਸੁਆਲ ਹੀ ਨਹੀਂ ਤਾਂ ਜਵਾਬ ਵੀ ਪੈਦਾ ਨਹੀਂ ਹੁੰਦਾ। ਸਾਡੇ ਸੁਆਲ ਦਾ ਮਿਆਰ ਉਸਾਰੂ ਹੋਣਾ ਚਾਹੀਦਾ ਹੈ। ਇਸ ਨਾਲ ਅਨੇਕਾਂ ਸ਼ੰਕਿਆਂ ਦਾ ਸਮਾਧਾਨ ਨਿਕਲ ਆਉਂਦਾ ਹੈ। ਸਾਡੇ ਜੀਵਨ ਦੀਆਂ ਕਮਜ਼ੋਰੀਆਂ ਖ਼ਤਮ ਹੋ ਜਾਂਦੀਆਂ ਹਨ। ਧਰਮ 'ਤੇ ਸੱਚਾ ਨਿਸ਼ਚਾ ਬੱਝ ਜਾਂਦਾ ਹੈ।

ਧੁਰ ਕੀ ਬਾਣੀ ਦੀ ਵੀਚਾਰ ਨੇ ਗੁਰਸਿੱਖਾਂ ਅੰਦਰੋਂ ਬ੍ਰਾਹਮਣੀ ਮੱਤ ਦਾ ਸਾਰਾ ਪ੍ਰਭਾਵ ਧੋ ਦਿੱਤਾ ਸੀ। ਇਸ ਗੱਲ ਦਾ ਗੁਰੂ ਘਰ ਦੇ ਦੋਖੀਆਂ ਨੂੰ ਕਾਫ਼ੀ ਦੁੱਖ ਸੀ। ਵਕਤ ਵਕਤ ਨਾਲ ਉਹ ਹਰ ਇਕ ਚਾਲ ਚੱਲ ਕੇ ਆਪਣਾ ਗੁਆਚਿਆ ਪ੍ਰਭਾਵ ਮੁੜ ਜਿਉਂਦਾ ਕਰਨਾ ਚਾਹੁੰਦੇ ਸਨ। ਇਨ੍ਹਾਂ ਚਾਲਾਂ ਵਿਚੋਂ ਹੀ ਇਕ ਚਾਲ ਇਹ ਖੇਡੀ ਗਈ ਕਿ ਇਕ ਬ੍ਰਾਹਮਣ ਦਾ ਪੁੱਤਰ ਬਨਾਰਸ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਆਇਆ ਜਿਹੜਾ ਕਿ ਹਿੰਦੂ ਧਰਮ ਦੇ ਗ੍ਰੰਥਾਂ ਦੀ ਕਥਾ ਦਾ ਕਾਫ਼ੀ ਮਾਹਰ ਸੀ। ਇਸ ਨੇ ਆਪਣੇ ਧਰਮ-ਗ੍ਰੰਥਾਂ ਦੀ ਕਥਾ ਕਰਨ ਦੀ ਆਗਿਆ ਮੰਗੀ। ਸਤਿਗੁਰੂ ਦਾਤਾ ਗੁਰੂ ਅਰਜਨ ਸਾਹਿਬ ਜੀ ਨੇ ਇਹ ਸੋਚ ਕੇ ਕਿ ਦੂਜੇ ਧਰਮਾਂ ਦੇ ਵੀਚਾਰ ਜਾਨਣ ਦਾ ਚੰਗਾ ਮੌਕਾ ਹੈ, ਆਗਿਆ ਦੇ ਦਿੱਤੀ। ਬਨਾਰਸ ਹਿੰਦੂ ਧਰਮ ਦੇ ਧਾਰਮਿਕ ਗ੍ਰੰਥਾਂ ਦੀ ਵੀਚਾਰ ਦਾ ਪ੍ਰਮੁੱਖ ਕੇਂਦਰ ਹੈ। ਇਥੋਂ ਦਾ ਪੜ੍ਹਿਆ ਵਿਦਿਆਰਥੀ ਜਲਦੀ ਕੀਤੇ ਵੀਚਾਰ-ਚਰਚਾ ਵਿਚ ਮਾਰ ਨਹੀ ਖਾਂਦਾ। ਪੰਡਿਤ ਜੀ ਨੇ ਕਈ ਦਿਨ ਬੜੀ ਲਗਨ ਨਾਲ ਵੀਚਾਰ-ਚਰਚਾ ਕੀਤੀ। ਪੰਡਿਤ ਜੀ ਦੇ ਗ੍ਰੰਥ ਭਾਵੇਂ ਮੁੱਕ ਗਏ ਪਰ ਗੁਰਸਿੱਖਾਂ ਅੰਦਰਲੀ ਸੱਚੀ ਸ਼ਰਧਾ ਅਤੇ ਪ੍ਰੇਮ ਭਾਵਨਾ ਨਾ ਟੁੱਟੀ। ਪੰਡਿਤ ਜੀ ਨੇ ਹਰਦੀ ਬਾਜ਼ੀ ਦੇਖ ਕੇ ਗੁਰੂ ਸਾਹਿਬ ਜੀ ਕੋਲ ਹੋਰ ਧਾਰਮਿਕ ਗ੍ਰੰਥ ਲਿਆਉਣ ਦੀ ਆਗਿਆ ਮੰਗੀ। ਸਤਿਗੁਰੂ ਜੀ ਨੇ ਰਾਹ ਦੇ ਖ਼ਰਚ ਅਤੇ ਹੋਰ ਮਾਇਆ ਦੇ ਕੇ ਨਾਲ ਹੀ ਆਗਿਆ ਵੀ ਦੇ ਦਿੱਤੀ। ਬ੍ਰਾਹਮਣ ਜੀ ਨੇ ਸਾਰੇ ਲਗਨ ਸ਼ਗਨ ਵੀਚਾਰ ਕੇ ਬਨਾਰਸ ਜਾਣ ਦੀ ਤਿਆਰੀ ਕਰ ਲਈ। ਜਦੋਂ ਅੰਮ੍ਰਿਤਸਰ ਤੋਂ ਬਾਹਰ ਗਿਆ ਤਾਂ ਬਾਹਰੋਂ ਫਿਰ ਮੁੜ ਆਇਆ।

ਸਤਿਗੁਰੂ ਜੀ ਨੇ ਮੁੜ ਆਉਣ ਦਾ ਕਾਰਨ ਪੁੱਛਿਆ ਤਾਂ ਬ੍ਰਾਹਮਣ ਜੀ ਕਹਿਣ ਲੱਗੇ ਕਿ ਬਾਹਰ ਇਕ ਖੋਤੇ ਦੇ ਹਿਣਕਣ ਕਾਰਨ ਸਾਰੇ ਮਹੂਰਤ ਅਤੇ ਮੰਤਰ ਜੰਤਰ ਬਰਬਾਦ ਹੋ ਗਏ ਹਨ। ਗੁਰਸਿੱਖਾਂ ਨੇ ਬਹੁਤ ਹੀ ਪਿਆਰ ਨਾਲ ਬ੍ਰਾਹਮਣ ਜੀ ਨੂੰ ਤਰਕ ਕਰਕੇ ਸਮਝਾਇਆ ਕਿ ਜਿਹੜੇ ਮੰਤਰਾਂ ਜੰਤਰਾਂ ਨੂੰ ਇਕ ਖੋਤਾ ਬੋਲ ਕੇ ਬਰਬਾਦ ਕਰ ਸਕਦਾ ਹੈ, ਫਿਰ ਅਜਿਹੇ ਧਰਮ ਦੀ ਸਾਨੂੰ ਲੋੜ ਨਹੀਂ। ਸਿੱਖ ਧਰਮ ਅੰਦਰ ਦੁਬਿਧਾ ਦਾ ਛੇਕ ਕਰਨ ਆਏ ਬ੍ਰਾਹਮਣ ਜੀ ਨੂੰ ਆਪਣੇ ਹੀ ਧਰਮ ਦੀਆਂ ਅਨੇਕਾਂ ਕਮਜ਼ੋਰੀਆਂ ਨਜ਼ਰ ਆਈਆਂ। ਅਕਲਾਂ ਦੀ ਪੰਡ ਬੰਨ੍ਹ ਕੇ ਸਿੱਖਾਂ ਨੂੰ ਸਮਝਾਉਣ ਆਇਆ ਸਗੋਂ ਸ਼ਰਮਿੰਦਾ ਹੋ ਕੇ ਵਾਪਸ ਪਰਤ ਗਿਆ।

(ਜੀਵਨੀ, ਗੁਰੂ ਅਰਜਨ ਸਾਹਿਬ ਜੀ, ਪੰਨਾ 70, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ)

ਵੀਚਾਰ ਅਤੇ ਤਰਕ ਵਿਚ ਇਕ ਪ੍ਰਮੁੱਖ ਅੰਤਰ ਹੁੰਦਾ ਹੈ ਕਿ ਵੀਚਾਰ ਕਰਨ ਵਾਲਾ ਸਮਝਣ ਦੀ ਭਾਵਨਾ ਨਾਲ ਆਉਂਦਾ ਹੈ, ਪਰ ਤਰਕ ਕਰਨ ਵਾਲਾ ਸਮਝਾਉਣ ਦੀ ਮਨਸ਼ਾ ਨਾਲ ਆਉਂਦਾ ਹੈ। ਗੁਰੂ ਨਾਨਕ ਸਾਹਿਬ ਜੀ ਦੀ ਸਿੱਧਾਂ ਨਾਲ ਤਿੰਨ ਵਾਰੀ ਚਰਚਾ ਹੋਈ। ਇਤਿਹਾਸ ਦਾ ਵਿਦਿਆਰਥੀ ਹੈਰਾਨ ਹੋ ਜਾਂਦਾ ਹੈ, ਜਦੋਂ ਉਹ ਦੂਜੇ ਗੁਰੂ ਸਾਹਿਬਾਨ ਜੀ ਬਾਰੇ ਪੜ੍ਹਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਮਿਲੇ। ਬਾਕੀ ਉਦਾਸੀਆਂ ਨੇ ਸਿੱਖੀ ਭਾਵੇਂ ਧਾਰਨ ਨਹੀ ਕੀਤੀ ਪਰ ਬਾਬਾ ਬੰਦਾ ਬਹਾਦਰ ਜੀ ਨੇ ਸਾਰੇ ਤਰਕ ਤਿਆਗ ਕੇ ਗੁਰਸਿੱਖੀ ਧਾਰਨ ਕਰ ਲਈ ਸੀ। ਸਿੱਧਾਂ ਦੇ ਇਤਿਹਾਸ ਵਿਚ ਇਕ ਵੀ ਸਿੱਧ ਗੁਰੂ ਪਾਤਿਸ਼ਾਹ ਜੀ ਕੋਲੋਂ ਸਿੱਖੀ ਦੀ ਮੰਗ ਨਹੀਂ ਕਰਦਾ। ਪ੍ਰਤੱਖ ਰੂਪ ਵਿਚ ਕਾਰਨ ਲੱਭ ਜਾਂਦਾ ਹੈ ਕਿ ਸਿੱਧ ਅਸਲ ਵਿਚ ਸਮਝਣ ਦੀ ਮਨਸ਼ਾ ਨਾਲ ਨਹੀਂ, ਸਗੋਂ ਸਮਝਾਉਣ ਦੀ ਭਾਵਨਾ ਨਾਲ ਆਉਂਦੇ ਸਨ। ਆਖ਼ਰੀ ਚਰਚਾ ਵੀ ਉਨ੍ਹਾਂ ਦੀ ਸ਼ੰਕਿਆਂ ਜਾਂ ਤਰਕਾਂ ਨਾਲ ਭਰੀ ਪਈ ਸੀ। ਸਤਿਗੁਰੂ ਜੀ ਨੇ ਵੀ ਖਰਾ ਜਵਾਬ ਦਿਤਾ ਕਿ ਭੰਗਰ ਨਾਥ ਜੀ! ਤੁਹਾਡੀ ਅਸਲ ਵਿਚ ਮਤਿ ਹੀ ਖੋਟੀ ਹੈ। ਅਜਿਹੀ ਮਤਿ ਨਾਲ ਨਿਰੇ ਸ਼ੰਕੇ ਹੀ ਕੀਤੇ ਜਾ ਸਕਦੇ ਹਨ ਪਰ ਸਿਖਿਆ ਕੁਝ ਨਹੀਂ ਜਾ ਸਕਦਾ। ਭਾਈ ਗੁਰਦਾਸ ਜੀ ਨੇ ਇਕ ਬਚਨ ਅੰਦਰ ਇਹੋ ਜਿਹੀ ਵੀਚਾਰ ਹੀ ਅੰਕਿਤ ਕੀਤੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਸਾਰੇ ਪ੍ਰਚਾਰਕ-ਦੌਰੇ ਖ਼ਤਮ ਕਰ ਲਏ ਤਾਂ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਵਕਤ ਵਕਤ ਨਾਲ ਪਹਿਨੇ ਸਾਰੇ ਬਾਣੇ ਉਤਾਰ ਕੇ ਕੇਵਲ ਗ੍ਰਿਹਸਥੀਆਂ ਵਾਲੇ ਸਾਦੇ ਬਸਤਰ ਧਾਰਨ ਕਰ ਲਏ ਸਨ। ਜੋਗੀਆਂ ਨੇ ਸਾਹਿਬ ਜੀ ਨੂੰ ਤਿੰਨੇ ਵਾਰੀ ਜੋਗ ਵਾਲੇ ਕੱਪੜਿਆਂ ਵਿਚ ਹੀ ਦੇਖਿਆ ਸੀ। ਹੁਣ ਸੰਸਾਰੀ ਕੱਪੜਿਆਂ ਵਿਚ ਦੇਖ ਕੇ ਟਾਂਚ ਕਰਦੇ ਸਨ।

ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।
ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।
ਭੇਖੁ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ?'
ਨਾਨਕ ਆਖੇ 'ਭੰਗਰਿਨਾਥ! ਤੇਰੀ ਮਾਉ ਕੁਚਜੀ ਆਹੀ।
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।
ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣਿ ਜਾਈ।
ਬਿਨੁ ਦਿਤੇ ਕਛੁ ਹਥਿ ਨ ਆਈ ॥੪੦॥

(ਵਾਰ ੧, ਪਉੜੀ ੪੦)

'ਖੁਣਸਿ' ਸ਼ਬਦ ਦਾ ਅਰਥ ਹੈ, ਈਰਖਾ। ਜੋਗੀ ਈਰਖਾ ਵੱਸ ਹੋ ਕੇ ਚਰਚਾ ਕਰਨ ਆਏ ਸਨ। ਉਨ੍ਹਾਂ ਦੇ ਸ਼ਬਦਾਂ ਵਿਚਲੀ ਗਰਮੀ ਵੀ ਉਨ੍ਹਾਂ ਦੇ ਅੰਦਰ ਦੇ ਸਾੜੇ ਦਾ ਪ੍ਰਤੀਕ ਸੀ। ਕਲਪਿਆ ਹੋਇਆ ਭੰਗਰ ਨਾਥ ਗ੍ਰਿਹਸਥੀ ਵਾਲਾ ਬਾਣਾ ਦੇਖ ਕੇ ਕਹਿ ਉਠਿਆ ਸੀ ਕਿ ਤੁਸਾਂ ਦੁੱਧ ਵਿਚ ਕਾਂਜੀ ਪਾ ਕੇ ਸਾਰੀ ਜ਼ਿੰਦਗੀ ਦੀ ਕਮਾਈ ਰੋੜ੍ਹ ਦਿੱਤੀ ਹੈ, ਭਾਵ ਮੁੜ ਗ੍ਰਿਹਸਥੀ ਬਣ ਗਏ ਹੋ। ਸਤਿਗੁਰੂ ਜੀ ਨੇ ਵੀ ਕਰਾਰਾ ਜਵਾਬ ਦਿੱਤਾ ਸੀ ਕਿ ਭਲਿਆ, ਅਸਲ ਵਿਚ ਤੇਰੇ ਵੀ ਵੱਸ ਨਹੀਂ, ਤੇਰੀ ਮਾਂ (ਮਤਿ) ਹੀ ਕੁਚੱਜੀ ਹੈ। ਜਿਸ ਨੂੰ ਮਾੜਾ ਕਹਿੰਦੇ ਹੋ, ਉਸੇ ਹੀ ਗ੍ਰਿਹਸਥੀ ਦੇ ਘਰੋਂ ਆਪਣੀਆਂ ਲੋੜਾਂ ਪੂਰੀਆਂ ਕਰਦੇ ਹੋ। ਤਰਕ ਨੇ ਹੀ ਤੁਹਾਡੀ ਜ਼ਿੰਦਗੀ ਨਰਕ ਬਣਾ ਦਿੱਤੀ ਹੈ। ਜੋਗੀ ਲੋਕ ਆਮ ਬੰਦੇ ਨਾਲੋਂ ਜ਼ਿਆਦਾ ਧਰਮ ਕਮਾਉਂਦਾ ਹੈ ਕਿਉਂਕਿ ਇਸ ਨੂੰ ਤਾਂ ਕੋਈ ਸੰਸਾਰਕ ਝਮੇਲਾ ਵੀ ਨਹੀਂ। ਇਹ ਹਰ ਵਕਤ ਰੱਬੀ ਯਾਦ ਵਿਚ ਜਿਊਣ ਦਾ ਦਿਖਾਵਾ ਕਰਦਾ ਸੀ ਪਰ ਸਤਿਗੁਰੂ ਜੀ ਨੇ ਇਸ ਦੀ ਅਸਲੀਅਤ ਨੂੰ ਪ੍ਰਗਟ ਕੀਤਾ ਹੈ :

ਜੋਗੁ ਨ ਪਾਇਆ ਜੁਗਤਿ ਗਵਾਈ ॥
ਕਿਤੁ ਕਾਰਣਿ ਸਿਰਿ ਛਾਈ ਪਾਈ ॥ (੯੫੧)

ਹਿੰਦੂ ਵੀਰ ਵੀ ਕੁਝ ਅਜਿਹੇ ਹੀ ਭਰਮ ਦਾ ਸ਼ਿਕਾਰ ਹੈ, ਉਹ ਵੀ ਆਪਣੇ ਧਾਰਮਿਕ ਗ੍ਰੰਥ ਤਾਂ ਬਹੁਤ ਪੜ੍ਹਦਾ ਹੈ ਪਰ ਉਨ੍ਹਾਂ ਨੂੰ ਪੜ੍ਹ ਕੇ ਜੀਵਨ ਸੁਧਾਰਨ ਦੀ ਥਾਂ ਸਗੋਂ ਚਰਚਾ ਬਹੁਤੀ ਕਰਦਾ ਹੈ। ਕਬੀਰ ਸਾਹਿਬ ਜੀ ਦਾ ਬਹੁਤ ਪਿਆਰਾ ਬਚਨ ਹੈ :

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥

ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥
ਅਸਮਾਨ ਮਿ੍ਆਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥
ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥
ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥

(੭੨੭)

ਇਸ ਮੁਬਾਰਕ ਬਚਨ ਦਾ ਸੰਖੇਪ ਅਰਥ ਹੈ ਕਿ ਭਾਈ! ਬੇਦਾਂ ਕਤੇਬਾਂ ਦੇ ਹਵਾਲੇ ਦੇ ਕੇ ਅਤੇ ਵਾਧੂ ਗੱਲਾਂ ਵਧਾ ਕੇ ਕਿਸੇ ਦੇ ਦਿਲ ਦਾ ਫ਼ਿਕਰ ਕਦੇ ਦੂਰ ਨਹੀਂ ਹੁੰਦਾ ਸਗੋਂ ਸ਼ੰਕੇ ਉਤਪੰਨ ਹੋ ਜਾਂਦੇ ਹਨ। ਇਕ ਪਲ ਵੀ ਜੇਕਰ ਆਪਣੇ ਮਨ ਨੂੰ ਟਿਕਾਅ ਕੇ ਦੇਖੋ ਤਾਂ ਤੁਹਾਨੂੰ ਹਰ ਪਾਸੇ ਰੱਬੀ ਜਲਵੇ ਨਜ਼ਰ ਆਉਣਗੇ। ਬੰਦੇ ਨੂੰ ਚਾਹੀਦਾ ਤਾਂ ਇਹ ਸੀ ਕਿ ਆਪਣੇ ਆਪੇ ਦੀ ਖੋਜ ਕਰਦਾ ਅਤੇ ਇਸ ਨਾਲ ਸਮਝ ਪੈਂਦੀ ਕਿ ਦੁਨੀਆਂ ਦੇ ਮੇਲੇ ਵਿਚੋਂ ਕੋਈ ਚੀਜ਼ ਮੇਰੇ ਹੱਥ ਆਉਣ ਵਾਲੀ ਨਹੀਂ। ਬੰਦੇ ਨੇ ਆਪਣੀਆਂ ਹੀ ਅਕਲਾਂ ਵਰਤ ਕੇ ਇਨ੍ਹਾਂ ਧਾਰਮਿਕ ਗ੍ਰੰਥਾਂ ਦੇ ਅਰਥ ਕੱਢ ਲਏ। ਚਰਚਾ ਕਰਕੇ ਖ਼ੁਸ਼ ਹੁੰਦੇ ਹਨ ਕਿ ਇਨ੍ਹਾਂ ਵਿਚ ਇਹ ਹੈ ਅਤੇ ਇਹ ਨਹੀਂ, ਇਸ ਵਾਦ ਵਿਵਾਦ ਕਾਰਨ ਸੱਚ ਦੀ ਪਹਿਚਾਣ ਨਹੀਂ ਕਰ ਸਕੇ। ਰੱਬ ਤਾਂ ਖ਼ਲਕਤ ਵਿਚ ਹੀ ਸਮਾਇਆ ਹੋਇਆ ਸੀ। ਬੰਦਾ ਰੱਬੀ ਨਿਵਾਸ ਮੂਰਤੀਆਂ ਵਿਚ ਮੰਨੀ ਬੈਠਾ ਹੈ। ਦਿਲ ਦੇ ਦਰਿਆ ਵਿਚ ਕੀਤੇ ਹੋਏ ਇਸ਼ਨਾਨ ਨੇ ਸਾਰੀ ਮੈਲ ਉਤਾਰ ਦੇਣੀ ਸੀ, ਮਾਨੋ ਅਜਿਹਾ ਚਸ਼ਮਾ ਮਿਲ ਜਾਂਦਾ ਹੈ ਜਿਸ ਨਾਲ ਹਰ ਤਰਫ਼ ਰੱਬੀ ਨਿਵਾਸ ਦਾ ਅਹਿਸਾਸ ਹੋ ਜਾਂਦਾ ਹੈ। ਪ੍ਰਮੇਸ਼ਰ ਤਾਂ ਪਵਿੱਤਰ ਤੋਂ ਵੀ ਪਵਿੱਤਰ ਹੈ। ਉਸ ਦੀ ਹੋਂਦ ਉੱਤੇ ਕਿਵੇਂ ਸ਼ੱਕ ਹੋ ਸਕਦਾ ਹੈ? ਜੀਵਨ ਦੀ ਇਸ ਗੁੱਝੀ ਬੁਝਾਰਤ ਨੂੰ ਕੇਵਲ ਉਹੋ ਹੀ ਬੁੱਝ ਸਕਦਾ ਹੈ ਜਿਸ ਉੱਤੇ ਮਾਲਕ ਕਿਰਪਾ ਕਰਦਾ ਹੈ। ਇਸ ਕਰਕੇ ਹੀ ਕਬੀਰ ਸਾਹਿਬ ਜੀ ਦਾ ਇਕ ਹੋਰ ਬਚਨ ਕਿੰਨੀ ਪਿਆਰੀ ਸੂਝ ਬਖ਼ਸ਼ਿਸ਼ ਕਰਦਾ ਹੈ ਕਿ ਬ੍ਰਾਹਮਣ ਜੀ! ਮੈਂ ਤੁਹਾਨੂੰ ਆਪਣਾ ਗੁਰੂ ਇਸ ਕਰਕੇ ਹੀ ਨਹੀਂ ਮੰਨਦਾ ਕਿ ਤੂੰ ਮੇਰੇ ਸ਼ੰਕੇ ਨਵਿਰਤ ਕਰਨ ਦੀ ਥਾਂ ਹੋਰ ਪਾਖੰਡ ਮੇਰੀ ਝੋਲੀ ਵਿਚ ਪਾ ਦਿੰਦਾ ਹੈਂ। ਤੂੰ ਆਪ ਤਾਂ ਚਹੁੰ ਬੇਦਾਂ ਦੀ ਚਰਚਾ ਵਿਚ ਉਲਝ ਕੇ ਬਰਬਾਦ ਹੋ ਰਿਹਾ ਹੈਂ, ਨਾਲ ਹੀ ਆਪਣੇ ਚੇਲਿਆਂ ਦੀ ਵੀ ਬੇੜੀ ਡੋਬਣ ਦਾ ਜ਼ਿੰਮੇਵਾਰ ਹੈਂ। ਪਾਵਨ ਬਚਨ ਹਨ :

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥

(੧੩੬੯)

ਗੁਰਮਤਿ ਨੇ ਹਮੇਸ਼ਾ ਹੀ ਜ਼ਿੰਦਗੀ ਦੇ ਦੋਵੇਂ ਪੱਖ ਦਿਖਾਏ ਹਨ। ਇਕ ਪਾਸੇ ਤਾਂ ਨਿਰੇ ਸ਼ੰਕੇ ਜਾਂ ਤਰਕ ਨੁਕਸਾਨਦੇਹ ਹੁੰਦੇ ਹਨ, ਪਰ ਦੂਜੇ ਪਾਸੇ ਇਹ ਉਸਾਰੂ ਤਰਕ ਜ਼ਿੰਦਗੀ ਦੇ ਗੁੱਝੇ ਭੇਦਾਂ ਨੂੰ ਵੀ ਖੋਹਲ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਜ਼ਿੰਦਗੀ ਖ਼ਾਲਸੇ ਨੂੰ ਉਦੇਸ਼ ਰੂਪ ਸਿੱਖਿਆ ਦਿੱਤੀ। ਕੇਵਲ ਇਕ ਵਾਰੀ ਪ੍ਰੀਖਿਆ ਲਈ ਸੀ, ਜਦੋਂ ਸਤਿਗੁਰੂ ਜੀ ਆਗਰੇ ਤੋਂ ਹਜ਼ੂਰ ਸਾਹਿਬ ਵੱਲ ਜਾਂਦਿਆਂ ਰਾਜਸਥਾਨ, ਜੈਪੁਰ ਦੇ ਇਲਾਕੇ ਵਿਚ ਨਗਰ ਨਰਾਇਣਗੜ੍ਹ ਪੁੱਜੇ ਤਾਂ ਇਥੇ ਪੀਰ ਦਾਦੂ ਦੀ ਸਮਾਧ ਸੀ। ਇਥੇ ਕਾਫ਼ੀ ਗਿਣਤੀ ਵਿਚ ਫ਼ਕੀਰ ਰਹਿੰਦੇ ਸਨ। ਸਾਰਿਆਂ ਵਿਚੋਂ ਪ੍ਰਮੁੱਖ ਫ਼ਕੀਰ ਜਿਹੜਾ ਇਥੋਂ ਦੀ ਸੇਵਾ ਸੰਭਾਲ ਵੀ ਕਰਦਾ ਸੀ, ਉਸ ਦਾ ਨਾਉਂ ਜੈਤ ਰਾਮ ਸੀ। ਜੈਤ ਰਾਮ ਨਾਲ ਕਾਫ਼ੀ ਵਿਚਾਰ-ਚਰਚਾ ਵੀ ਹੋਈ ਸੀ। ਸਤਿਗੁਰੂ ਜੀ ਨਾਲ ਵੀ ਕੁਝ ਗਿਣਵੇਂ ਚੁਣਵੇਂ ਸਿਖ ਸਨ। ਸਤਿਗੁਰੂ ਜੀ ਨੇ ਡੇਰੇ ਆਉਂਦਿਆਂ ਸਾਰ ਦਾਦੂ ਦੀ ਸਮਾਧ ਨੂੰ ਤੀਰ ਦੀ ਨੋਕ ਨਾਲ ਨਮਸ਼ਕਾਰ ਕਰ ਦਿੱਤੀ ਸੀ। ਸਾਰੀ ਵੀਚਾਰ-ਚਰਚਾ ਮਗਰੋਂ ਗੁਰਸਿੱਖਾਂ ਨੇ ਬਹੁਤ ਹੀ ਅਦਬ ਸਤਿਕਾਰ ਨਾਲ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸਾਨੂੰ ਇਕ ਗੱਲ ਦਾ ਭੁਲੇਖਾ ਲਗਦਾ ਹੈ ਕਿ ਕੀ ਤੁਸੀਂ ਦਾਦੂ ਦੀ ਸਮਾਧ ਨੂੰ ਨਮਸ਼ਕਾਰ ਕੀਤੀ ਸੀ? ਸਾਹਿਬ ਜੀ ਨੇ ਹੱਸ ਕੇ ਜਵਾਬ ਦਿੱਤਾ ਕਿ ਹਾਂ। ਗੁਰਸਿੱਖਾਂ ਨੇ ਬੇਨਤੀ ਕੀਤੀ ਕਿ 1699 ਦੀ ਵਿਸਾਖੀ ਨੂੰ ਖ਼ਾਲਸੇ ਅਤੇ ਗੁਰੂ ਦੀ ਇਕੋ ਹੀ ਰਹਿਤ ਨਿਸ਼ਚਿਤ ਹੋਈ ਸੀ। ਖ਼ਾਲਸੇ ਦੀ ਰਹਿਤ ਵਿਚ ਸ਼ਾਮਿਲ ਹੈ ਕਿ ਇਹ ਕਿਸੇ ਵੀ ਕਬਰ ਸਮਾਧ ਆਦਿਕ ਨੂੰ ਨਮਸ਼ਕਾਰ ਨਹੀਂ ਕਰ ਸਕਦਾ। ਜੇ ਕੋਈ ਕਰਦਾ ਹੈ ਤਾਂ ਉਹ ਖ਼ਾਲਸੇ ਦੀ ਕਚਹਿਰੀ ਵਿਚ ਦੋਸ਼ੀ ਪਾਇਆ ਜਾਏਗਾ। ਸੋ ਹੁਣ ਸਿਖੀ ਦੀਆਂ ਰਹੁਰੀਤਾਂ ਤੁਹਾਨੂੰ ਦੋਸ਼ੀ ਕਰਾਰ ਦਿੰਦੀਆਂ ਹਨ। ਕਵੀ ਸੰਤੋਖ ਸਿੰਘ ਜੀ ਦੇ ਬੋਲ ਹਨ :

"ਪੀਛੇ ਸਿੰਘ ਪਰਸਪਰ ਮਿਲਿ ਕਰ।।
ਕਰਯੋ ਬਿਬੇਕ ਬੀਚਾਰ ਰਹਿਤ ਧਰਿ।।
ਸ੍ਰੀ ਸਤਿਗੁਰੁ ਕੇ ਸੰਗ ਉਚਾਰੇ।।
ਜਬ ਆਏ ਤੁਮ ਦਾਦੂ ਦਵਾਰੇ।।
ਨਮੋ ਕਮਾਨ ਸਾਥਿ ਤੁਮ ਕੀਨੀ।।
ਰਹਿਤ ਬਹਿਨੀ ਖਾਲਸੇ ਚੀਨੀ।।" (ਸੂਰਜ ਪ੍ਰਕਾਸ਼)

ਤਰਕ ਦਾ ਖ਼ਾਤਮਾ ਕਰਨਾ, ਤਰੱਕੀ ਦਾ ਰਾਹ ਰੋਕਣਾ ਹੈ। ਮਨੁੱਖੀ ਵੀਚਾਰਾਂ ਦੀ ਅਜ਼ਾਦੀ ਦਾ ਗਲਾ ਘੁੱਟਣ ਬਰਾਬਰ ਹੈ। ਸਤਿਗੁਰੂ ਜੀ ਨੇ ਨੇਕ ਵੀਚਾਰਾਂ ਦਾ ਹਮੇਸ਼ਾ ਸਨਮਾਨ ਕੀਤਾ ਹੈ, ਇਸ ਕਰਕੇ ਗੁਰੂ ਜੀ ਨੇ ਗੁਰਸਿੱਖਾਂ ਦੇ ਇਸ ਤਰਕ ਦਾ ਬੁਰਾ ਮਨਾਉਣ ਦੀ ਥਾਂ ਸਗੋਂ ਖਿੜੇ ਮੱਥੇ ਸਵੀਕਾਰ ਕੀਤਾ। ਸਤਿਗੁਰੂ ਜੀ ਨੇ ਸਗੋਂ ਖ਼ੁਸ਼ੀ ਪ੍ਰਗਟ ਕੀਤੀ ਕਿ ਖ਼ਾਲਸੇ ਨੂੰ ਪਾਈ ਪ੍ਰੀਖਿਆ ਵਿਚੋਂ ਉਹ ਪੂਰੇ ਪੂਰੇ ਨੰਬਰ ਲੈ ਕੇ ਪਾਸ ਹੋਇਆ ਹੈ। ਗੁਰੂ ਹਰਿ ਰਾਏ ਸਾਹਿਬ ਜੀ ਵੇਲੇ ਜੇ ਪੁੱਤਰ ਗ਼ਲਤ ਕਦਮ ਚੁੱਕਦਾ ਹੈ ਤਾਂ ਗੁਰੂ ਆਪਣਾ ਫ਼ੈਸਲਾ ਸੁਣਾ ਦਿੰਦਾ ਹੈ ਪਰ ਜਦੋਂ ਗੁਰੂ ਆਪਣੇ ਮਾਰਗ ਨੂੰ ਛੱਡਦਾ ਹੈ ਤਾਂ ਖ਼ਾਲਸਾ ਵੀ ਆਪਣੇ ਹੱਕ ਦੀ ਵਰਤੋਂ ਕਰਦਾ ਹੈ, ਹਾਲਾਂਕਿ ਇਹ ਕਰਮ ਗੁਰੂ ਜੀ ਨੇ ਖ਼ਾਲਸੇ ਨੂੰ ਪਰਖਣ ਲਈ ਹੀ ਕੀਤਾ ਸੀ। ਖ਼ਾਲਸੇ ਨੇ ਗੁਰੂ ਜੀ ਨੂੰ ਵੀ ਤਨਖ਼ਾਹ ਲਾ ਕੇ ਗੁਰਸਿੱਖੀ ਦੀਆਂ ਰਹੁਰੀਤਾਂ ਨੂੰ ਹੋਰ ਵੀ ਪ੍ਰਪੱਕ ਕਰ ਦਿੱਤਾ।

ਤਰਕ ਦਾ ਦੂਜਾ ਪੱਖ ਹੈ ਕਿ ਨਿਕੀ ਨਿਕੀ ਗੱਲ 'ਤੇ ਉਜਰ ਨਹੀਂ ਕਰੀ ਜਾਣਾ। ਕਰਤਾਰ ਨੇ ਵੈਸੇ ਜ਼ਬਾਨ ਤਰਕ ਜਾਂ ਸ਼ੰਕਿਆਂ ਲਈ ਨਹੀਂ ਦਿੱਤੀ ਸਗੋਂ ਹਰ ਪਲ ਮਾਲਕ ਦਾ ਸ਼ੁਕਰ ਕਰਨਾ ਹੈ। ਭਾਈ ਨੰਦ ਲਾਲ ਸਿੰਘ ਜੀ ਦੀ ਪਾਵਨ ਲਿਖਤ ਵਿਚ ਉਕਰੇ ਬੋਲ ਸਾਨੂੰ ਰਸਨਾ ਦੀ ਵਰਤੋਂ ਕਰਨਾ ਸਿਖਾਉਂਦੇ ਹਨ :

ਜਾਂ ਅਫਰੀਦਹ ਅਸਤ ਮਰਾ ਆਂ ਖ਼ੁਦਾਏ ਪਾਕ॥<br>
ਜੁਜ਼ ਹਰਫ਼ੇ ਹੱਕ ਕਿ ਨਿਆਯਦ, ਜ਼ਿ ਜਿਸਮੇ ਖ਼ਾਕ॥

(ਗ਼ਜ਼ਲ-5, ਸ਼ੇਅਰ-1)

ਰੱਬੀ ਫ਼ਕੀਰਾਂ ਦੀਆਂ ਸ਼ਕਲਾਂ ਭਾਵੇਂ ਵੱਖੋ ਵੱਖਰੀਆਂ ਹੁੰਦੀਆਂ ਹਨ ਪਰ ਅਕਲਾਂ ਲਗਪਗ ਇਕੋ ਜਿਹੀਆਂ ਹੁੰਦੀਆਂ ਹਨ। ਪ੍ਰਸਿੱਧ ਸਰਮਦ ਫ਼ਕੀਰ ਦਾ ਬਚਨ ਵੀ ਹੈ ਕਿ ਸਾਰੀ ਉਮਰ ਗਿਲੇ ਗੁਜ਼ਾਰੀਆਂ ਨਾਲ ਬਤੀਤ ਕਰਨਾ ਕੋਈ ਸਮਝਦਾਰੀ ਨਹੀਂ। ਮੈਂ ਤੈਨੂੰ ਦੋ ਗੱਲਾਂ ਦੱਸਦਾ ਹਾਂ, ਉਨ੍ਹਾਂ ਵਿਚੋਂ ਇਕ ਗੱਲ ਕਰਨ ਨਾਲ ਵੀ ਜ਼ਿੰਦਗੀ ਦਾ ਨਿਸ਼ਾਨਾ ਪੂਰਾ ਹੋ ਜਾਏਗਾ। ਇਕ ਗੱਲ ਹੈ ਕਿ ਰੱਬੀ ਰਜ਼ਾ ਵਿਚ ਆ ਕੇ ਆਪਣਾ ਤਨ ਮਨ ਸਭ ਕੁਝ ਪ੍ਰਮੇਸ਼ਰ ਨੂੰ ਸੌਂਪ ਦੇ। ਦੂਜੀ ਗੱਲ ਹੈ ਕਿ ਰੱਬ ਦੇ ਰਾਹ ਉੱਤੇ ਤੁਰ, ਭਾਵ ਆਪਣੀ ਅਕਲ ਦਾ ਗ਼ਲਤ ਪ੍ਰਯੋਗ ਨਾ ਕਰ। ਆਪਣਾ ਆਪ ਨਿਛਾਵਰ ਕਰ ਦੇ। ਨਿਰੇ ਸ਼ਿਕਵੇ ਸ਼ਿਕਾਇਤਾਂ ਵੀ ਰੱਬੀ ਦੂਰੀ ਨੂੰ ਵਧਾਉਂਦੀਆਂ ਹਨ। ਸੁੰਦਰ ਬੋਲ ਹਨ :

**ਛੱਡ ਸਰਮਦਾ ਗਿਲੇ ਗੁਜ਼ਾਰਿਸ਼ਾਂ ਨੂੰ,**<br>
**ਮੇਰੀ ਇਕ ਗੱਲ 'ਤੇ ਜ਼ਰਾ ਵਿਚਾਰ ਕਰ ਲੈ।**<br>
**ਦੋ ਜਿਹੜੀਆਂ ਤੈਨੂੰ ਮੈਂ ਦੱਸਦਾ ਹਾਂ,**<br>
**ਕੋਈ ਇਕ ਤੂੰ ਉਹਨਾਂ ਚੋਂ ਕਾਰ ਕਰ ਲੈ।**

ਜਾਂ ਤਾਂ ਮੰਨ ਰਜ਼ਾ ਮਹਿਬੂਬ ਦੀ ਨੂੰ,
ਤਨ ਭੇਟ ਤੂੰ ਉਹਦੇ ਦਰਬਾਰ ਕਰ ਲੈ।
ਜਾਂ ਫਿਰ ਆ ਖ਼ੁਦਾ ਦੇ ਰਾਹ ਉੱਤੇ,
ਉਠ! ਆਪਣੀ ਜਾਨ ਨਿਸਾਰ ਕਰ ਲੈ।

(ਸਰਮਦ ਦੀਆਂ ਰੁਬਾਈਆਂ, ਅਨੁਵਾਦ : ਸੂਬਾ ਸਿੰਘ, ਰੁਬਾਈ ਨੰਬਰ–੧੩੪)

ਸੋ ਇਸ ਲੇਖ ਦੀ ਵੀਚਾਰ ਵਿਚੋਂ ਇਹ ਤੱਥ ਉਘੜ ਕੇ ਆਇਆ ਹੈ ਕਿ ਬੰਦੇ ਲਈ ਨਿਰੀ ਫੋਕੀ ਤਰਕਬਾਜ਼ੀ ਵੀ ਚੰਗੀ ਨਹੀਂ, ਪਰ ਨਾਲ ਹੀ ਲੋੜ ਵੇਲੇ ਸੱਚ ਬੋਲਣ ਤੋਂ ਕੁਤਾਹੀ ਕਰਨਾ ਵੀ ਗੁਰਮਤਿ ਦਾ ਆਸ਼ਾ ਨਹੀਂ। ਚੰਗੀ ਸੋਚ ਨਾਲ ਵਿਚਾਰ ਵਟਾਂਦਰਾ ਕਰਨਾ ਚਾਹੀਦਾ ਹੈ।

# ਤਿਆਗ

ਧਾਰਮਿਕ ਦੁਨੀਆਂ ਗੁਣਾਂ ਦੀ ਫੁਲਵਾੜੀ ਹੈ।ਜ਼ਿੰਦਗੀ ਦਾ ਵਿਹੜਾ ਸਜਾਉਣ ਲਈ ਇਥੇ ਬੜੀਆਂ ਕੀਮਤੀ ਸੌਗਾਤਾਂ ਹਨ। ਇਹਨਾਂ ਵਿੱਚੋਂ ਬਹੁਤ ਹੀ ਪਿਆਰੀ ਦਾਤ ਹੈ ਤਿਆਗ। ਇਹ ਗੱਲ ਵੱਖਰੀ ਹੈ ਕਿ ਮਨੁੱਖ ਸੋਚ ਦਾ ਨੀਵਾਂਪਣ ਹੋਣ ਕਰਕੇ ਇਹਨਾਂ ਦਾਤਾਂ ਦੀ ਅਹਿਮੀਅਤ ਨਹੀ ਪਹਿਚਾਣਦਾ, ਇਸ ਕਰਕੇ ਹੀ ਇਹ ਤਿਆਗ ਤੋਂ ਵਧੇਰੇ ਪਕੜ ਦਾ ਖਿਆਲ ਰੱਖਦਾ ਹੈ। ਦੇਖਣ ਲਈ ਤਾਂ ਇਸ ਤਰ੍ਹਾਂ ਹੀ ਲੱਗੇਗਾ ਕਿ ਇਹ ਬੰਦਾ ਤਿਆਗੀ ਹੈ ਪਰ ਥੋੜੀ ਜਿਹੀ ਪਰਖ ਪ੍ਰੀਖਿਆ ਹੀ ਸਪਸ਼ਟ ਕਰ ਦੇਵੇਗੀ ਕਿ ਨਹੀ, ਇਹ ਤਾਂ ਅੱਖਾਂ ਦਾ ਹੀ ਧੋਖਾ ਸੀ। ਮਨ ਅੰਦਰ ਉਨੀ ਹੀ ਪਕੜ ਮਜ਼ਬੂਤ ਹੁੰਦੀ ਹੈ। ਤਿਆਗ ਵੀ ਧਾਰਮਿਕ ਤਰੱਕੀ ਲਈ ਬਹੁਤ ਚੰਗਾ ਗੁਣ ਹੈ। ਪਰ ਇਸ ਨੂੰ ਅਗਿਆਨਤਾ ਵੱਸ ਇਹ ਨਹੀਂ ਪਤਾ ਕਿ ਤਿਆਗੀ ਬੰਦਾ ਤਨ ਨਾਲ ਸੰਬੰਧਿਤ ਚੀਜ਼ਾਂ ਦਾ ਤਿਆਗ ਕਰ ਦਿੰਦਾ ਹੈ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨਾਂ ਵਿਚ ਬਹੁਤੀ ਵਾਰੀ ਜ਼ਿਕਰ ਮਨ ਵਲੋਂ ਤਿਆਗ ਦਾ ਆਉਂਦਾ ਹੈ। ਸਭ ਤੋਂ ਚੰਗਾ ਤਿਆਗ ਕਾਮ, ਕ੍ਰੋਧ ਅਤੇ ਲੋਭ ਦਾ ਹੈ। ਪਾਵਨ ਬਚਨ ਹਨ :-

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥**

(੧੦੧੮)

ਧਰਮੀ ਦੁਨੀਆਂ ਅੰਦਰ ਪ੍ਰੇਮ ਰਸ ਦੀ ਬਹੁਤ ਮਹਾਨਤਾ ਹੈ ਪਰ ਪ੍ਰੇਮ ਰਸ ਦੀ ਪ੍ਰਾਪਤੀ ਤਦ ਹੀ ਹੋ ਸਕਦੀ ਹੈ ਜੇ ਕਰ ਗੁਰੂ ਕਿਰਪਾ ਵਰਤ ਜਾਵੇ। ਪ੍ਰੇਮ ਰਸ ਵਿਚ ਇਤਨੀ ਤਾਕਤ ਹੁੰਦੀ ਹੈ ਜਿਸ ਦੇ ਸਦਕਾ ਮੈਂ ਆਪਣੇ ਜੀਵਨ ਵਿਚੋਂ, ਸਭ ਤੋਂ ਪਹਿਲਾਂ ਹਉਮੈ ਦੀ ਪ੍ਰੀਤ ਹੀ ਤਿਆਗ ਦਿੱਤੀ।

ਸਭ ਤੋ ਪਹਿਲਾਂ ਤਿਆਗ ਹਉਮੈ ਦਾ ਕਰਨਾ ਚਾਹੀਦਾ ਹੈ। ਹਉਮੈ ਦੀ ਬਹੁਤ ਵੱਡੀ ਖੁਰਾਕ ਲੋਕਾਂ ਦੀ ਵਾਹ ਵਾਹ ਵਿਚੋਂ ਮਿਲਦੀ ਹੈ। ਇਸ ਲਈ ਦੂਜੀ ਚੀਜ਼ ਲੋਕਾਂ ਦੀ ਲੋਕ ਲਾਜ ਤਿਆਗ ਦਿਤੀ ਹੈ। ਭਾਵ ਲੋਕ ਲਾਜ ਲਈ ਕੀਤੇ ਜਾਂਦੇ ਕਰਮ ਕਾਂਡ ਤਿਆਗ ਦਿਤੇ ਹਨ। ਤੀਜਾ ਤਿਆਗ ਮੈਂ ਮਾਇਆ ਦੇ ਤਿੰਨਾਂ ਗੁਣਾਂ ਦਾ ਕੀਤਾ ਹੈ ਜਿਸ ਨਾਲ ਮੇਰੇ ਅੰਦਰੋਂ ਵੈਰੀ ਤੇ ਮਿਤਰ ਵਾਲਾ ਵਿਤਕਰਾ ਮਿਟ ਗਿਆ ਹੈ। ਗੁਰੂ ਕਿਰਪਾ ਦਾ ਸਦਕਾ ਅਧਿਆਤਮਿਕ ਅਡੋਲਤਾ ਵਾਲਾ ਜੀਵਨ ਪ੍ਰਾਪਤ ਕਰ ਲਿਆ ਹੈ।

ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥
ਦੁਤੀਆ ਤਿਆਗੀ ਲੋਗਾ ਰੀਤਿ ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥
ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥ (੩੭੦)

ਸਭ ਤੋ ਪਹਿਲਾ ਤਿਆਗ ਹਉਮੈ ਦਾ ਜ਼ਰੂਰੀ ਹੈ ਕਿਉਂਕਿ

ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥ (੧੧੪੦)

ਕਬੀਰ ਸਾਹਿਬ ਜੀ ਦਾ ਬਚਨ ਵੀ ਕਿੰਨਾ ਪਿਆਰਾ ਹੈ ਕਿ ਮਾਇਆ ਦੇ ਤਿਆਗੀ ਨੂੰ ਤਿਆਗੀ ਨਹੀਂ ਕਹਿਣਾ ਚਾਹੀਦਾ। ਅਸਲ ਵਿਚ ਤਾਂ ਮਨੁੱਖ ਨੂੰ ਮਾਇਆ ਦਾ ਹੰਕਾਰ ਹੀ ਬਰਬਾਦ ਕਰਦਾ ਹੈ।

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥
(੧੩੭੨)

ਧੰਨ ਗੁਰੂ ਰਾਮਦਾਸ ਜੀ ਦਾ ਪਾਵਨ ਬਚਨ ਸਾਡੀਆਂ ਅਗਿਆਨਤਾ ਭਰੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ (ਦਵਾਈ) ਪਾ ਕੇ ਸਾਨੂੰ ਗਿਆਨ ਦੀ ਦ੍ਰਿਸ਼ਟੀ ਦਿੰਦਾ ਹੈ ਕਿ ਭਲਿਆ, ਮਨ ਦੇ ਟਿਕਾਉ ਲਈ ਘਰ ਪਰਿਵਾਰ ਛੱਡ ਦਿੱਤਾ, ਜੰਗਲੀਂ ਵਾਸਾ ਕਰ ਲਿਆ ਪਰ ਮਨ ਦਾ ਟਿਕਾਉ ਨਾ ਬਣ ਸਕਿਆ ਕਿਉਂਕਿ ਮਨ ਦਾ ਟਿਕਾਉ ਤਾਂ ਗੁਰੂ ਸ਼ਬਦ ਨਾਲ ਜੁੜ ਕੇ ਹੀ ਆਉਣਾ ਸੀ। ਧੀਆਂ ਪੁੱਤ ਛੱਡ ਆਇਆ ਪਰ ਮਨ ਦੀਆਂ ਆਸਾਂ ਦਾ ਤਿਆਗ ਨਾ ਕੀਤਾ ਜਿਸ ਕਰਕੇ ਤਨ ਤੋਂ ਤਾਂ ਬਹੁਤ ਕੁਝ ਤਿਆਗ ਦਿੱਤਾ ਪਰ ਮਨ ਪਾਪੀ ਨੇ ਆਪਣੀ ਪਕੜ ਉਤਨੀ ਹੀ ਮਜ਼ਬੂਤ ਕਰਕੇ ਰੱਖੀ।

ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥
(੮੩੫)

ਇਕ ਪਾਸੇ ਇਹ ਉਪ੍ਰੋਕਤ ਉਹਨਾਂ ਲੋਕਾਂ ਦੀ ਤਸਵੀਰ ਹੈ ਜਿਹੜੇ ਬਾਹਰੀ ਤੌਰ 'ਤੇ ਸਭ ਕੁਝ ਤਿਆਗ ਕੇ ਵੀ ਅਸਲ ਤਿਆਗੀ ਨਹੀਂ ਬਣ ਸਕੇ। ਦੂਜੇ ਪਾਸੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਐਸੇ ਤਿਆਗੀਆਂ ਦੀ ਤਸਵੀਰ ਪੇਸ਼ ਕੀਤੀ ਹੈ

ਜਿਹੜੇ ਸੱਚਮੁਚ ਦੇ ਤਿਆਗੀ ਹਨ। ਉਹ ਆਪ ਵੀ ਸੁਚੱਜਾ ਜੀਵਨ ਗੁਜ਼ਾਰਦੇ ਹਨ ਅਤੇ ਹੋਰਨਾਂ ਲਈ ਵੀ ਪ੍ਰੇਰਨਾ ਸ੍ਰੋਤ ਬਣਦੇ ਹਨ। ਸੰਸਾਰ ਦਾ ਸੁਖੀ ਪੱਖ ਇਹਨਾਂ ਲੋਕਾਂ ਦੇ ਕਾਰਨ ਹੀ ਹੈ।

**ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥**
**ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥** (੧੪੨੭)

ਅਸਲ ਵਿਚ ਅਜਿਹੇ ਲੋਕਾਂ ਨੇ ਹਕੀਕਤ ਸਮਝ ਲਈ ਹੈ ਕਿ ਧੀਆਂ ਪੁੱਤ ਤਿਆਗਣ ਦੀ ਲੋੜ ਨਹੀ, ਲੋੜ ਤਾਂ ਇਹ ਸਮਝਣ ਦੀ ਹੈ ਕਿ ਮੇਰਾ ਸੱਚਾ ਸਾਥੀ ਪ੍ਰਮੇਸ਼ਰ ਨੇ ਬਣਨਾ ਹੈ। ਮੈਨੂੰ ਟੇਕ ਧੀਆਂ ਪੁੱਤਰਾਂ ਦੀ ਨਹੀਂ ਸਗੋਂ ਨਿਰੰਕਾਰ ਦੀ ਰੱਖਣੀ ਚਾਹੀਦੀ ਹੈ। ਜ਼ਿੰਦਗੀ ਦੀਆਂ ਮੁਸ਼ਕਲਾਂ ਰੱਬ ਨੇ ਹੱਲ ਕਰਨੀਆਂ ਹਨ। ਕੋਈ ਵੀ ਜ਼ਿੰਦਗੀ ਦੀ ਮੁਸ਼ਕਲ ਰੱਬ ਤੋਂ ਵੱਡੀ ਨਹੀਂ ਹੋ ਸਕਦੀ ਅਤੇ ਰੱਬ ਤੋਂ ਬਗੈਰ ਕੋਈ ਵੀ ਮੁਸ਼ਕਲਾਂ ਤੋਂ ਵੱਡਾ ਨਹੀਂ ਹੋ ਸਕਦਾ।

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥** (੧੪੨੯)

ਗੁਰਬਾਣੀ ਦੀ ਸੂਝ ਬੂਝ ਸਾਡੀ ਜ਼ਿੰਦਗੀ ਦੇ ਹਨੇਰੇ ਨੂੰ ਦੂਰ ਕਰਦੀ ਹੈ। ਮੈਨੂੰ ਕੀ ਕੁਝ ਤਿਆਗਣਾ ਚਾਹੀਦਾ ਹੈ ਇਹ ਸੋਝੀ ਗੁਰੂ ਮਤਿ ਨਾਲ ਹੀ ਸਮਝ ਆ ਸਕਦੀ ਹੈ। ਇਸ ਕਰਕੇ ਜਦੋਂ ਮਨੁੱਖ ਆਪਣੀ ਅਕਲ ਛੱਡ ਕੇ ਗੁਰਮਤਿ ਦਾ ਧਾਰਨੀ ਹੁੰਦਾ ਹੈ ਤਾਂ ਉਸ ਨੂੰ ਸੋਝੀ ਹੋ ਜਾਂਦੀ ਹੈ ਜਿਸ ਕਰਕੇ ਫਿਰ ਕੂੜ ਦਾ ਤਿਆਗ ਕਰ ਦਿੰਦਾ ਹੈ।

**ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥**
**ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥** (੧੬੫)

ਅਸਲ ਵਿਚ ਕੁਝ ਪ੍ਰਾਪਤ ਕਰਨ ਲਈ ਕੁਝ ਤਿਅਗਣਾ ਜ਼ਰੂਰੀ ਹੁੰਦਾ ਹੈ। ਜਿਹੜਾ ਤਿਆਗਣ ਲਈ ਰਾਜ਼ੀ ਨਹੀਂ ਉਹ ਕੁਝ ਪਾਉਣਾ ਵੀ ਨਹੀਂ ਚਾਹੁੰਦਾ ਹੋਏਗਾ। ਗੁਰਮਤਿ ਦੇ ਬਹੁਤ ਪਿਆਰੇ ਅਤੇ ਨਿਆਰੇ ਅਸੂਲ ਹਨ। ਕਿਸੇ ਚੀਜ਼ ਵਿਚ ਦੂਜੀ ਚੀਜ਼ ਤਦ ਹੀ ਪੈ ਸਕਦੀ ਹੈ ਜੇ ਕਰ ਉਸ ਵਿਚੋਂ ਪਹਿਲੀ ਪਈ ਚੀਜ਼ ਕੱਢ ਲਈ ਜਾਵੇ। ਇਸ ਲਈ ਜ਼ਰੂਰੀ ਹੈ ਕਿ ਮਨ ਨੂੰ ਪ੍ਰਭੂ ਪਾਸੇ ਲਾਉਣ ਲਈ ਉਸ ਦਾ ਸੁਭਾਅ ਬਦਲਿਆ ਜਾਵੇ। ਜੇਕਰ ਆਪਣੀ ਮਤਿ ਦਾ ਤਿਆਗ ਹੋਵੇਗਾ ਤਦ ਹੀ ਗੁਰੂ ਦੀ ਮਤਿ ਲੈ ਸਕੇਗਾ।

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥** (੪੭੪)

ਇਸ ਪੱਖ ਵਿਚ ਦੋ ਗੱਲਾਂ ਹੋਰ ਬਹੁਤ ਜ਼ਰੂਰੀ ਹਨ। ਪਹਿਲੀ ਗੱਲ ਹੈ ਕਿ

ਤਿਆਗ ਕਿਸ ਚੀਜ਼ ਦਾ ਕਰਨਾ ਹੈ। ਦੂਜੀ ਬਾਤ ਹੈ ਕਿ ਤਿਆਗ ਕਦੋਂ ਕਰਨਾ ਹੈ। ਇਥੇ ਪਹਿਲੀ ਗੱਲ ਨੂੰ ਵੀਚਾਰਦੇ ਹਾਂ ਕਿ ਤਿਆਗ ਕਿਸ ਚੀਜ਼ ਦਾ ਕਰਨਾ ਹੈ। ਇਸ ਬਾਰੇ ਗੁਰਬਾਣੀ ਦੀ ਅਗਵਾਈ ਲੈਂਦੇ ਹਾਂ। ਸਮੇਂ ਤੋਂ ਪਹਿਲਾਂ ਕੀਤਾ ਤਿਆਗ ਜਾਂ ਦੇਰੀ ਨਾਲ ਕੀਤਾ ਤਿਆਗ ਵੀ ਗੁਣ ਦੀ ਥਾਂ ਔਗੁਣ ਹੋ ਜਾਂਦਾ ਹੈ। ਇਕ ਪੰਛੀ ਆਪਣੇ ਬੱਚੇ ਦੀ ਪਹਿਲਾਂ ਤਾਂ ਪ੍ਰਤਿਪਾਲਣਾ ਕਰਦਾ ਹੈ, ਪਰ ਇਕ ਦਿਨ ਆਪ ਹੀ ਆਪਣੇ ਬੱਚੇ ਨੂੰ ਆਲ੍ਹਣੇ ਵਿਚੋਂ ਬਾਹਰ ਸੁੱਟ ਦਿੰਦਾ ਹੈ। ਬੱਚਾ ਪਹਿਲਾਂ ਤਾਂ ਆਪਣੇ ਪਾਲਣ ਵਾਲੇ 'ਤੇ ਹੀ ਸ਼ੱਕ ਕਰਨ ਲੱਗ ਪੈਂਦਾ ਹੈ, ਪਰ ਜਦੋਂ ਥੱਲੇ ਡਿਗਣ ਲਗਦਾ ਹੈ ਤਾਂ ਮਜਬੂਰੀ ਵਿਚ ਆਪਣੇ ਖੰਭ ਖੋਹਲ ਲੈਂਦਾ ਹੈ। ਅਕਾਸ਼ ਦੀ ਪਹਿਲੀ ਉਡਾਰੀ ਹੀ ਉਸਨੂੰ ਆਲ੍ਹਣੇ ਦੇ ਤਿਆਗ ਮਗਰੋਂ ਮਿਲੇ, ਅਨੰਦ ਦਾ ਅਹਿਸਾਸ ਕਰਵਾਉਂਦੀ ਹੈ। ਆਲ੍ਹਣਾ ਸਮੇਂ ਤੋਂ ਪਹਿਲਾਂ ਤਿਆਗਣ ਨਾਲ ਬੱਚੇ ਦੀ ਮੌਤ ਵੀ ਹੋ ਸਕਦੀ ਹੈ ਪਰ ਆਲ੍ਹਣਾ ਲੰਮਾ ਸਮੇਂ ਤੱਕ ਨਾ ਤਿਆਗਣ ਨਾਲ ਵੀ ਉਹ ਅਪਾਹਜ ਬਣ ਜਾਵੇਗਾ। ਇਸ ਤਰ੍ਹਾਂ ਹੀ ਅਸੀਂ ਬਾਕੀ ਉਦਾਹਰਣਾਂ ਨੂੰ ਦੇਖ ਸਕਦੇ ਹਾਂ। ਅੰਡੇ ਦੇ ਛਿਲਕੇ ਦਾ ਤਿਆਗ ਪੰਛੀ ਨੂੰ ਨਵਾਂ ਸੰਸਾਰ ਮਿਲਾਉਂਦਾ ਹੈ। ਨੌਕਰ ਆਪਣੀ ਮਰਜ਼ੀ ਦਾ ਤਿਆਗ ਕਰ ਦੇਵੇ ਤਾਂ ਉਹ ਆਪਣੀ ਤਨਖਾਹ ਤੋਂ ਕਿਤੇ ਜ਼ਿਆਦਾ ਪ੍ਰਾਪਤ ਕਰ ਸਕਦਾ ਹੈ। ਇਕ ਪਿਤਾ ਆਪਣੀਆਂ ਖਾਹਸ਼ਾਂ ਦਾ ਤਿਆਗ ਕਰਕੇ ਹੀ ਆਪਣੀ ਔਲਾਦ ਦੀ ਪ੍ਰਤਿਪਾਲਣਾ ਕਰਦਾ ਹੈ। ਇਕ ਇਸਤ੍ਰੀ ਆਪਣੇ ਜੋਬਨ ਅਤੇ ਸੁੰਦਰਤਾ ਦਾ ਤਿਆਗ ਕਰਕੇ ਹੀ ਬੱਚੇ ਨੂੰ ਜਨਮ ਦਿੰਦੀ ਹੈ ਅਤੇ ਉਸ ਦੀ ਪ੍ਰਤਿਪਾਲਣਾ ਕਰਦੀ ਹੈ। ਇਹੋ ਤਿਆਗ ਉਸਨੂੰ ਮਾਂ ਵਰਗਾ ਪਵਿੱਤਰ ਰੁਤਬਾ ਅਤੇ ਸੁਖ ਦਿੰਦਾ ਹੈ। ਚੰਗੀ ਔਲਾਦ ਵੀ ਆਪਣੇ ਸੁਖ ਅਰਾਮ ਤਿਆਗ ਕੇ ਮਾਤਾ ਪਿਤਾ ਦੀ ਸੇਵਾ ਕਰਦੇ ਹਨ। ਇਸ ਨਾਲ ਉਹ ਧੀ ਜਾਂ ਪੁੱਤਰ ਨਹੀਂ ਬਲਕਿ ਚੰਗੇ ਧੀ ਪੁੱਤਰ ਬਣ ਜਾਂਦੇ ਹਨ। ਇਕ ਲੜਕੀ ਮਾਪਿਆਂ ਦਾ ਘਰ ਤਿਆਗ ਕੇ ਹੀ ਸਹੁਰੇ ਘਰ ਜਾਂ ਪਤੀ ਦਾ ਸੁਖ ਮਾਣ ਸਕਦੀ ਹੈ। ਦਰਖਤ ਆਪਣੇ ਫਲਾਂ ਦਾ ਤਿਆਗੀ ਹੋਣ ਕਰਕੇ ਹੀ ਮਨੁੱਖਤਾ ਦਾ ਸੇਵਾਦਾਰ ਹੋਣ ਦਾ ਮਾਣ ਪ੍ਰਾਪਤ ਕਰਦਾ ਹੈ। ਅਜਿਹਾ ਕਿੰਨਾ ਕੁਝ ਹੀ ਹੋਰ ਵੀ ਵੀਚਾਰਿਆ ਜਾ ਸਕਦਾ ਹੈ। ਹਰ ਪਾਸੇ ਕੋਈ ਤਿਆਗ ਕਰਦਾ ਅਤੇ ਕੁਝ ਪ੍ਰਾਪਤ ਕਰਦਾ ਨਜ਼ਰ ਆ ਜਾਵੇਗਾ। ਇਸ ਤਿਆਗ ਅਤੇ ਪ੍ਰਾਪਤੀ ਦੇ ਸਿਲਸਲੇ ਨਾਲ ਹੀ ਸੰਸਾਰ ਦਾ ਵਿਹਾਰ ਚਲਦਾ ਹੈ। ਧਰਮ ਦੀ ਦੁਨੀਆਂ ਤਿਆਗ ਦੇ ਗੁਣ ਨੂੰ ਬਲਵਾਨ ਕਰਦੀ ਹੈ। ਧਰਮੀ ਲੋਕਾਂ ਨੇ ਇਹ ਸਭ ਕੁਝ ਆਪਣੇ ਆਪ 'ਤੇ ਹੰਢਾ ਕੇ ਮਨੁੱਖਤਾ ਦੀ ਝੋਲੀ ਵਿਚ ਪਾਇਆ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਵਿਚ ਇਕ ਸਾਖੀ ਬਹੁਤ ਪਿਆਰੀ ਸੇਧ ਦਿੰਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੱਡੇ ਭਰਾ ਬਾਬਾ ਗੁਰਦਿਤਾ ਜੀ ਦੀ ਸ਼ਾਦੀ ਸੀ। ਸਾਰੀ ਬਰਾਤ ਚੱਲਣ ਲਈ ਤਿਆਰ ਸੀ। ਹਰ ਕੋਈ ਬਰਾਤ ਨੂੰ ਬਹੁਤ ਚਾਵਾਂ ਨਾਲ ਵੇਖ ਰਿਹਾ ਸੀ। ਇਕ

ਗਰੀਬੜਾ ਜਿਹਾ ਬੱਚਾ ਵੀ ਦੂਰੋਂ ਦੇਖਣ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਉਸ ਦੀ ਮਿਹਨਤ ਸਫਲ ਨਹੀਂ ਹੋ ਰਹੀ ਸੀ ਕਿਉਂਕਿ ਉਸ ਦੇ ਤਨ ਉਤੇ ਕੋਈ ਕੱਪੜਾ ਨਹੀਂ ਸੀ। ਗਰੀਬੀ ਧੱਕਾ ਮਾਰ ਕੇ ਪਿਛੇ ਕਰ ਦਿੰਦੀ ਸੀ ਪਰ ਬਰਾਤ ਦੇਖਣ ਦਾ ਚਾਉ ਮੁੜ ਅੱਗੇ ਲੈ ਆਉਂਦਾ ਸੀ। ਇਸ ਗਰੀਬੜੇ ਬੱਚੇ ਦੀ ਤੜਫਣਾ ਗੁਰੂ ਤੇਗ ਬਹਾਦਰ ਸਾਹਿਬ ਜੀ (ਪਹਿਲਾਂ ਨਾਮ ਤਿਆਗ ਮੱਲ ਸੀ) ਤੋਂ ਦੇਖੀ ਨਾ ਗਈ। ਉਹਨਾਂ ਨੇ ਆਪਣੀ ਕੀਮਤੀ ਪੁਸ਼ਾਕ ਲਾਹ ਕੇ ਉਸ ਗਰੀਬੜੇ ਬੱਚੇ ਦੇ ਗਲ ਪਾ ਦਿਤੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹ ਸਭ ਕੁਝ ਦੇਖ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਬਹੁਤ ਪਿਆਰ ਕੀਤਾ ਨਾਲ ਹੀ ਵੀਚਾਰ ਵੀ ਸਮਝਾਈ ਕਿ ਆਮ ਇਨਸਾਨ ਕਿਸੇ ਕੋਲੋਂ ਕੁਝ ਖੋਹਣ ਦੀ ਭਾਵਨਾ ਤਾਂ ਬਣਾਈ ਬੈਠਾ ਹੈ, ਪਰ ਤਿਆਗ ਦੀ ਭਾਵਨਾ ਕਿਸੇ ਵਿਰਲੇ ਪੁਰਖ ਵਿਚ ਹੁੰਦੀ ਹੈ। ਇਹੋ ਹੀ ਤਿਆਗ ਇਕ ਦਿਨ ਧਰਮ ਦੀ ਚਾਦਰ ਬਣ ਕੇ ਕਸ਼ਮੀਰੀ ਪੰਡਿਤਾਂ ਦੇ ਤਿਲਕ ਜੰਞੂ ਦਾ ਰਾਖਾ ਹੋ ਨਿਬੜਿਆ। (ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਇਤਿ ਜਿਨ ਕਰੀ, ਪੰਨਾ 15) ਤਿਆਗ ਦਾ ਮਸਲਾ ਮਨੁੱਖੀ ਸੋਚ 'ਤੇ ਵੀ ਬਹੁਤ ਨਿਰਭਰ ਕਰਦਾ ਹੈ। ਕਿਸੇ ਦੀ ਨਜ਼ਰ ਵਿਚ ਕੋਈ ਚੀਜ਼ ਕੀਮਤੀ ਹੈ ਅਤੇ ਕਿਸੇ ਦੀ ਨਜ਼ਰ ਵਿਚ ਕੋਈ, ਪਰ ਇਹ ਸੱਚ ਹੈ ਕਿ ਜਿਹੜੀ ਵੀ ਚੀਜ਼ ਕੀਮਤੀ ਹੋਵੇ ਉਸ ਦਾ ਤਿਆਗ ਨਾ ਮਾਤਰ ਹੀ ਹੁੰਦਾ ਹੈ। ਇਹੋ ਹੀ ਕਾਰਨ ਹੋਵੇਗਾ ਕਿ ਧਰਮੀ ਪ੍ਰਵਾਨਿਆਂ ਨੇ ਹਮੇਸ਼ਾ ਨਵਾਬੀਆਂ, ਦੌਲਤਾਂ ਜਾਂ ਅਹੁਦਿਆਂ ਨੂੰ ਠੋਕਰਾਂ ਮਾਰ ਕੇ ਤਿਆਗ ਦਿਤਾ। ਉਹਨਾਂ ਨੂੰ ਧਰਮ ਕੀਮਤੀ ਲੱਗਾ ਜਿਸ ਕਰਕੇ ਉਹਨਾਂ ਨੇ ਧਰਮ ਲਈ ਆਪਾ ਵਾਰ ਦਿਤਾ। ਦੁਨੀਆਂ ਅੰਦਰ ਅਜਿਹੀ ਕੋਈ ਦੌਲਤ ਹੀ ਨਹੀਂ ਜਿਹੜੀ ਅਜਿਹੇ ਧਰਮੀ ਪੁਰਖਾਂ ਨੂੰ ਖਰੀਦ ਸਕਦੀ ਹੋਵੇ। ਭਾਈ ਗੁਰਦਾਸ ਜੀ ਦਾ ਬਚਨ ਕਿੰਨਾ ਪਿਆਰਾ ਹੈ। ਲੱਖਾਂ ਮਣ ਸੋਨਾ ਚਾਂਦੀ ਹੋਵੇ, ਹੀਰੇ ਮੋਤੀ ਹੋਵਣ, ਜ਼ਮੀਨ ਜਾਇਦਾਦ ਪੱਖੋਂ ਵੀ ਕਾਫੀ ਖੁੱਲ੍ਹਾ ਵਿਹਾਰ ਹੋਵੇ ਭਾਵ ਦੇਸ਼, ਰਾਜ ਭਾਗ ਅਤੇ ਹੋਰ ਹਜ਼ਾਰਾਂ ਹੀ ਇਲਾਕੇ ਉਸ ਦੇ ਕਬਜ਼ੇ ਵਿਚ ਹੋਵਣ। ਇਨ੍ਹਾਂ ਦੌਲਤਾਂ ਦੇ ਭੰਡਾਰਾਂ ਵਿਚ ਕਦੇ ਕੋਈ ਕਮੀ ਨਾ ਆਵੇ ਇਸ ਵਾਸਤੇ ਉਸ ਕੋਲ ਲੋਕਾਂ ਦੀ ਮਿਥ ਮੁਤਾਬਿਕ ਚਿੰਤਾ ਮਣੀ ਪੱਥਰ, ਜਾਂ ਕੋਈ ਕਲਪ ਬ੍ਰਿਛ, ਕਾਮਧੇਨ ਗਾਂ ਆਦਿਕ ਹੋਵੇ। ਰਿਧੀਆਂ ਸਿਧੀਆਂ ਆਦਿਕ ਹਰੇਕ ਅੰਦਰੂਨੀ ਤਾਕਤ ਵੀ ਹੋਵੇ। ਸੰਸਾਰ ਵਿਚ ਉਤਮ ਮੰਨੇ ਜਾਂਦੇ ਚਾਰੇ ਪਦਾਰਥ ਜਾਂ ਹੋਰ ਫਲਾਂ ਦੀ ਪ੍ਰਾਪਤੀ ਵੀ ਹੋਈ ਹੋਵੇ। ਗੁਰੂ ਚਰਨਾਂ ਨਾਲ ਜੁੜੇ ਹੋਏ ਗੁਰਸਿਖ ਨੂੰ ਇਹੋ ਜਿਹੀਆਂ ਅਨੇਕਾਂ ਹੋਰ ਦਾਤਾਂ ਵੀ ਮਿਲ ਜਾਣ ਪਰ ਉਹ ਕਦੇ ਇਨ੍ਹਾਂ ਦੀ ਗ਼ੁਲਾਮੀ ਪ੍ਰਵਾਨ ਨਹੀਂ ਕਰਦਾ। ਇਨ੍ਹਾਂ ਦੇ ਅਧੀਨ ਨਹੀ ਹੁੰਦਾ। ਇਸ ਕਰਕੇ ਹੀ ਕਦੇ ਤਿਆਗ ਦਾ ਵਕਤ ਆਵੇ ਤਾਂ ਉਹ ਇਨ੍ਹਾਂ ਚੀਜ਼ਾਂ ਦਾ ਤਿਆਗ ਤਾਂ ਕਰ ਸਕਦਾ ਹੈ ਪਰ ਧਰਮ ਦਾ ਤਿਆਗ ਨਹੀਂ ਕਰਦਾ। ਪਾਵਨ ਪਵਿਤਰ ਬਚਨ ਹਨ।

ਸੋਇਨਾ ਰੁਪਾ ਲਖ ਮਣਾ ਲਖ ਭਰੇ ਭੰਡਾਰਾ।
ਮੋਤੀ ਮਾਣਿਕ ਹੀਰਿਆਂ ਬਹੁ ਮੋਲ ਅਪਾਰਾ।
ਦੇਸ ਵੇਸ ਲਖ ਰਾਜ ਭਾਗ ਪਰਗਣੇ ਹਜਾਰਾ।
ਰਿਧੀ ਸਿਧੀ ਜੋਗ ਭੋਗ ਅਭਰਣ ਸੀਗਾਰਾ।
ਕਾਮਧੇਨੁ ਲਖ ਪਾਰਜਾਤਿ ਚਿੰਤਾਮਣਿ ਪਾਰਾ।
ਚਾਰ ਪਦਾਰਥ ਸਗਲ ਫਲ ਲਖ ਲੋਭ ਲੁਭਾਰਾ।
ਗੁਰ ਸਿਖ ਪੋਹ ਨ ਹੰਘਨੀ ਸਾਧ ਸੰਗਿ ਉਧਾਰਾ॥ (ਵਾਰ ੩੮, ਪਉੜੀ ੪)

ਤਿਆਗ ਵਸਤੂ ਦਾ ਨਹੀਂ ਕਿਉਂਕਿ ਇਕ ਵਸਤੂ ਤਿਆਗ ਕੇ ਫਿਰ ਦੂਜੀ ਵਸਤੂ ਪਕੜ ਲਵੇਗਾ, ਅਸਲ ਤਿਆਗ ਤਾਂ ਅੰਦਰੋਂ ਲੋਭ ਦਾ ਹੋਣਾ ਚਾਹੀਦਾ ਹੈ। ਇਕ ਵਿਦਵਾਨ ਪੁਰਸ਼ ਦਾ ਬਚਨ ਕਿੰਨੀ ਪਿਆਰੀ ਸੇਧ ਦਿੰਦਾ ਹੈ।

"ਤਮੰਨਾਏਂ ਆਦਮੀ ਕੋ ਇਸਾਰ ਬਨਾ ਦੇਤੀ ਹੈਂ, ਵਰਨਾ, ਯਿਹ ਖ਼ੁਦਾਈ ਪੁਤਲਾ ਭੀ, ਖ਼ੁਦਾ ਹੋਤਾ" (ਪ੍ਰਿੰਸੀਪਲ ਹਰਭਜਨ ਸਿੰਘ, ਸੁਖਨਹਾਏ ਦਾਨਸ਼ਮੰਦਾਂ, ਪੰਨਾ-109/30) ਇਸ ਕਰਕੇ ਹੀ ਮਨ ਦੀ ਮਤਿ ਤਿਆਗ ਕੇ ਗੁਰੂ ਉਪਦੇਸ਼ ਸੁਣਨ ਦੀ ਹਦਾਇਤ ਹੈ। ਮਨ ਹੀ ਸਾਰੀ ਭਟਕਣਾ ਦਾ ਕਾਰਨ ਹੈ। ਭਾਈ ਨੰਦ ਲਾਲ ਸਿੰਘ ਜੀ ਦਾ ਬਹੁਤ ਮਿਠੜਾ ਬੋਲ ਹੈ। ਜਿਹੜੇ ਲੋਕ ਆਪਣੀਆਂ ਖ਼ਾਹਸ਼ਾਂ ਤੋਂ ਉਪਰ ਉਠ ਗਏ ਹਨ, ਉਹਨਾਂ ਲਈ ਲੋਕ ਪ੍ਰਲੋਕ ਦੀ ਬਾਦਸ਼ਾਹੀ ਵੀ ਰੌਲੇ ਗੌਲੇ ਤੇ ਸ਼ੋਰ ਸ਼ਰਾਬੇ ਤੋਂ ਵੱਧ ਕੋਈ ਕੀਮਤ ਨਹੀਂ ਰੱਖਦੀ। "ਬਾਦਸ਼ਾਹੀ ਏ ਦੋ ਜਹਾਂ, ਜੁਜ਼ ਸ਼ੋਰੋ ਗੋਗਾ ਬੇਸ਼ ਨੇਸਤ, ਪੇਸ਼ਿ ਦਰਵੇਸ਼ੇ, ਕਿ ਊ, ਅਜ਼ ਮੁੱਦਆ ਖਾਹਦ ਗੁਜ਼ੱਸਤ। " (ਗਜ਼ਲ, 11) ਆਮ ਬੰਦਾ ਭੁਲੇਖੇ ਦਾ ਸ਼ਿਕਾਰ ਹੋ ਕੇ ਸੰਸਾਰੀ ਪਕੜ ਇਤਨੀ ਮਜ਼ਬੂਤ ਕਰ ਲੈਂਦਾ ਹੈ ਕਿ ਇਸ ਪਕੜ ਵਿਚ ਅਸਲ ਤੱਤ ਵਸਤੂ ਛੱਡ ਦਿੰਦਾ ਹੈ। ਮਨਮੁਖ ਦਾ ਸੁਭਾਅ ਹੀ ਅਜਿਹਾ ਹੁੰਦਾ ਹੈ ਜਿਸ ਕਰਕੇ ਉਹ ਦਾਤਾਂ ਦੇਣ ਵਾਲੇ ਨਾਲੋਂ ਦਿਤੀ ਹੋਈ ਦਾਤ ਨਾਲ ਜ਼ਿਆਦਾ ਸਨੇਹ ਪਾ ਲੈਂਦਾ ਹੈ। ਸਤਿਗੁਰੂ ਜੀ ਦੇ ਬਚਨ ਸਾਨੂੰ ਸੱਚ ਦੀ ਬਾਤ ਸਮਝਾਉਂਦੇ ਹਨ ਕਿ ਇਤਨੀਆਂ ਦਾਤਾਂ ਦੇਣ ਵਾਲੇ ਨੂੰ ਕਿਵੇਂ ਭੁਲਾਇਆ ਜਾ ਸਕਦਾ ਹੈ। ਪਾਵਨ ਬਚਨ ਹਨ :

ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥
ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥
ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ॥
ਜਿਹ ਪ੍ਰਸਾਦਿ ਹਸਤ ਕਰ ਚਲਹਿ ॥
ਜਿਹ ਪ੍ਰਸਾਦਿ ਸੰਪੂਰਨ ਫਲਹਿ ॥

ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥
ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ॥
ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥
ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥ (੨੭੦)

ਪ੍ਰਭੁ ਮਿਲਾਪ ਦੀ ਵਾਰੀ ਤਦ ਹੀ ਸਫਲ ਹੋ ਸਕਦੀ ਹੈ ਜੇਕਰ

ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ॥
(੫੩੦)

# ਤ੍ਰਿਸ਼ਨਾ

ਬਾਹਰੀ ਅੱਖ ਨਾਲ ਦੇਖਿਆਂ ਪਰਤੀਤ ਹੁੰਦਾ ਹੈ ਕਿ ਸਾਰੀ ਦੁਨੀਆਂ ਤੋਂ ਵਧੀਕ ਮਨੁੱਖ ਦੇ ਕੋਲ ਜ਼ਿੰਦਗੀ ਦੀਆਂ ਸਹੂਲਤਾਂ ਹਨ। ਬਹੁਤ ਸੋਹਣੇ ਸੋਹਣੇ ਘਰ ਹਨ, ਵੰਨ ਸੁਵੰਨਾ ਖਾਣ ਪੀਣ ਲਈ ਹੈ, ਪਹਿਨਣ ਲਈ ਮਨੁੱਖ ਕੋਲ ਵਕਤ ਨਹੀਂ ਪਰ ਕੱਪੜਿਆਂ ਦਾ ਕੋਈ ਘਾਟਾ ਨਹੀਂ। ਸੌਣ ਲਈ, ਆਉਣ ਜਾਣ ਲਈ, ਪੜ੍ਹਨ ਲਈ, ਮਨੋਰੰਜਨ ਲਈ ਜਾਂ ਸਭ ਤੋਂ ਵੱਡੀ ਗੱਲ ਕਿ ਇਸ ਕੋਲ ਮਨੁੱਖਾ ਦੇਹੀ ਸਭ ਤੋਂ ਉੱਤਮ ਹੈ ਭਾਵ ਇਸ ਦਾ ਚੌਗਿਰਦਾ ਸੁਖਾਂ ਹੀ ਸੁਖਾਂ ਨਾਲ ਭਰਿਆ ਮਹਿਸੂਸ ਹੁੰਦਾ ਹੈ। ਹੈਰਾਨੀ ਦੀ ਗੱਲ ਹੈ ਕਿ ਇੰਨਾ ਕੁਝ ਹੋਣ ਦੇ ਬਾਵਜੂਦ ਵੀ ਮਨੁੱਖ ਅਤਿ ਦਾ ਪ੍ਰੇਸ਼ਾਨ ਹੈ। ਇਤਨਾ ਦੁਖੀ ਹੈ ਕਿ ਬਹੁਤ ਵਾਰੀ ਅਖ਼ਬਾਰਾਂ ਵਿੱਚ ਪੜ੍ਹਨ ਨੂੰ ਮਿਲਦਾ ਹੈ ਕਿ ਫਲਾਣੇ ਮਨੁੱਖ ਨੇ ਆਤਮ ਹੱਤਿਆ ਕਰ ਲਈ ਹੈ। ਜ਼ਿੰਦਗੀ ਦੀਆਂ ਪਰਤਾਂ ਫੋਲ ਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਬੰਦਾ ਅਸਲ ਵਿੱਚ ਬਾਹਰੋਂ ਨਹੀਂ, ਸਗੋਂ ਅੰਦਰੋਂ ਵੀ ਦੁਖੀ ਹੈ। ਅੰਦਰ ਇੱਕ ਭਿਆਨਕ ਰੋਗ ਹੈ। ਇਹ ਰੋਗ ਸਭ ਤੋਂ ਪਹਿਲਾ ਰੋਗ ਹੈ। ਜੰਮਦੇ ਬੱਚੇ ਦਾ ਧਿਆਨ ਰੱਬ ਨਾਲੋਂ ਟੁੱਟ ਕੇ ਤ੍ਰਿਸ਼ਨਾ ਦਾ ਰੋਗ ਲਗਦਾ ਹੈ। ਜੰਮਦੇ ਹੀ ਬੱਚੇ ਨੂੰ ਮਾਇਕੀ ਤ੍ਰਿਸ਼ਨਾ ਨਹੀਂ ਹੁੰਦੀ ਸਗੋਂ ਹੋਰ ਜੀਵਨ ਜੀਊਣ ਦੀ ਹੀ ਲਾਲਸਾ ਤ੍ਰਿਸ਼ਨਾ ਦਾ ਰੂਪ ਧਾਰਨ ਕਰਦੀ ਹੈ। ਛੋਟੇ ਬੱਚੇ ਨੂੰ ਪੈਸੇ ਦੇਈਏ ਤਾਂ ਉਹ ਤਾਂ ਸਗੋਂ ਪੈਸੇ ਪਕੜਦਾ ਵੀ ਨਹੀਂ। ਇਹ ਤ੍ਰਿਸ਼ਨਾ ਪੈਸੇ ਦੀ ਨਹੀਂ, ਇਹ ਸੰਸਾਰ ਵਿੱਚ ਲੰਮਾ ਸਮਾਂ ਰਹਿਣ ਦੀ ਹੀ ਹੈ। ਅੱਗੇ ਜਾ ਕੇ ਤ੍ਰਿਸ਼ਨਾ ਮਾਇਆ ਦਾ ਰੂਪ ਇਸ ਲਈ ਵਟਾਅ ਲੈਂਦੀ ਹੈ ਕਿਉਂਕਿ ਮਨੁੱਖ ਸੋਚਣ ਲੱਗ ਪੈਂਦਾ ਹੈ ਕਿ ਜੀਵਨ ਦੇ ਲੰਮਾ ਕਰਨ ਵਿੱਚ ਕਿਹੜੀ ਕਿਹੜੀ ਚੀਜ਼ ਸਹਾਈ ਹੁੰਦੀ ਹੈ। ਉਸ ਦਾ ਜਵਾਬ ਮਨੁੱਖ ਨੂੰ ਆਪਣੀ ਹੀ ਸੋਚ ਦੇ ਦਾਇਰੇ ਵਿੱਚ ਮਾਇਆ ਹੀ ਲੱਭਦਾ ਹੈ। ਇੱਕ ਦੂਜੀ ਅੱਖ ਨਾਲ ਵੀ ਦੇਖਣ ਦੀ ਕੋਸ਼ਿਸ਼ ਕਰਦੇ ਹਾਂ। ਮਨੁੱਖ ਦੇ ਅੰਦਰ ਪ੍ਰਭੂ ਮਿਲਾਪ ਦੀ ਤੜਪ ਹੈ। ਇਸ ਤੜਪ ਦੀ ਪੂਰਤੀ ਕਿਸੇ ਗ਼ਲਤ ਢੰਗ ਨਾਲ ਕਰਨਾ ਚਾਹੁੰਦਾ ਹੈ। ਕਦੇ ਮਾਇਆ ਦਾ ਲੜ ਪਕੜ ਕੇ ਬਹੁਤ ਦੂਰ ਪਾਪਾਂ ਦੀ ਦੁਨੀਆਂ ਵਿੱਚ ਜਾ ਪਹੁੰਚਦਾ ਹੈ। ਕਦੇ ਵਿਕਾਰਾਂ ਦਾ ਪੱਲੂ ਪਕੜ ਕੇ ਪੂਰਤੀ ਕਰਨੀ ਚਾਹੁੰਦਾ ਹੈ। ਇਨ੍ਹਾਂ ਅਨੇਕਾਂ ਸਾਧਨਾਂ ਨਾਲ ਪੂਰਤੀ ਤਾਂ ਹੋ ਨਹੀਂ ਸਕਦੀ, ਇਸ ਕਰਕੇ ਸਾਰੀ ਜ਼ਿੰਦਗੀ ਤ੍ਰਿਸ਼ਨਾ ਦੀ ਭੱਠੀ ਵਿੱਚ ਭੁੱਜਦਾ ਰਹਿੰਦਾ ਹੈ। ਇਹੋ ਹੀ ਤ੍ਰਿਸ਼ਨਾ ਦਾ ਰੋਗ ਬਣ ਜਾਂਦਾ ਹੈ। ਰੋਗ ਦਾ ਅਤੇ

ਸੋਗ ਦਾ ਬਹੁਤ ਗਹਿਰਾ ਸੰਬੰਧ ਹੁੰਦਾ ਹੈ। ਬੰਦਾ ਸਹੂਲਤਾਂ ਕਰਕੇ ਦੁਖੀ ਨਹੀਂ, ਦੁੱਖ ਦਾ ਕਾਰਨ ਤਾਂ ਅੰਦਰੋਂ ਰੋਗੀ ਹੋਣਾ ਹੈ। ਤ੍ਰਿਸ਼ਨਾ, ਜੋ ਕੁਝ ਵੀ ਕੋਲ ਹੈ, ਉਸ ਦਾ ਸੁਖ ਨਹੀਂ ਲੈਣ ਦਿੰਦੀ, ਸਗੋਂ ਜੋ ਕੁਝ ਕੋਲ ਨਹੀਂ ਉਸ ਦੇ ਦੁੱਖ ਵਿੱਚ ਦੁਖੀ ਕਰਦੀ ਰਹਿੰਦੀ ਹੈ। ਇਸ ਪੱਖ ਵਿੱਚ ਅਗਲੀ ਵੀਚਾਰ ਹੈ ਕਿ ਮਨੁੱਖ ਨੂੰ ਇਹ ਵੀ ਨਹੀਂ ਪਤਾ ਕਿ ਤ੍ਰਿਸ਼ਨਾ ਖ਼ਤਮ ਕਿਵੇਂ ਹੋਣੀ ਹੈ। ਜਿਹੜੇ ਸਾਧਨ ਮਨੁੱਖ ਤ੍ਰਿਸ਼ਨਾ ਬੁਝਾਉਣ ਲਈ ਕਰਦਾ ਹੈ, ਇਹੋ ਹੀ ਸਾਧਨ ਸਗੋਂ ਤ੍ਰਿਸ਼ਨਾ ਵਿੱਚ ਹੋਰ ਵਾਧਾ ਕਰ ਦਿੰਦੇ ਹਨ। ਤ੍ਰਿਸ਼ਨਾ ਸ਼ਾਂਤ ਕਰਨ ਦਾ ਤਰੀਕਾ ਸਤਿਗੁਰੂ ਜੀ ਦੱਸਦੇ ਹਨ ਕਿ ਤ੍ਰਿਸ਼ਨਾ ਨਾਮ ਨਾਲ ਹੀ ਬੁਝਦੀ ਹੈ।

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**

**(੬੮੨)**

ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਹਨ ਕਿ ਗੋਇਆ, ਤੂੰ ਆਪਣੇ ਹੱਥ ਤ੍ਰਿਸ਼ਨਾ ਵਲੋਂ ਛੋਟੇ ਕਰ ਲੈ ਭਾਵ ਤ੍ਰਿਸ਼ਨਾ ਦਾ ਤਿਆਗ ਕਰ ਦੇ ਤਾਂ ਜੋ ਆਪਣੇ ਹੀ ਪ੍ਰਭੂ ਦੇ ਪ੍ਰਤੱਖ ਦਰਸ਼ਨ ਕਰ ਲਵੇਂ :

ਗੋਯਾ ਤੋ ਦਸਤੇ ਖ਼ੁਦਤ ਰਾ ਜ਼ਿ ਹਿਰਸ ਕੋਤਹ ਕੁਨ।
ਤਾ ਅੰਦਰੂਨੇ ਖ਼ਾਨਾ ਬਿ ਬੀਨੀ ਖ਼ੁਦਾਏ ਖ਼ਾਸ।। (ਗ਼ਜ਼ਲ 41)

ਸ਼ੇਖ਼ ਸਾਅਦੀ ਈਰਾਨ ਦਾ ਪ੍ਰਸਿੱਧ ਲਿਖਾਰੀ ਹੋਇਆ ਹੈ ਜਿਸ ਨੇ ਗੁਲਸਤਾਂ ਅਤੇ ਬੋਸਤਾਂ ਨਾਮ ਦੀਆਂ ਦੋ ਕਿਤਾਬਾਂ ਲਿਖੀਆਂ ਹਨ। ਉਸ ਦੀ ਜ਼ਿੰਦਗੀ ਦੀ ਇੱਕ ਬੜੀ ਅਜੀਬ ਘਟਨਾ ਹੈ। ਸ਼ੇਖ਼ ਸਾਅਦੀ ਘੁਮੱਕੜ ਬਿਰਤੀ ਦੇ ਮਾਲਕ ਸਨ। ਉਹ ਕਈ ਵਾਰ ਭਾਰਤ ਵੀ ਆਏ ਸਨ। ਇੱਕ ਵਾਰੀ ਉਹ ਕੇਸ਼ ਨਾਮੀ ਦੀਪ ਵਿੱਚ ਕਿਸੇ ਸੌਦਾਗਰ (ਵਪਾਰੀ) ਦੇ ਘਰ ਮਹਿਮਾਨ ਸਨ। ਉਸ ਵਪਾਰੀ ਦਾ ਕਾਰੋਬਾਰ ਬਹੁਤ ਵੱਡਾ ਸੀ। ਉਸ ਵਪਾਰੀ ਕੋਲ 150 ਊਠ ਸਾਮਾਨ ਨਾਲ ਲੱਦੇ ਹੋਏ ਅਤੇ ਹੋਰ ਕਾਰੋਬਾਰ ਸਾਂਭਣ ਲਈ 40 ਹੋਰ ਨੌਕਰ ਸਨ। ਉਹ ਵਪਾਰੀ ਸ਼ੇਖ਼ ਸਾਅਦੀ ਨਾਲ ਸਾਰੀ ਰਾਤ ਆਪਣੇ ਵਪਾਰ ਦੀਆਂ ਗੱਲਾਂ ਤਾਂ ਕਰਦਾ ਰਿਹਾ ਪਰ ਉਸ ਨੇ ਇੱਕ ਵੀ ਗੱਲ ਸ਼ੇਖ਼ ਸਾਅਦੀ ਕੋਲੋਂ ਕੋਈ ਜੀਵਨ ਦੇ ਸੁਧਾਰ ਬਾਰੇ ਨਹੀਂ ਪੁੱਛੀ। ਕਦੇ ਕਹਿੰਦਾ ਕਿ ਮੇਰਾ ਇਤਨਾ ਸਾਮਾਨ ਤੁਰਕਿਸਤਾਨ ਵਿੱਚ ਹੈ, ਇੰਨਾ ਹਿੰਦੋਸਤਾਨ ਵਿੱਚ ਹੈ, ਇੰਨੀ ਜ਼ਮੀਨ ਫਲਾਣੀ ਥਾਂ 'ਤੇ ਹੈ, ਮੇਰੇ ਇੰਨੇ ਘਰ ਹਨ, ਸਭ ਕੁਝ ਗਿਣਦਾ ਰਿਹਾ। ਫਿਰ ਕਹਿਣ ਲੱਗਾ ਕਿ ਮੈਨੂੰ ਮਿਸਰ ਜਾਣ ਦਾ ਬਹੁਤ ਸ਼ੌਕ ਹੈ।

ਸ਼ੇਖ਼ ਸਾਅਦੀ ਜੀ ਨੇ ਸੋਚਿਆ ਕਿ ਸ਼ਾਇਦ ਗੱਲ ਦਾ ਕੋਈ ਰੁਖ਼ ਪਲਟੇਗਾ

ਪਰ ਹੈਰਾਨੀ ਹੋਈ ਜਦੋਂ ਉਹ ਮੁੜ ਕਹਿਣ ਲੱਗਾ ਕਿ ਇਸ ਦੇ ਨਾਲ ਹੀ ਮੈਂ ਪਾਰਸ ਜਾਣਾ ਚਾਹੁੰਦਾ ਹਾਂ ਕਿਉਂਕਿ ਉਥੋਂ ਦੀ ਗੰਧਕ ਚੀਨ ਵਿੱਚ ਬਹੁਤ ਮਹਿੰਗੀ ਵਿਕਦੀ ਹੈ। ਪਾਰਸ ਦੀ ਗੰਧਕ ਚੀਨ ਵਿੱਚ ਵੇਚ ਕੇ ਚੀਨ ਵਿੱਚੋਂ ਹੀ ਕੁਝ ਪਿਆਲੇ ਖ਼ਰੀਦਾਂਗਾ ਕਿਉਂਕਿ ਪਿਆਲੇ ਰੂਮ ਵਿੱਚ ਬਹੁਤ ਮਹਿੰਗੇ ਵਿਕਦੇ ਹਨ। ਰੂਮ ਤੋਂ ਮੁੜਦਿਆਂ ਖ਼ਾਲੀ ਹੱਥ ਆਉਣ ਦੀ ਥਾਂ ਰੂਮ ਦਾ ਕੀਮਤੀ ਕੱਪੜਾ (ਦੇਬਾ) ਲੈ ਕੇ ਹਿੰਦੋਸਤਾਨ ਦੀ ਧਰਤੀ 'ਤੇ ਆ ਜਾਵਾਂਗਾ। ਹਿੰਦੋਸਤਾਨ ਦਾ ਲੋਹਾ ਬਹੁਤ ਪ੍ਰਸਿੱਧ ਹੈ। ਇਸ ਲੋਹੇ ਦੀ ਚੰਗੀ ਕੀਮਤ ਹਲਬ ਵਿੱਚ ਮਿਲ ਜਾਂਦੀ ਹੈ। ਹਲਬ ਸ਼ੀਸ਼ੇ ਕਰਕੇ ਬਹੁਤ ਪ੍ਰਸਿੱਧ ਮੰਨਿਆ ਜਾਂਦਾ ਹੈ। ਇਥੋਂ ਫਿਰ ਮੈਂ ਕੁਝ ਸ਼ੀਸ਼ਾ ਖ਼ਰੀਦ ਕੇ ਯਮਨ ਜਾ ਕੇ ਵੇਚ ਕੇ ਤੇ ਯਮਨ ਤੋਂ ਮੁੜ ਚਾਦਰਾਂ ਖ਼ਰੀਦ ਲਵਾਂਗਾ। ਨਾਲ ਹੀ ਮੁੜ ਪਾਰਸ ਵੱਲ ਪਰਤ ਆਵਾਂਗਾ। ਇਥੇ ਇਨ੍ਹਾਂ ਚਾਦਰਾਂ ਨੂੰ ਵੇਚ ਕੇ ਛੋਟੀ ਜਿਹੀ ਦੁਕਾਨ ਕਰ ਲਵਾਂਗਾ। ਮੈਂ ਬਹੁਤਾ ਸਫ਼ਰ ਕਰਨਾ ਚੰਗਾ ਨਹੀਂ ਸਮਝਦਾ। ਅੱਗੇ ਰੱਬ ਆਪੇ ਬਰਕਤਾਂ ਪਾਏਗਾ। ਸ਼ੇਖ਼ ਸਾਅਦੀ ਨੇ ਸਾਰੀ ਕਹਾਣੀ ਸੁਣ ਕੇ ਬੜੇ ਧੀਰਜ ਨਾਲ ਆਖਿਆ ਕਿ ਤੁਸੀਂ ਕਦੇ ਇਹ ਨਹੀਂ ਸੁਣਿਆ ਕਿ ਤ੍ਰਿਸ਼ਨਾਲੂ ਦੀ ਅੱਖ ਨੂੰ ਦੋ ਚੀਜ਼ਾਂ ਹੀ ਭਰ ਸਕਦੀਆਂ ਹਨ। ਪਹਿਲੀ ਚੀਜ਼ ਹੈ ਸਬਰ ਅਤੇ ਦੂਜੀ ਚੀਜ਼ ਹੈ ਕਬਰ ਦੀ ਮਿੱਟੀ।

(ਸ਼ੇਖ਼ ਸਾਅਦੀ, ਜੀਵਨ ਤੇ ਰਚਨਾ, ਅਨੁਵਾਦਕ : ਮੁਨਸ਼ੀ ਪ੍ਰੇਮ ਚੰਦ, ਪੰਨਾ 20)

ਸੱਚ ਹੈ, ਬੰਦਾ ਜਿਊਣ ਲਈ ਕਮਾਉਂਦਾ ਹੈ ਪਰ ਸੁਖ ਨਾਲ ਇੱਕ ਦਿਨ ਵੀ ਜਿਊ ਕੇ ਨਹੀਂ ਦੇਖਦਾ। ਜਿਸ ਕਾਰਜ ਲਈ ਆਇਆ ਸੀ ਭਾਵ ਚੰਗੇ ਕੰਮ ਕਰਦਾ, ਉਹ ਵਿਚਾਰ ਮਨ ਦੀ ਮਨ ਵਿੱਚ ਹੀ ਰਹਿ ਜਾਂਦੀ ਹੈ। ਗੁਰਬਾਣੀ ਉਪਦੇਸ਼ ਦਿੰਦੀ ਹੈ ਕਿ :

**ਮਨ ਕੀ ਮਨ ਹੀ ਮਾਹਿ ਰਹੀ ॥**
**ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥**

**(੬੩੧)**

ਤ੍ਰਿਸ਼ਨਾ ਕੇਵਲ ਰੱਬੀ ਨਾਮ ਨਾਲ ਹੀ ਬੁਝਦੀ ਹੈ। ਨਾਮ ਕੇਵਲ ਸਤਿਗੁਰੂ ਕੋਲੋਂ ਹੀ ਮਿਲਦਾ ਹੈ। ਇਸ ਕਰਕੇ ਹੀ ਭਾਈ ਗੁਰਦਾਸ ਜੀ ਬਚਨ ਕਰਦੇ ਹਨ ਕਿ ਗੁਰੂ ਤੋਂ ਬਿਨਾਂ ਜੀਵਨ ਦੀ ਮੰਜ਼ਿਲ ਨਹੀ ਮਿਲਦੀ :

**ਚਿੰਤਾਮਣਿ ਗੁਰੁ ਛਡਿ ਕੈ ਚਿੰਤਾਮਣਿ ਚਿੰਤਾ ਨ ਗਵਾਏ।**
**ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।**
**ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ।**

**ਪਾਟ ਪਟੰਬਰ ਪੈਨ੍ਹ ਕੇ ਚੋਆ ਚੰਦਨ ਮਹਿ ਮਹਕਾਏ।**
**ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ।**
**ਸੁੰਦਰ ਨਾਰੀ ਸੇਜ ਸੁਖੁ ਮਾਇਆ ਮੋਹਿ ਧੋਹਿ ਲਪਟਾਏ।**
**ਬਲਦੀ ਅੰਦਰਿ ਤੇਲ ਜਿਉ ਆਸਾ ਮਨਸਾ ਦੁਖਿ ਵਿਹਾਏ।**
**ਗੁਰ ਪੂਰੇ ਵਿਣੁ ਜਮ ਪੁਰਿ ਜਾਏ ॥੧੪॥**

**(ਵਾਰ ੧੫, ਪਉੜੀ ੧੪)**

ਸਾਰਕੁਤਾਵਲੀ ਦੇ ਕਰਤਾ ਨੇ ਬੜੇ ਪਿਆਰੇ ਬੋਲ ਲਿਖੇ ਹਨ ਕਿ ਧਨ ਇਕੱਠਾ ਕਰੀ ਜਾਣਾ ਕੋਈ ਸਿਆਣਪ ਨਹੀਂ, ਕਿਉਂਕਿ ਇਸ ਤਰ੍ਹਾਂ ਨਾ ਤਾਂ ਆਪ ਹੀ ਸੁਖ ਮਾਣਿਆ ਅਤੇ ਨਾ ਹੀ ਦੂਜਿਆਂ ਨੂੰ ਹੀ ਸੁਖ ਲੈਣ ਦਿੱਤਾ। ਧਨ ਅਸਲ ਵਿੱਚ ਧਰਮ ਦੀ ਦੁਨੀਆਂ ਵਿੱਚ ਵੀ ਖ਼ਰਚਣਾ ਚਾਹੀਦਾ ਹੈ। ਧਰਮ ਦਾ ਅਰਥ ਨਿਰਾ ਗੋਲਕਾਂ ਜਾਂ ਪਾਖੰਡੀਆਂ ਦੇ ਡੇਰੇ ਭਰ ਲੈਣਾ ਨਹੀਂ ਹੈ। ਧਰਮ ਅਰਥ ਖ਼ਰਚਣ ਦਾ ਭਾਵ ਹੈ ਕਿ ਕਿਸੇ ਲੋੜਵੰਦ ਦੀ ਲੋੜ ਪੂਰੀ ਕਰਨੀ। ਜੇਕਰ ਅਜਿਹਾ ਨਹੀਂ ਕਰਦੇ ਤਾਂ ਇਹ ਧਨ ਜੰਗਲਾਂ ਵਿੱਚ ਪੈਦਾ ਹੋਏ ਫੁੱਲਾਂ ਵਾਂਗ ਹੈ, ਜਿਹੜੇ ਖਿੜਦੇ ਵੀ ਹਨ, ਮਹਿਕਾਂ ਵੀ ਛੱਡਦੇ ਹਨ ਪਰ ਕਿਸੇ ਦੇ ਕਿਸੇ ਕੰਮ ਨਹੀਂ। (ਸਾਰਕੁਤਾਵਲੀ, ਅਧਿਆਇ 9)

ਸਰਮਦ ਫ਼ਕੀਰ ਦੀਆਂ ਰੁਬਾਈਆਂ ਵਿੱਚ ਵੀ ਤ੍ਰਿਸ਼ਨਾਲੂ ਲਈ ਬਹੁਤ ਪਿਆਰੀ ਸੇਧ ਹੈ ਕਿ ਤਮ੍ਹਾ ਦਾ ਮਾਰਿਆ ਬੰਦਾ ਸਬਰ ਸੰਤੋਖ ਤੋਂ ਦੂਰ ਭੱਜਦਾ ਰਹਿੰਦਾ ਹੈ। ਜੇ ਕਰ ਅਜਿਹੇ ਬੰਦੇ ਨੂੰ ਕੋਈ ਰਾਜ ਭਾਗ ਵੀ ਬਖ਼ਸ਼ੇ, ਉਹ ਤਦ ਵੀ ਨਾ ਤਾਂ ਰੱਜਦਾ ਹੈ ਅਤੇ ਨਾ ਹੀ ਬੱਸ ਕਹਿੰਦਾ ਹੈ। ਉਸ ਦੀ ਸਮੁੱਚੀ ਜ਼ਿੰਦਗੀ ਹੀ ਦੁੱਖਾਂ ਭਰੀ ਹੁੰਦੀ ਹੈ। ਨਿੱਕੀ ਸੋਚ ਹੋਣ ਕਰਕੇ ਪਹਿਚਾਣ ਨਹੀਂ ਪਾ ਰਿਹਾ, ਨਹੀਂ ਤਾਂ ਇਹ ਕੂੜੀਆਂ ਆਸਾਂ ਅਸਲ ਵਿੱਚ ਮਨੁੱਖੀ ਜਾਨ ਲਈ ਇੱਕ ਕਿਸਮ ਦੇ ਪਿੰਜਰੇ ਹੀ ਹਨ :

ਜਿਹੜਾ ਹਿਰਸ ਹਵਾ ਵਿੱਚ ਫਸਿਆ, ਉਹ ਦੂਰ ਸੰਤੋਖ ਤੋਂ ਭੱਜਦਾ ਈ।।
ਬਖਸ਼ੇ ਓਸ ਨੂੰ ਜੇ ਕੋਈ ਬਾਦਸ਼ਾਹੀ, ਨਾ ਬੱਸ ਆਖੇ ਨਾ ਹੀ ਰੱਜਦਾ ਈ।।
ਰਿਸ਼ਤਾ ਜ਼ਿੰਦਗੀ ਦਾ ਹੁੰਦਾ ਬਹੁਤ ਛੋਟਾ, ਹੁੰਦਾ ਓਂ ਵੀ ਕਿਸੇ ਨਾ ਹੱਜ ਦਾ ਈ।।
ਅਸਲ ਵਿੱਚ ਉਹ ਜਾਲ ਤੇ ਪਿੰਜਰੇ ਈ, ਆਸਾਂ ਨਾਉਂ ਜਿਨ੍ਹਾਂ ਦਾ ਵੱਜਦਾ ਈ।।

(ਸਰਮਦ ਦੀਆਂ ਰੁਬਾਈਆਂ, ਅਨੁਵਾਦਕ ਸ੍ਰ: ਸੂਬਾ ਸਿੰਘ, ਰੁਬਾਈ ਨੰਬਰ-38)

ਗੁਰਬਾਣੀ ਵਿੱਚ ਹਉਮੈ ਅਤੇ ਤ੍ਰਿਸ਼ਨਾ ਨੂੰ ਵੱਡਾ ਰੋਗ ਕਹਿ ਕੇ ਬਿਆਨਿਆ ਗਿਆ ਹੈ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** **(੪੬੬)**

ਦੂਜਾ ਤ੍ਰਿਸ਼ਨਾ ਬਾਰੇ ਵਿੱਚ ਬਚਨ ਹਨ ਕਿ ਤ੍ਰਿਸ਼ਨਾ ਵੀ ਵੱਡਾ ਰੋਗ ਹੈ :

**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥ (੬੧੯)**

ਇਨ੍ਹਾਂ ਦੋਹਾਂ ਵੱਡੇ ਰੋਗਾਂ ਦਾ ਆਪਸੀ ਸੰਬੰਧ ਵੀ ਬਹੁਤ ਗਹਿਰਾ ਹੀ ਪ੍ਰਤੀਤ ਹੁੰਦਾ ਹੈ ਕਿਉਂਕਿ ਗੁਰਬਾਣੀ ਵਿੱਚ ਦੋਹਾਂ ਦਾ ਜ਼ਿਕਰ ਕਰੀਬ ਇਕੱਠਾ ਵੀ ਆਇਆ ਹੈ। ਗੁਰਬਾਣੀ ਵਿੱਚੋਂ ਦਰਸ਼ਨ ਕਰੀਏ :

**ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥**
**ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥ (੨੯)**

**ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥**
**ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥**
**ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥੬॥ (੫੫)**

**ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**
**ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥**
**ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥ (੨੩੩)**

**ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ (੭੮੮)**

**ਆਪੇ ਮੇਲਿ ਲਏ ਗੁਣ ਦਾਤਾ ਹਉਮੈ ਤ੍ਰਿਸਨਾ ਮਾਰੀ ॥ (੯੦੮)**

ਮਨੁੱਖ ਦੇ ਅੰਦਰ ਹਉਮੈ ਦੀ ਬਹੁਤ ਭੁੱਖ ਹੈ। ਜਿੰਨੀ ਭੁੱਖ ਹੋਵੇ, ਉਸ ਨੂੰ ਸ਼ਾਂਤ ਕਰਨ ਲਈ ਵੀ ਉਤਨੇ ਹੀ ਉਪਰਾਲੇ ਕਰਨੇ ਪੈਂਦੇ ਹਨ। ਹਉਮੈ ਦੀ ਫ਼ਿਤਰਤ ਹੈ ਕਿ ਮੈ ਸਭ ਤੋਂ ਵੱਡਾ ਹੋਵਾਂ। ਸੰਸਾਰੀ ਲੋਕ ਉਸ ਨੂੰ ਹੀ ਵੱਡਾ ਕਹਿੰਦੇ ਹਨ ਜਿਸ ਕੋਲ ਧਨ ਦੌਲਤ ਵੱਡੀ ਹੋਵੇ। ਜਿੰਨੀ ਕਿਸੇ ਕੋਲ ਧਨ ਦੌਲਤ ਜ਼ਿਆਦਾ ਹੁੰਦੀ ਹੈ, ਉੱਨੀ ਹੀ ਮਨੁੱਖ ਦੀ ਹਉਮੈ ਵੱਡੀ ਹੁੰਦੀ ਹੈ। ਧਨ ਦੌਲਤ ਬਹੁਤ ਇਕੱਠੀ ਕਰਨ ਲਈ ਮਨੁੱਖ ਅੰਦਰ ਤਮ੍ਹਾ ਜਾਂ ਤੜਪ ਵੀ ਜ਼ਿਆਦਾ ਹੀ ਚਾਹੀਦੀ ਹੈ। ਇਸ ਜ਼ਿਆਦਾ ਵਧੀ ਤੜਪ ਦਾ ਨਾਮ ਹੀ ਬਦਲ ਕੇ ਤ੍ਰਿਸ਼ਨਾ ਬਣ ਜਾਂਦਾ ਹੈ। ਹਉਮੈ ਦੀ ਪੂਰਤੀ ਲਈ ਧਨ ਪਦਾਰਥ ਚਾਹੀਦੇ ਹਨ ਅਤੇ ਧਨ ਪਦਾਰਥਾਂ ਲਈ ਤ੍ਰਿਸ਼ਨਾ ਚਾਹੀਦੀ ਹੈ। ਇਸ ਕਰਕੇ ਹਉਮੈ ਅਤੇ ਤ੍ਰਿਸ਼ਨਾ ਇਕੱਠੀਆਂ ਹੋ ਕੇ ਮਨੁੱਖਾ ਜ਼ਿੰਦਗੀ ਦੇ ਉਜਾੜੇ ਲਈ ਬੰਨ੍ਹਣ ਬੰਨ੍ਹਦੀਆਂ ਹਨ। ਤ੍ਰਿਸ਼ਨਾ ਆਪਣੇ ਸਾਥੀਆਂ-ਲੋਭ, ਲਾਲਚ ਨੂੰ ਵੀ ਆਵਾਜ਼ ਮਾਰ ਕੇ ਆਪਣਾ ਪੱਖ ਕਾਫ਼ੀ ਮਜ਼ਬੂਤ ਕਰ ਲੈਂਦੀ ਹੈ। ਜੇ ਕਿਧਰੇ ਮਨ ਅੰਦਰ ਕੋਈ ਨੇਕ ਵੀਚਾਰ ਉੱਠਦੀ ਵੀ ਹੈ ਤਾਂ ਇਹ ਤ੍ਰਿਸ਼ਨਾ ਦੀ ਸਾਰੀ ਫ਼ੌਜ ਮਨ ਨੂੰ ਕੁਰਾਹੇ ਪਾਉਣ ਲਈ ਇਕੱਤਰ ਹੋ ਜਾਂਦੀ ਹੈ। ਮਨੁੱਖ ਧਰਮ ਕਮਾਉਣ ਦੀ ਥਾਂ ਲੋਕਾਂ ਦਾ ਧਨ ਖੋਹਣਾ, ਚੰਗੇ ਕੰਮਾਂ ਵਿੱਚ ਰੁਕਾਵਟਾਂ ਪਾਉਣਾ, ਮਾੜੇ ਚੰਗੇ ਬੋਲ ਬੋਲਣੇ, ਤ੍ਰਿਸ਼ਨਾ

ਅਧੀਨ ਹੋ ਕੇ ਮਾਨਸਿਕ ਤੌਰ 'ਤੇ ਸਦਾ ਅਸ਼ਾਂਤ ਰਹਿਣਾ ਅਤੇ ਜਿਵੇਂ ਸੂਰ ਦਿਨ ਰਾਤ ਗੰਦਗੀ ਖਾਂਦਾ ਹੈ, ਇਸ ਤਰ੍ਹਾਂ ਹੀ ਤ੍ਰਿਸ਼ਨਾਲੂ ਭੱਖ ਅਭੱਖ ਸਭ ਕੁਝ ਖਾਂਦਾ ਰਹਿੰਦਾ ਹੈ। ਬਹੁਤ ਹੀ ਨੀਵੇਂ ਦਰਜੇ ਦੇ ਕੰਮ ਕਰਨ ਲੱਗ ਜਾਂਦਾ ਹੈ।

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥੬੬॥**

**(੧੩੬੦)**

ਉਜੈਨ ਨਗਰੀ ਦਾ ਰਾਜਾ ਅਤੇ ਬਿਕ੍ਰਮਾਜੀਤ ਦਾ ਭਰਾ, ਵੈਰਾਗ ਸ਼ੱਤਕ ਗ੍ਰੰਥ ਦਾ ਲਿਖਾਰੀ ਲਿਖਦਾ ਹੈ ਕਿ ਰਾਜਾ ਜੋਗੀ ਭਰਥਰੀ ਜੀ ਨੇ ਵੈਰਾਗ ਸ਼ੱਤਕ ਵਿੱਚ ਹੀ ਇਸ ਤ੍ਰਿਸ਼ਨਾ ਤੋਂ ਪੈਦਾ ਹੋਣ ਵਾਲੀ ਖ਼ੁਆਰੀ ਦਾ ਜ਼ਿਕਰ ਕੀਤਾ ਹੈ। (ਵੈਰਾਗ ਸ਼ੱਤਕ, ਕਬਿਤ ਨੰਬਰ-22)

ਤ੍ਰਿਸ਼ਨਾ ਦੇ ਖ਼ਤਮ ਕਰਨ ਦਾ ਤਰੀਕਾ ਅਸਲ ਵਿੱਚ ਨਾਮ ਹੀ ਹੈ। ਨਾਮ ਤੋਂ ਭਾਵ ਰੱਬੀ ਹੁਕਮ ਵਿੱਚ ਤੁਰਨਾ ਹੈ। ਰੱਬੀ ਹੁਕਮ ਦੀ ਪਹਿਚਾਣ ਨਾਲ ਮਨੁੱਖ ਨੂੰ ਜ਼ਿੰਦਗੀ ਦਾ ਮਕਸਦ ਪਤਾ ਲੱਗ ਜਾਂਦਾ ਹੈ। ਸੱਚ ਤਾਂ ਇਹੋ ਹੀ ਹੈ ਕਿ ਮਨੁੱਖ ਨੇ ਇੱਕ ਦਿਨ ਇਹ ਸਭ ਕੁਝ ਛੱਡ ਛਡਾ ਕੇ ਖ਼ਾਲੀ ਹੱਥ ਹੀ ਜਾਣਾ ਹੈ। ਸਿਆਣਾ ਧਰਮੀ ਬੰਦਾ ਜਹਾਨ ਲਈ ਈਮਾਨ ਨਹੀਂ ਵੇਚਦਾ। ਸੰਸਾਰ ਦੀ ਵਡਿਆਈ ਕੇਵਲ ਚਾਰ ਕੁ ਦਿਨਾਂ ਦੀ ਹੀ ਹੁੰਦੀ ਹੈ :

**ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥**
**ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥**
**ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥**
**ਸਤਿਗੁਰਿ ਮਿਲਿਐ ਨਾਮੁ ਊਪਜੈ ਤ੍ਰਿਸਨਾ ਭੁਖ ਸਭ ਜਾਇ ॥**
**ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੨॥**

**(੧੩੧੭)**

ਵੱਡੀ ਚੀਜ਼ ਲਈ ਛੋਟੀ ਚੀਜ਼ ਦਾ ਤਿਆਗ ਕਰਨਾ ਅਕਲਮੰਦੀ ਦੀ ਨਿਸ਼ਾਨੀ ਹੈ। ਤ੍ਰਿਸ਼ਨਾ ਦਾ ਤਿਆਗ ਕਰਕੇ ਮਨੁੱਖ ਮਾਇਆ ਦੀ ਫਾਹੀ ਵਿੱਚੋਂ ਹੀ ਮੁਕਤ ਨਹੀਂ ਹੁੰਦਾ, ਬਲਕਿ ਆਪਣੇ ਮਨੁੱਖਾ ਜੀਵਨ ਦੇ ਸਿਖਰ ਨੂੰ ਵੀ ਛੋਹ ਲੈਂਦਾ ਹੈ। ਮਨੁੱਖਾ ਜੀਵਨ ਦਾ ਸਿਖਰ ਹੈ ਪ੍ਰਮਾਤਮਾ ਵਿੱਚ ਅਭੇਦ ਹੋ ਕੇ ਉਸ ਦਾ ਰੂਪ ਹੋ ਜਾਣਾ। ਭਾਈ ਨੰਦ ਲਾਲ ਸਿੰਘ ਜੀ ਵੀ ਵੀਚਾਰ ਸਮਝਾਉਂਦੇ ਹਨ ਕਿ ਪੂਰਾ ਸਤਿਗੁਰੂ ਮਨ ਦੇ ਵਿਕਾਰਾਂ ਦਾ ਇਲਾਜ ਕਰਦੇ ਹਨ। ਇਥੇ ਹੀ ਬੱਸ ਨਹੀਂ, ਉਹ ਮਨ ਦੀ ਮੁਰਾਦ ਵੀ ਪੂਰੀ ਕਰਦੇ ਹਨ। ਮਿੱਠੜੇ ਰਸ ਭਰੇ ਬੋਲ ਹਨ :

ਮੁਰਸ਼ਿਦੇ ਕਾਮਿਲ ਇਲਾਜੇ ਦਿਲ ਕੁਨਦ।।
ਕਾਮਿ ਦਿਲ ਅੰਦਰ ਦਿਲਤ ਹਾਸਿਲ ਕੁਨਦ ।।

(ਜ਼ਿੰਦਗੀਨਾਮਾ, 444)

ਜਿਨ੍ਹਾ ਭੇਟਿਆ ਮੇਰਾ ਪੂਰਾ ਸਤਿਗੁਰੂ
ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥
ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥
ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥
ਜਨ ਨਾਨਕ ਕਉ ਹਰਿ ਕ੍ਰਿਪਾ ਕਰਿ
ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥ (੪੫੧)

ਗੁਰੂ ਰਾਮਦਾਸ ਜੀ ਦੇ ਇਸ ਮੁਬਾਰਿਕ ਛੰਤ ਅੰਦਰ ਸਾਰੀ ਜੀਵਨ-ਜੁਗਤੀ ਹੈ ਕਿ ਕਿਵੇਂ ਗੁਰੂ ਦਾ ਮਿਲਾਪ ਨਾਮ ਦਾ ਮਿਲਾਪ ਕਰਵਾਉਂਦਾ ਹੈ ਅਤੇ ਮਨੁੱਖ ਤ੍ਰਿਸ਼ਨਾ ਤੋਂ ਮੁਕਤ ਹੋ ਜਾਂਦਾ ਹੈ। ਅਰਦਾਸ ਹੈ ਕਿ ਮਾਲਕ ਤ੍ਰਿਸ਼ਨਾ ਦੀ ਥਾਂ 'ਤੇ ਸੰਤੋਖ ਅਤੇ ਨਾਮ ਦੀ ਦਾਤਿ ਬਖ਼ਸ਼ਿਸ਼ ਕਰੇ।

# ਤ੍ਰਿੰਨ ਗੁਣ

ਸ਼ਿਕਾਰੀ ਨੂੰ ਸ਼ਿਕਾਰ ਕਰਨ ਲਈ ਦੋ ਚੀਜ਼ਾਂ ਦੀ ਅਤਿਅੰਤ ਲੋੜ ਹੁੰਦੀ ਹੈ। ਪਹਿਲੀ ਚੀਜ਼ ਹੈ ਜਾਲ ਅਤੇ ਦੂਜੀ ਚੀਜ਼ ਹੈ ਚੋਗ, ਦਾਣਾ ਭਾਵ ਲਾਲਚ। ਲਾਲਚ ਹੀ ਪੰਛੀ ਨੂੰ ਅਰਸ਼ ਤੋਂ ਫਰਸ਼ 'ਤੇ ਲੈ ਆਉਂਦਾ ਹੈ। ਲਾਲਚ, ਉਸ ਦੀ ਆਜ਼ਾਦੀ ਨੂੰ ਸ਼ਿਕਾਰੀ ਦੇ ਜਾਲ ਵਿਚ ਫਸਾ ਕੇ ਗ਼ੁਲਾਮੀ ਵਿਚ ਬਦਲ ਦਿੰਦਾ ਹੈ। ਇਹੋ ਹੀ ਕਹਾਣੀ ਇਸ ਜਗਤ ਦੀ ਬਗ਼ੀਚੀ ਵਿਚ ਮਨੁੱਖਾ ਜਨਮ ਦੀ ਸੈਰ ਕਰਨ ਆਏ ਜੀਵ ਨਾਲ ਵਰਤਦੀ ਹੈ। ਇਥੇ ਮਾਇਆ ਸ਼ਿਕਾਰੀ ਹੈ, ਮੋਹ ਮਮਤਾ ਦਾ ਜਾਲ ਹੈ ਅਤੇ ਮਾਇਆ ਦੇ ਤ੍ਰਿੰਨ ਗੁਣ ਚੋਗ ਜਾਂ ਲਾਲਚ ਹਨ। ਇਹ ਤ੍ਰਿੰਨ ਗੁਣ-ਰਜ ਗੁਣ, ਤਮ ਗੁਣ ਅਤੇ ਸਤ ਗੁਣ ਹਨ। ਰਜ ਗੁਣ ਦਾ ਅਰਥ ਹੈ, ਰਾਜ ਕਰਨ ਦੀ ਲਾਲਸਾ ਭਾਵ ਹੰਕਾਰ। ਦੂਜਾ ਤਮ ਗੁਣ ਦਾ ਅਰਥ ਹੈ, ਹਨੇਰਾ ਜਾਂ ਅੰਧ ਘੋਰ। ਤੀਜਾ ਸਤ ਗੁਣ ਦਾ ਅਰਥ ਹੈ ਚੰਗੇ ਗੁਣ (ਸ਼ਾਂਤੀ, ਦਯਾ, ਖਿਮਾ ਆਦਿਕ) ਮਾਇਆ ਆਪਣੇ ਤ੍ਰਿੰਨਾਂ ਗੁਣਾਂ ਦਾ ਖਿਲਾਰਾ ਖਿਲਾਰ ਕੇ ਜਗਦੀਸ਼ ਦੇ ਚਰਨ ਵਿਸਾਰ ਦਿੰਦੀ ਹੈ।

ਮਨੁੱਖ ਤਾਂ ਪਹਿਲਾਂ ਹੀ ਹੰਕਾਰ ਦਾ ਭਰਿਆ ਹੋਇਆ ਆਉਂਦਾ ਹੈ। ਮਾਇਆ ਹੋਰ ਦੁਨੀਆਂ ਦੇ ਝੂਠੇ ਮਾਣ ਵਿਚ ਫਸਾ ਕੇ ਇੰਨਾ ਹੰਕਾਰ ਨਾਲ ਭਰ ਦਿੰਦੀ ਹੈ ਕਿ ਬੰਦਾ ਹਰ ਇਕ 'ਤੇ ਹਕੂਮਤ ਕਰਨੀ ਚਾਹੁੰਦਾ ਹੈ। ਬਸ ਇਥੋਂ ਕੁਰਾਹੇ ਪੈ ਕੇ ਫਿਰ ਸਾਰੀ ਜ਼ਿੰਦਗੀ ਹਉਮੈ ਤੇ ਹੰਕਾਰ ਦੀ ਪੂਰਤੀ ਲਈ ਹੀ ਭਟਕਦਾ ਰਹਿੰਦਾ ਹੈ। ਨਿਰੰਕਾਰ ਦੀ ਯਾਦ ਨੂੰ ਸਾਂਭ ਕੇ ਰੱਖਣ ਦੀ ਥਾਂ ਜ਼ਿੰਦਗੀ ਭਰ ਹੰਕਾਰ ਨੂੰ ਹੀ ਸਾਂਭਦਾ ਰਹਿੰਦਾ ਹੈ। ਰਾਜ ਕਰਨ ਦੀ ਇੱਛਾ ਤਹਿਤ ਉਹ ਕਿਹੜਾ ਬੁਰਾ ਕਰਮ ਹੈ ਜਿਹੜਾ ਇਹ ਨਹੀਂ ਕਰਦਾ। ਕਿਸੇ ਗ਼ਰੀਬ ਨੇ ਦੁਨੀਆਂ ਅੰਦਰ ਆਪਣੀਆਂ ਲੋੜਾਂ ਖ਼ਾਤਰ ਇੰਨੇ ਪਾਪ ਜਾਂ ਬੁਰੇ ਕੰਮ ਨਹੀਂ ਕੀਤੇ ਜਿੰਨੇ ਹਕੂਮਤ ਦੇ ਭੁੱਖਿਆਂ ਨੇ ਕੀਤੇ ਹਨ। ਸੰਸਾਰ ਦੇ ਬਹੁਤੇ ਯੁੱਧ ਕੇਵਲ ਹੰਕਾਰ ਦੀ ਖ਼ਾਤਰ ਹੋਏ ਹਨ। ਹੰਕਾਰ ਹੀ ਰੱਬੀ ਮਿਲਾਪ ਦੀ ਸਭ ਤੋਂ ਵੱਡੀ ਰੁਕਾਵਟ ਹੈ। ਜੀਵ ਦਾ ਰੱਬ ਨਾਲ ਮਿਲਾਪ ਨਾ ਹੋਣ ਦੇਣਾ ਹੀ ਮਾਇਆ ਦੀ ਡਿਊਟੀ ਹੈ :

ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥

(੮੫੭)

ਅੱਗੇ ਹੰਕਾਰ ਦੀ ਪੂਰਤੀ ਦੇ ਸਾਧਨਾਂ ਦੀ ਬਹੁਤ ਲੰਮੀ ਲਿਸਟ ਹੈ। ਧਨ ਇਕੱਠਾ ਕਰਨਾ, ਉਪਮਾ ਲਈ ਦਿਖਾਵੇ ਦੇ ਕਰਮ ਕਰਨੇ, ਪਰਾਇਆ ਹੱਕ ਖਾਣਾ, ਡਰ ਡਰਾਵੇ ਲਈ ਮਾਰ ਧਾੜ ਕਰਨਾ ਅਤੇ ਹੋਰ ਅਨੇਕਾਂ ਇਹੋ ਜਿਹੇ ਮਾੜੇ ਕੰਮ ਕਰਨਾ ਆਦਿਕ। ਇਸ ਤਰ੍ਹਾਂ ਦੁਹੇਲੀ (ਦੁੱਖਾਂ ਭਰੀ) ਵਾਟ ਦਾ ਰਾਹੀ ਬਣ ਕੇ ਪਛਤਾਵੇ ਦੀ ਅੱਗ ਦੇ ਭਾਂਬੜ ਬਾਲ ਲੈਂਦਾ ਹੈ। ਇਸ ਤਰ੍ਹਾਂ ਮਾਇਆ ਆਪਣੇ ਰਜ ਗੁਣ ਰਾਹੀਂ ਜੀਵ ਕੋਲੋਂ ਕੂੜ ਦੀ ਖੇਡ ਖਿਡਾਉਂਦੀ ਰਹਿੰਦੀ ਹੈ। ਭਗਤ ਕਬੀਰ ਸਾਹਿਬ ਜੀ ਨੇ ਇਸ ਤਰ੍ਹਾਂ ਕੂੜ ਵਿਚ ਉਲਝੇ ਹੰਕਾਰੀ ਮਨੁੱਖ ਅਤੇ ਸੱਚ ਦੇ ਵਪਾਰੀ ਦੀ ਹਕੀਕਤ ਨੂੰ ਸਾਡੀ ਅਲਪਗ ਸੋਚ ਦੇ ਸਾਹਮਣੇ ਰੱਖ ਕੇ ਜੀਵਨ ਦਾ ਸਹੀ ਰਾਹ ਚੁਣਨ ਦੀ ਪ੍ਰੇਰਨਾ ਦਿੱਤੀ ਹੈ। ਭਗਤ ਕਬੀਰ ਸਾਹਿਬ ਜੀ ਦੇ ਬਚਨ ਹਨ :

ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥
ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥
ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ॥
ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥
ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥
ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥
ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥
ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥੪॥

(੩੩੬)

ਸਾਡਾ ਧਨ ਤਾਂ ਪਰਮੇਸ਼ਰ ਦਾ ਨਾਮ ਹੀ ਹੈ, ਜਿਸ ਨੂੰ ਅੱਗ ਸਾੜ ਨਹੀਂ ਸਕਦੀ। ਹਵਾ ਉਡਾ ਨਹੀਂ ਸਕਦੀ, ਚੋਰ ਨੇੜੇ ਨਹੀਂ ਆ ਸਕਦਾ। ਇਸ ਧਨ ਦਾ ਸਦਕਾ ਜਿਹੜਾ ਸੁਖ ਤੁਸੀਂ ਰਾਜ ਭਾਗ ਵਿਚ ਵੀ ਮਾਣ ਨਹੀਂ ਸਕਦੇ, ਅਸੀਂ ਉਹ ਸੁਖ ਸੁਭਾਵਿਕ ਹੀ ਮਾਣਦੇ ਹਾਂ। ਇਥੋਂ ਤੱਕ ਦੇਖ ਸਕਦੇ ਹਾਂ ਕਿ ਅਜਿਹੇ ਹੰਕਾਰੀ ਦੇ ਘਰ ਭਾਵੇਂ ਕ੍ਰੋੜਾਂ ਹੀ ਹਾਥੀ ਅਤੇ ਹੋਰ ਸਹੂਲਤਾਂ ਹੋਵਣ ਪਰ ਉਹ ਕਿਸੇ ਵੀ ਤਰੀਕੇ, ਜਿਸ ਦੇ ਘਰ ਨਾਮ ਹੈ, ਉਸ ਦਾ ਮੁਕਾਬਲਾ ਨਹੀਂ ਕਰ ਸਕਦੇ। ਹੰਕਾਰੀ ਆਖ਼ਿਰ ਜੀਵਨ ਦੀ ਬਾਜ਼ੀ ਹਾਰ ਕੇ ਜਾਂਦਾ ਹੈ। ਰੱਬੀ ਨਾਮ ਦਾ ਵਣਜਾਰਾ ਆਪ ਤਾਂ ਜਿੱਤ ਕੇ ਜਾਂਦਾ ਹੈ ਪਰ ਹੋਰਨਾਂ ਨੂੰ ਵੀ ਪ੍ਰੇਰਨਾ ਦੇ ਜਾਂਦਾ ਹੈ।

ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ (੬੪੨)

ਮਾਇਆ ਦੇ ਇਸ ਝਮੇਲੇ ਦਾ ਦੂਜਾ ਨਾਮ ਤਮ ਗੁਣ ਹੈ। ਤਮ ਦਾ ਅੱਖਰੀ ਅਰਥ ਹਨੇਰਾ ਹੈ। ਅੱਗੇ ਹਨੇਰੇ ਦਾ ਅਰਥ ਹੈ ਸੂਰਜ ਜਾਂ ਕਿਸੇ ਚਾਨਣ ਦੇ ਵਸੀਲੇ ਦੀ ਅਣਹੋਂਦ। ਹਨੇਰਾ ਦੋ ਤਰ੍ਹਾਂ ਦਾ ਹੁੰਦਾ ਹੈ-ਇਕ ਬਾਹਰੀ, ਦੂਜਾ ਅੰਦਰੂਨੀ। ਜਿਵੇਂ ਬਾਹਰੀ ਤੌਰ 'ਤੇ ਸੂਰਜ ਦੀ ਅਣਹੋਂਦ ਘੁੱਪ ਹਨੇਰਾ ਵਰਤਾ ਦਿੰਦੀ ਹੈ, ਇਸ ਤਰ੍ਹਾਂ ਹੀ ਜੀਵਨ ਵਿਚ ਗੁਰੂ ਦੀ ਅਣਹੋਂਦ ਅਗਿਆਨਤਾ ਦਾ ਘੁੱਪ ਹਨੇਰਾ ਵਰਤਾ ਦਿੰਦੀ ਹੈ। ਬਾਹਰੀ ਚਾਨਣ ਲਈ ਇਕ ਖ਼ੂਬੀ ਦੀ ਗੱਲ ਹੈ ਕਿ ਜੇਕਰ ਕੋਈ ਉਪਾਵ ਨਾ ਵੀ ਕਰੀਏ ਤਾਂ ਵੀ ਸੂਰਜ ਨੇ ਵਕਤ ਨਾਲ ਪ੍ਰਗਟ ਹੋ ਜਾਣਾ ਹੈ, ਜਿਸ ਨਾਲ ਆਪੇ ਹੀ ਚਾਨਣ ਹੋ ਜਾਣਾ ਹੈ। ਅੰਦਰੂਨੀ ਹਨੇਰਾ ਆਪਣੇ ਆਪ ਨਹੀਂ ਸਗੋਂ ਉੱਦਮ ਨਾਲ ਹੀ ਦੂਰ ਕੀਤਾ ਜਾ ਸਕਦਾ ਹੈ। ਇਸ ਉੱਦਮ ਦਾ ਦੂਜਾ ਨਾਮ ਗੁਰੂ ਧਾਰਨ ਕਰਨਾ ਹੈ। ਗੁਰੂ ਤੋਂ ਬਿਨਾਂ ਅੰਦਰ ਚਾਨਣ ਨਹੀਂ ਹੋ ਸਕਦਾ :

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**

(੧੩੯੯)

ਬਾਹਰੀ ਰਾਤ ਤਾਂ ਅੱਠ ਦਸ ਘੰਟੇ ਦੀ ਹੋ ਸਕਦੀ ਹੈ ਪਰ ਅੰਦਰਲੀ ਰਾਤ ਤਾਂ ਹੋ ਸਕਦਾ ਹੈ ਕਿ ਸਾਰੀ ਜ਼ਿੰਦਗੀ ਹੀ ਖ਼ਤਮ ਨਾ ਹੋਵੇ। ਗੁਰਬਾਣੀ ਦਾ ਅਟੱਲ ਫ਼ੈਸਲਾ ਹੈ :

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥** (੯੨੦)

ਮਾਇਆ ਆਪਣੇ ਤਮ ਗੁਣ ਦਾ ਆਸਰਾ ਲੈ ਕੇ ਗਹਿਰਾ ਅੰਧ ਘੋਰ ਵਰਤਾ ਦਿੰਦੀ ਹੈ। ਦੂਜਾ ਭਰਮ ਦੀ ਗਹਿਰੀ ਨੀਂਦ ਵਿਚ ਜੀਵ ਨੂੰ ਸੁਆ ਦਿੰਦੀ ਹੈ। ਸੌਣ ਲਈ ਹਨੇਰੇ ਦੀ ਜ਼ਰੂਰਤ ਹੁੰਦੀ ਹੈ। ਇਸ ਕਰਕੇ ਹੀ ਮਾਇਆ ਪਹਿਲਾਂ ਤਮ ਗੁਣ ਭਾਵ ਹਨੇਰੇ ਦਾ ਸਹਾਰਾ ਲੈਂਦੀ ਹੈ। ਇਸ ਨੂੰ ਜਾਗ ਹੀ ਉਸ ਵੇਲੇ ਆਉਂਦੀ ਹੈ ਜਦੋਂ ਜ਼ਿੰਦਗੀ ਦੀ ਪੂੰਜੀ ਸਮਾਪਤ ਹੋ ਜਾਂਦੀ ਹੈ :

**ਕਹੁ ਕਬੀਰ ਤਬ ਹੀ ਨਰੁ ਜਾਗੈ ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ॥** (੮੭੦)

ਭਾਵ ਉਸ ਵਕਤ ਪਛਤਾਉਂਦਾ ਹੈ ਜਦੋਂ ਮੌਤ ਦਾ ਦਮਾਮਾ ਸਿਰ 'ਤੇ ਆਣ ਵੱਜਦਾ ਹੈ। ਜਾਗਣਾ ਵੀ ਦੋ ਤਰ੍ਹਾਂ ਦਾ ਹੈ-ਇਕ ਉਹ ਹਨ ਜਿਹੜੇ ਮੌਤ ਦੀ ਦਸਤਕ ਨਾਲ ਹੀ ਜਾਗਦੇ ਹਨ। ਦੂਜੇ ਉਹ ਹੁੰਦੇ ਹਨ ਜਿਹੜੇ ਗੁਰੂ ਦੇ ਜਗਾਉਣ ਨਾਲ ਜਾਗ ਜਾਂਦੇ ਹਨ। ਗੁਰੂ ਦੇ ਜਗਾਉਣ ਨਾਲ ਇਕ ਬਹੁਤ ਵੱਡਾ ਫ਼ਰਕ ਪੈਂਦਾ ਹੈ। ਗੁਰੂ ਕ੍ਰਿਪਾ ਨਾਲ ਜਾਗੇ ਮਨੁੱਖ ਦੇ ਕੋਲ ਤਮ ਅਗਿਆਨ ਵਿਚ ਕੀਤੇ ਕੰਮਾਂ ਨੂੰ ਸੁਧਾਰਨ

ਦਾ ਅਤੇ ਮਾੜੇ ਕੰਮਾਂ ਤੋਂ ਮੁੜ ਤੋਬਾ ਕਰਨ ਦਾ ਵਕਤ ਹੁੰਦਾ ਹੈ। ਕਈ ਵਾਰੀ ਪਛਤਾਵੇ ਦੇ ਅੱਥਰੂ ਵਗਦੇ ਤਾਂ ਬਾਹਰ ਹਨ ਪਰ ਅੰਦਰੋਂ ਦਿਲ ਦੀ ਮੈਲ ਧੋ ਦਿੰਦੇ ਹਨ।

ਮਾਇਆ, ਮਨੁੱਖੀ ਸੋਚ ਦਾ ਚਿਰਾਗ਼ ਇੰਨਾ ਮੱਧਮ ਕਰ ਦਿੰਦੀ ਹੈ ਜਿਸ ਨਾਲ ਇਹ ਚੰਗੇ ਮੰਦੇ ਦੀ ਪਹਿਚਾਣ ਨਹੀਂ ਕਰ ਸਕਦਾ। ਮਾਇਆ ਦੇ ਜਾਲ ਵਿਚ ਫਸਿਆ ਉਸ ਦੀ ਸਦੀਵੀ ਗ਼ੁਲਾਮੀ ਸਵੀਕਾਰ ਕਰ ਲੈਂਦਾ ਹੈ। ਆਸ ਲਈ ਹੀ ਅਰਦਾਸ ਹੁੰਦੀ ਹੈ। ਜਦੋਂ ਆਸ ਹੀ ਖ਼ਤਮ ਹੋ ਜਾਵੇ ਤਾਂ ਸਮਾਂ ਪਾ ਕੇ ਅਰਦਾਸ ਵੀ ਵਿਸਰ ਜਾਂਦੀ ਹੈ। ਬਸ, ਇਹੋ ਹੀ ਮਨੁੱਖ ਦੀ ਗ਼ੁਲਾਮੀ ਲਈ ਤਾਂ ਮਾਇਆ ਆਪਣੇ ਤਿੰਨੇ ਗੁਣਾਂ ਦਾ ਜਾਲ ਵਿਛਾਉਂਦੀ ਹੈ। ਮਨੁੱਖ ਅਗਿਆਨਤਾ ਦੇ ਹਨੇਰੇ ਕਾਰਨ ਤੇਲੀ ਦੇ ਬੈਲ ਵਾਂਗੂੰ, ਜਿਥੋਂ ਜ਼ਿੰਦਗੀ ਦਾ ਸਫ਼ਰ ਅਰੰਭ ਕਰਦਾ ਹੈ, ਮੰਜ਼ਿਲ 'ਤੇ ਪਹੁੰਚਣ ਦੀ ਥਾਂ, ਮੁੜ ਉਥੇ ਹੀ ਸਮਾਪਤ ਕਰਦਾ ਹੈ।

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥**
**ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥**

(੬੧੦)

ਅੱਗੇ ਮਾਇਆ ਦੇ ਤੀਸਰੇ ਗੁਣ, ਸਤ ਗੁਣ ਦੀ ਵੀਚਾਰ ਕਰਦੇ ਹਾਂ। ਹੰਕਾਰ ਅਤੇ ਹਨੇਰੇ ਵਿਚ ਠੋਕਰਾਂ ਬਹੁਤ ਵੱਜਦੀਆਂ ਹਨ। ਰਜ ਗੁਣ ਵੇਲੇ ਬੰਦਾ ਹੰਕਾਰੀ ਹੁੰਦਾ ਹੈ ਅਤੇ ਤਮ ਗੁਣ ਵੇਲੇ ਹਨੇਰਾ ਹੁੰਦਾ ਹੈ। ਹੰਕਾਰ ਵੀ ਜਦੋਂ ਕਠੋਰ ਅਤੇ ਮਾੜੇ ਕੰਮ ਕਰਵਾਉਂਦਾ ਹੈ ਤਾਂ ਜ਼ਮਾਨੇ ਕੋਲੋਂ ਠੋਕਰਾਂ ਖਾਂਦਾ ਹੈ। ਹਨੇਰੇ ਵਿਚ ਤਾਂ ਹਰੇਕ ਸੁਖ ਦੇਣ ਵਾਲੀ ਚੀਜ਼ ਵੀ ਠੋਕਰਾਂ ਮਾਰ ਦੁੱਖ ਦੇਣ ਲੱਗ ਪੈਂਦੀ ਹੈ। ਠੋਕਰ ਵੀ ਮੋੜ ਪੈਦਾ ਕਰਦੀ ਹੈ। ਕਈ ਵਾਰੀ ਬੰਦਾ ਵੀ ਠੋਕਰਾਂ ਖਾ ਕੇ ਮਾੜੇ ਪਾਸੇ ਤੋਂ ਕਿਨਾਰਾ ਕਰ ਜਾਂਦਾ ਹੈ। ਜ਼ਿੰਦਗੀ ਦੇ ਚੰਗੇ ਕੰਮਾਂ ਦੀ ਸ਼ੁਰੂਆਤ ਕਰ ਲੈਂਦਾ ਹੈ। ਸਤ ਗੁਣ ਵਿਚ ਬੰਦਾ ਕੰਮ ਚੰਗੇ ਕਰਨ ਲੱਗ ਪਿਆ ਭਾਵ ਉਸ ਵਿਚ ਦਇਆ ਖਿਮਾ, ਧੀਰਜ ਆਦਿਕ ਸਾਰੇ ਨੇਕ ਗੁਣ ਆ ਜਾਂਦੇ ਹਨ। ਮਾਇਆ ਫਿਰ ਆਪਣੇ ਤੀਜੇ ਗੁਣ ਦੀ ਵਰਤੋਂ ਕਰਦੀ ਹੈ। ਕੰਮ ਤਾਂ ਚੰਗੇ ਹਨ ਪਰ ਜੀਵ ਦੀ ਬਿਰਤੀ ਮਾੜੀ ਕਰ ਦਿੱਤੀ। ਪਹਿਲਾਂ ਪ੍ਰਤੱਖ ਹੰਕਾਰ ਸੀ ਪਰ ਸਤ ਗੁਣ ਵੇਲੇ ਸੂਖਮ ਹਉਮੈ ਆ ਗਈ। ਸੂਖਮ ਹਉਮੈ ਦਾ ਬਾਹਰ ਤਾਂ ਪਤਾ ਨਹੀਂ ਲਗਦਾ ਪਰ ਭਾਵਨਾ ਮਲੀਨ ਕਰ ਦਿੱਤੀ। ਕੰਮ ਚੰਗੇ ਹਨ ਪਰ ਭਾਵਨਾ ਲੋਭ ਲਾਲਚ ਵਾਲੀ ਬਣਾ ਦਿੱਤੀ। ਰਜ ਗੁਣ ਅਤੇ ਤਮ ਗੁਣ ਵੇਲੇ ਮਾਇਆ ਨੂੰ ਬਹੁਤਾ ਪ੍ਰਭਾਵ ਨਹੀਂ ਵਰਤਣਾ ਪੈਂਦਾ, ਕਿਉਂਕਿ ਹੰਕਾਰ ਅਤੇ ਲਾਲਚ ਤਾਂ ਬੰਦੇ ਦੀਆਂ ਪਹਿਲਾਂ ਹੀ ਕਮਜ਼ੋਰੀਆਂ ਹਨ। ਸਤ ਗੁਣ ਵੇਲੇ ਬੰਦਾ ਸੰਸਾਰ ਦੀਆਂ ਨਜ਼ਰਾਂ ਵਿਚ ਬਹੁਤ ਨੇਕ ਹੁੰਦਾ ਹੈ ਪਰ ਅੰਦਰ ਮਾਇਆ ਦਾ ਹੀ

ਪ੍ਰਭਾਵ ਹੁੰਦਾ ਹੈ। ਬਾਹਰੀ ਤੌਰ 'ਤੇ ਦੇਖਣ ਲਈ ਇਕੋ ਘਰ ਹੈ, ਇਕੋ ਪਿਤਾ ਦੇ ਪੁੱਤਰ ਹਨ, ਇਕੋ ਥਾਂ 'ਤੇ ਸੇਵਾ ਕਰਦੇ ਹਨ ਪਰ ਇਕ ਨੂੰ ਇਤਿਹਾਸ ਬਾਬਾ ਪ੍ਰਿਥੀਚੰਦ ਕਹਿੰਦਾ ਹੈ, ਦੂਜਿਆਂ ਨੂੰ ਧੰਨ ਗੁਰੂ ਅਰਜਨ ਸਾਹਿਬ ਆਖਦੇ ਹਨ।

ਬਾਹਰੀ ਕੋਈ ਫ਼ਰਕ ਨਹੀਂ, ਫ਼ਰਕ ਸਿਰਫ਼ ਬਿਰਤੀ ਦਾ ਹੀ ਹੈ। ਧਾਰਮਿਕ ਦੁਨੀਆਂ ਵਿਚ ਅਜਿਹੇ ਲੋਕਾਂ ਦੀ ਬਹੁਤ ਭਰਮਾਰ ਹੈ। ਸੰਗਤਾਂ ਦੇ ਜੋੜੇ ਝਾੜਨੇ, ਲੰਗਰਾਂ ਵਿਚ ਸੇਵਾ ਕਰਨੀ, ਹੋਰ ਗੁਰੂ ਘਰ ਦੀ ਸੇਵਾ ਲਈ ਤਤਪਰ ਰਹਿਣਾ, ਨਿਮਰਤਾ ਨਾਲ ਆਪਣੇ ਆਪ ਨੂੰ ਦਾਸ ਕਹਾਉਣ 'ਤੇ ਇਨ੍ਹਾਂ ਦੀ ਬਿਰਤੀ ਦਾ ਪ੍ਰਗਟਾਵਾ ਉਸ ਵੇਲੇ ਹੁੰਦਾ ਹੈ, ਜਦੋਂ ਕੋਈ ਇਨ੍ਹਾਂ ਦੇ ਹੰਕਾਰ ਨੂੰ ਠੋਕਰ ਮਾਰਦਾ ਹੈ। ਉਸ ਵੇਲੇ ਸਾਰੇ ਗੁਣ ਭੁੱਲ ਕੇ ਮਾਇਆ ਦੇ ਪ੍ਰਭਾਵ ਵਿਚ ਰੰਗੇ ਹੋਏ ਆਪਣੀ ਅੰਦਰੂਨੀ ਤਸਵੀਰ ਦਾ ਪ੍ਰਤੱਖ ਰੂਪ ਦਿਖਾ ਦਿੰਦੇ ਹਨ। ਇਸ ਕਰਕੇ ਹੀ ਸਤ ਗੁਣ ਵਿਚ ਚੰਗੀਆਂ ਗੱਲਾਂ ਹੋਣ ਦੇ ਬਾਵਜੂਦ ਵੀ ਇਸ ਦੀ ਗਿਣਤੀ ਮਾਇਆ ਦੇ ਤਿੰਨਾਂ ਗੁਣਾਂ ਵਿਚ ਕੀਤੀ ਜਾਂਦੀ ਹੈ। ਗੁਰਬਾਣੀ ਦੀ ਪਵਿੱਤਰ ਵੀਚਾਰ ਹੈ।

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ ॥**

**(੧੧੨੩)**

ਇਕ ਵੀਚਾਰ ਇਥੇ ਉਚੇਚਾ ਧਿਆਨ ਮੰਗਦੀ ਹੈ। ਉਹ ਵੀਚਾਰ ਇਹ ਹੈ ਕਿ ਮਾਇਆ ਦੇ ਇਹ ਤਿੰਨੇ ਗੁਣ ਮਨੁੱਖ ਨੂੰ ਕੁਰਾਹੇ ਪਾ ਕੇ ਹਰ ਤਰ੍ਹਾਂ ਦੇ ਬੁਰੇ ਕੰਮ ਕਰਵਾਉਂਦੇ ਹਨ ਪਰ ਫਿਰ ਵੀ ਇਨ੍ਹਾਂ ਨੂੰ ਗੁਣ ਕਹਿ ਕੇ ਬਿਆਨਿਆ ਜਾਂਦਾ ਹੈ। ਵੀਚਾਰਾਂ ਦੀ ਫੋਲਾ ਫਾਲੀ ਵਿਚੋਂ ਇਹੋ ਹੀ ਲੱਭਦਾ ਹੈ ਕਿ ਜਿਵੇਂ ਕੋਈ ਸਿਆਣਾ ਬੰਦਾ ਜੁਗਤੀ ਨਾਲ ਜ਼ਹਿਰ ਨੂੰ ਵੀ ਅੰਮ੍ਰਿਤ ਬਣਾ ਦਿੰਦਾ ਹੈ ਪਰ ਅਣਜਾਣ ਅੰਮ੍ਰਿਤ ਨੂੰ ਵੀ ਜ਼ਹਿਰ ਬਣਾ ਦਿੰਦਾ ਹੈ। ਇਸ ਤਰ੍ਹਾਂ ਹੀ ਜਦੋਂ ਗੁਰੂ ਮਿਲ ਜਾਵੇ ਤਾਂ ਉਹ ਇਸ ਜ਼ਹਿਰ ਵਿਚੋਂ ਵੀ ਅੰਮ੍ਰਿਤ ਪੈਦਾ ਕਰ ਦਿੰਦਾ ਹੈ। ਅਰਥਾਤ, ਇਹ ਹੈ ਤਾਂ ਮਾਇਆ ਦੇ ਗੁਣ ਹੀ ਸਨ ਪਰ ਮਨੁੱਖ ਦੀ ਮੈਲੀ ਸੋਚ ਨੇ ਇਨਾਂ ਨੂੰ ਔਗੁਣ ਬਣਾ ਕੇ ਧਾਰਨ ਕਰ ਲਿਆ। ਗੁਰਬਾਣੀ ਦੇ ਦੋ ਪੱਖ ਸਾਹਮਣੇ ਰੱਖੀਏ ਤਾਂ ਸਾਡੀ ਸੋਚ ਨੂੰ ਰਾਹ ਮਿਲ ਜਾਏਗਾ। ਪਹਿਲਾ ਪੱਖ ਹੈ, ਜਦੋਂ ਮਨੁੱਖੀ ਬਿਰਤੀ ਰੱਬੀ ਯਾਦ ਤੋਂ ਕਿਨਾਰਾ ਕਰਕੇ ਮਾਇਕੀ ਮੌਜ ਮੇਲਿਆਂ ਨੂੰ ਤਰਜੀਹ ਦੇਣ ਲੱਗ ਪੈਂਦੀ ਹੈ ਤਾਂ ਮਾਇਆ ਆਪਣੇ ਹੁਕਮ ਦੀ ਡੋਰੀ ਵਿਚ ਬੰਨ੍ਹਦੀ ਹੈ। ਦੂਜਾ ਪੱਖ ਹੈ, ਜਦੋਂ ਇਹੋ ਮਨੁੱਖੀ ਬਿਰਤੀ ਰੱਬੀ ਯਾਦ ਨੂੰ ਜੀਵਨ ਦਾ ਨਿਸ਼ਾਨਾ ਬਣਾ ਲੈਂਦੀ ਹੈ ਤਾਂ ਮਨੁੱਖ ਮਾਇਆ ਵਿਚ ਰਹਿੰਦਾ ਹੋਇਆ ਵੀ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ। ਇਕੋ ਸ਼ਬਦ ਵਿਚੋਂ ਇਹ ਦੋਵੇਂ ਪੱਖ ਲੱਭ ਜਾਂਦੇ ਹਨ :

ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ ॥

(੯੨੧)

ਮਨੁੱਖ ਦੀ ਟੁੱਟੀ ਬਿਰਤੀ ਨੂੰ ਜੋੜਨ ਦਾ ਕਾਰਜ ਗੁਰੂ ਪਾਤਿਸ਼ਾਹ ਜੀ ਹੀ ਕਰ ਸਕਦੇ ਹਨ। ਜਦੋਂ ਮਨੁੱਖ ਗੁਰੂ ਸ਼ਰਣ ਵਿਚ ਆ ਜਾਂਦਾ ਹੈ ਤਾਂ ਗੁਰੂ ਜੀ ਹੰਕਾਰ ਨੂੰ ਬਦਲ ਕੇ ਸ੍ਵੈਮਾਣ, ਹਨੇਰੇ ਨੂੰ ਗੁਰਮਤਿ ਦਾ ਚਾਨਣ ਅਤੇ ਬੁਰੀ ਭਾਵਨਾ ਨੂੰ ਚੰਗੀ ਬਣਾ ਦਿੰਦੇ ਹਨ। ਭਾਈ ਗੁਰਦਾਸ ਜੀ ਦਾ ਬਚਨ ਵੀਚਾਰੀਏ। ਭਾਈ ਸਾਹਿਬ ਜੀ ਬਖ਼ਸ਼ਿਸ਼ ਕਰਦੇ ਹਨ ਕਿ ਸਤਿਗੁਰੂ ਜੀ ਦੇ ਗਿਆਨ ਰੂਪ ਬਚਨਾਂ ਦੇ ਤਿੱਖੇ ਤੇਜ਼ ਤੀਰਾਂ ਅੱਗੇ ਮਾਇਆ ਦੀ ਸਾਰੀ ਫੌਜ ਦੀ ਤਾਕਤ ਨਿਕੰਮੀ ਹੋ ਜਾਂਦੀ ਹੈ। ਮਨੁੱਖ ਦੇ ਹਿਰਦੇ ਘਰ ਨੂੰ ਮਾਇਆ, ਇੱਛਾਵਾਂ ਜਾਂ ਤ੍ਰਿਸ਼ਨਾ ਦੀ ਅੱਗ ਲਾ ਕੇ ਸਾੜਦੀ ਹੈ। ਗੁਰੂ ਦੀ ਕਿਰਪਾ ਦੇ ਨਾਲ ਸਾਰੀਆਂ ਕਾਮਨਾਵਾਂ ਹੀ ਸ਼ਾਂਤ ਹੋ ਕੇ ਸੰਤੋਖ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਗੁਰੂ ਉਪਦੇਸ਼ ਨਾਲ ਜੁੜਨ ਵਾਲੇ ਨੂੰ ਮਾਇਆ ਦੇ ਰਸ, ਝਗੜੇ ਝਮੇਲੇ ਅਤੇ ਪਦਾਰਥਾਂ ਦੀ ਖਿੱਚ, ਇਹ ਸਭ ਕੁਝ ਫਿੱਕੇ ਲੱਗਣ ਲੱਗ ਪੈਂਦੇ ਹਨ। ਗੁਰਦੇਵ ਜੀ ਦੀ ਬਖ਼ਸ਼ਿਸ਼ ਨਾਲ ਅਜਿਹਾ ਪ੍ਰੇਮ ਰਸ ਪੈਦਾ ਹੁੰਦਾ ਹੈ ਜਿਸ ਨਾਲ ਆਤਮਿਕ ਖੇੜਾ ਨਸੀਬ ਹੁੰਦਾ ਹੈ। ਗੁਰੂ ਮਿਹਰ ਨਾਲ ਬਣੀ ਇਸ ਅਧਿਆਤਮਿਕ ਅਵੱਸਥਾ ਮਨੁੱਖ ਨੂੰ ਮਾਇਆ ਵਿਚ ਰਹਿੰਦਿਆਂ ਹੋਇਆਂ ਹੀ ਮਾਇਆ ਦੀ ਪਕੜ ਤੋਂ ਆਜ਼ਾਦ ਰੱਖਦੀ ਹੈ। ਭਾਈ ਸਾਹਿਬ ਦਾ ਕਬਿਤ ਇਸ ਤਰ੍ਹਾਂ ਹੈ :

ਰਜ ਤਮ ਸਤ, ਕਾਮ ਕ੍ਰੋਧ ਲੋਭ ਮੋਹ ਹੰਕਾਰ,
ਹਾਰਿ ਗੁਰ ਗਿਆਨ ਬਾਨ ਕ੍ਰਾਂਤਿ ਨਿਹਕ੍ਰਾਂਤਿ ਹੈ ॥
ਕਾਮ ਨਿਹਕਾਮ ਨਿਹਕਰਮ ਕਰਮ ਗਤਿ.
ਆਸਾ ਕੈ ਨਿਰਾਸ ਭਏ, ਭ੍ਰਾਂਤ ਨਿਹਭ੍ਰਾਂਤਿ ਹੈ ॥

ਸ੍ਵਾਦ ਨਿਹ-ਸ੍ਵਾਦੁ ਅਰੁ ਬਾਦ ਨਿਹ-ਬਾਦ ਭਏ,
ਅਸੰਪ੍ਰੇਹ ਨਿਸਪ੍ਰੇਹ, ਦੇਹ ਗੇਹ ਪਾਂਤਿ ਹੈ ॥
ਗੁਰਮੁਖਿ ਪ੍ਰੇਮ ਰਸ ਬਿਸਮ ਬਿਦੇਹ ਸਿਖ,
ਮਾਇਆ ਮੈ ਉਦਾਸ ਬਾਸ ਏਕਾਕੀ ਏਕਾਂਤਿ ਹੈ ॥੨੭੨॥

(ਕਬਿੱਤ ਸਵੱਯੇ ਭਾਈ ਗੁਰਦਾਸ)

ਸਾਡੀਆਂ ਅੱਖਾਂ ਕੇਵਲ ਬਾਹਰ ਦੇਖ ਸਕਦੀਆਂ ਹਨ। ਕਿਸੇ ਦੀ ਅੰਦਰੂਨੀ ਅਵਸਥਾ ਤੋਂ ਸਾਡੀ ਅੱਖ ਜਾਣੂੰ ਨਹੀਂ ਕਰਵਾ ਸਕਦੀ। ਇਸ ਕਰਕੇ ਸਤਿਗੁਰੂ ਜੀ

ਨੇ ਕੁਝ ਅਦੁੱਤੀ ਖੇਡਾਂ ਦਾ ਵਰਤਾਰਾ ਇਤਿਹਾਸਿਕ ਰੂਪ ਵਿਚ ਵਰਤਾਇਆ ਹੈ। ਇਕ ਧਰਮੀ ਪੁਰਖ ਦਾ ਜੀਵਨ ਮਾਇਆ ਦੀ ਪਕੜ ਤੋਂ ਕਿਵੇਂ ਅਜ਼ਾਦ ਹੁੰਦਾ ਹੈ, ਇਸ ਗੱਲ ਦੀ ਹਾਮੀ ਇਤਿਹਾਸ ਭਰਦਾ ਹੈ।

ਸੁਲਤਾਨਪੁਰ ਦੇ ਇਲਾਕੇ ਦਾ ਇਕ ਅਮੀਰ ਪੁਰਖ ਸੀ। ਕੁਝ ਦਾਨੇ ਲੋਕਾਂ ਕੋਲੋਂ ਉਸ ਨੇ ਧੰਨ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੀ ਵੀ ਕਾਫ਼ੀ ਤਾਰੀਫ਼ ਸੁਣੀ ਸੀ। ਇਸ ਚਰਚਾ ਨੇ ਉਸ ਦੇ ਮਨ ਵਿਚ ਗੁਰੂ ਮਹਾਰਾਜ ਜੀ ਦੇ ਦਰਸ਼ਨਾਂ ਦੀ ਤਿੱਖੀ ਭੁੱਖ ਲਾ ਦਿੱਤੀ। ਇਸ ਸਿੱਖ ਦਾ ਨਾਮ ਇਤਿਹਾਸ ਨੇ ਭਾਈ ਮਹੇਸ਼ਾ ਲਿਖਿਆ ਹੈ। ਇਹ ਵੀ ਦਰਸ਼ਨ ਕਰਨ ਲਈ ਗੋਇੰਦਵਾਲ ਸਾਹਿਬ ਆ ਗਿਆ। ਗੁਰੂ ਅਮਰਦਾਸ ਜੀ ਤਾਂ ਹੈ ਹੀ ਨਿਮਾਣਿਆਂ ਦੇ ਮਾਣ ਸਨ। ਉਨ੍ਹਾਂ ਨੇ ਸੁਭ ਨੂੰ ਮਿੱਠੀਆਂ ਪਿਆਰੀਆਂ ਅਸੀਸਾਂ ਦੇ ਕੇ ਨਿਵਾਜਿਆ। ਜਦੋਂ ਭਾਈ ਮਹੇਸ਼ੇ ਦੀ ਵਾਰੀ ਆਈ ਤਾਂ ਗੁਰਦੇਵ ਜੀ ਦੇ ਦਰਸ਼ਨ ਕਰਕੇ ਇੰਨਾ ਨਿਹਾਲ ਹੋਇਆ ਕਿ ਸਿੱਖੀ ਦੀ ਦਾਤ ਲੈਣ ਵਾਸਤੇ ਤਰਲੇ ਲੈਣ ਲੱਗਾ। ਗੁਰੂ ਅਮਰਦਾਸ ਜੀ ਨੇ ਬਹੁਤ ਪਿਆਰ ਨਾਲ ਸਮਝਾਇਆ ਕਿ ਬਹੁਤੀ ਵਾਰੀ ਬੰਦਾ ਕੇਵਲ ਸੁਆਰਥ ਨੂੰ ਮੁੱਖ ਰੱਖ ਕੇ ਪ੍ਰਮਾਰਥ ਦੀ ਮੰਗ ਕਰ ਲੈਂਦਾ ਹੈ। ਸਾਡੇ ਘਰ ਦੀ ਨਿਰਾਲੀ ਚਾਲ ਹੈ। ਇਥੇ ਕਈ ਵਾਰੀ ਪ੍ਰਮਾਰਥ ਦੀ ਖ਼ਾਤਰ ਸੁਆਰਥ ਵਾਰਨਾ ਪੈ ਜਾਂਦਾ ਹੈ। ਹੋ ਸਕਦਾ ਹੈ, ਜਿਹੜਾ ਧਨ ਤੂੰ ਬਹੁਤ ਚੰਗੇ ਮੰਦੇ ਕੰਮ ਕਰਕੇ ਕਮਾਇਆ ਹੋਇਆ ਹੈ, ਇਹ ਤੇਰੇ ਕੋਲ ਨਾ ਰਹੇ। ਤੈਨੂੰ ਸੱਚੀ ਸੁੱਚੀ ਕਿਰਤ ਕਰਨੀ ਪੈਣੀ ਹੈ। ਭਾਈ ਮਹੇਸ਼ਾ ਜੀ ਦਾ ਮਨ ਇੰਨਾ ਪੱਕਾ ਹੋ ਚੁੱਕਾ ਸੀ ਕਿ ਉਸ ਨੇ ਧਰਮ ਵਾਲਾ ਪੱਖ ਚੁਣਦਿਆਂ ਕੋਈ ਦੇਰ ਨਾ ਲਾਈ। ਗ਼ਰੀਬ ਨਿਵਾਜ਼ ਸਤਿਗੁਰੂ ਜੀ ਨੇ ਭਾਈ ਮਹੇਸ਼ਾ ਜੀ ਦੀ ਝੋਲੀ ਸਿਖੀ ਦੀ ਪਿਆਰੀ ਦਾਤਿ ਨਾਲ ਭਰ ਦਿੱਤੀ। ਭਾਈ ਮਹੇਸ਼ਾ ਨਿਹਾਲੋ ਨਿਹਾਲ ਹੋ ਗਿਆ ਸੀ।

ਸਮਾਂ ਵੀ ਬੜੀ ਅਜੀਬ ਚੀਜ਼ ਹੈ। ਜ਼ਿੰਦਗੀ ਦੇ ਕਈ ਰੰਗ ਦਿਖਾਉਂਦਾ ਹੈ। ਭਾਈ ਮਹੇਸ਼ਾ ਜੀ ਨੇ ਸਾਰੇ ਗ਼ਲਤ ਕਮਾਈ ਦੇ ਵਸੀਲੇ ਤਿਆਗ ਦਿੱਤੇ ਅਤੇ ਉਸ ਦੀ ਲੋਭ ਲਾਲਚ ਦੀ ਬਿਰਤੀ ਬਦਲ ਗਈ। ਕਾਰੋਬਾਰ ਦੀ ਦੁਨੀਆਂ ਵੀ ਕਾਫ਼ੀ ਡਗਮਗਾ ਗਈ। ਵਪਾਰ ਵਿਚ ਕਾਫ਼ੀ ਘਾਟਾ ਪੈ ਗਿਆ। ਭਾਈ ਮਹੇਸ਼ਾ ਜੀ ਦੀ ਅਵਸਥਾ ਗੁਰੂ ਜੀ ਨੂੰ ਉਲ੍ਹਾਮੇ ਦੇਣ ਦੀ ਥਾਂ ਸਗੋਂ ਹੋਰ ਵੀ ਸ਼ੁਕਰ ਕਰਨ ਵਾਲੀ ਹੋ ਗਈ। ਸੰਸਾਰ ਦੀ ਫ਼ਿਤਰਤ ਹੈ ਕਿ ਧਨੀ ਪੁਰਖ ਹੀ ਜ਼ਿਆਦਾ ਕਦਰ ਕੀਮਤ ਪਾਉਂਦਾ ਹੈ। ਭਾਈ ਮਹੇਸ਼ਾ ਜੀ ਨੂੰ ਵੀ ਸਲਾਮਾਂ ਕਰਨ ਵਾਲੇ ਲੋਕ ਰੱਜ ਕੇ ਮਖ਼ੌਲ ਉਡਾਉਣ ਲੱਗੇ। ਭਾਈ ਮਹੇਸ਼ਾ ਜੀ ਨੇ ਕੇਵਲ ਤਨ ਦਾ ਹੀ ਧਰਮ ਧਾਰਨ ਨਹੀਂ ਸੀ ਕੀਤਾ, ਉਨ੍ਹਾਂ ਦਾ ਮਨ ਵੀ ਬੇਗਮਪੁਰੇ ਦਾ ਵਾਸੀ ਬਣ ਚੁੱਕਾ ਸੀ, ਜਿਸ ਕਰਕੇ ਲੋਕਾਂ ਦੀਆਂ ਗੱਲਾਂ ਦਾ ਅਸਰ ਮਨ ਤੱਕ ਨਾ ਪਹੁੰਚਦਾ। ਲੋਕਾਂ ਦੀਆਂ ਗੱਲਾਂ ਦਾ ਪਿਆਰ ਨਾਲ ਜਵਾਬ ਦਿੰਦੇ ਹੋਏ ਆਖਦੇ ਕਿ :

"ਸੁਨਤਿ ਮਹੇਸ਼ੇ ਸਭ ਸੋਂ ਕਹਯੋ।। ਮੈ ਗੁਰੁ ਊਚ ਪ੍ਰੇਮ ਪਦ ਲਹਯੋ।। ਜੋ ਕਬਹੂੰ ਨਹਿ ਬਿਨਸਨਹਾਰਾ।। ਦੁਖ ਸਾਗਰ ਤੇ ਕਰਹਿ ਉਧਾਰਾ।। ਇਹ ਸੰਪਦਾ ਮਿਥਿਆ ਸਮ ਸੁਪਨੇ।। ਕਿਮ ਪ੍ਰਲੋਕ ਲੇਤਿ ਸੰਗ ਅਪਨੇ।।" (ਸੂਰਜ ਪ੍ਰਕਾਸ਼, ਰਾਸਿ 1, 38, 16)

ਸਿਦਕ ਅਤੇ ਸਬਰ ਇਕ ਅਜਿਹੀ ਸੰਪਦਾ ਹੈ, ਜਦੋਂ ਦੁਨੀਆਂ ਦੀ ਸੰਪਦਾ ਸਾਥ ਛੱਡ ਜਾਵੇ ਤਾਂ ਇਹ ਸੰਪਦਾ ਉਨ੍ਹਾਂ ਦਾ ਸਾਥ ਨਿਭਾਉਂਦੀ ਹੈ। ਭਾਈ ਮਹੇਸ਼ਾ ਜੀ ਕੋਲ ਸਿਦਕ ਅਤੇ ਸਬਰ ਦੀ ਸੰਪਦਾ ਹੋਣ ਕਰਕੇ ਗੁਰੂ ਮਿਹਰ ਦਾ ਸਦਕਾ ਵਕਤ ਨੇ ਮੋੜਾ ਖਾਧਾ। ਜੀਵਨ ਦੇ ਹਰ ਖੇਤਰ ਵਿਚ ਸਫਲਤਾ ਮਿਲਣ ਲੱਗੀ ਪਰ ਭਾਈ ਮਹੇਸ਼ਾ ਜੀ ਦੀ ਅਡੋਲ ਬਿਰਤੀ 'ਤੇ ਅਸਰ ਨਾ ਹੋਇਆ। ਲੋਕਾਂ ਦੀਆਂ ਨਜ਼ਰਾਂ ਵਿਚ ਜੀਵਨ ਦੀ ਬਾਜ਼ੀ ਹਾਰਨ ਵਾਲਾ ਲੋਕ ਪ੍ਰਲੋਕ ਦੀਆਂ ਦਾਤਾਂ ਨਾਲ ਝੋਲੀਆਂ ਭਰੀ ਬੈਠਾ ਸੀ। ਜਿਥੇ ਬਾਹਰੀ ਦਾਤਾਂ ਨਾਲ ਮਾਲਾ ਮਾਲ ਹੋ ਗਿਆ ਸੀ, ਉਥੇ ਮਨ ਮੰਦਰ ਵੀ ਨਾਮ ਅਮੋਲਕ ਰਤਨਾਂ ਨਾਲ ਪੂਰਿਆ ਗਿਆ ਸੀ। ਗੁਰੂ ਅਮਰਦਾਸ ਜੀ ਨੇ ਜਿਹੜੀਆਂ ਬਾਈ ਮੰਜੀਆਂ ਥਾਪੀਆਂ ਸਨ, ਉਨਾਂ ਵਿਚੋਂ ਇਕ ਮੰਜੀ ਇਸੇ ਭਾਈ ਮਹੇਸ਼ਾ ਜੀ ਕੋਲ ਸੀ। ਆਪ ਸਿੱਖੀ ਦ੍ਰਿੜ੍ਹ ਕਰਨ ਵਾਲਾ ਲੋਕਾਂ ਨੂੰ ਸਿੱਖੀ ਦ੍ਰਿੜ੍ਹ ਕਰਵਾ ਰਿਹਾ ਸੀ। ਇਹ ਹੈ ਉਸ ਸੱਚੇ ਸੁੱਚੇ ਧਰਮੀ ਦੀ ਗਾਥਾ ਜਿਹੜਾ ਮਾਇਆ ਦੇ ਦੋਵੇਂ ਰੰਗ ਵੇਖ ਕੇ ਵੀ ਮਾਇਆ ਦੇ ਤਿੰਨਾਂ ਗੁਣਾਂ ਤੋਂ ਨਿਰਲੇਪ ਸੀ। ਭਾਈ ਨੰਦ ਲਾਲ ਸਿੰਘ ਜੀ ਦੀ ਵੀਚਾਰ ਵੀ ਸਾਨੂੰ ਮਾਇਆ ਵਿਚੋਂ ਨਿਰਲੇਪ ਹੋ ਕੇ ਰੱਬੀ ਰਾਹ ਦੇ ਦਰਸ਼ਨ ਕਰਵਾਉਂਦੀ ਹੈ।

ਲੋਲੀਆਨੇ ਸ਼ੋਖ, ਆਲਮ ਦਿਲੇ ਰਬੂਦ।
ਮੇਂ-ਕੁਨਮ ਅਜ਼ ਦਸਤ ਆਹਾਂ ਅਲਗ਼ਯਾਸ। (ਗਜ਼ਲ-15)

ਅਰਥਾਤ, ਚੰਚਲ ਅਤੇ ਚਪਲ ਇਸਤ੍ਰੀ (ਮਾਇਆ) ਜਗਤ ਦੇ ਜੀਵਾਂ ਦਾ ਦਿਲ ਖੋਹ ਕੇ ਲੈ ਗਈ। ਮੈਂ ਇਸ ਹੱਥੋਂ ਤੋਬਾ ਕਰਦਾ ਹਾਂ।

# ਤਿੰਨ ਤਾਪ

ਸਰੀਰ ਅਤੇ ਮਨ ਦਾ ਤਪਣਾ ਤਾਪ ਕਹਾਉਂਦਾ ਹੈ। ਸਰੀਰ ਦਾ ਇਕ ਰੱਬੀ ਨੇਮ ਅਨੁਸਾਰ ਗਰਮ ਰਹਿਣਾ ਇਹ ਤੰਦਰੁਸਤੀ ਦਾ ਲੱਛਣ ਹੈ ਪਰ ਕਦੇ ਕਿਸੇ ਅਹਾਰ ਵਿਹਾਰ ਦੀ ਬਦਪ੍ਰਹੇਜ਼ੀ ਇਸ ਦੇ ਇਸ ਕੁਦਰਤੀ ਨੇਮ ਨੂੰ ਵਿਗਾੜ ਦਿੰਦੀ ਹੈ। ਇਸ ਨਾਲ ਇਕ ਸੰਕਟ ਜਾਂ ਦੁੱਖ ਭੋਗਣਾ ਪੈਂਦਾ ਹੈ। ਤਾਪ ਦੀਆਂ ਭਾਵੇਂ ਬਹੁਤ ਕਿਸਮਾਂ ਹਨ ਪਰ ਦਾਨੇ ਲੋਕਾਂ ਦੀ ਸੋਚ ਨੇ ਇਨ੍ਹਾਂ ਨੂੰ ਤਿੰਨ ਕਿਸਮ ਦਾ ਪ੍ਰਮੁੱਖ ਮੰਨਿਆ ਹੈ-1. ਆਧਿ 2. ਬਿਅਧਿ 3. ਉਪਾਧਿ।

1. ਆਧਿ: ਜਿਨ੍ਹਾਂ ਕਾਰਨਾਂ ਕਰਕੇ ਮਨ ਤਪ ਜਾਂਦਾ ਹੈ, ਜਿਵੇਂ : ਚਿੰਤਾ, ਫ਼ਿਕਰ ਝੋਰਾ ਆਦਿਕ।
2. ਬਿਆਧਿ : ਸਰੀਰਕ ਕਸ਼ਟ, ਜਿਵੇਂ : ਬੁਖ਼ਾਰ, ਸਿਰ ਪੀੜ, ਜ਼ਖ਼ਮ ਜਾਂ ਹੋਰ ਕੋਈ ਅਜਿਹੀ ਸਰੀਰਕ ਖੇਚਲ ਆਦਿਕ।
3. ਉਪਾਧਿ : ਕੋਈ ਕੁਦਰਤੀ ਆਫ਼ਤ, ਜਿਵੇਂ : ਮੀਂਹ, ਹਨੇਰੀ ਅਕਾਸ਼ੀ ਬਿਜਲੀ ਦਾ ਡਿਗਣਾ ਆਦਿਕ। (ਪ੍ਰੋ:ਪਿਆਰਾ ਸਿੰਘ ਪਦਮ, ਸੰਕੇਤ ਕੋਸ਼, ਪੰਨਾ 191)

ਪਰਮੇਸ਼ਰ ਜੀ ਨੇ ਕੁਦਰਤ ਦੀ ਰਚਨਾ ਬਹੁਤ ਅਦੁੱਤੀ ਢੰਗ ਨਾਲ ਕੀਤੀ ਹੋਈ ਹੈ। ਇਸ ਸਰੀਰਕ ਕਾਰਖ਼ਾਨੇ ਅੰਦਰ ਜੇ ਦੁੱਖ ਰੱਖੇ ਹੋਏ ਹਨ ਤਾਂ ਇਨ੍ਹਾਂ ਦਾ ਇਲਾਜ ਵੀ ਵਿੱਚੇ ਰੱਖਿਆ ਹੋਇਆ ਹੈ। ਜਿਵੇਂ ਅਜੋਕੇ ਸਮੇਂ ਅੰਦਰ ਕੰਪਿਊਟਰ ਸਾਡੀ ਜ਼ਿੰਦਗੀ ਦਾ ਅਟੁੱਟ ਅੰਗ ਬਣ ਚੁੱਕਾ ਹੈ। ਇਥੋਂ ਹੀ ਇਕ ਉਦਾਹਰਣ ਵੀਚਾਰਦੇ ਹਾਂ। ਜੇਕਰ ਕੰਪਿਊਟਰ ਵਿਚ ਕੋਈ ਨੁਕਸ ਪੈ ਜਾਵੇ ਤਾਂ ਅਕਸਰ ਉਸ ਦਾ ਹੱਲ ਵੀ ਉਸ ਵਿਚੋਂ ਹੀ ਲੱਭ ਜਾਂਦਾ ਹੈ। ਜੇਕਰ ਬਾਹਰੋਂ ਕੋਈ ਹੱਲ ਲੱਭਦੇ ਹਾਂ ਤਾਂ ਬਹੁਤੀ ਵਾਰੀ ਸੁਧਾਰ ਦੀ ਥਾਂ ਵਿਗਾੜ ਹੀ ਪਾ ਲੈਂਦੇ ਹਾਂ। ਸਾਡੇ ਦੁੱਖਾਂ ਰੋਗਾਂ ਦਾ ਇਲਾਜ ਵੀ ਕੁਦਰਤ ਕੋਲ ਹੈ ਪਰ ਹਰੇਕ ਦੁੱਖ ਜਾਣ ਲੱਗਿਆਂ ਵਕਤ ਲਾਉਂਦਾ ਹੈ। ਮਨੁੱਖੀ ਬਿਰਤੀ ਦੁੱਖ ਤੋਂ ਜਲਦੀ ਛੁਟਕਾਰਾ ਪਾਉਣਾ ਚਾਹੁੰਦੀ ਹੈ। ਇਸ ਕਰਕੇ ਬੰਦੇ ਨੇ ਕਈ ਤਰ੍ਹਾਂ ਦੇ ਗ਼ੈਰ ਕੁਦਰਤੀ ਇਲਾਜ ਲੱਭੇ ਹਨ ਪਰ ਸੱਚ ਹਕੀਕਤ ਇਹ ਹੈ ਕਿ ਮਨੁੱਖ ਇਲਾਜ ਲੱਭਦਾ ਲੱਭਦਾ ਸਗੋਂ ਹੋਰ ਦੁੱਖ ਸਹੇੜ ਬੈਠਦਾ ਹੈ।

ਸਿਆਣੇ ਦਾਨੇ ਲੋਕਾਂ ਨੇ ਇਕ ਤੱਤ ਕਢਿਆ ਹੈ ਕਿ ਦੁੱਖ ਹੀ ਬਦਲ ਕੇ ਰੋਗ ਬਣਦਾ ਹੈ ਅਤੇ ਦੁੱਖ ਸਰੀਰ ਵਿਚ ਕਿਸੇ ਚੀਜ਼ ਦੀ ਘਾਟ ਤੋਂ ਪੈਦਾ ਹੁੰਦਾ ਹੈ। ਦਵਾਈ ਵੀ ਅਸਲ ਵਿਚ ਉਸ ਘਾਟ ਨੂੰ ਪੂਰੀ ਕਰਨ ਦਾ ਹੀ ਨਾਮ ਹੈ। ਗੁਰਬਾਣੀ ਅਨੁਸਾਰ ਜੀਵਨ ਦਾ ਅਤਿ ਮਹੱਤਵਪੂਰਨ ਤੱਤ ਪਰਮੇਸ਼ਰ ਦੀ ਯਾਦ ਹੈ। ਪਰਮੇਸ਼ਰ ਨੂੰ ਭੁੱਲਣਾ ਹੀ ਸਾਰੇ ਦੁੱਖਾਂ ਰੋਗਾਂ ਨੂੰ ਸੁਨੇਹਾ ਦੇਣਾ ਹੈ।

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥** (੧੩੫)

ਸ਼ਰੀਰ ਵਿਚਲੀ ਘਾਟ ਅਤੇ ਇਸ ਦੀ ਪੂਰਤੀ ਦਾ ਤਾਂ ਪਤਾ ਡਾਕਟਰ ਤੋਂ ਲੱਗ ਜਾਂਦਾ ਹੈ, ਪਰ ਪ੍ਰਭੂ ਦੇ ਵਿਛੋੜੇ ਨਾਲ ਆਈ ਘਾਟ ਦਾ ਪਤਾ 'ਮੇਰਾ ਬੈਦੁ ਗੁਰੂ ਗੋਵਿੰਦਾ' ਤੋਂ ਲਗਦਾ ਹੈ। ਕੇਵਲ ਪਤਾ ਹੀ ਨਹੀਂ ਲਗਦਾ, ਸਗੋਂ ਇਸ ਦੀ ਪੂਰਤੀ ਵੀ ਗੁਰੂ ਕਰ ਦਿੰਦਾ ਹੈ। ਸਤਿਗੁਰੂ ਕੋਲ ਨਾਮ ਦੀ ਦਾਤਿ ਹੈ, ਨਾਮ ਹੀ ਸਰਬ ਰੋਗ ਕਾ ਅਉਖਧ ਨਾਮ ਬਣਦਾ ਹੈ। ਦੁਖ ਭੰਜਨ ਤੇਰਾ ਨਾਮ ਜੀ ਹੋਣ ਕਰਕੇ ਸਮੁੱਚੇ ਦੁੱਖਾਂ ਦਾ ਨਾਸ਼ ਕਰ ਦਿੰਦਾ ਹੈ। ਇਹ ਤਾਂ ਸੀ ਮਨੁੱਖ ਅਤੇ ਦੁੱਖ ਦੀ ਕਹਾਣੀ, ਕਿਉਂਕਿ ਦੁੱਖਾਂ ਦੇ ਨਾਮ ਜਾਂ ਕਾਰਨ ਵੱਖੋ ਵੱਖਰੇ ਹੋ ਸਕਦੇ ਹਨ ਪਰ ਦਰਦ ਵੱਖੋ ਵੱਖਰਾ ਨਹੀ ਹੁੰਦਾ। ਦਰਦ ਇਕੋ ਜਿਹਾ ਹੀ ਹੁੰਦਾ ਹੈ। ਇਸ ਲਈ ਤਾਪ ਭਾਵੇਂ ਆਧਿ, ਬਿਆਧਿ ਜਾਂ ਉਪਾਧਿ ਕੋਈ ਵੀ ਹੋਵੇ, ਪਰ ਦਰਦ ਸਾਂਝਾ ਹੀ ਹੁੰਦਾ ਹੈ। ਇਕ ਗੱਲ ਬਿਲਕੁਲ ਸਪੱਸ਼ਟ ਮੰਨ ਲੈਣੀ ਚਾਹੀਦੀ ਹੈ ਕਿ ਇਹ ਸਾਰੇ ਦੁੱਖ ਪੈਦਾ ਰੱਬੀ ਵਿਛੋੜੇ ਵਿਚੋਂ ਹੀ ਹੋਏ ਹਨ।

**ਦੁਖੁ ਤਦੇ ਜਾ ਵਿਸਰਿ ਜਾਵੈ ॥**
**ਭੁਖ ਵਿਆਪੈ ਬਹੁ ਬਿਧਿ ਧਾਵੈ ॥**
**ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥**
**ਸਤਿਗੁਰੁ ਮੇਰਾ ਵਡ ਸਮਰਥਾ ॥**
**ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥**
**ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥**

(੯੮-੯੯)

ਅੱਗੇ ਆਪਣਾ ਮਸਲਾ ਕੁਝ ਗੰਭੀਰ ਕਿਸਮ ਦਾ ਹੈ, ਕਿਉਂਕਿ ਗੁਰਬਾਣੀ ਦੇ ਪਾਵਨ ਬਚਨ ਹਨ :

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥**
**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥**

(੭੧੪)

ਇਹ ਤਿੰਨੇ ਤਾਪ ਪਰਮੇਸ਼ਰ ਕਿਵੇਂ ਮਿਟਾਉਂਦਾ ਹੈ? ਇਸ ਤੋਂ ਅੱਗੇ ਇਕ ਇਕ ਦੀ ਵਿਚਾਰ ਕਰਦੇ ਹਾਂ।

ਸਭ ਤੋਂ ਪਹਿਲਾਂ ਆਧਿ, ਭਾਵ ਮਨ ਦੇ ਚਿੰਤਾ, ਫ਼ਿਕਰ ਤੇ ਝੋਰੇ ਦੀ ਗੱਲ ਕਰਦੇ ਹਾਂ। ਮਨ ਸਭ ਤੋਂ ਵਧੀਕ ਦੋ ਗੱਲਾਂ ਵਿਚ ਚਿੰਤਤ ਰਹਿੰਦਾ ਹੈ। ਇਕ ਹੈ ਮੇਰਾ ਕੱਲ੍ਹ ਕਿਹੋ ਜਿਹਾ ਹੋਵੇਗਾ? ਦੂਜੀ ਗੱਲ ਹੈ ਮੇਰੀ ਜਾਂ ਮੇਰੇ ਪਰਿਵਾਰ ਦੀ ਰੋਜ਼ੀ ਰੋਟੀ ਦਾ ਕੀ ਹੋਵੇਗਾ? ਜਦੋਂ ਮਨੁੱਖ ਗੁਰੂ ਦਰਸਾਏ ਮਾਰਗ 'ਤੇ ਤੁਰਦਾ ਹੈ ਤਾਂ ਉਸ ਨੂੰ ਰੱਬ ਦੇ ਰਾਜ਼ਿਕ ਹੋਣ ਦਾ ਅਤੇ ਪ੍ਰਤਿਪਾਲਕ ਹੋਣ ਦਾ ਭਰੋਸਾ ਬਣ ਜਾਂਦਾ ਹੈ। ਇਸ ਨਾਲ ਮਨ ਬੇਫ਼ਿਕਰਾ ਹੋ ਜਾਂਦਾ ਹੈ। ਜਿੰਨਾ ਵੀ ਉਹ ਸੱਚੇ ਦਿਲੋਂ ਰੱਬ ਦਾ ਜ਼ਿਕਰ ਕਰੇਗਾ, ਓਨਾ ਹੀ ਬੇਫ਼ਿਕਰਾ ਹੋਵੇਗਾ। ਜ਼ਿਕਰ ਅਤੇ ਫ਼ਿਕਰ ਇਕੱਠੇ ਨਹੀਂ ਰਹਿੰਦੇ। ਹਰ ਕੋਈ ਚਿੰਤਤ ਹੀ ਨਜ਼ਰ ਆਉਂਦਾ ਹੈ ਅਚਿੰਤ ਕੇਵਲ ਰੱਬ 'ਤੇ ਭਰੋਸਾ ਕਰਨ ਵਾਲਾ ਹੀ ਹੁੰਦਾ ਹੈ। ਪਾਵਨ ਫੁਰਮਾਨ ਹੈ :

**ਚਿੰਤਤ ਹੀ ਦੀਸੈ ਸਭੁ ਕੋਇ ॥**
**ਚੇਤਹਿ ਏਕੁ ਤਹੀ ਸੁਖੁ ਹੋਇ ॥** (੯੩੨)

ਜਿਸ ਅੰਦਰ ਚਿੰਤਾ ਨਹੀਂ ਸਗੋਂ ਭਰੋਸਾ ਹੈ, ਉਹ ਸਭ ਤੋਂ ਵਧੀਕ ਸੁਖੀ ਹੁੰਦਾ ਹੈ। ਇਹੋ ਕਾਰਨ ਹੈ ਕਿ ਉਸ ਨੂੰ ਆਧਿ ਰੂਪੀ ਤਾਪ ਨਹੀਂ ਪੋਂਹਦਾ। ਮਨੁੱਖ ਸੁਖਾਂ ਦੀਆਂ ਸਹੂਲਤਾਂ ਇਕੱਠੀਆਂ ਕਰਦਾ ਰਹਿੰਦਾ ਹੈ ਪਰ ਸੁਖ ਤਾਂ ਰੱਬੀ ਯਾਦ ਵਿਚ ਹੈ।

ਦੂਜੇ ਨੰਬਰ 'ਤੇ ਬਿਆਧਿ ਹੈ। ਇਸ ਦਾ ਅਰਥ ਸਰੀਰਕ ਕਸ਼ਟ ਹੈ। ਜਦੋਂ ਮਨੁੱਖ ਰੱਬੀ ਯਾਦ ਤੋਂ ਵਿਛੜ ਕੇ ਮਨ ਕਰਕੇ ਕਲਪਿਆ ਰਹਿੰਦਾ ਹੈ ਤਾਂ ਇਸ ਕਲ੍ਹਾ ਕਲੇਸ਼ ਕਰਕੇ ਕ੍ਰੋਧੀ ਬਿਰਤੀ ਦਾ ਹੋ ਜਾਂਦਾ ਹੈ। ਇਹੋ ਕ੍ਰੋਧ ਫਿਰ ਤਨ ਨੂੰ ਰੋਗੀ ਬਣਾ ਦਿੰਦਾ ਹੈ। ਬੇਤਰਤੀਬੀ ਜੀਵਨ-ਜਾਚ ਵੀ ਇਸ ਦੇ ਰੋਗਾਂ ਵਿਚ ਵਾਧਾ ਕਰ ਦਿੰਦੀ ਹੈ। ਇਸ ਤਰ੍ਹਾਂ ਹਰ ਵਕਤ ਦੀ ਕਲਪਣਾ ਤਨ ਨੂੰ ਬਿਆਧਿ ਤਾਪ ਦਾ ਸ਼ਿਕਾਰ ਬਣਾ ਦਿੰਦੀ ਹੈ। ਗੁਰਬਾਣੀ ਅਸਲ ਵਿਚ ਜੀਵਨ-ਜਾਚ ਹੈ। ਇਹ ਜਾਚ ਸਿਖਾਉਂਦੀ ਹੈ ਕਿ ਕਿਵੇਂ ਸਾਰੇ ਵਿਕਾਰਾਂ 'ਤੇ ਕਾਬੂ ਪਾਉਣਾ ਹੈ। ਕਿਵੇਂ ਖਾਣਾ, ਕਿਵੇਂ ਰਹਿਣਾ, ਕਿਵੇਂ ਸੌਣਾ, ਉਠਣਾ, ਬੈਠਣਾ, ਸੋਚਣਾ, ਵਿਚਰਨਾ ਆਦਿਕ ਹਰ ਪੱਖ ਤੋਂ ਸੁਚੇਤ ਕਰਦੀ ਹੈ। ਗੁਰਬਾਣੀ ਦੀ ਦੱਸੀ ਜੀਵਨ-ਜੁਗਤਿ ਨਾਲ ਮਨੁੱਖ ਬਿਆਧਿ ਦੇ ਤਾਪ ਤੋਂ ਵੀ ਮੁਕਤੀ ਹਾਸਿਲ ਕਰ ਲੈਂਦਾ ਹੈ। ਕੁਝ ਗੱਲਾਂ ਵੱਲ ਇਥੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਆਮ ਇਕ ਪ੍ਰਚੱਲਤ ਰੀਤ ਹੈ ਕਿ ਗੁਰਬਾਣੀ ਦੇ ਨਿਰੇ ਜਾਪ ਨਾਲ ਹੀ ਮੇਰੇ ਸਾਰੇ ਦੁੱਖ ਮਿਟ ਜਾਣਗੇ, ਇਹ ਨਿਰੋਲ ਭਰਮ ਹੈ। ਗੁਰਬਾਣੀ ਵਿਚ ਦੱਸੀ ਜੀਵਨ-ਜੁਗਤਿ ਨੂੰ ਅਪਨਾ ਕੇ ਉਸ ਅਨੁਸਾਰ ਜੀਵਨ ਜਿਊਣ ਨਾਲ ਹੀ ਇਹ ਕਲਾ ਵਾਪ੍ਰਦੀ ਹੈ। ਜਿਨ੍ਹਾਂ ਨੇ ਆਪਣੇ ਜੀਵਨ ਵਿਚ ਇਸ ਤਰ੍ਹਾਂ ਗੁਰਬਾਣੀ ਕਮਾਈ ਹੈ,

ਉਨ੍ਹਾਂ ਬਾਰੇ ਇਤਿਹਾਸ ਡਟਵੀਂ ਹਾਮੀ ਭਰਦਾ ਹੈ। ਭਾਈ ਮਨੀ ਸਿੰਘ ਜੀ ਜਿਨ੍ਹਾਂ ਦਾ ਬੰਦ ਬੰਦ ਕੱਟਿਆ ਗਿਆ, ਉਨ੍ਹਾਂ ਨੂੰ ਰੱਬੀ ਖੇੜੇ ਵਿਚ ਤਾਂ ਦੇਖ ਸਕਦੇ ਹੋ ਪਰ ਉਹ ਕਦੇ ਕਲਪੇ ਨਜ਼ਰ ਨਹੀਂ ਆਉਣਗੇ। ਇਤਿਹਾਸ ਅਜਿਹੇ ਅਨੇਕਾਂ ਸਿੱਖੀ ਪ੍ਰਵਾਨਿਆਂ ਦੀ ਅਦੁੱਤੀ ਗਾਥਾ ਆਪਣੀ ਨਿੱਘੀ ਪਿਆਰੀ ਗੋਦ ਵਿਚ ਸਮੋਈ ਬੈਠਾ ਹੈ। ਜਿਹੜੇ ਰਹਿੰਦੇ ਭਾਵੇਂ ਸਰੀਰ ਵਿਚ ਹੀ ਹਨ, ਪਰ ਸਰੀਰ ਦੀ ਪਕੜ ਤੋਂ ਬਹੁਤ ਉੱਚੇ ਉਠ ਜਾਂਦੇ ਹਨ। ਉਨ੍ਹਾਂ ਦੀ ਅਡੋਲਤਾ ਨੂੰ ਅਜਿਹੇ ਸੰਕਟ ਭੰਗ ਨਹੀਂ ਕਰ ਸਕਦੇ।

ਗੁਰਬਾਣੀ ਦੀ ਜੀਵਨ-ਜਾਚ ਵਿਚੋਂ ਹੀ ਇਹ ਸੋਝੀ ਵੀ ਮਿਲ ਜਾਂਦੀ ਹੈ ਕਿ ਰੱਬੀ ਰਜ਼ਾ ਵਿਚ ਮਿਲਿਆ ਦੁੱਖ ਵੀ ਦੁੱਖ ਨਹੀਂ ਹੁੰਦਾ ਸਗੋਂ ਇਹ ਤਾਂ ਦਾਤਾਰ ਦੀ ਦਾਤਿ ਹੀ ਹੁੰਦੀ ਹੈ :

**ਕੇਤਿਆ ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ ਦਾਤਾਰ ॥** (੫)

ਜਿਵੇਂ ਇਕ ਧੋਬੀ ਕਿਸੇ ਕੱਪੜੇ ਨੂੰ ਵਾਰ ਵਾਰ ਪਟਕਦਾ ਹੈ ਤਾਂ ਉਸ ਦਾ ਕੱਪੜੇ ਨਾਲ ਕੋਈ ਵੈਰ ਨਹੀਂ ਹੁੰਦਾ ਬਲਕਿ ਉਹ ਕਪੜੇ ਨੂੰ ਮਾਲਕ ਦੀਆਂ ਨਜ਼ਰਾਂ ਵਿਚ ਪ੍ਰਵਾਨ ਕਰਵਾਉਣ ਲਈ ਸਾਰਾ ਕੁਝ ਕਰਦਾ ਹੈ। ਜਦੋਂ ਕੱਪੜੇ ਵਿਚ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਉਹ ਕੱਪੜਾ ਮੁੜ ਮਾਲਕ ਦੇ ਤਨ ਦਾ ਸ਼ਿੰਗਾਰ ਬਣ ਜਾਂਦਾ ਹੈ ਤਦ ਧੋਬੀ ਵਲੋਂ ਦਿੱਤਾ ਦੁੱਖ, ਦੁੱਖ ਨਹੀਂ ਰਹਿੰਦਾ ਸਗੋਂ ਬਖ਼ਸ਼ਿਸ਼ ਬਣ ਜਾਂਦਾ ਹੈ। ਅਜਿਹੀ ਜੀਵਨ-ਜਾਚ ਵਾਲੇ ਨੂੰ ਬਿਆਧਿ ਤਾਪ ਭਲਾ ਕਿਵੇਂ ਸਤਾਅ ਸਕਦਾ ਹੈ?

ਤੀਜਾ ਨੰਬਰ ਉਪਾਧਿ ਦਾ ਹੈ। ਉਪਾਧਿ, ਕੁਦਰਤ ਵਲੋਂ ਮਿਲੇ ਸੰਕਟ ਜਾਂ ਦੁੱਖ ਦਾ ਨਾਮ ਹੈ। ਗੁਰਬਾਣੀ ਰੱਬੀ ਮਿਲਾਪ ਦੇ ਪਾਂਧੀ ਨੂੰ ਸੁਭਾਵਿਕ ਹੀ ਸੂਝ ਬੂਝ ਬਖ਼ਸ਼ਿਸ਼ ਕਰ ਦਿੰਦੀ ਹੈ ਕਿ ਪਿਆਰ ਅਤੇ ਇਨਕਾਰ ਇਕੱਠੇ ਨਹੀਂ ਰਹਿ ਸਕਦੇ। ਇਸ ਕਰਕੇ ਹੀ ਰੱਬੀ ਪਿਆਰ ਵਾਲਾ ਹੁਕਮ ਰਜ਼ਾਈ ਦਾ ਰਾਹ ਚੁਣ ਲੈਂਦਾ ਹੈ। ਇਸ ਤਰ੍ਹਾਂ ਰਜ਼ਾ ਦੇ ਰਾਹ 'ਤੇ ਤੁਰਨ ਵਾਲਾ ਕੁਦਰਤ ਵਲੋਂ ਮਿਲੇ ਸੰਕਟ ਨੂੰ ਵੀ ਦੁੱਖ ਸਮਝ ਕੇ ਦੁਖੀ ਨਹੀਂ ਹੁੰਦਾ। ਉਸ ਨੂੰ ਭਰੋਸਾ ਹੁੰਦਾ ਹੈ ਕਿ ਮੇਰਾ ਪਰਮੇਸ਼ਰ ਤਾਂ ਅਤਿ ਦਾ ਚੰਗਾ ਹੈ ਅਤੇ ਉਸ ਦੇ ਕੰਮ ਵੀ ਅਤਿ ਦੇ ਚੰਗੇ ਹੀ ਹੁੰਦੇ ਹਨ।

ਗੁਰੂ ਅੰਗਦ ਸਾਹਿਬ ਜੀ ਦਾ ਇਕ ਬੜਾ ਪਿਆਰਾ ਸਿੱਖ ਹੋਇਆ ਹੈ, ਜਿਸ ਦਾ ਨਾਮ ਇਤਿਹਾਸ ਨੇ ਭਾਈ ਜੀਵਾ ਜੀ ਕਰਕੇ ਲਿਖਿਆ ਹੈ। ਇਹ ਉੱਘਾ ਜ਼ਿੰਮੀਂਦਾਰ ਸੀ। ਇਸ ਨੇ ਜਦੋਂ ਵੀ ਗੁਰੂ ਦੇ ਦੀਦਾਰ ਲਈ ਆਉਣਾ ਤਾਂ ਸਤਿਗੁਰੂ ਜੀ ਲਈ ਖਿਚੜੀ ਅਤੇ ਦਹੀਂ ਲੈ ਕੇ ਆਉਣਾ। ਇਕ ਵਾਰੀ ਉਹ ਦਰਸ਼ਨਾਂ ਲਈ ਆਉਣ ਲੱਗਾ ਤਾਂ ਅਚਾਨਕ ਤੇਜ਼ ਹਨੇਰੀ ਆ ਗਈ। ਹਨੇਰੀ ਕਾਰਨ ਆਉਣ ਵਿਚ ਕੁਝ ਦੇਰੀ ਹੋ ਗਈ। ਭਾਈ ਜੀਵਾ ਜੀ ਨੇ ਦੇਰੀ ਦਾ ਕਾਰਨ ਦੱਸਦਿਆਂ ਜ਼ਿਕਰ ਕੀਤਾ ਕਿ

ਮਹਾਰਾਜ! ਤੇਜ਼ ਹਨੇਰੀ ਵਗ ਰਹੀ ਸੀ। ਅਰਦਾਸ ਵੀ ਕੀਤੀ ਕਿ ਮੈਂ ਦਰਸ਼ਨਾਂ ਤੋਂ ਵਾਂਝਾ ਨਾ ਰਹਿ ਜਾਵਾਂ। ਥੋੜ੍ਹੇ ਸਮੇਂ ਮਗਰੋਂ ਜਦੋਂ ਹਨੇਰੀ ਬੰਦ ਹੋਈ ਤਾਂ ਮੈਂ ਆਇਆ ਹਾਂ। ਗੁਰੂ ਅੰਗਦ ਸਾਹਿਬ ਜੀ ਨੇ ਇਹ ਵੀਚਾਰ ਸੁਣ ਕੇ ਸਿੱਖ ਨੂੰ ਤਾੜਨਾ ਕੀਤੀ ਕਿ ਜਿਸ ਨੂੰ ਤੁਸੀਂ ਕੁਦਰਤੀ ਸੰਕਟ ਸਮਝ ਕੇ ਅਰਦਾਸਾਂ ਕਰਨ ਲੱਗ ਜਾਂਦੇ ਹੋ, ਇਸ ਦੀ ਬਜਾਇ ਰਜ਼ਾ ਵਿਚ ਰਾਜ਼ੀ ਰਹਿਣਾ ਚਾਹੀਦਾ ਹੈ।

(ਗਿਆਨੀ ਗਿਆਨ ਸਿੰਘ ਜੀ, ਤਵਾਰੀਖ, ਜੀਵਨੀ ਗੁਰੂ ਅੰਗਦ ਸਾਹਿਬ ਜੀ)

ਸੱਚ ਹੈ, ਰੱਬ ਤਾਂ ਸਦਾ ਭਲਾ ਹੀ ਕਰਦਾ ਹੈ ਪਰ ਸਾਨੂੰ ਹੀ ਸੂਝ ਬੂਝ ਨਹੀਂ ਹੁੰਦੀ। ਅਲਾਹੀ ਬਚਨ ਹਨ :

**ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥**
**ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥**

(੬੧੩)

ਅਜਿਹੇ ਅਧਿਆਤਮਿਕ ਖ਼ਜ਼ਾਨਿਆਂ ਦਾ ਮਾਲਕ ਸਦਾ ਰੱਬੀ ਨਜ਼ਾਰਿਆਂ ਦੀ ਮਸਤੀ ਵਿਚ ਮਸਤਾਨਾ ਹੋਇਆ ਗਾਉਂਦਾ ਰਹਿੰਦਾ ਹੈ :

**ਕਹਨ ਕਹਾਵਨ ਕਉ ਕਈ ਕੇਤੈ ॥**
**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥**
**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥**
**ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥**
**ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥**

(੧੩੦੨)

ਤਾਪ ਜਾਂ ਤਪਸ਼ ਦਾ ਸੰਬੰਧ ਬਾਹਰ ਨਾਲ ਨਹੀਂ ਸਗੋਂ ਅੰਦਰ ਨਾਲ ਹੈ ਪਰ ਬੰਦਾ ਸ਼ਾਂਤੀ ਦੇ ਸਾਰੇ ਉਪਰਾਲੇ ਬਾਹਰੋਂ ਹੀ ਕਰਦਾ ਹੈ, ਜਿਸ ਕਰਕੇ ਉਪਰਾਲੇ ਕਰਨ ਦੇ ਬਾਵਜੂਦ ਵੀ ਦਿਨ ਰਾਤ ਕਲਪਦਾ ਹੀ ਰਹਿੰਦਾ ਹੈ। ਸਤਿਗੁਰੂ ਜੀ ਦੇ ਬਚਨਾਂ ਵਿਚੋਂ ਸੋਹਣੀ ਸੇਧ ਮਿਲਦੀ ਹੈ ਕਿ ਬਾਹਰੀ ਸਾਧਨਾਂ ਦੀ ਥਾਂ ਜੇ ਕਿਧਰੇ ਮਨੁੱਖ ਰੱਬੀ ਸਾਂਝ ਬਣਾ ਲਵੇ ਤਾਂ ਸਚਮੁਚ ਹੀ ਸ਼ਾਂਤ ਹੋ ਜਾਵੇਗਾ। ਰੱਬੀ ਬਚਨ ਹਨ :

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥** (੭੦੯)

ਜਿਸ ਨੂੰ ਗੁਰੂ ਜੀ ਨੇ ਨਾਮ ਦੀ ਦਾਤਿ ਦੇ ਕੇ ਅੰਦਰੋਂ ਸ਼ਾਂਤ ਕਰ ਦਿੱਤਾ ਹੈ,

ਉਸ ਦੇ ਆਧਿ, ਬਿਆਧਿ ਤੇ ਉਪਾਧਿ ਸਾਰੇ ਕਲੇਸ਼ ਹੀ ਮਿਟ ਜਾਂਦੇ ਹਨ ਕਿਉਕਿ :

**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ**
**ਵਡਭਾਗੀ ਹਰਿ ਜਪਨਾ ॥**
**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ**
**ਜਪਿ ਹਰਿ ਭਵਜਲੁ ਤਰਨਾ ॥** (੬੭੦)

ਗੁਰਬਾਣੀ ਵਿਚੋਂ ਹੀ ਇਕ ਹੋਰ ਤਸਵੀਰ ਦੇਖਣ ਦੀ ਕੋਸ਼ਿਸ਼ ਕਰੀਏ। ਬਾਰਹਮਾਹਾ ਵਿਚੋਂ ਜ਼ਿਕਰ ਮਿਲਦਾ ਹੈ ਕਿ ਹਾੜ ਦੇ ਮਹੀਨੇ ਵਿਚ ਬਾਹਰੀ ਤਪਸ਼ ਨਾਲ ਆਮ ਲੋਕੀਂ ਭਾਵੇ ਜਿੰਨੇ ਮਰਜ਼ੀ ਤਪੇ ਹੋਏ ਹੋਵਣ ਪਰ ਜਿਸ ਦੇ ਅੰਦਰ ਨਾਮ ਨਾਲ ਠੰਡ ਵਰਤ ਗਈ ਉਹ ਹਾੜ ਦੇ ਮਹੀਨੇ ਵਿਚ ਵੀ ਠੰਡਾ ਹੀ ਰਹਿੰਦਾ ਹੈ। ਦੂਜੇ ਪਾਸੇ ਪੋਹ ਦੇ ਮਹੀਨੇ ਵਿਚ ਵੀ ਕੋਈ ਪੋਖ ਤੁਖਾਰ ਤੋਂ ਬੇਪ੍ਰਵਾਹ ਰਹਿ ਸਕਦਾ ਹੈ। ਅਜਿਹੀ ਅਵਸਥਾ ਗੁਰੂ ਜੀ ਦੀ ਮਿਹਰ ਨਾਲ ਹੀ ਬਣਦੀ ਹੈ। ਦੋਵੇਂ ਮਹੀਨਿਆਂ ਬਾਰੇ ਬਚਨ ਹਨ :-

**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥**
(੧੩੪)

ਜਾਂ

**ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥** (੧੩੫)

ਜਿਨ੍ਹਾਂ ਨੂੰ ਗੁਰਬਾਣੀ ਨੇ ਨਿਜ ਘਰ ਵਾਸਾ ਦੇ ਦਿੱਤਾ, ਉਨ੍ਹਾਂ ਦੇ ਤਿੰਨੇ ਤਾਪ ਉਤਰ ਜਾਂਦੇ ਹਨ। ਭਾਈ ਗੁਰਦਾਸ ਜੀ ਦਾ ਮਨੋਹਰ ਬਚਨ ਹੈ :

**ਪੂਰਾ ਸਤਿਗੁਰ ਆਪਿ ਨ ਅਲਖੁ ਲਖਾਵਈ।**
**ਦੇਖੈ ਥਾਪਿ ਉਥਾਪਿ ਜਿਉ ਤਿਸੁ ਭਾਵਈ।**
**ਲੇਪੁ ਨ ਪੁੰਨਿ ਨ ਪਾਪ ਉਪਾਇ ਸਮਾਵਈ।**
**ਲਾਗੂ ਵਰੁ ਨ ਸਰਾਪ ਨ ਆਪ ਜਣਾਵਈ।**
**ਗਾਵੈ ਸਬਦੁ ਅਲਾਪਿ ਅਕਥੁ ਸੁਣਾਵਈ।**
**ਅਕਥ ਕਥਾ ਜਪੁ ਜਾਪਿ ਨ ਜਗਤੁ ਕਮਾਵਈ।**
**ਪੂਰੈ ਗੁਰ ਪਰਤਾਪਿ ਆਪੁ ਗਵਾਵਈ।**
**ਲਾਹੇ ਤਿੰਨੇ ਤਾਪਿ ਸੰਤਾਪ ਘਟਾਵਈ।**
**ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ।** (ਵਾਰ ੩, ਪਉੜੀ ੭)

ਇਸ ਪਉੜੀ ਦੀ ਵੀਚਾਰ ਇਸ ਪ੍ਰਕਾਰ ਹੈ ਕਿ ਪੂਰਾ ਸਤਿਗੁਰੂ ਪਰਮੇਸ਼ਰ ਰੂਪ ਹੈ, ਪਰ ਉਹ ਕਦੇ ਆਪਣੀ ਹੋਂਦ ਦਾ ਪ੍ਰਗਟਾਵਾ ਨਹੀਂ ਕਰਦਾ, ਹਾਲਾਂਕਿ ਉਸ ਕੋਲ ਜਗਤ ਨੂੰ ਥਾਪਣ ਅਤੇ ਵਿਨਾਸ਼ ਕਰਨ ਦੀ ਪੂਰੀ ਤਾਕਤ ਹੈ। ਦੁਨੀਆਂ ਨੂੰ ਮਾਰਨ

ਅਤੇ ਜੀਵਾਲਣ ਦੀ ਪ੍ਰਕ੍ਰਿਆ ਕਰਨ ਦੇ ਬਾਵਜੂਦ ਵੀ ਉਹ ਪਾਪ ਪੁੰਨ ਦੀ ਪਕੜ ਤੋਂ ਆਜ਼ਾਦ ਹੈ। ਸਾਰੀ ਤਾਕਤ ਦਾ ਮਾਲਕ ਹੋਣ ਦੇ ਨਾਲ ਉਹ ਕਿਸੇ ਨੂੰ ਵਰ ਸਰਾਪ ਆਦਿ ਨਹੀਂ ਦਿੰਦਾ। ਸਤਿਗੁਰੂ ਪਾਵਨ ਸ਼ਬਦ ਰਾਹੀਂ ਰੱਬ ਦੀ ਅਕੱਥ ਕਥਾ ਦਾ ਵਰਨਣ ਕਰਦਾ ਹੈ। ਨਿਰੰਕਾਰ ਦੀ ਅਕੱਥ ਕਥਾ ਦਾ ਜਾਪ ਜਪਾਉਂਦਿਆਂ ਵੀ ਜਗਤ ਨਾਲ ਈਰਖਾ, ਵੈਰ ਵਿਰੋਧ ਨਹੀਂ ਕਮਾਉਂਦਾ। ਅਜਿਹੇ ਗੁਰੂ ਦੇ ਪ੍ਰਤਾਪ ਨਾਲ ਜਗਿਆਸੂਆਂ ਦਾ ਹੰਕਾਰ ਰੂਪ ਆਪਾ ਭਾਵ ਗੁਆਚ ਜਾਂਦਾ ਹੈ। ਗੁਰੂ ਜੀ ਦਾ ਅਥਾਹ ਪ੍ਰਤਾਪ ਤਿੰਨੇ ਤਾਪ ਉਤਾਰ ਦਿੰਦਾ ਹੈ। ਇਹ ਸਾਰੀ ਕਲਾ ਗੁਰਬਾਣੀ ਵੀਚਾਰ ਕੇ ਜੀਵਨ ਵਿਚ ਕਮਾਉਣ ਨਾਲ ਵਾਪਰਦੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਮਤਿ ਦੁੱਖਾਂ ਰੋਗਾਂ ਦੇ ਬਾਹਰੀ ਵਸੀਲਿਆਂ ਦਾ ਵੀ ਸਮਰਥਨ ਕਰਦੀ ਹੈ। ਇਨ੍ਹਾਂ ਦਾ ਵਿਰੋਧ ਨਹੀ ਕਰਦੀ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਆਪ ਸ੍ਰੀ ਤਰਨ ਤਾਰਨ ਸਾਹਿਬ ਵਿਖੇ ਕੋਹੜੀ ਘਰ ਬਣਾਇਆ ਸੀ। (ਦੁੱਖ ਹੈ ਕਿ ਅਸੀਂ ਸਾਂਭ ਨਹੀ ਸਕੇ। ਹੁਣ ਇਸ ਕੋਹੜੀ ਘਰ ਦਾ ਪ੍ਰਬੰਧ ਇਸਾਈਆਂ ਕੋਲ ਹੈ) ਔਰੰਗਜ਼ੇਬ ਨੇ ਆਪਣੇ ਹੀ ਭਰਾ ਦਾਰਾ ਸ਼ਿਕੋਹ ਨੂੰ ਖਾਣੇ ਵਿਚ ਕੁਝ ਖੁਆ ਦਿੱਤਾ ਸੀ। ਦਾਰਾ ਸ਼ਿਕੋਹ ਦੁਖੀ ਹੋਇਆ ਮੌਤ ਦੀਆਂ ਘੜੀਆਂ ਗਿਣ ਰਿਹਾ ਸੀ ਤਦ ਕਿਸੇ ਪ੍ਰਸਿੱਧ ਹਕੀਮ ਨੇ ਦੱਸਿਆ ਸੀ ਕਿ ਇਸ ਦੇ ਇਲਾਜ ਲਈ ਦਵਾਈ ਕੇਵਲ ਗੁਰੂ ਹਰਿਰਾਏ ਸਾਹਿਬ ਦੇ ਦਰਬਾਰ ਵਿਚੋਂ ਮਿਲ ਸਕਦੀ ਹੈ। ਯਾਦ ਰੱਖਣ ਯੋਗ ਗੱਲ ਹੈ ਕਿ ਸ੍ਰੀ ਕੀਰਤਪੁਰ ਸਾਹਿਬ ਤੋਂ ਭੇਜੀ ਦਵਾਈ ਨਾਲ ਹੀ ਦਾਰਾ ਸ਼ਿਕੋਹ ਠੀਕ ਹੋਇਆ ਸੀ। ਜਿਥੇ ਗੱਲ ਅੰਦਰਲੀ ਤਪਸ਼ ਦੀ ਹੈ, ਉਸ ਬਾਰੇ ਗੁਰਬਾਣੀ ਦਾ ਅਟੱਲ ਫੈਸਲਾ ਹੈ :

**ਜੀਉ ਤਪਤੁ ਹੈ ਬਾਰੋ ਬਾਰ ॥**
**ਤਪਿ ਤਪਿ ਖਪੈ ਬਹੁਤੁ ਬੇਕਾਰ ॥**
**ਜੈ ਤਨਿ ਬਾਣੀ ਵਿਸਰਿ ਜਾਇ ॥**
**ਜਿਉ ਪਕਾ ਰੋਗੀ ਵਿਲਲਾਇ ॥** (੬੬੧)

ਤੱਤੀਆਂ ਤਵੀਆਂ 'ਤੇ ਬੈਠ ਕੇ ਵੀ, ਉਬਲਦੀਆਂ ਦੇਗਾਂ ਵਿਚ ਬੈਠ ਕੇ ਵੀ, ਉਬਲਦੀ ਰੇਤ ਆਪਣੇ ਪਾਵਨ ਸੀਸ 'ਤੇ ਪੁਆ ਕੇ ਵੀ ਅਤਿ ਦੇ ਸ਼ਾਂਤ ਰਹਿਣ ਵਾਲੇ ਅਤੇ ਭੁੱਲੜੇ ਜਗਤ ਨੂੰ ਠੰਡੀਆਂ ਮਿਠੀਆਂ ਅਸੀਸਾਂ ਦੇਣ ਵਾਲੇ ਮਹਾਨ ਸਤਿਗੁਰੂ ਅਰਜਨ ਸਾਹਿਬ ਜੀ ਕਿੰਨੀ ਪਿਆਰੀ ਸੇਧ ਬਖ਼ਸ਼ਿਸ਼ ਕਰਦੇ ਹਨ। ਪਰਮੇਸ਼ਰ ਦੇ ਨਾਮ ਰੂਪ ਗੁਣਾਂ ਨੂੰ ਹਿਰਦੇ ਵਿਚ ਵਸਾਉਣ ਨਾਲ ਮਨੁੱਖ ਦੇ ਅੰਦਰ ਅਜਿਹਾ ਪ੍ਰਤਾਪ ਵਰਤਦਾ ਹੈ ਕਿ ਇਹ ਤਿੰਨੇ ਤਾਪ ਉਸ ਨੂੰ ਅੰਦਰੋਂ ਸਾੜ ਨਹੀਂ ਸਕਦੇ। ਗੁਰਬਾਣੀ ਦਾ ਨਿਰਮਲ ਬਚਨ ਹੈ :

ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥
ਜਾਲਿ ਨ ਸਾਕਹਿ ਤੀਨੇ ਤਾਪ ॥ (੭੪੩)

ਜਿਹੜਾ ਵੀ ਕੋਈ ਮਨੁੱਖ ਰੱਬੀ ਬਾਣੀ ਦੇ ਇਨ੍ਹਾਂ ਬਚਨਾਂ ਨੂੰ ਪੜ੍ਹਨ ਦੇ ਨਾਲ ਨਾਲ ਇਨ੍ਹਾਂ ਦੀ ਕਮਾਈ ਵੀ ਕਰੇਗਾ ਤਾਂ ਉਹ ਆਪਣੇ ਹਿਰਦੇ ਦੀ ਕੋਠੜੀ ਨੂੰ ਰੱਬੀ ਬਖ਼ਸ਼ਿਸ਼ ਦੀ ਦੌਲਤ ਨਾਲ ਭਰ ਲਵੇਗਾ। ਉਸ ਦੇ ਅੰਦਰ ਇਹ ਹਕੀਕਤ ਵਰਤੇਗੀ :

ਹਰਿ ਕੇ ਚਰਨ ਕਮਲ ਮਨਿ ਧਿਆਉ ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥
ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥
ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ ॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥੨॥
(੭੧੪)

# ਤੀਰਥ

ਸਮੇਂ ਦਾ ਲੜ ਪਕੜ ਕੇ ਮਨੁੱਖ ਇੱਕੀਵੀਂ ਸਦੀ ਵਿਚ ਜੀਅ ਰਿਹਾ ਹੈ। ਸਇੰਸ ਦੇ ਵਰਤਾਰੇ ਨੇ ਇਸ ਦੇ ਚੌਗਿਰਦੇ ਨੂੰ ਵੀ ਬਹੁਤ ਖ਼ੂਬਸੂਰਤ ਬਣਾ ਦਿਤਾ ਹੈ। ਜ਼ਿੰਦਗੀ ਦਾ ਵਿਹੜਾ ਦੁਨਿਆਵੀ ਸਹੂਲਤਾਂ ਨਾਲ ਭਰਿਆ ਭਰਿਆ ਨਜ਼ਰ ਆਉਂਦਾ ਹੈ। ਅੱਜ ਮਨੁੱਖ ਦੇ ਕੋਲ ਆਉਣ ਜਾਣ, ਰਹਿਣ ਸਹਿਣ, ਖਾਣ ਪੀਣ ਆਦਿਕ ਹਰ ਤਰ੍ਹਾਂ ਦੀ ਸੁਖ ਸਹੂਲਤ ਮੌਜੂਦ ਹੈ ਪਰ ਧਾਰਮਿਕ ਬੌਧਿਕ ਪੱਧਰ 'ਤੇ ਦੇਖਿਆਂ ਪ੍ਰਤੀਤ ਹੁੰਦਾ ਹੈ ਕਿ ਇਹ ਹਾਲੇ ਅਠਵੀਂ ਨੌਵੀਂ ਸਦੀ ਦਾ ਹੀ ਵਸਨੀਕ ਹੈ। ਸਾਡੀ ਇਨਸਾਨੀਅਤ ਦਾ ਪੱਧਰ ਇੱਕੀਵੀਂ ਸਦੀ ਵਾਲਾ ਨਹੀਂ। ਇਨਸਾਨੀਅਤ ਦਾ ਪੱਧਰ ਧਰਮ ਨੇ ਉੱਚਾ ਕਰਨਾ ਸੀ। ਧਰਮ ਮਨੁੱਖ ਨੇ ਜੀਵਨ ਜਾਚ ਦੀ ਬਜਾਇ, ਕੇਵਲ ਰੀਤੀ ਰਸਮ ਹੀ ਬਣਾ ਕੇ ਨਿਭਾਏ ਹਨ। ਇਸ ਕਰਕੇ ਜਿਥੇ ਮਨੁੱਖ ਨੂੰ ਇਨਸਾਨੀਅਤ ਕਰਕੇ ਹੋਣਾ ਚਾਹੀਦਾ ਸੀ ਇਹ ਉਥੇ ਤੱਕ ਪਹੁੰਚ ਨਹੀਂ ਸਕਿਆ। ਸਾਨੂੰ ਅੱਜ ਵੀ ਮਨੁੱਖ ਸਦੀਆਂ ਪੁਰਾਣੀ ਮਿੱਥ ਦੇ 'ਤੀਰਥ ਦੇ ਇਸ਼ਨਾਨ ਨਾਲ ਮਨੁੱਖ ਦੇ ਗੁਨਾਹ ਜਾਂ ਪਾਪ ਧੋਤੇ ਜਾਂਦੇ ਹਨ' ਵਿਚ ਉਲਝਿਆ ਪ੍ਰਤੱਖ ਨਜ਼ਰ ਆਉਂਦਾ ਹੈ। ਸਤਿਗੁਰੂ ਜੀ ਨੇ ਸਦੀਆਂ ਪਹਿਲਾਂ ਇਸ ਦੇ ਬੌਧਿਕ ਵਿਕਾਸ ਲਈ ਗੁਰਬਾਣੀ ਦਾ ਲੱੜ ਪਕੜਾਇਆ ਸੀ ਕਿ :-

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥**

**(੪੮੪)**

ਮਨੁੱਖ ਚੰਗਾ ਜਾਂ ਮਾੜਾ ਵੀਚਾਰਾਂ ਕਰਕੇ ਹੁੰਦਾ ਹੈ। ਵੀਚਾਰਾਂ ਦਾ ਸਾਰਾ ਮਸਲਾ ਮਨ ਨਾਲ ਸਬੰਧਿਤ ਹੈ। ਇਸ ਕਰਕੇ ਸੁਧਾਰਨਾ ਮਨ ਨੂੰ ਹੈ। ਮਨ ਕਦੇ ਪਾਣੀ ਨਾਲ ਨਹੀ ਮਨ ਸਗੋਂ ਬਾਣੀ ਨਾਲ ਸੁਧਰਦਾ ਹੈ। ਇਹੋ ਕਾਰਨ ਹੈ ਕਿ ਗੁਰੂ ਸਾਹਿਬ ਜੀ ਨੇ ਤੀਰਥ ਨਹੀਂ ਬਣਾਏ ਸਗੋਂ ਬਾਣੀ ਦੇ ਪ੍ਰਵਾਹ ਲਈ ਘਰ ਘਰ ਅੰਦਰਿ ਧਰਮਸ਼ਾਲ ਦਾ ਵੀਚਾਰ ਲੋਕਾਈ ਦੇ ਸਾਹਮਣੇ ਰੱਖਿਆ ਸੀ। ਡਾ:ਤਾਰਨ ਸਿੰਘ ਜੀ ਦੀ ਵੀਚਾਰ ਕਿੰਨੀ ਪਿਆਰੀ ਸੇਧ ਦਿੰਦੀ ਹੈ ਕਿ ਜਿਹੜਾ ਬੰਦਾ ਸੁਖਮਨੀ ਸਾਹਿਬ ਵਿਚ ਇਸ਼ਨਾਨ ਕਰਦਾ ਹੈ ਅਤੇ ਜੇ ਉਹ ਸਹੀ ਤਰੀਕੇ ਨਾਲ ਇਸ਼ਨਾਨ ਕਰਦਾ ਹੈ ਤਾਂ ਉਸ ਦੇ ਅੰਦਰ ਗੁਰੂ ਅਰਜਨ ਸਾਹਿਬ ਜੀ ਵਾਲੀ ਤੱਤੀ ਤਵੀ 'ਤੇ ਵੀ ਅਡੋਲ

ਬੈਠਣ ਵਾਲੀ ਤਾਕਤ ਆ ਜਾਂਦੀ ਹੈ। ਉਸ ਦੇ ਅੰਦਰ ਵੀ ਅਥਾਹ ਜਰਨ ਸ਼ਕਤੀ, ਅਥਾਹ ਠੰਡਕ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਹੀ ਜਦੋਂ ਕੋਈ ਜਪੁਜੀ ਸਾਹਿਬ ਵਿਚ ਇਸ਼ਨਾਨ ਕਰਦਾ ਹੈ, ਆਸਾ ਕੀ ਵਾਰ ਵਿਚ ਇਸ਼ਨਾਨ ਕਰਦਾ ਹੈ ਤਾਂ ਉਸ ਦੇ ਅੰਦਰ ਵਿਸਮਾਦ ਜਾਗਦਾ ਹੈ। ਬਾਣੀ ਸਿਮਰਨ ਵਿਚੋਂ ਆਈ ਹੋਣ ਕਰਕੇ ਇਸ਼ਨਾਨ ਕਰਨ ਵਾਲੇ ਦੇ ਅੰਦਰ ਵੀ ਸਿਮਰਨ ਦੀ ਤਮੰਨਾ ਪੈਦਾ ਕਰ ਦਿੰਦੀ ਹੈ। (ਸਿੱਖ ਧਰਮ ਦੇ ਰਹਿਸ ਤੇ ਰਮਜ਼ ਪੰਨਾ, 47, ਲੇਖ ਮਜਨ)

ਭਾਈ ਗੁਰਦਾਸ ਜੀ ਆਖਦੇ ਹਨ ਕਿ ਮਨੁੱਖ ਦਾ ਸੁਭਾਅ ਹੈ ਇਹ ਸਤਿਗੁਰੂ ਰੂਪ ਸੱਚਾ ਤੀਰਥ ਛੱਡ ਕੇ ਬਾਹਰੀ ਤੀਰਥਾਂ 'ਤੇ ਭਟਕਦਾ ਰਹਿੰਦਾ ਹੈ। ਇਸ ਬਾਹਰੀ ਤੀਰਥ ਨਾਲ ਇਸ ਨੂੰ ਪੰਜ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ। ਪਹਿਲੀ ਬਗੁਲੇ ਵਾਲੀ ਪਾਖੰਡ ਕਰਨ ਵਾਲੀ ਸਮਾਧੀ। ਦੂਜੀ ਹਾਥੀ ਦੇ ਇਸ਼ਨਾਨ ਵਾਲੀ ਕੇਵਲ ਖੇਚਲ। (ਹਾਥੀ ਇਸ਼ਨਾਨ ਕਰਕੇ ਉਸ ਵਕਤ ਹੀ ਮਿੱਟੀ ਪੁੱਟਕੇ ਫਿਰ ਆਪਣੇ 'ਤੇ ਪਾ ਲੈਂਦਾ ਹੈ) ਤੀਜੀ ਚੀਜ਼ ਆਪਣੇ ਅੰਦਰ ਦੇ ਵਿਕਾਰ ਹੋਰ ਪੱਕੇ ਹੋ ਜਾਂਦੇ ਹਨ, ਜਿਵੇਂ ਕੌੜੀ ਤੁੰਮੀ ਇਸ਼ਨਾਨ ਕਰਕੇ ਅੰਦਰੋਂ ਕੌੜੀ ਦੀ ਕੌੜੀ ਹੀ ਰਹਿੰਦੀ ਹੈ। ਚੌਥੀ ਪ੍ਰਾਪਤੀ ਇਹ ਹੈ ਕਿ ਮਨ ਪੱਥਰ ਦੀ ਤਰ੍ਹਾਂ ਕਠੋਰ ਹੀ ਰਹਿੰਦਾ ਹੈ। ਦਇਆ ਵਰਗਾ ਨੇਕ ਗੁਣ ਇਸ ਦੇ ਹਿਰਦੇ ਵਿਚ ਪੈਦਾ ਨਹੀਂ ਹੁੰਦਾ। ਪੰਜਵੀਂ ਪ੍ਰਾਪਤੀ ਆਪਣੇ ਭਰਮਾਂ ਵਿੱਚ ਵਾਧਾ ਕਰ ਲੈਂਦਾ ਹੈ। ਹਕੀਕਤ ਇਹ ਹੈ ਕਿ ਗੁਰੂ ਤੋ ਬਿਨਾਂ ਮਨੁੱਖ ਦਾ ਉਧਾਰ ਨਹੀ ਹੋ ਸਕਦਾ।

**ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ।**
**ਬਗੁਲ ਸਮਾਧਿ ਲਗਾਇਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।**
**ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ।**
**ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ।**
**ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀ।**
**ਮਨਮੁਖ ਭਰਮ ਨ ਉਤਰੈ ਭੰਭਲਭੂਸੇ ਖਾਇ ਭਵਾਹੀ।**
**ਗੁਰ ਪੂਰੇ ਵਿਣੁ ਪਾਰ ਨ ਪਾਹੀ ॥੧੦॥**

**(ਵਾਰ ੧੫, ਪਉੜੀ ੧੦)**

ਇਸ਼ਨਾਨ ਅਸਲ ਵਿਚ ਸਰੀਰਕ ਸਫਾਈ ਲਈ ਸੀ ਪਰ ਸੁਆਰਥੀ ਜਾਂ ਅਖੌਤੀ ਧਰਮੀਆਂ ਲੋਕਾਂ ਨੇ ਮਨੁੱਖ ਦੀ ਅਗਿਆਨਤਾ ਦਾ ਹਮੇਸ਼ਾ ਹੀ ਲਾਭ ਉਠਾਇਆ ਹੈ। ਸਫਾਈ ਦੀ ਥਾਂ ਸੁੱਚ ਸ਼ਬਦ ਨਾਲ ਉਲਝਾ ਕੇ ਇਸ ਨੂੰ ਤੀਰਥਾਂ ਦੀ ਯਾਤਰਾ 'ਤੇ ਤੋਰ ਦਿਤਾ। ਇਸ ਭਟਕਣਾ ਵਿਚੋਂ ਪ੍ਰਾਪਤੀ ਕੀ ਹੋਈ? ਗੁਰਬਾਣੀ ਦਾ ਫੈਸਲਾ ਹੈ ਕਿ :

**ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲੁ॥**
**ਲੋਕ ਪਚਾਰੈ ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥੨॥**

**(੮੯੦)**

ਭਾਰਤੀ ਧਰਮਾਂ ਦੀ ਵੀਚਾਰ ਵਿੱਚੋਂ ਦੋ ਗੱਲਾਂ ਅਕਸਰ ਸਾਹਮਣੇ ਆਉਂਦੀਆਂ ਹਨ। ਪਹਿਲੀ ਅੱਤ ਦੀ ਗੱਲ ਅਤੇ ਦੂਜੀ ਅੰਤ ਦੀ ਗੱਲ। ਆਪਾਂ ਇਥੇ ਅੱਤ ਦੀ ਹੀ ਗੱਲ ਕਰਾਂਗੇ। ਕੁਝ ਧਰਮ ਹਨ ਜਿਹੜੇ ਅੱਤ ਕਰੀ ਬੈਠੇ ਹਨ ਜਿਵੇਂ ਕੋਈ ਕਹਿ ਰਿਹਾ ਹੈ ਕਿ ਮੈਂ ਇਸ਼ਨਾਨ ਕਰਨਾ ਹੀ ਨਹੀਂ, ਕੁਝ ਦੀ ਇਹ ਵੀਚਾਰ ਹੈ ਕਿ ਇਸ਼ਨਾਨ ਹੀ ਜ਼ਰੂਰੀ ਹੈ। ਇਸ਼ਨਾਨ ਕਰਨਾ ਹੀ ਧਰਮ ਹੈ। ਉਸ ਨੂੰ ਧਰਮ ਦੇ ਬਾਕੀ ਫਰਜ਼ਾਂ ਦੀ ਪ੍ਰਵਾਹ ਨਹੀਂ। ਹੋਰ ਕੁਝ ਹੋਵੇ ਭਾਵੇਂ ਨਾ ਹੋਵੇ, ਪਰ ਇਸ਼ਨਾਨ ਹੀ ਜ਼ਰੂਰੀ ਹੈ। ਗੁਰਮਤਿ ਇਕ ਸਹਿਜ ਦਾ ਮਾਰਗ ਹੈ ਜਿਸ ਕਰਕੇ ਇਥੋਂ ਹਮੇਸ਼ਾ ਹੀ ਨਿਵੇਕਲੀ ਵੀਚਾਰਧਾਰਾ ਮਿਲਦੀ ਹੈ। ਗੁਰਮਤਿ ਅਨੁਸਾਰ ਇਸ਼ਨਾਨ ਵੀ ਜ਼ਰੂਰੀ ਹੈ ਕਿਉਂਕਿ ਸਮਾਜ ਵਿੱਚ ਰਹਿੰਦਿਆਂ ਜਾਂ ਸਰੀਰਕ ਲੋੜ ਮੁਤਾਬਿਕ ਸਫਾਈ ਵੀ ਜ਼ਰੂਰੀ ਹੈ।

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**

**(੩੦੫)**

ਪਰ ਗੁਰਮਤਿ ਇਹ ਵੀ ਸਮਝਾਉਂਦੀ ਹੈ ਕਿ ਪ੍ਰਭੂ ਵਿਛੋੜੇ ਦਾ ਕਾਰਨ ਬਣਨ ਵਾਲੀ ਇਹ ਬਾਹਰੀ ਮੈਲ ਨਹੀਂ। ਮਨੁੱਖ ਦੀ ਮਨੁੱਖਤਾ 'ਤੇ ਪਰਦਾ ਬਣਨ ਵਾਲੀ ਮੈਲ ਤਾਂ ਸਗੋਂ ਮਨੁੱਖ ਦੇ ਮਨ ਨੂੰ ਲੱਗੀ ਹੋਈ ਹੈ। ਇਹ ਮੈਲ ਵੀ ਵੱਖਰੀ ਕਿਸਮ ਦੀ ਹੈ, ਇਸ ਦਾ ਇਸ਼ਨਾਨ ਵੀ ਵੱਖਰੀ ਕਿਸਮ ਦਾ ਹੈ ਅਤੇ ਇਸ ਦਾ ਤੀਰਥ ਵੀ ਵੱਖਰਾ ਹੈ। ਸੋ ਗੁਰਮਤਿ ਇਨ੍ਹਾਂ ਬਾਹਰੀ ਤੀਰਥਾਂ ਨੂੰ ਕੋਈ ਮਹਾਨਤਾ ਨਹੀ ਦਿੰਦੀ। ਗੁਰਮਤਿ ਅਨੁਸਾਰ ਤਾਂ ਬਿਲਕੁਲ ਸਪਸ਼ਟ ਹੈ ਕਿ ਕੋਈ ਇਹ ਵੀਚਾਰ ਕਰੋ ਕਿ ਮਨ ਦੀ ਮੈਲ ਕਿਵੇ ਉੱਤਰ ਸਕਦੀ ਹੈ। ਜਵਾਬ ਮਿਲੇਗਾ ਕਿ ਜਦੋਂ ਸਤਿਗੁਰੂ ਜੀ ਮਿਲਦੇ ਹਨ ਤਾਂ ਉਹ ਨਾਮ ਦ੍ਰਿੜ੍ਹ ਕਰਵਾਉਂਦੇ ਹਨ ਜਿਸ ਨਾਲ ਇਹ ਮੈਲ ਦੂਰ ਹੁੰਦੀ ਹੈ।

**ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ ॥**
**ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ ॥ (੯੫੦)**

ਜਦੋਂ ਮਤਿ ਪਾਪਾਂ ਨਾਲ ਭਰ ਜਾਂਦੀ ਹੈ ਤਾਂ ਇਸ ਦੇ ਧੋਣ ਦਾ ਸਾਧਨ ਕੇਵਲ ਨਾਮ ਹੀ ਹੈ। ਨਾਮ ਸਤਿਗੁਰੂ ਜੀ ਕੋਲੋਂ ਹੀ ਮਿਲ ਸਕਦਾ ਹੈ। ਇਸ ਲਈ ਸਪਸ਼ਟ ਹੈ ਕਿ ਕੇਵਲ ਨਾਮ ਹੀ ਤੀਰਥ ਹੈ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥**

ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥

(੬੮੭)

ਕਿਸੇ ਦਾਨੀ ਸੋਚ ਦਾ ਪੱਲਾ ਪਕੜ ਕੇ ਪਿਛੋਕੜ ਦੀ ਯਾਤਰਾ 'ਤੇ ਨਿਕਲੀਏ ਤਾਂ ਸਹਿਜੇ ਹੀ ਲੱਭ ਜਾਏਗਾ ਕਿ ਪਾਣੀ ਜੀਵਨ ਦੀ ਅਤਿਅੰਤ ਲੋੜ ਹੋਣ ਕਰਕੇ ਪਹਿਲਾਂ ਪਹਿਲ ਮਨੁੱਖ ਨੇ ਵਸੋਂ ਵਗਦੇ ਪਾਣੀਆਂ ਕਿਨਾਰੇ ਹੀ ਕੀਤੀ ਸੀ। ਸੰਸਾਰ ਦੇ ਪ੍ਰਸਿੱਧ ਸ਼ਹਿਰ ਝਰਨਿਆਂ, ਝੀਲਾਂ, ਦਰਿਆਵਾਂ ਆਦਿਕ ਦੇ ਕਿਨਾਰੇ ਹੀ ਪਾਏ ਜਾਂਦੇ ਹਨ। ਪੁਰਾਤਨ ਸਮੇਂ ਵਿਚ ਮਨੁੱਖ ਦਾ ਘਰ ਵੀ ਕਰੀਬ ਇਕੋ ਵੱਡਾ ਸਾਰਾ ਕਮਰਾ ਹੁੰਦਾ ਸੀ। ਹੋ ਸਕਦਾ ਹੈ ਕਿ ਮਨੁੱਖ ਸਰੀਰਕ ਮੈਲ ਉਤਾਰਨ ਲਈ ਇਥੇ ਇਸ਼ਨਾਨ ਕਰਦਾ ਹੋਵੇ ਅਤੇ ਰੱਬੀ ਨਜ਼ਾਰੇ ਮਾਨਣ ਲਈ ਤੇ ਘੜੀ ਪਲ ਰੱਬ ਦਾ ਸ਼ੁਕਰ ਕਰਨ ਲਈ ਸਵੇਰੇ ਸ਼ਾਮ ਇਨ੍ਹਾਂ ਪਾਣੀਆਂ ਦੇ ਕਿਨਾਰੇ ਹੀ ਕਿਧਰੇ ਇਕਾਂਤ ਸ਼ਾਂਤ ਮਾਣਦਾ ਹੋਵੇ। ਸਮਾਂ ਪਾ ਕੇ ਲੋਕਾਂ ਦੀ ਧਾਰਨਾ ਬਣ ਗਈ ਕਿ ਬੰਦਗੀ ਦਾ ਸਬੰਧ ਕੇਵਲ ਪਾਣੀਆਂ ਦੇ ਕਿਨਾਰੇ ਨਾਲ ਹੀ ਹੈ। ਇਨ੍ਹਾਂ ਨੂੰ ਪਵਿੱਤਰ ਸਮਝਕੇ ਇਨ੍ਹਾਂ ਦਾ ਨਾਮ ਹੀ ਤੀਰਥ ਰੱਖ ਦਿੱਤਾ। ਜ਼ਿੰਦਗੀ ਅੰਦਰ ਕੀਤੇ ਹੋਏ ਬੁਰੇ ਕਰਮਾਂ ਦਾ ਇਥੇ ਆ ਕੇ ਪਛਤਾਵਾ ਕਰਨ ਨਾਲ ਰੱਬੀ ਰਹਿਮਤ ਮਿਲ ਜਾਵੇਗੀ। ਭੁੱਲੜ ਲੋਕਾਂ ਨੇ ਬੰਦਗੀ ਜਾਂ ਰੱਬੀ ਸ਼ੁਕਰ ਵਾਲਾ ਪਾਸਾ ਛੱਡ ਹੀ ਦਿੱਤਾ ਕੇਵਲ ਤੀਰਥਾਂ ਦਾ ਇਸ਼ਨਾਨ ਹੀ ਧਰਮ ਕਰਮ ਬਣਾ ਲਿਆ। ਸਮੇਂ ਮੁਤਾਬਿਕ ਕਦੇ ਕਦਾਈਂ ਪਾਣੀਆਂ ਦੇ ਉਛਾਲੇ ਨੇ ਤਬਾਹੀ ਕੀਤੀ। ਕਈ ਵਾਰੀ ਜਾਨੀ ਮਾਲੀ ਨੁਕਸਾਨ ਹੋਇਆ। ਮਨੁੱਖ ਨੇ ਆਪਣਾ ਨਿਵਾਸ ਵਗਦੇ ਪਾਣੀਆਂ ਤੋਂ ਕੁਝ ਦੂਰ ਕਰ ਲਿਆ। ਧਰਤੀ ਵਿਚੋਂ ਪ੍ਰਾਪਤ ਹੋਏ ਪਾਣੀ ਨੇ ਵੀ ਮਨੁੱਖ ਨੂੰ, ਇਨ੍ਹਾਂ ਵਗਦੇ ਪਾਣੀਆਂ ਤੋਂ ਦੂਰ ਕਰ ਦਿੱਤਾ। ਸਮੇਂ ਦੀ ਕਰਵਟ ਨੇ ਬਾਕੀ ਸਭ ਕੁਝ ਬਦਲਾ ਦਿੱਤਾ ਪਰ ਇਹ ਮਿੱਥ ਪੱਕੀ ਤਰ੍ਹਾਂ ਬੱਝ ਗਈ ਕਿ ਮਨੁੱਖੀ ਜੀਵਨ ਦੇ ਕਲਿਆਣ ਲਈ ਇਨ੍ਹਾਂ ਤੀਰਥਾਂ ਦਾ ਇਸ਼ਨਾਨ ਜ਼ਰੂਰੀ ਹੈ। ਦੂਜਾ ਇਨ੍ਹਾਂ ਤੀਰਥਾਂ ਦੇ ਸਹਾਰੇ ਆਪਣੀ ਰੋਜ਼ੀ ਰੋਟੀ ਦਾ ਵਸੀਲਾ ਬਣਾ ਕੇ ਬੈਠੇ ਲੋਕਾਂ ਨੇ ਮਨ ਘੜਤ ਕਥਾ ਕਹਾਣੀਆਂ ਘੜ ਲਈਆਂ ਜਿਨ੍ਹਾਂ ਕਰਕੇ ਇਸ ਕਰਮ ਕਾਂਡ ਦੀ ਬੇੜੀ ਸਦਾ ਲਈ ਮਨੁੱਖ ਦੇ ਪੈਰਾਂ ਵਿਚ ਪਾ ਦਿੱਤੀ। ਇਨ੍ਹਾਂ ਅਧਿਆਤਮਿਕ ਗੁਲਾਮੀਆਂ ਦੀਆਂ ਬੇੜੀਆਂ ਕੱਟਣ ਲਈ ਹੀ ਸਤਿਗੁਰੂ ਜੀ ਨੇ ਮਹਾਨ ਪਰਉਪਕਾਰ ਕੀਤੇ ਹਨ। ਗੁਰਬਾਣੀ ਦੀ ਵੀਚਾਰ ਦਿਤੀ ਹੈ। ਜਿਹੜੇ ਸੁਆਰਥੀ ਲੋਕ ਇਥੇ ਆਪਣੀ ਰੋਜ਼ੀ ਰੋਟੀ ਦਾ ਵਸੀਲਾ ਬਣਾ ਕੇ ਬੈਠੇ ਸਨ ਉਨ੍ਹਾਂ ਕੋਲ ਪਾਣੀ ਅਤੇ ਕਹਾਣੀ ਸੀ। ਸਤਿਗੁਰੂ ਜੀ ਨੇ ਪਾਣੀ ਅਤੇ ਬਾਣੀ ਜੋੜ ਦਿੱਤੀ। ਭਾਵ, ਕੁਝ ਅਖੌਤੀ ਲੋਕਾਂ ਨੇ ਤਰ੍ਹਾਂ ਤਰ੍ਹਾਂ ਦੀਆਂ ਕਥਾ ਕਹਾਣੀਆਂ ਬਣਾ ਕੇ ਇਨ੍ਹਾਂ ਤੀਰਥਾਂ ਨਾਲ ਜੋੜ ਦਿੱਤੀਆਂ ਸਨ। ਸੱਚੀ ਸੁੱਚੀ ਭਾਵਨਾ ਵਾਲੇ ਵੀ ਕੁਰਾਹੇ ਪਾ ਦਿੱਤੇ। ਸਤਿਗੁਰੂ ਜੀ ਨੇ ਵੀਚਾਰਿਆ

ਕਿ ਮਨੁੱਖ ਨੂੰ ਪਾਣੀ ਤੋਂ ਤਾਂ ਤੋੜਿਆ ਨਹੀਂ ਜਾ ਸਕਦਾ ਕਿਉਂਕਿ ਪਾਣੀ ਜੀਵਨ ਦੀ ਪ੍ਰਮੁੱਖ ਲੋੜ ਹੈ, ਪਰ ਪਾਣੀ ਨਾਲ ਬਾਣੀ ਨੂੰ ਜੋੜ ਕੇ ਮਨੁੱਖ ਨੂੰ ਸੁਚੇਤ ਕੀਤਾ ਜਾ ਸਕਦਾ ਹੈ ਕਿ ਪਾਣੀ ਬਾਕੀ ਜੀਵਨ ਦੀਆਂ ਲੋੜਾਂ ਤਾਂ ਪੂਰੀਆਂ ਕਰ ਸਕਦਾ ਹੈ ਪਰ ਇਹ ਰੱਬੀ ਦਹਿਲੀਜ਼ 'ਤੇ ਪ੍ਰਵਾਨ ਨਹੀਂ ਕਰਵਾ ਸਕਦਾ। ਕਹਾਣੀ ਅਤੇ ਬਾਣੀ ਵਿੱਚ ਬਹੁਤ ਵੱਡਾ ਅੰਤਰ ਹੈ, ਕਹਾਣੀ ਕਿਸੇ ਮਨੁੱਖੀ ਸੋਚ ਦੀ ਉਪਜ ਹੁੰਦੀ ਹੈ ਜਦਕਿ ਬਾਣੀ ਤਾਂ ਪ੍ਰਮੇਸ਼ਰ ਦੇ ਦਰ ਦਾ ਮਨੁੱਖਤਾ ਲਈ ਇਕ ਸੱਚਾ ਸੁੱਚਾ ਸੁਨੇਹਾ ਹੈ। ਕਹਾਣੀ ਸੁਆਰਥ ਨੂੰ ਮੁੱਖ ਰੱਖਕੇ ਬਣਾਈ ਹੁੰਦੀ ਹੈ ਪਰ ਗੁਰਬਾਣੀ ਤਾਂ ਪ੍ਰਮਾਰਥ ਨੂੰ ਮੁੱਖ ਰੱਖਕੇ ਚਲਦੀ ਹੈ। ਸਤਿਗੁਰੂ ਜੀ ਨੇ ਉਨ੍ਹਾਂ ਲੋਕਾਂ ਦੀ ਮਿੱਥ ਮੁਤਾਬਿਕ ਇਸ਼ਨਾਨ ਨਹੀਂ ਕੀਤੇ ਸਗੋਂ ਇਨ੍ਹਾਂ ਤੀਰਥਾਂ 'ਤੇ ਭੁੱਲੜ ਲੋਕਾਂ ਨੂੰ ਗੁਰਬਾਣੀ ਦਾ ਪਾਵਨ ਉਪਦੇਸ਼ ਦੇ ਕੇ ਸੱਚ ਦੇ ਪਾਂਧੀ ਬਣਾਇਆ ਸੀ।

**ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥**
**ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ ॥**

(੫੮੭)

ਸੰਸਾਰ ਤੀਰਥ ਦੇ ਇਸ਼ਨਾਨ ਨੂੰ ਰੱਬੀ ਨਜ਼ਰਾਂ ਵਿਚ ਕਬੂਲ ਹੋਣ ਦਾ ਵਸੀਲਾ ਸਮਝਦਾ ਸੀ। ਇਸ ਕਰਕੇ ਹੀ ਗੁਰੂ ਨਾਨਕ ਸਾਹਿਬ ਜੀ ਨੇ ਜਪੁਜੀ ਸਾਹਿਬ ਦਾ ਅਰੰਭ ਹੀ ਇਥੋਂ ਕੀਤਾ ਹੈ। ਹੈਰਾਨ ਹੋ ਜਾਈਦਾ ਹੈ ਪਹਿਲੇ ਹੀ ਗੁਰੂ ਸਾਹਿਬ ਜੀ ਨੇ, ਪਹਿਲੇ ਹੀ ਜਾਮੇ ਵਿਚ ਅਤੇ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿੱਚ ਪਹਿਲੀ ਹੀ ਪੰਕਤੀ ਤੋਂ ਸ਼ੁਰੂਆਤ ਕੀਤੀ ਸੀ ਪਰ ਹੁਣ ਤੱਕ ਵੀ ਇਸ ਨੂੰ ਯਕੀਨ ਨਹੀਂ ਕਿ ਮੇਰੀ ਜ਼ਿੰਦਗੀ ਵਿਚ ਤੀਰਥ ਦੀ ਕੋਈ ਮਹਾਨਤਾ ਨਹੀਂ ਹੈ। ਪਾਵਨ ਪੰਕਤੀ ਹੈ ਕਿ

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥** (੧)

ਇਥੇ ਹੀ ਬੱਸ ਨਹੀਂ, ਗੁਰੂ ਨਾਨਕ ਸਾਹਿਬ ਜੀ ਨੇ ਜਿਹੜੀ ਪਹਿਲੀ ਉਦਾਸੀ (ਪ੍ਰਚਾਰਕ ਦੌਰਾ) ਕੀਤੀ ਉਹ ਵੀ ਹਿੰਦੂ ਤੀਰਥਾਂ ਦੀ ਹੀ ਸੀ। ਬਹੁਤੇ ਪ੍ਰਮੁੱਖ ਤੀਰਥਾਂ 'ਤੇ ਜਾ ਕੇ ਲੋਕਾਈ ਨੂੰ ਸੱਚ ਦਾ ਉਪਦੇਸ਼ ਦਿੱਤਾ ਸੀ। ਭਾਈ ਗੁਰਦਾਸ ਜੀ ਦਾ ਪਾਵਨ ਬਚਨ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਸਾਰੇ ਪ੍ਰਸਿੱਧ ਤੀਰਥ ਫਿਰ ਕੇ ਦੇਖੇ ਤੇ ਇਹ ਤੱਤ ਕੱਢਿਆ ਕਿ ਆਮ ਲੋਕਾਈ ਪਹਿਲੇ ਮਿਥੇ ਕਰਮ ਕਾਂਡ ਵਿਚ ਹੀ ਉਲਝ ਕੇ ਆਪਣੇ ਕੀਮਤੀ ਜੀਵਨ ਨੂੰ ਬੇਅਰਥ ਗਵਾ ਰਹੀ ਹੈ।

**ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।**
**ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ।**

**(ਵਾਰ ੧, ਪਉੜੀ ੨੫)**

ਸਾਡੇ ਅੰਦਰ ਇਕ ਸੁਆਲ ਪੈਦਾ ਹੋ ਸਕਦਾ ਹੈ ਕਿ ਗੁਰੂ ਸਾਹਿਬ ਜੀ ਨੇ ਸਰੋਵਰ ਕਿਉਂ ਬਣਾਏ ਸਨ? ਇਸ ਦਾ ਜੁਆਬ ਹੈ ਕਿ ਅਕਸਰ ਮਨੁੱਖ ਤੀਰਥਾਂ 'ਤੇ ਇਸ਼ਨਾਨ ਕਰਕੇ ਹੰਕਾਰੀ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਕਿਰਪਾ ਕਰਕੇ ਇਸ ਦੇ ਹੰਕਾਰ ਨੂੰ ਸਗੋਂ ਧੋਣ ਦਾ ਉਪਰਾਲਾ ਕੀਤਾ ਹੈ। ਸਰੋਵਰ ਵਿਚ ਇਸ਼ਨਾਨ ਕਰਨ ਨਾਲ ਸਾਡੇ ਅੰਦਰੋਂ ਊਚ ਨੀਚ, ਜ਼ਾਤ ਪਾਤ ਦਾ ਸਾਰਾ ਭੇਦ ਭਰਮ ਦੂਰ ਹੋ ਜਾਂਦਾ ਹੈ। ਦੂਜਾ ਸਮੇਂ ਮੁਤਾਬਿਕ ਆਮ ਲੋਕਾਂ ਦੀ ਪਾਣੀ ਦੀ ਜ਼ਰੂਰਤ ਪੂਰੀ ਕਰਨੀ ਸੀ। ਇਨ੍ਹਾਂ ਸਰੋਵਰਾਂ ਨੂੰ ਜੀਵਨ ਮੁਕਤੀ ਦੇ ਸਿਧਾਂਤ ਨਾਲ ਨਹੀਂ ਜੋੜਿਆ ਸੀ। ਹਾਲਾਂਕਿ ਕਈ ਥਾਂਵਾਂ 'ਤੇ ਸਾਨੂੰ ਭੁਲੇਖਾ ਜਿਹਾ ਪੈ ਜਾਂਦਾ ਹੈ ਪਰ ਇਹ ਸਾਡੀ ਸੋਚ ਦਾ ਨਤੀਜਾ ਹੋ ਸਕਦਾ ਹੈ, ਗੁਰਮਤਿ ਦਾ ਸਿਧਾਂਤ ਨਹੀਂ। ਗੁਰੂ ਰਾਮਦਾਸ ਜੀ ਨੇ ਹੀ ਸਰੋਵਰ ਬਣਾਇਆ ਹੋਣ ਕਰਕੇ ਅਸੀਂ ਗੁਰਬਾਣੀ ਵਿਚ ਆਏ ਰਾਮਦਾਸ ਸਰੋਵਰ ਦੇ ਅਰਥ ਗੁਰੂ ਰਾਮਦਾਸ ਜੀ ਦਾ ਸਰੋਵਰ ਕਰ ਦਿੰਦੇ ਹਾਂ। ਸਾਡੀ ਭਾਵਨਾ ਮਾੜੀ ਨਹੀਂ ਪਰ ਇਸ ਦੇ ਅਰਥ ਸਾਧ ਸੰਗਤ ਰੂਪ ਸਰੋਵਰ ਹੈ। ਗੁਰਬਾਣੀ ਅੰਦਰ ਇਕੋ ਹੀ ਸਿਧਾਂਤ ਵਰਤਿਆ ਗਿਆ ਹੈ। ਗੁਰੂ ਅਮਰਦਾਸ ਜੀ ਦੀ ਜੀਵਨ ਯਾਤਰਾ ਸਾਡੇ ਇਹ ਭਰਮ ਭੁਲੇਖੇ ਦੂਰ ਕਰ ਦਿੰਦੀ ਹੈ। ਵੀਹ ਵਾਰੀ ਕੀਤਾ ਤੀਰਥਾਂ ਦਾ ਇਸ਼ਨਾਨ ਵੀ ਉਹ ਦਾਤ ਨਾ ਦੇ ਸਕਿਆ ਜਿਹੜੀ ਬੀਬੀ ਅਮਰੋ ਜੀ ਕੋਲੋਂ ਗੁਰਬਾਣੀ ਦੇ ਇੱਕ ਸ਼ਬਦ ਸੁਣਨ ਨਾਲ ਪ੍ਰਾਪਤ ਹੋਈ ਸੀ।

ਗੁਰਮਤਿ ਦਾ ਤੀਰਥਾਂ ਲਈ ਇੱਕ ਵੱਖਰੀ ਕਿਸਮ ਦਾ ਨਜ਼ਰੀਆ ਹੈ। ਗੁਰੂ ਨਾਨਕ ਸਾਹਿਬ ਜੀ ਵੀ ਤੀਰਥਾਂ 'ਤੇ ਗਏ ਸਨ। ਗੁਰੂ ਬਣਨ ਮਗਰੋਂ ਗੁਰੂ ਅਮਰਦਾਸ ਜੀ ਵੀ ਤੀਰਥਾਂ 'ਤੇ ਗਏ ਸਨ। ਗੁਰੂ ਤੇਗ ਬਹਾਦਰ ਸਾਹਿਬ ਜੀ ਲਈ ਵੀ ਇਤਿਹਾਸ ਹਾਮੀ ਭਰਦਾ ਹੈ। ਗੋਬਿੰਦ ਸਿੰਘ ਜੀ ਨੇ ਤਾਂ ਕਈ ਥਾਂਵਾਂ 'ਤੇ ਨਿਵਾਸ ਵੀ ਤੀਰਥਾਂ ਦੇ ਕਿਨਾਰੇ ਰੱਖਿਆ ਹੈ ਪਰ ਇਸ ਸਭ ਕੁਝ ਦਾ ਅਰਥ ਕੋਈ ਤੀਰਥਾਂ ਦੀ ਮਹਾਨਤਾ ਕਰਕੇ ਉਥੇ ਨਹੀਂ ਗਏ ਸਨ। ਸਤਿਗੁਰੂ ਜੀ ਨੇ ਇਸ ਭਰਮ ਭੁਲੇਖੇ ਵਿੱਚ ਲੁੱਟੀ ਜਾ ਰਹੀ ਲੋਕਾਈ ਨੂੰ ਸੁਚੇਤ ਕਰਨਾ ਸੀ। ਇੱਕ ਉਦਾਹਰਣ ਦੇਖਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੀਵਨ ਯਾਤਰਾ ਦਾ ਆਖਰੀ ਪੜਾਅ ਗੋਦਾਵਰੀ ਦੇ ਕੰਢੇ ਰੱਖਿਆ ਸੀ। ਗੋਦਾਵਰੀ ਬਾਰੇ ਇਹ ਪ੍ਰਸਿਧ ਹੈ ਕਿ ਇਥੇ ਇੱਕ ਬੀਬੀ ਤੀਰਥ ਯਾਤਰਾ ਕਰਦੀ ਹੋਈ ਇੱਧਰ ਜੰਗਲਾਂ ਵਿੱਚ ਫਿਰਦੀ ਸੀ ਉਸਨੂੰ ਇੱਕ ਕਾਮੀ ਪੁਰਖ ਮਿਲਿਆ ਜਿਸ ਨੇ ਉਸ ਦੀ ਇੱਛਾ ਵਿਰੁੱਧ ਉਸ ਦਾ ਸਤ ਭੰਗ ਕਰ ਦਿੱਤਾ। ਉਸ ਇਸਤ੍ਰੀ ਨੇ ਉਸ ਵਕਤ ਹੀ ਇੱਕ ਬੱਚੇ ਨੂੰ ਜਨਮ ਦਿੱਤਾ ਅਤੇ ਉਹ ਇਸ ਬੱਚੇ ਸਮੇਤ ਹੀ ਆਪਣੇ ਪਤੀ ਕੋਲ ਰੋਂਦੀ ਹੋਈ ਚਲੀ ਗਈ ਅਤੇ ਸਾਰੀ ਕਥਾ ਸੁਣਾਈ। ਪਤੀ ਨੇ (ਉਸ ਕਾਮੀ ਨੂੰ ਸਬਕ ਸਿਖਾਉਣ ਦੀ ਥਾਂ) ਇਸਤਰੀ ਦਾ ਹੀ ਤਿਆਗ ਕਰ ਦਿੱਤਾ। ਇਸ ਕਰਕੇ

ਪਤਨੀ ਨੇ ਤਪ ਅਤੇ ਯੋਗਾ ਅਭਿਆਸ ਕਰਨਾ ਸ਼ੁਰੂ ਕਰ ਦਿੱਤਾ। ਇਸ ਪੁੰਨ ਦੇ ਪ੍ਰਭਾਵ ਨਾਲ ਉਹ ਨਦੀ ਬਣਕੇ ਵਹਿਣ ਲੱਗ ਪਈ ਜਿਸ ਦਾ ਨਾਮ ਹੀ ਗੋਦਾਵਰੀ ਹੈ। (ਦੇਖੋ, ਮਹਾਨਕੋਸ਼, ਗੋਦਾਵਰੀ, ਸ਼ਬਦ) ਇਥੇ ਇਸ਼ਨਾਨ ਕਰਨ ਵਾਲਿਆਂ ਨੂੰ ਇਸ ਘਟਨਾ ਤੋਂ ਸਿਖਿਆ ਮਿਲਦੀ ਹੈ ਕਿ ਗੋਦਾਵਰੀ ਉਹ ਹੈ ਜਿਹੜੀ ਆਪਣੀ ਇੱਜ਼ਤ ਆਪ ਨਹੀਂ ਬਚਾ ਸਕੀ ਸੀ। ਪਤੀ ਨੇ ਵੀ ਨਜਾਇਜ਼ ਹੀ ਸਜ਼ਾ ਇਸਤਰੀ ਨੂੰ ਦਿੱਤੀ, ਪਰ ਉਸ ਅਸਲੀ ਪਾਪੀ ਕਾਮੀ ਪੁਰਖ ਦਾ ਕੋਈ ਜ਼ਿਕਰ ਨਹੀਂ ਆਇਆ। ਹੁਣ ਗੁਰੂ ਇਤਿਹਾਸ ਵੱਲ ਆਉਂਦੇ ਹਾਂ। ਇਥੇ ਗੋਦਾਵਰੀ ਦੇ ਕਿਨਾਰੇ ਹੀ ਗੁਰੂ ਗੋਬਿੰਦ ਸਿੰਘ ਜੀ ਆਏ ਸਨ। ਉਨ੍ਹਾਂ ਨੇ ਇਥੋਂ ਹੀ ਇੱਕ ਭੁੱਲੇ ਭਟਕੇ ਮਾਧੋਦਾਸ ਬੈਰਾਗੀ ਨੂੰ ਤਰਾਸ਼ ਕੇ ਉਹ ਹੀਰਾ ਬਣਾਇਆ ਸੀ ਜਿਸਨੇ ਨਜਾਇਜ਼ ਕਿਸੇ ਅਬਲਾ ਨੂੰ ਸਜ਼ਾ ਨਹੀ ਦਿੱਤੀ ਬਲਕਿ ਪਾਪਾਂ ਦੀ ਦੁਨੀਆਂ ਵਿੱਚ ਖਚਤ ਹੋਏ ਉਨ੍ਹਾਂ ਪਾਪੀਆਂ ਨੂੰ ਸੋਧੇ ਲਾਏ ਸਨ। ਮਾਧੋਦਾਸ ਰਾਜਪੂਤ ਘਰਾਣੇ ਵਿੱਚੋਂ ਸੀ। ਜਿਸਨੇ ਨਿੱਕੀ ਜਿਹੀ ਉਮਰ ਵਿੱਚ ਇੱਕ ਵਾਰੀ ਸ਼ਿਕਾਰ ਕਰਦਿਆਂ ਇੱਕ ਹਿਰਨੀ ਦਾ ਸ਼ਿਕਾਰ ਕੀਤਾ ਪਰ ਉਸ ਦੀ ਮੌਤ ਹੁੰਦੀ ਦੇਖਕੇ ਤਿਆਗੀ ਬਣ ਗਿਆ। ਕਈ ਥਾਂਵਾਂ 'ਤੇ ਭਟਕਦਾ ਹੋਇਆ ਇਸ ਗੋਦਾਵਰੀ ਦੇ ਕੰਢੇ ਹੀ ਆਪਣਾ ਡੇਰਾ ਬਣਾ ਕੇ ਬੈਠ ਗਿਆ। ਧਰਮੀ ਹੋਣ ਦਾ ਪ੍ਰਗਟਾਵਾ ਕਰਦਾ ਹੋਇਆ ਵੀ ਧਰਮ ਦੇ ਕੰਮਾਂ ਤੋਂ ਕੋਹਾਂ ਦੂਰ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਇੱਕ ਮਿਲਣੀ ਨੇ ਹੀ ਮਾਧੋਦਾਸ ਬੈਰਾਗੀ ਤੋਂ ਬਦਲਕੇ ਬੰਦਾ ਸਿੰਘ ਬਹਾਦਰ ਬਣਾ ਦਿੱਤਾ। ਬਾਬਾ ਬੰਦਾ ਸਿੰਘ ਜੀ ਨੇ ਫਿਰ ਪਾਪੀਆਂ ਨੂੰ ਉਹ ਸਬਕ ਸਿਖਾਏ ਜਿਸ ਨਾਲ ਇਤਿਹਾਸ ਮਾਣ ਕਰਦਾ ਹੈ। ਇਸ ਕਰਕੇ ਹੀ ਗੁਰਬਾਣੀ ਪਾਵਨ ਉਪਦੇਸ਼ ਕਰਦੀ ਹੈ ਕਿ ਜੀਵਨ ਜਾਚ ਪਾਣੀ ਨਾਲ ਨਹੀਂ ਸਗੋਂ ਗੁਰਬਾਣੀ ਨਾਲ ਭਾਵ ਗੁਰੂ ਵੀਚਾਰ ਨਾਲ ਆਉਂਦੀ ਹੈ। ਪਾਣੀ ਕੇਵਲ ਸਰੀਰਕ ਸਫਾਈ ਲਈ ਜ਼ਰੂਰੀ ਹੈ। ਮਨ ਕਰਕੇ ਜਾਂ ਵੀਚਾਰਾਂ ਕਰਕੇ ਪਵਿਤ੍ਰਤਾ ਤਾਂ ਗੁਰੂ ਬਚਨਾਂ ਨਾਲ ਹੀ ਹੁੰਦੀ ਹੈ। ਇਸ ਕਰਕੇ ਹੀ ਗੁਰੂ ਜੀ ਨੇ ਸਾਨੂੰ ਝੂਠੀਆਂ ਸੱਚੀਆਂ ਕਹਾਣੀਆਂ ਨਾਲ ਨਹੀਂ ਬਲਕਿ ਸਦੀਵੀ ਸੱਚ ਗੁਰਬਾਣੀ ਨਾਲ ਜੋੜਿਆ ਹੈ। ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਬਚਨ ਹੈ :

**ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥**
**ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥**
**ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥**
**ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ ॥**
**ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥**
**ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥** (੪੩੭)

ਮਨੁੱਖ ਦਾ ਤਨ ਤਾਂ ਇੱਕ ਗੱਡੀ ਦੀ ਤਰ੍ਹਾਂ ਹੈ ਅਸਲ ਵਿੱਚ ਇਸ ਦਾ ਡਰਾਈਵਰ ਮਨ ਹੈ ਸੋ ਗੱਡੀ ਮੰਜ਼ਲ 'ਤੇ ਲੈਕੇ ਜਾਣ ਲਈ ਡਰਾਈਵਰ ਦਾ ਅਤਿ ਸਿਆਣਾ ਹੋਣਾ ਜ਼ਰੂਰੀ ਹੈ। ਭਾਈ ਨੰਦ ਲਾਲ ਸਿੰਘ ਜੀ ਆਖਦੇ ਹਨ ਕਿ ਅਜਿਹਾ ਕੋਈ ਨਜ਼ਰ ਨਹੀਂ ਆਉਂਦਾ ਜਿਸਨੇ ਮਨ ਨਾਲ ਲੜ ਕੇ (ਭਾਵ ਮਨ ਨੂੰ ਸਮਝਾ ਕੇ) ਸੱਚੀ ਮੁਰਾਦ ਨਾ ਪਾਈ ਹੋਵੇ। ਜਿਸਨੇ ਮਨ ਗੁਰੂ ਉਪਦੇਸ਼ ਨਾਲ ਸ਼ਿੰਗਾਰ ਲਿਆ ਹੋਵੇ ਉਹ ਜ਼ਰੂਰ ਸਾਈਂ ਦੇ ਦਰ ਪ੍ਰਵਾਨ ਹੋ ਜਾਂਦਾ ਹੈ। ਪਾਵਨ ਬਚਨ ਹਨ :-

**ਕੀਸਤ 'ਗੋਇਆ' ਕੋ ਮੁਰਾਦਿ ਦਿਲ ਨ ਯਾਫਤ,**
**ਹਰ ਕਸੇ ਬਾ-ਨਫਸਿ ਖੁਦ, ਕਰਦਹ ਗ਼ਜ਼ਬ॥** **(ਗ਼ਜ਼ਲ=5)**

# ਤਮਾਕੂ

ਐ ਜ਼ਿਹੇ ਮੁਰਸ਼ਿਦ ਜ਼ਿਹੇ ਇਹਸਾਨਿ ਊ। ਸਦ ਹਜ਼ਾਰਾਂ ਹਮਚੁ ਮਨ ਕੁਰਬਾਨਿ ਊ। ਭਾਈ ਨੰਦ ਲਾਲ ਸਿੰਘ ਜੀ ਦੇ ਇਸ ਬਚਨ ਦੇ ਅਰਥ ਹਨ ਕਿ ਉਹ ਸਤਿਗੁਰੂ ਧੰਨ ਹੈ ਅਤੇ ਉਸ ਦੇ ਉਪਕਾਰ ਵੀ ਧੰਨ ਹਨ। ਮੇਰੇ ਜੈਸੇ ਹਜ਼ਾਰਾਂ ਹੀ ਉਸ ਤੋਂ ਬਲਿਹਾਰ ਹਨ। ਭਾਵ ਉਸ ਦੇ ਉਪਕਾਰਾਂ ਦਾ ਸਾਡੇ ਸਿਰ ਅਥਾਹ ਕਰਜ਼ ਹੈ। 30 ਮਾਰਚ 1699 ਦੀ ਵਿਸਾਖੀ ਵਾਲੇ ਦਿਨ ਇਸ ਉਪਰੋਕਤ ਕਥਨ ਨੇ ਬਿਲਕੁਲ ਸਚਾਈ ਦਾ ਜਾਮਾ ਪਹਿਨ ਲਿਆ ਸੀ। ਮਨੁੱਖਤਾ ਲਈ ਜਿਥੇ ਗੁਰੂ ਜੀ ਦੇ ਬੇਅੰਤ ਪਰਉਪਕਾਰ ਹਨ ਉਥੇ ਮਹਾਨ ਉਪਕਾਰ ਇਹ ਵੀ ਹੈ ਕਿ ਸਿੱਖ ਆਪਣੀ ਹਯਾਤੀ ਵਿਚ ਤਮਾਕੂ ਦਾ ਸੇਵਨ ਨਹੀਂ ਕਰੇਗਾ। ਭੁਲੜੇ ਸੰਸਾਰ ਨੂੰ ਉਸ ਵਕਤ ਸ਼ਾਇਦ ਅਜਿਹੇ ਮਹਾਨ ਐਲਾਨ ਦਾ ਬੋਧ ਨਾ ਹੋਵੇ ਪਰ ਸਮੇਂ ਦੀ ਕਰਵਟ ਨੇ ਇਸ ਦੇ ਗੁਝੇ ਭੇਦਾਂ ਨੂੰ ਪ੍ਰਗਟ ਕਰ ਦਿਤਾ ਹੈ। ਸਾਇੰਸਦਾਨ ਅਤੇ ਡਾਕਟਰ ਇਕ ਜ਼ੁਬਾਨ ਨਾਲ ਬੋਲ ਉਠੇ ਹਨ ਕਿ ਤਮਾਕੂ ਮਨੁੱਖ ਦੀ ਅਰਥੀ ਦਾ ਸਮਾਨ ਤਿਆਰ ਕਰਦਾ ਹੈ। ਤਮਾਕੂ ਪੀਣ ਵਾਲੇ ਨੂੰ ਆਪਣੀ ਕੁਦਰਤੀ ਮੌਤ ਦੀ ਉਡੀਕ ਨਹੀਂ ਕਰਨੀ ਚਾਹੀਦੀ, ਕਿਉਂਕਿ ਉਹ ਤਾਂ ਮੌਤ ਦੀ ਖੁਦ ਹੀ ਤਿਆਰੀ ਕਰ ਰਿਹਾ ਹੈ। ਤਮਾਕੂ ਨੇ ਆਪੇ ਹੀ ਨਸ਼ਈ ਮਨੁੱਖ ਦੇ ਗੁਰਦੇ ਅਤੇ ਹੋਰ ਸਰੀਰ ਦੇ ਅੰਗ ਨਕਾਰਾ ਕਰ ਦੇਣੇ ਹਨ। ਉਸਦਾ ਆਪਣਾ ਹੀ ਆਲਸ ਨਸ਼ਈ ਮਨੁੱਖ ਦਾ ਵੈਰੀ ਬਣ ਜਾਂਦਾ ਹੈ। ਚੰਗਾ ਇਨਸਾਨ ਸੰਸਾਰ ਦੀ ਝੋਲੀ ਵਿਚ ਹਮੇਸ਼ਾ ਹੀ ਸੁਖ ਦੀ ਦਾਤ ਪਾਉਂਦਾ ਹੈ ਜਦਕਿ ਨਸ਼ਈ ਮਨੁੱਖ ਨੇ ਆਪ ਤਾਂ ਦੁੱਖਾਂ ਨੂੰ ਸੱਦਾ ਦਿਤਾ ਹੀ ਹੁੰਦਾ ਹੈ, ਉਹ ਹੋਰਾਂ ਲਈ ਵੀ ਦੁੱਖਾਂ ਦੇ ਬੀਜ ਬੀਜ ਦਿੰਦਾ ਹੈ। ਨਸ਼ਾ ਤਾਂ ਭਾਵੇਂ ਕੋਈ ਵੀ ਚੰਗਾ ਨਹੀਂ ਪਰ ਫਿਰ ਵੀ ਬਾਕੀ ਨਸ਼ੇ ਇਸ ਗੱਲੋ ਤਾਂ ਠੀਕ ਹਨ ਕਿ ਇਹ ਨਸ਼ਾ ਪੀਣ ਵਾਲੇ ਦੀ ਹੀ ਤਬਾਹੀ ਕਰਦੇ ਹਨ। ਤਮਾਕੂ ਦਾ ਧੂੰਆਂ ਤਾਂ ਸਗੋਂ ਕੋਲ ਰਹਿਣ ਵਾਲੇ ਨੂੰ ਵੀ ਤਬਾਹ ਕਰ ਦਿੰਦਾ ਹੈ। ਤਮਾਕੂ ਦੀ ਤਬਾਹੀ ਦੇ ਨਤੀਜੇ ਖੁਦ ਮਨੁੱਖ ਨੇ ਆਪਣੀ ਅੱਖ ਨਾਲ ਦੇਖਣ ਕਰਕੇ ਅਤੇ ਦੂਜਾ ਸਿਆਣੇ ਡਾਕਟਰਾਂ ਦੀ ਦੁਹਾਈ ਦੇਣ ਕਰਕੇ ਹੁਣ ਸਰਕਾਰਾਂ ਨੇ ਪਬਲਿਕ ਥਾਵਾਂ 'ਤੇ ਤਮਾਕੂ ਦੀ ਵਰਤੋਂ ਵਰਜਿਤ ਕੀਤੀ ਹੈ।

ਕਈ ਲੋਕਾਂ ਦਾ ਖਿਆਲ ਹੈ ਕਿ ਇਸ ਦਾ ਜ਼ਿਕਰ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚ ਕਿੱਧਰੇ ਨਹੀਂ ਅਇਆ। ਅਸੀਂ ਅਸਲ ਵਿਚ ਅਸਲੀਅਤ

ਨੂੰ ਨਹੀਂ ਜਾਣਦੇ ਕਿ ਤਮਾਕੂ ਭਾਰਤ ਵਿਚ 1611 ਨੂੰ ਜਹਾਂਗੀਰ ਬਾਦਸ਼ਾਹ ਦੇ ਵੇਲੇ ਆਇਆ ਸੀ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਗੁਰੂ ਅਰਜਨ ਸਾਹਿਬ ਜੀ ਨੇ 1604 ਈ: ਵਿਚ ਕੀਤੀ ਸੀ, ਸੋ ਕੁਦਰਤੀ ਵੀਚਾਰ ਹੈ ਕਿ ਤਮਾਕੂ ਦਾ ਜ਼ਿਕਰ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਇਆ ਹੈ ਅਤੇ ਨਾ ਹੀ ਭਾਈ ਗੁਰਦਾਸ ਜੀ ਦੀ ਲਿਖਤ ਵਿਚ ਆਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਤਮਾਕੂ ਦਾ ਪਿਛੋਕੜ ਦੱਸਦਿਆਂ ਲਿਖਿਆ ਹੈ ਕਿ ਇਹ ਬੂਟੀ ਅਸਲ ਵਿਚ ਅਮਰੀਕਾ ਦੀ ਉਪਜ ਹੈ। ਯੂਰਪ ਦੇ ਕੁਝ ਯਾਤਰੀ ਇਸ ਬੂਟੀ ਨੂੰ ਹੋਰਾਂ ਦੇਸ਼ਾਂ ਵਿਚੋਂ ਹੁੰਦਿਆਂ ਹੋਇਆਂ ਭਾਰਤ ਵਿਚ ਲੈ ਆਏ ਸਨ। ਭਾਰਤ ਵਿਚ ਵੀ ਇਸ ਦਾ ਪ੍ਰਚਲਣ ਜਹਾਂਗੀਰ ਤੋਂ ਹੀ ਹੋਇਆ ਸੀ। ਜਹਾਂਗੀਰ ਕਿਸੇ ਅਜਿਹੇ ਰੋਗ ਦਾ ਸ਼ਿਕਾਰ ਹੋ ਗਿਆ ਸੀ ਜਿਸ ਦਾ ਇਲਾਜ ਇਸ ਤਮਾਕੂ ਦੇ ਧੂੰਏ ਨਾਲ ਹੀ ਹੋ ਸਕਦਾ ਸੀ ਕਿਉਂਕਿ ਜਹਾਂਗੀਰ ਹੱਦ ਦਰਜੇ ਦਾ ਸ਼ਰਾਬੀ ਕਬਾਬੀ ਸੀ। ਜਦੋਂ ਜਹਾਂਗੀਰ ਨੂੰ ਇਸ ਦਾ ਧੂੰਆਂ ਦਿਤਾ ਗਿਆ ਤਾਂ ਬਾਕੀ ਦਰਬਾਰੀਆਂ ਨੇ ਆਪੋ ਆਪਣੇ ਮੂੰਹ ਕਪੜਿਆਂ ਨਾਲ ਢੱਕ ਲਏ ਸਨ। ਜਹਾਂਗੀਰ ਨੇ ਇਸ ਗੱਲ ਨੂੰ ਆਪਣੀ ਤੌਹੀਨ ਜਾਣ ਕੇ ਐਲਾਨ ਕਰ ਦਿਤਾ ਕਿ ਮੇਰਾ ਹਰ ਦਰਬਾਰੀ ਤਮਾਕੂ ਵਰਤੇਗਾ। ਜਦਕਿ ਕੁਝ ਦਿਨਾਂ ਬਾਅਦ ਹੀ ਉਸਨੂੰ ਇਹ ਐਲਾਨ ਵਾਪਸ ਲੈਣਾ ਪਿਆ ਸੀ। ਬੱਸ ਇਥੋਂ ਹੀ ਇਸ ਮਨੁੱਖਤਾ ਦੇ ਕਾਤਲ ਦੇ ਪੈਰ ਲੱਗ ਗਏ। ਮਨੁੱਖੀ ਮਨ ਤਾਂ ਪਹਿਲਾਂ ਹੀ ਨਿਵਾਣ ਦੇ ਵਹਿਣ ਵੱਲ ਆਪਣਾ ਝੁਕਾਅ ਰੱਖਦਾ ਹੈ ਜਿਸ ਕਰਕੇ ਬਹੁਤੀ ਲੋਕਾਈ ਇਸ ਵਹਿਣ ਵਿਚ ਰੁੜ੍ਹ ਗਈ।

ਦੁਨੀਆਂ ਵਿਚ ਆਮ ਕਰਕੇ ਤਿੰਨ ਤਰ੍ਹਾਂ ਦੇ ਲੋਕ ਹਨ। ਇਕ ਉਹ ਹਨ ਜਿਨ੍ਹਾਂ ਕੋਲ ਨੇਤਰਾਂ ਦੀ ਦਾਤ ਨਹੀਂ। ਦੂਜੇ ਉਹ ਹੁੰਦੇ ਹਨ, ਜਿਨਾਂ ਕੋਲ ਨੇਤਰ ਤਾਂ ਹਨ ਪਰ ਰਾਤ ਦਾ ਹਨੇਰਾ ਦੁਸ਼ਮਣ ਬਣ ਗਿਆ। ਅਜਿਹੇ ਲੋਕਾਂ ਨਾਲ ਕਰੀਬ ਸਭ ਦੀ ਹਮਦਰਦੀ ਬਣ ਜਾਂਦੀ ਹੈ। ਪਰ ਇਕ ਇਹ ਤੀਜੀ ਤਰ੍ਹਾਂ ਦੇ ਲੋਕ ਹਨ ਜਿਨ੍ਹਾਂ ਕੋਲ ਅੱਖਾਂ ਵੀ ਹਨ ਅਤੇ ਰਾਤ ਦਾ ਹਨੇਰਾ ਵੀ ਨਹੀਂ ਭਾਵ ਉਨ੍ਹਾਂ ਕੋਲ ਹਨੇਰੇ ਨੂੰ ਦੂਰ ਕਰਨ ਲਈ ਚਾਨਣ ਦਾ ਵਸੀਲਾ ਦੀਵਾ ਜਾਂ ਹੋਰ ਕੋਈ ਸਾਧਨ ਵੀ ਹੈ। ਜਦੋਂ ਕਦੇ ਅਜਿਹੇ ਲੋਕ ਕਿਸੇ ਖੂਹ ਜਾਂ ਹੋਰ ਕਿਸੇ ਕਿਸਮ ਦੀਆਂ ਠੋਕਰਾਂ ਖਾਂਦੇ ਹਨ ਤਾਂ ਇਹ ਲੋਕ ਹਮਦਰਦੀ ਦੇ ਪਾਤਰ ਨਹੀਂ ਸਗੋਂ ਰੋਸ ਦੇ ਪਾਤਰ ਹੁੰਦੇ ਹਨ। ਇਨ੍ਹਾਂ ਨੇ ਨੇਤਰਾਂ ਦੇ ਹੁੰਦਿਆਂ ਅਤੇ ਰੌਸ਼ਨੀ ਦੇ ਹੁੰਦਿਆਂ ਵੀ ਉਸਦੀ ਯੋਗ ਵਰਤੋਂ ਨਹੀ ਕੀਤੀ ਇਹ ਇਨ੍ਹਾਂ ਦਾ ਆਪਣਾ ਕਸੂਰ ਹੈ। ਇਸ ਵਿਚ ਕਿਸੇ ਬਾਹਰਲੇ ਦਾ ਕੋਈ ਦੋਸ਼ ਨਹੀ। ਅਜਿਹੇ ਲੋਕ ਤਾਂ ਸਗੋਂ ਸਜ਼ਾ ਦੇ ਹੱਕਦਾਰ ਹੁੰਦੇ ਹਨ। ਭਗਤ ਕਬੀਰ ਸਾਹਿਬ ਜੀ ਦਾ ਅਲਾਹੀ ਬਚਨ ਹੈ :-

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥ (੧੩੭੬)

ਨਸ਼ਈ ਮਨੁੱਖ ਇਸ ਤੀਜੀ ਕਿਸਮ ਦੇ ਹੁੰਦੇ ਹਨ। ਕਿਸੇ ਨੂੰ ਰੱਬੀਂ ਸਬੱਬੀਂ ਮਾਰ ਪਈ ਹੋਵੇ ਉਸਨੂੰ ਆਪਣੇ ਮਨੁੱਖੀ ਜਨਮ ਦਾ ਗਿਆਨ ਨਾ ਹੋਵੇ ਅਜਿਹੇ ਲੋਕ ਉਹ ਹਨ ਜਿਨ੍ਹਾਂ ਕੋਲ ਨੇਤਰ ਨਹੀਂ। ਭਾਵ ਕਿਸੇ ਬਿਮਾਰੀ ਦੇ ਕਾਰਨ ਪਾਗਲ ਜਾਂ ਦਿਮਾਗੀ ਹਾਲਤ ਠੀਕ ਨਹੀ। ਦੂਜੀ ਕਿਸਮ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਕਿਸੇ ਮਜਬੂਰੀ ਕਾਰਨ ਜਾਂ ਹਾਲਾਤਾਂ ਵੱਸ ਕਿਸੇ ਚੰਗੀ ਸੰਗਤ ਤੋਂ ਲਾਭ ਨਹੀ ਲੈ ਸਕੇ। ਤਮ ਸੰਸਾਰ ਵਿਚ ਸੁੱਤਿਆਂ ਹੀ ਜ਼ਿੰਦਗੀ ਦੀ ਰਾਤ ਗੁਜ਼ਾਰ ਗਏ। ਤੀਜੀ ਕਿਸਮ ਦੇ ਉਹ ਲੋਕ ਹਨ, ਜਿਨ੍ਹਾਂ ਨੇ ਆਪਣੇ ਹੱਥੀਂ ਆਪਣੇ ਪੈਰ ਕੁਹਾੜਾ ਮਾਰਿਆ ਹੈ। ਭਾਈ ਗੁਰਦਾਸ ਜੀ ਦੇ ਬਚਨਾਂ ਨੂੰ ਵੀ ਇਸ ਵੀਚਾਰ ਵਿਚ ਸ਼ਾਮਿਲ ਕਰੀਏ।

ਖਾਣੀ ਬਾਣੀ ਜੁਗ ਚਾਰਿ ਲਖ ਚਉਰਾਸੀਹ ਜੂਨਿ ਉਪਾਈ।
ਉਤਮ ਜੂਨਿ ਵਖਾਣੀਐ ਮਾਨਸ ਜੂਨਿ ਦੁਲੰਭ ਦਿਖਾਈ।
ਸਭ ਜੂਨੀ ਕਰਿ ਵਸ ਤਿਸੁ ਮਾਣਸ ਨੋ ਦਿਤੀ ਵਡਿਆਈ।
ਬਹੁਤੇ ਮਾਣਸ ਜਗਤ ਵਿਚਿ ਪਰਾਧੀਨ ਕਿਛੁ ਸਮਝ ਨ ਪਾਈ।
ਤਿਨ ਮੈ ਸੋ ਆਧੀਨ ਕੋ ਮੰਦੀ ਕੰਮੀਂ ਜਨਮੁ ਗਵਾਈ।
ਸਾਧ ਸੰਗਤਿ ਦੇ ਵੁਠਿਆਂ ਲਖ ਚਉਰਾਸੀਹ ਫੇਰਿ ਮਿਟਾਈ।
ਗੁਰੁ ਸਬਦੀ ਵਡੀ ਵਡਿਆਈ ॥੧੦॥

(ਵਾਰ ੪੦, ਪਉੜੀ ੧੦)

ਪਉੜੀ ਦੀ ਵੀਚਾਰ ਹੈ ਕਿ ਸਾਰੀਆਂ ਖਾਣੀਆਂ ਬਾਣੀਆਂ ਅਤੇ ਜੁਗਾਂ ਵਿਚ ਸਭ ਤੋਂ ਉਤਮ ਜੀਵਨ ਮਨੁੱਖ ਨੂੰ ਬਖਸ਼ਿਸ਼ ਕੀਤਾ ਹੈ। ਬਾਕੀ ਸਮੁੱਚੀ ਕਾਇਨਾਤ ਇਸ ਦੀ ਗੁਲਾਮ ਬਣਾਈ ਹੈ। ਮਨੁੱਖ ਭਾਵੇਂ ਅਜ਼ਾਦ ਬਣਾਇਆ ਸੀ ਪਰ ਫਿਰ ਵੀ ਬਹੁਤ ਅਜਿਹੇ ਹਨ ਜਿਹੜੇ ਮੁੜ ਕਿਸੇ ਨਾ ਕਿਸੇ ਮਜਬੂਰੀ ਕਾਰਨ ਜਾਂ ਆਪੋ ਆਪਣੀਆਂ ਲੋੜਾਂ ਕਾਰਨ ਫਿਰ ਗੁਲਾਮ ਹੋ ਗਏ। ਇਨ੍ਹਾਂ ਨੂੰ ਆਪਣੀ ਗੁਲਾਮੀ ਦਾ ਅਹਿਸਾਸ ਵੀ ਨਹੀਂ। ਇਨ੍ਹਾਂ ਵਿਚੋਂ ਸਭ ਤੋ ਮਾੜੀ ਕਿਸਮ ਦੇ ਓਹ ਗੁਲਾਮ ਹਨ ਜਿਹੜੇ ਆਪਣਾ ਜੀਵਨ ਕਿਸੇ ਨਾ ਕਿਸੇ ਨਸ਼ੇ ਅਧੀਨ ਕਰ ਬੈਠੇ ਹਨ। ਮਾੜੇ ਕੰਮਾਂ ਵਿਚ ਜ਼ਿੰਦਗੀ ਦਾ ਹੀਰਾ ਰੋਲ ਦਿੰਦੇ ਹਨ। ਇਕ ਸਤਸੰਗਤ ਹੈ ਜਿਹੜੀ ਮੁੜ ਰੱਬੀ ਰਹਿਮਤ ਦਾ ਭਾਗੀ ਬਣਾ ਸਕਦੀ ਹੈ। ਗੁਰੂ ਜੀ ਦੇ ਪਾਵਨ ਸ਼ਬਦ ਦੀ ਵਡਿਆਈ ਨੂੰ ਕਥਨ ਨਹੀਂ ਕੀਤਾ ਜਾ ਸਕਦਾ। "ਤਿਨ ਮੈ ਸੋ ਆਧੀਨ ਜੋ ਮੰਦੀ ਕੰਮੀ ਜਨਮੁ ਗਵਾਈ" ਵਾਲੀ ਪੰਗਤੀ ਵਿਸ਼ੇਸ਼ ਧਿਆਨ ਮੰਗਦੀ ਹੈ। ਉਹ ਲੋਕ ਕਿੰਨੇ ਬਦਕਿਸਮਤ ਹਨ ਜਿਹੜੇ ਆਪਣੇ ਹੱਥੀਂ ਕੰਚਨ ਨੂੰ ਕੱਚ ਬਣਾ ਲੈਂਦੇ ਹਨ। ਸਤਿਗੁਰੂ ਤਾਂ ਮਿਹਰਾਂ

ਦੀ ਵਰਖਾ ਕਰਨ ਵਾਲੇ ਹਨ। ਜ਼ਿੰਦਗੀ ਦੇ ਹਰ ਉਸ ਝਰੋਖੇ ਦੀ ਪਹਿਚਾਣ ਕਰਵਾਉਂਦੇ ਹਨ ਜਿਥੋਂ ਦੀ ਕੀਮਤੀ ਸਰਮਾਇਆ ਲੁੱਟਿਆ ਜਾਂਦਾ ਹੈ। ਉਨ੍ਹਾਂ ਵਿਚੋਂ ਹੀ ਇਕ ਨਸ਼ੇ ਦਾ ਝਰੋਖਾ ਹੈ। ਹਰੇਕ ਮਨੁੱਖ ਦੇ ਅੰਦਰ ਪਸ਼ੂ ਬਿਰਤੀਆਂ ਅਤੇ ਦੇਵਤਾ ਬਿਰਤੀਆਂ ਹੁੰਦੀਆਂ ਹਨ। ਚੰਗੀਆਂ ਬਿਰਤੀਆਂ ਹਮੇਸ਼ਾ ਚੰਗੇ ਪਾਸੇ ਦੀ ਪ੍ਰੇਰਨਾ ਦਿੰਦੀਆਂ ਰਹਿੰਦੀਆਂ ਹਨ। ਨਸ਼ਿਆਂ ਕਾਰਨ ਕਮਜ਼ੋਰ ਹਿਰਦੇ ਦਾ ਮਾਲਕ ਇਨ੍ਹਾਂ ਚੰਗੀਆਂ ਬਿਰਤੀਆਂ ਦੀ ਅਗਵਾਈ ਵਿਚ ਤੁਰਨਾ ਮੁਸ਼ਕਲ ਸਮਝਦਾ ਹੈ। ਇਸ ਕਰਕੇ ਉਹ ਨੇਕ ਬਿਰਤੀਆਂ ਨੂੰ ਦਬਾਉਣ ਦਾ ਯਤਨ ਕਰਦਾ ਹੈ। ਆਪਣੀ ਕੋਸ਼ਿਸ਼ ਜਦੋਂ ਕਾਮਯਾਬ ਨਹੀਂ ਹੁੰਦੀ ਤਾਂ ਨਸ਼ੇ ਦਾ ਸਹਾਰਾ ਲੈਂਦਾ ਹੈ ਅਤੇ ਮਾੜੇ ਕੰਮਾਂ ਦੇ ਰਾਹ ਸੌਖਾ ਤੁਰ ਜਾਂਦਾ ਹੈ। ਇਹੋ ਹੀ ਕਮਜ਼ੋਰੀਆਂ ਉਸ ਨੂੰ ਅੰਦਰੋਂ ਬਾਹਰੋਂ ਖੋਖਲਾ ਕਰ ਦਿੰਦੀਆਂ ਹਨ। ਅਜਿਹੀ ਹਾਲਤ ਵਿਚ ਹਰ ਰੋਜ਼ ਹੀ ਨਸ਼ਾ ਜ਼ਿੰਦਗੀ ਦਾ ਅਟੁੱਟ ਅੰਗ ਬਣ ਜਾਂਦਾ ਹੈ। ਸਤਿਗੁਰੂ ਜੀ ਦੀ ਗਹਿਰ ਗੰਭੀਰ ਸੋਚ ਨੇ ਸਿੱਖਾਂ ਨੂੰ ਅਜਿਹੇ ਦੁੱਖਾਂ ਭਰੇ ਜੀਵਨ ਤੋਂ ਪਹਿਲਾਂ ਹੀ ਬਚਾ ਲਿਆ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਵੇਲੇ ਵੀ ਗੁਰਸਿਖੀ ਦੀ ਰਹੁਰੀਤ ਮੁਤਾਬਿਕ ਬੇਅੰਤ ਦੁਖੀਏ ਤੇ ਲੋੜਵੰਦ ਗੁਰੂ ਘਰ ਤੋਂ ਆਪਣੀਆਂ ਮੁਰਾਦਾਂ ਦੀ ਪੂਰਤੀ ਕਰਦੇ ਰਹਿੰਦੇ ਸਨ। ਇਕ ਜੰਜੀਆ ਨਾਂ ਦਾ ਬੰਦਾ ਗੁਰੂ ਸਾਹਿਬ ਜੀ ਕੋਲ ਆ ਕੇ ਬੇਨਤੀ ਕਰਨ ਲੱਗਾ ਕਿ ਮੈਂ ਧਾਰਮਿਕ ਰਹੁਰੀਤਾਂ ਵੀ ਸਾਰੀਆਂ ਕਰਦਾ ਹਾਂ ਪਰ ਮੇਰੇ ਅਧਿਆਤਮਿਕ ਜੀਵਨ ਦੀ ਕੋਈ ਤਰੱਕੀ ਨਹੀਂ ਹੋ ਰਹੀ। ਗੁਰੂ ਹਰਿਕ੍ਰਿਸ਼ਨ ਜੀ ਨੇ ਬਹੁਤ ਪਿਆਰ ਨਾਲ ਸਮਝਾਇਆ ਕਿ ਆਪਣੇ ਹੀ ਅੰਦਰ ਝਾਤ ਮਾਰ ਕੇ ਦੇਖੋ ਕਿਤੇ ਨਾ ਕਿਤੇ ਕੋਈ ਕਮਜ਼ੋਰੀ ਨਜ਼ਰ ਆ ਜਾਏਗੀ। ਸਤਿਗੁਰੂ ਜੀ ਨੇ ਉਸ ਦੇ ਸਾਰੇ ਦਿਨ ਦੀ ਕਾਰਗੁਜ਼ਾਰੀ ਪੁੱਛੀ ਤਾਂ ਪਤਾ ਲੱਗਾ ਕਿ ਉਹ ਤਮਾਕੂ ਦਾ ਸੇਵਨ ਬਹੁਤ ਕਰਦਾ ਸੀ। ਗੁਰਦੇਵ ਜੀ ਨੇ ਸਮਝਾਇਆ ਕਿ ਭਾਈ ਤਮਾਕੂ ਤਾਂ ਅਧਿਆਤਮਿਕ ਜੀਵਨ ਦਾ ਵੱਡਾ ਦੁਸ਼ਮਣ ਹੈ। ਇਸ ਦੀ ਵਰਤੋਂ ਨਾਲ ਜੀਵਨ ਤਬਾਹ ਤਾਂ ਹੋ ਸਕਦਾ ਹੈ ਪਰ ਰੱਬੀ ਮਿਲਾਪ ਦਾ ਭਾਗੀ ਨਹੀਂ ਬਣ ਸਕਦਾ। ਜੰਜੀਆ ਨੇ ਗੁਰੂ ਜੀ ਦੇ ਇਨ੍ਹਾਂ ਬਚਨਾਂ 'ਤੇ ਪਹਿਰਾ ਦੇ ਕੇ ਧਰਮ ਦੀ ਕਮਾਈ ਕੀਤੀ ਸੀ। (ਜੀਵਨੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਪੰਨਾ 9, ਸਿਖ ਮਿਸ਼ਨਰੀ ਕਾਲਜ, ਲੁਧਿਆਣਾ)

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਵਿਚੋਂ ਹੀ ਬਹੁਤ ਪਿਆਰੀ ਗਾਥਾ ਮਿਲਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਜਦੋਂ ਬਾਂਗਰ ਦੇ ਇਲਾਕੇ ਵਿਚ ਰੱਬੀ ਨਾਮ ਦਾ ਸੁਨੇਹਾ ਦੇਣ ਗਏ ਤਾਂ ਧਮਧਾਨ, ਖਰਕ, ਜੀਂਦ ਕੈਥਲ ਹੁੰਦੇ ਹੋਏ ਬਾਰਨੇ ਨਗਰ ਪਹੁੰਚੇ। ਇਥੇ ਇਕ ਜ਼ਿਮੀਂਦਾਰ ਤਮਾਕੂ ਦੀ ਖੇਤੀ ਕਰਨ ਲੱਗ ਪਿਆ ਸੀ। ਸਤਿਗੁਰੂ ਜੀ ਉਚੇਚਾ ਉਸ ਕੋਲ ਰੁਕੇ ਅਤੇ ਉਸਨੂੰ ਇਸ ਤਮਾਕੂ ਬਾਰੇ ਸਮਝਾਇਆ।

"ਤਬਹਿ ਸਿਖ ਨਿਜ ਨਿਕਟ ਹਕਾਰਾ।। ਸ਼੍ਰੇਯ ਹੇਤੁ ਉਪਦੇਸ਼ ਉਚਾਰਾ।। ਗੰਦਾਧੂਮ ਬੰਸ ਤੇ ਤਿਆਗਹੁ।। ਅਤਿ ਗਿਲਾਨਿ ਇਸ ਧਰਿ ਭਾਗਹੁ।। ਸਿਖ ਸੰਤਨ ਸੇਵਾ ਮਹਿ ਲਾਗਹੁ।। ਅਚਹੁ ਵੰਡ ਕਰਿ ਕ੍ਰਿਤ ਅਨੁਰਾਗੋ।। (43) ਗੰਦਾ ਧੂਮ ਕਰਹਿ ਜਬਿ ਪਾਨ।। ਤਬ ਕੁਲ ਰੰਕ ਹੋਹਿ ਧੰਨ ਧਾਨ।।"(46) ਉਸ ਜ਼ਿਮੀਂਦਾਰ ਨੇ ਮਾਇਕੀ ਪੱਖ ਕਮਜ਼ੋਰ ਹੋ ਜਾਣ ਦੀ ਚਿੰਤਾ ਪ੍ਰਗਟ ਕੀਤੀ। ਕਿ ਜੇਕਰ ਮੈਂ ਇਹ ਖੇਤੀ ਨਹੀ ਕਰਾਂਗਾ ਤਾਂ ਮੇਰੇ ਪਰਿਵਾਰ ਦਾ ਗੁਜ਼ਰਾਨ ਔਖਾ ਹੋ ਜਾਏਗਾ। ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਸਮਝਾਇਆ ਕਿ ਭਲਿਆ ਪੁਰਖਾ ਮਨੁੱਖ ਦਾ ਤਾਂ ਕੇਵਲ ਉਦਮ ਕਰਨਾ ਹੀ ਫਰਜ਼ ਹੈ ਬਾਕੀ ਬਰਕਤਾਂ ਦਾ ਦਾਤਾ ਤਾਂ ਪ੍ਰਮੇਸ਼ਰ ਆਪ ਹੀ ਹੈ। ਨੇਕ ਕਮਾਈ ਘਾਟੇ ਵਿਚ ਨਹੀਂ ਸਗੋਂ ਵਾਧੇ ਵਿਚ ਲੈ ਜਾਂਦੀ ਹੈ। ਕਵੀ ਸੰਤੋਖ ਸਿੰਘ ਜੀ ਨੇ ਇਸ ਗੱਲ ਦੀ ਗਵਾਹੀ ਭਰਦਿਆਂ ਸਪਸ਼ਟ ਕੀਤਾ ਹੈ ਕਿ ਇਸ ਵਾਰਤਾ ਦੇ ਪਾਤਰਾਂ ਦੀ ਹਾਲਤ ਮੈਂ ਆਪਣੀਆਂ ਅੱਖਾਂ ਨਾਲ ਵੇਖੀ ਹੈ। ਜਿੰਨਾ ਚਿਰ ਇਸ ਜ਼ਿਮੀਂਦਾਰ ਦਾ ਪਰਿਵਾਰ ਗੁਰੂ ਬਚਨਾਂ ਦਾ ਪਾਲਣ ਕਰਦਾ ਰਿਹਾ, ਉਸ ਦਾ ਸਾਰਾ ਪਰਿਵਾਰ ਅਟੁੱਟ ਸੁਖ ਮਾਣਦਾ ਰਿਹਾ ਪਰ ਜਦੋਂ ਉਨ੍ਹਾਂ ਨੇ ਇਸ ਪਾਸੇ ਤੋਂ ਮੂੰਹ ਫੇਰ ਲਿਆ ਤਾਂ ਜੀਵਨ ਦੀ ਖੁਆਰੀ ਸ਼ੁਰੂ ਹੋ ਗਈ। ਰਾਜਿਆਂ ਵਰਗੀ ਜ਼ਿੰਦਗੀ ਦੇ ਮਾਲਕ ਭੀਖ ਮੰਗਦੇ ਦੇਖੇ ਗਏ "ਕਹਿ ਕਵੀ ਸਿੰਘ ਬੰਸ ਤਿਸ ਕੇਰਾ।। ਗ੍ਰਾਮ ਬਾਰਨੇ ਮੈ ਅਬਿ ਹੇਰਾ।। ਜਬਲੋ ਗੰਦਾ ਧੂਮ ਨਾ ਪੀਯੋ।। ਤਬ ਲੌ ਘਰ ਮਹਿ ਸਭਿ ਕਿਛ ਥੀਯੋ।। ਜੋ ਅਬਿ ਅਹੈ ਕਰਿਯੋ ਤਿਨ ਪਾਨ।। ਭਣੋ ਰੰਕ ਧਨ ਧਾਨ ਸਿਉ ਹਾਨ।।27।। (ਰਾਸਿ 11, ਅੰਸੂ 44)

ਗੁਰਬਾਣੀ ਅੰਦਰ ਸਦੀਵੀ ਫੈਸਲੇ ਹਨ ਕਿ

**ਹਰਿ ਬਿਸਰਤ ਸਦਾ ਖੁਆਰੀ ॥**
**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥**
**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥**
**ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥**
**ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥**
**ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥**

(੭੧੨)

ਤਮਾਕੂ ਦੇ ਕਈ ਰੂਪ ਬਣਾ ਕੇ ਲਏ ਹਨ। ਜਿਵੇਂ, ਇਕ ਤਮਾਕੂ ਦਾ ਸਿੱਧਾ ਹੀ ਰੂਪ ਹੈ ਕਿ ਆਪਣੇ ਮੂੰਹ ਵਿਚ ਰੱਖਣਾ। ਇਸਨੂੰ ਦੂਜੇ ਸ਼ਬਦਾਂ ਵਿਚ ਜਰਦਾ ਵੀ ਕਿਹਾ ਜਾਂਦਾ ਹੈ। ਤਮਾਕੂ ਦਾ ਦੂਜਾ ਰੂਪ, ਧੂੰਏਂ ਦੇ ਰੂਪ ਵਿਚ ਲੈਣਾ ਹੈ। ਧੂੰਆਂ ਜਿਥੇ ਤਮਾਕੂ ਪੀਣ ਵਾਲੇ ਨੂੰ ਤਬਾਹ ਕਰਦਾ ਹੈ, ਉਥੇ ਹੋਰਾਂ ਲਈ ਵੀ ਵਾਤਾਵਰਨ ਨੂੰ ਦੂਸ਼ਿਤ ਕਰਦਾ ਹੈ। ਅਮੀਰ ਲੋਕ ਤਮਾਕੂ ਦੇ ਧੂੰਏਂ ਲਈ ਸਿਗਰਟ ਦਾ ਪ੍ਰਯੋਗ ਕਰਦੇ ਹਨ।

ਪਰ ਗਰੀਬੀ ਨਾਲ ਜੂਝਣ ਵਾਲੇ ਤਮਾਕੂ ਦਾ ਧੂੰਆਂ ਬੀੜੀ ਦੇ ਰੂਪ ਵਿਚ ਵੀ ਲੈਂਦੇ ਹਨ। ਇਸਨੂੰ ਜਗਤ ਜੂਠ ਸ਼ਾਇਦ ਹੁੱਕੇ ਦੁਆਰਾ ਤਮਾਕੂ ਪੀਣ ਕਰਕੇ ਕਹਿੰਦੇ ਹਨ। ਹੁੱਕਾ ਇਕੋ ਹੀ ਹੁੰਦਾ ਹੈ, ਜਦੋਂ ਤਮਾਕੂ ਦਾ ਸੇਵਨ ਕਰਨ ਵਾਲੇ ਇਕੱਠੇ ਹੋ ਕੇ ਬੈਠਦੇ ਹਨ ਤਾਂ ਹੁੱਕੇ ਦੇ ਇਕੋ ਹੀ ਮੂੰਹ ਨੂੰ ਸਾਰੇ ਮੂੰਹ ਲਾ ਕੇ ਪੀਂਦੇ ਹਨ। ਕਿਸੇ ਨੂੰ ਕੋਈ ਰੋਗ ਹੁੰਦਾ ਹੈ ਅਤੇ ਕਿਸੇ ਨੂੰ ਕੋਈ ਰੋਗ ਹੁੰਦਾ ਹੈ। ਹਰ ਇਕ ਦਾ ਰਹਿਣ ਸਹਿਣ ਵੀ ਆਪੋ ਆਪਣੇ ਢੰਗ ਦਾ ਹੁੰਦਾ ਹੈ ਬਾਕੀ ਭਾਵੇਂ ਕੋਈ ਹੋਰਾਂ ਗੱਲਾਂ ਵਿਚ ਤਾਂ ਇਕ ਦੂਜੇ ਤੋਂ ਨਫਰਤ ਕਰਨ ਪਰ ਇਸ ਜਗਤ ਜੂਠ ਵੇਲੇ ਸਾਰੇ ਬਿਨਾਂ ਸੰਕੋਚ ਇਕੋ ਹੁੱਕੇ ਨੂੰ ਮੂੰਹ ਲਾ ਕੇ ਤਮਾਕੂ ਪੀਂਦੇ ਰਹਿੰਦੇ ਰਹਿੰਦੇ ਹਨ। ਤਮਾਕੂ ਦੇ ਰੂਪ ਹੀ ਕਈ ਨਹੀਂ ਸਗੋਂ ਇਸ ਦੇ ਰੋਗ ਵੀ ਕਈ ਹਨ। ਸਾਹ ਦਾ ਰੋਗ, ਦਮੇ ਦਾ ਰੋਗ, ਹਰ ਵਕਤ ਦੀ ਖੰਘ, ਮੂੰਹ ਤੋਂ ਮੁਸ਼ਕ ਮਾਰਨਾ ਅਦਿਕ। ਗੱਲ ਕੀ ਬੰਦਾ ਰੋਗਾਂ ਦੀ ਭੱਠੀ ਵਿਚ ਸੜਨ ਲੱਗ ਪੈਂਦਾ ਹੈ। ਸਿਆਣਾ ਬੰਦਾ ਤਾਂ ਆਮ ਤੌਰ 'ਤੇ ਬਿਮਾਰੀਆਂ ਤੋਂ ਬਚ ਕੇ ਰਹਿਣਾ ਚਾਹੁੰਦਾ ਹੈ ਪਰ ਤਮਾਕੂ ਦੀ ਵਰਤੋਂ ਕਰਨ ਵਾਲਾ ਤਾਂ ਸਗੋਂ ਅਜਿਹੇ ਰੋਗਾਂ ਨੂੰ ਆਪ ਅਵਾਜ਼ ਮਾਰ ਕੇ ਬੁਲਾਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮਕਾਲੀ ਗੁਰਸਿਖ ਪਿਆਰਿਆਂ ਦੇ ਰਹਿਤਨਾਮਿਆਂ ਵਿਚੋਂ ਵੀ ਤਮਾਕੂ ਦੇ ਤਿਆਗ ਦੀਆਂ ਹਦਾਇਤਾਂ ਮਿਲਦੀਆਂ ਹਨ। "ਕੁਠਾ ਹੁਕਾ ਚਰਸ ਤਮਾਕੂ।। ਗਾਂਜਾ ਟੋਪੀ ਤਾੜੀ ਖਾਕੂ।। ਇਨਕੀ ਓਰ ਨਾ ਕਬਹੂੰ ਦੇਖੈ।। ਰਹਤਵੰਤ ਜੋ ਸਿੰਘ ਬਿਸੇਖੈ।। (ਗੁਰਮਤਿ ਮਾਰਤੰਡ, 549)

ਇਕ ਗੁਰਸਿਖ ਲਈ ਸਤਿਗੁਰੂ ਜੀ ਦਾ ਉਪਦੇਸ਼ ਬਹੁਤ ਹੀ ਮਹਾਨਤਾ ਰੱਖਦਾ ਹੈ। ਸ਼ਾਇਦ ਇਹੋ ਕਾਰਨ ਹੋਵੇਗਾ ਕਿ ਸਿਖਾਂ ਦੇ ਜਾਂ ਖਾਲਸੇ ਦੇ ਬੋਲ ਬਾਲਿਆਂ ਵਿਚ ਤਮਾਕੂ ਨਾਲ ਸਬੰਧਿਤ ਚੀਜ਼ਾਂ ਨੂੰ ਬਹੁਤ ਨਿਖਿਧ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਜਿਵੇਂ, ਚਿਲਮ ਲਈ ਖੋਤੀ, ਹੁੱਕੇ ਲਈ ਗਧੀ ਜਾਂ ਹੁੱਕਾ ਪੀਣ ਵਾਲੇ ਲਈ ਗਧੀ ਚੁੰਘਣਾ ਆਦਿ ਸ਼ਬਦ ਵਰਤੇ ਜਾਂਦੇ ਸਨ। (ਗੁਰਮਤਿ ਮਾਰਤੰਡ, 354) ਕਲਗੀਧਰ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਵੀ 30 ਮਾਰਚ 1699 ਦੀ ਵਿਸਾਖੀ ਨੂੰ ਇਹ ਬਚਨ ਸਾਡੀ ਜ਼ਿੰਦਗੀ ਦਾ ਅਟੁੱਟ ਅੰਗ ਬਣਾ ਦਿਤਾ। ਗੁਰੂ ਦਸ਼ਮੇਸ਼ ਜੀ ਦੇ ਦਰਬਾਰ ਦਾ ਖਾਸ ਲਿਖਾਰੀ ਕਵੀ ਸੈਨਾਪਤੀ ਦੇ ਲਿਖੇ ਗ੍ਰੰਥ ਗੁਰੂ ਸ਼ੋਭਾ ਦੇ ਬੋਲ ਹਨ। "ਬਚਨ ਕੀਯੋ ਕਰਨਹਾਰ ਸੰਤਨ ਕੀਯੋ ਬਿਚਾਰ ਸੁਪਨੇ ਸੰਸਾਰ ਜਾਨ ਕਾਹੇ ਲਪਟਾਇਐ।। ਬਿਖਿਅਨ ਸੋ ਤਜਿ ਸਨੇਹ ਸਤਿਗੁਰੂ ਕੀ ਸਿਖ ਲੇਹ ਬਿਨਸੈ ਛਿਨ ਮਾਹਿ ਦੇਹਿ ਜਮ ਪੁਰਿ ਨ ਜਾਇਐ।। ਸੀਸ ਨ ਮੁੰਡਾਵੈ ਮੀਤ ਹੁੱਕਾ ਤਜਿ ਭਲੀ ਰੀਤ, ਮਨ ਮਹਿ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈ ਜਾਇਐ।। ਜੀਵਨ ਦਿਨਸ ਚਾਰ ਸਮਝ ਦੇਖਿ ਬੂਝ ਮਨ ਬਿਚਾਰ ਵਾਹਿਗੁਰੂ ਜੀ ਕਾ ਖਾਲਸਾ ਕਮਾਇਐ।।" (ਅਧਿ, 6

ਕਬਿਤ।

ਤਮਾਕੂ ਦਾ ਹੱਲਾ ਇੰਨਾ ਜ਼ਬਰਦਸਤ ਸੀ ਕਿ ਹਰ ਬੰਦਾ ਇਸ ਦੀ ਪਕੜ ਵਿਚ ਆ ਜਾਂਦਾ ਸੀ। ਗੁਰੂ ਨਾਨਕ ਸਾਹਿਬ ਜੀ ਤੋਂ ਪੂਰਨ ਮਨੁੱਖ ਦੀ ਘਾੜਤ ਘੜਨੀ ਸ਼ੁਰੂ ਹੋ ਗਈ ਸੀ ਜਿਸਨੂੰ ਦਸਵੇਂ ਪਾਤਿਸ਼ਾਹ ਜੀ ਵੇਲੇ ਸੰਪੂਰਨ ਕਰ ਦਿਤਾ ਸੀ। ਇਤਨੀਆਂ ਸ਼ਹਾਦਤਾਂ ਦੇ ਕੇ ਜਿਸ ਮਨੁੱਖ ਦੀ ਘਾੜਤ ਘੜੀ ਸੀ ਉਸ ਨੂੰ ਕੇਵਲ ਤਮਾਕੂ ਆਪਣੀ ਮਾਰੂ ਮਾਰ ਮਾਰ ਕੇ ਤਬਾਹ ਕਰ ਦੇਵੇ ਇਹ ਗੱਲ ਚੋਜੀ ਪ੍ਰੀਤਮ ਨੂੰ ਕਿਵੇਂ ਕਬੂਲ ਹੋ ਸਕਦੀ ਸੀ? ਸਤਿਗੁਰੂ ਜੀ ਤਾਂ ਹਰ ਪੱਖ ਤੋਂ ਸਿੱਖ ਨੂੰ ਸੁਚੇਤ ਕਰਦੇ ਸਨ। ਇਹੋ ਹੀ ਕਾਰਨ ਹੈ ਕਿ ਬਾਕੀ ਗੁਰੂ ਸਾਹਿਬਾਨ ਜੀ ਨੇ ਜਿੰਨਾ ਸ਼ਰਾਬ 'ਤੇ ਜ਼ੋਰ ਦਿਤਾ ਕਿਉਂਕਿ ਉਦੋਂ ਤਮਾਕੂ ਦੀ ਗੱਲ ਨਹੀ ਸੀ ਉਤਨਾ ਹੀ ਦਸਵੇਂ ਪਾਤਿਸ਼ਾਹ ਜੀ ਨੇ ਤਮਾਕੂ 'ਤੇ ਜ਼ੋਰ ਦਿਤਾ ਹੈ। ਇਕ ਹੋਰ ਬਚਨ ਵੀਚਾਰੀਏ।

**ਕੀਯੇ ਜਦਿ ਬਚਨਿ ਸਤਿਗੁਰੂ ਕਾਰਨ ਕਰਨ**
**ਸਰਬ ਸੰਗਤਿ ਆਦਿ ਅੰਤ ਮੇਰਾ ਖਾਲਸਾ॥**
**ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿਖ ਸਹੀ**
**ਨਾ ਮਾਨੇਗਾ ਹੁਕਮ, ਸੋ ਤੋ ਹੋਵੇਗਾ ਬਿਹਾਲਸਾ॥**
**ਪਾਂਚ ਕੀ ਕੁਸੰਗਤ ਤਜਿ ਸੰਗਤਿ ਸੋ ਪ੍ਰੀਤਿ ਕਰੇ,**
**ਦਯਾ ਔ ਧਰਮ ਧਾਰਿ ਤਿਆਗੇ ਸਬ ਲਾਲਸਾ॥**
**ਹੁੱਕਾ ਨਾ ਪੀਵੈ ਸੀਸ ਦਾੜ੍ਹੀ ਨਾ ਮੁੰਡਾਵੈ,**
**ਸੋ ਤੋ ਵਾਹਗੁਰੂ ਵਾਹਗੁਰੂ ਗੁਰੂ ਜੀ ਕਾ ਖਾਲਸਾ॥**

**(ਗੁਰੁ ਸ਼ੋਭਾ, ਆਧਿ.੧੮)**

ਸਿੱਖ ਦਾ ਗੁਰੂ ਕੋਲੋਂ ਰਿਸ਼ਤਾ ਤੋੜਨ ਵਾਲੀਆਂ ਚਾਰ ਬੱਜਰ ਕੁਰਹਿਤਾਂ ਹਨ, ਇਨ੍ਹਾਂ ਵਿਚੋਂ ਇਕ ਤਮਾਕੂ ਪੀਣਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਤ ਮਰਯਾਦਾ ਵਿਚ ਵੀ ਅੰਕਿਤ ਹੈ ਕਿ ਤਮਾਕੂ ਪੀਣ ਵਾਲਾ ਪਤਿਤ ਹੋ ਜਾਂਦਾ ਹੈ। ਅੱਜ ਇਹ ਕਲਮ ਬਹੁਤ ਦੁਖੀ ਹਿਰਦੇ ਨਾਲ ਲਿਖਦੀ ਹੈ ਕਿ ਸਾਡੇ ਅੰਦਰ ਆਏ ਦਿਨ ਕਮਜ਼ੋਰੀਆਂ ਆ ਰਹੀਆਂ ਹਨ। ਸਿੱਖ ਦਾ ਅਵੇਸਲਾਪਣ ਇਨ੍ਹਾਂ ਕਮਜ਼ੋਰੀਆਂ ਨੂੰ ਪ੍ਰਵਾਨ ਵੀ ਕਰੀ ਜਾ ਰਿਹਾ ਹੈ। ਜੇ ਗੁਰੂ ਤੇਗ ਬਹਾਦਰ ਜੀ ਨੇ ਤਮਾਕੂ ਦੀ ਖੇਤੀ ਤੋਂ ਸਿੱਖ ਨੂੰ ਰੋਕਿਆ ਸੀ ਤਾਂ ਅੱਜ ਵਿਦੇਸ਼ੀਂ ਵਸਦੇ ਸਿੱਖਾਂ ਦਾ ਜਦੋਂ ਤਮਾਕੂ ਦਾ ਹੀ ਕਾਰੋਬਾਰ ਜ਼ੋਰਾਂ ਸ਼ੋਰਾਂ ਨਾਲ ਚੱਲ ਰਿਹਾ ਹੈ ਤਾਂ ਅਸੀਂ ਇਨ੍ਹਾਂ ਨੂੰ ਦੋਸ਼ੀਆਂ ਦੇ ਕਟਹਿਰੇ ਵਿਚੋਂ ਕਿਵੇਂ ਕੱਢ ਸਕਦੇ ਹਾਂ। ਕਦੇ ਵਕਤ ਸੀ ਕਿ ਸਿੱਖ ਕੋਠੀਆਂ ਵਾਲਾ ਨਹੀਂ ਸੀ, ਕਾਰਾਂ ਵਾਲਾ ਨਹੀਂ ਸੀ ਬਹੁਤੀਆਂ ਜ਼ਮੀਨਾਂ ਵਾਲਾ ਨਹੀਂ ਸੀ ਪਰ ਉਦੋਂ ਗੁਰੂ ਵਾਲਾ ਸੀ ਅਜੋਕਾ ਸਿੱਖ ਜ਼ਮੀਨਾਂ ਵਾਲਾ ਵੀ ਹੈ, ਕੋਠੀਆਂ ਕਾਰਾਂ ਵਾਲਾ ਵੀ ਹੈ ਪਰ

ਅਫਸੋਸ ਕਿ ਸਿੱਖ ਗੁਰੂ ਵਾਲਾ ਨਹੀਂ ਹੈ। ਗੁਰਬਾਣੀ ਦਾ ਅਮੋਲਕ ਬਚਨ ਹੈ :

**ਸੋ ਸਿਖੁ ਸਦਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**
**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥**
**ਹਰਿ ਕੇ ਦਾਸ ਸੁਹੇਲੇ ਭਾਈ ॥**
**ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥**
**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**
**ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥**
**ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥**
**ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥**
**ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥**
**ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥**
**ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥**
**ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥**
**ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥**

(੬੦੧-੦੨)

ਸੋ ਆਉ ਗੁਰੂ ਬਚਨਾਂ 'ਤੇ ਪਹਿਰਾ ਦੇ ਕੇ ਆਪਣੇ ਫਰਜ਼ ਨੂੰ ਪਹਿਚਾਣਦੇ ਹੋਏ ਗੁਰੂ ਵਾਲੇ ਬਣ ਕੇ ਤਮਾਕੂ ਵਰਗੀਆਂ ਮਨੁੱਖਤਾ ਦਾ ਘਾਣ ਕਰਨ ਵਾਲੀਆਂ ਬਿਮਾਰੀਆਂ ਤੋਂ ਆਪ ਵੀ ਬਚੀਏ ਤੇ ਹੋਰਨਾਂ ਨੂੰ ਵੀ ਬਚਾਈਏ।

# ਥੜ੍ਹਾ

ਥੜ੍ਹਾ ਪੰਜਾਬ ਦੇ ਸਭਿਆਚਾਰ ਦਾ ਅਨਿੱਖੜਵਾਂ ਅੰਗ ਹੈ। ਪੁਰਾਣੇ ਸਮੇਂ ਅੰਦਰ ਜਦੋਂ ਮਨੁੱਖ ਦੇ ਕੋਲ ਰਹਿਣ ਲਈ ਛੋਟੇ ਛੋਟੇ ਘਰ ਹੁੰਦੇ ਸਨ, ਇਕੋ ਘਰ ਵਿੱਚ ਸਾਰੇ ਪਰਿਵਾਰ ਦੇ ਜੀਅ ਰਹਿੰਦੇ ਸਨ। ਦਿਨ ਵਿੱਚ ਬਾਕੀ ਪਰਿਵਾਰ ਦੇ ਮੈਂਬਰਾਂ ਨੇ ਆਪੋ ਆਪਣੇ ਕੰਮਾਂ ਕਾਰਾਂ ਤੇ ਚਲੇ ਜਾਣਾ। ਘਰ ਵਿੱਚ ਬਜ਼ੁਰਗਾਂ ਜਾਂ ਇਸਤ੍ਰੀਆਂ ਨੇ ਰਹਿ ਜਾਣਾ। ਪੁਰਾਤਨ ਸਮੇਂ ਅੰਦਰ ਮਨੁੱਖ ਦੇ ਕੋਲ ਸ਼ਰਮ ਅਤੇ ਧਰਮ ਦੋਵੇਂ ਹੀ ਚੰਗੀ ਹਾਲਤ ਵਿੱਚ ਹੁੰਦੇ ਸਨ। ਬਜ਼ੁਰਗਾਂ ਨੇ ਦਿਨ ਵਿੱਚ ਆਪੋ ਆਪਣੇ ਘਰਾਂ ਵਿੱਚੋਂ ਨਿਕਲ ਕੇ ਬਾਹਰ ਇੱਕ ਸਾਂਝੀ ਥਾਂ 'ਤੇ ਇਕੱਤਰ ਹੋ ਜਾਣਾ। ਕੁਝ ਆਪਣੇ ਬੀਤੇ ਦੀਆਂ, ਕੁਝ ਤਜਰਬੇ ਦੀਆਂ ਅਤੇ ਕੁਝ ਧਰਮ ਦੀਆਂ ਗੱਲਾਂ ਕਰਦੇ ਰਹਿਣਾ। ਕਦੇ ਕਦਾਈਂ ਕੋਈ ਪਰਿਵਾਰਕ ਉਲਝਣ ਪੈ ਜਾਣੀ ਤਾਂ ਇਥੇ ਹੀ ਸਾਰਿਆਂ ਨੇ ਇਕੱਠੇ ਹੋ ਕੇ ਸੁਲਝਾ ਲੈਣੀ। ਇਹ ਸਰਬ ਸਾਂਝਾ ਇਕੱਠ ਕਿਸੇ ਸਾਂਝੀ ਥਾਂ 'ਤੇ ਬਣੇ ਥੜ੍ਹੇ 'ਤੇ ਹੀ ਹੋਇਆ ਕਰਦਾ ਸੀ ਜਾਂ ਉਸ ਥਾਂ ਨੂੰ ਲੋਕ ਥੜ੍ਹਾ ਕਹਿੰਦੇ ਸਨ। ਇਸ ਲਈ ਥੜ੍ਹਾ ਪੰਜਾਬ ਦੇ ਕਲਚਰ ਵਿੱਚ ਸਤਿਕਾਰਯੋਗ ਥਾਂ ਦਾ ਨਾਮ ਹੁੰਦਾ ਸੀ। ਇਥੇ ਸਿਆਣੇ ਲੋਕ ਸਿਆਣੀਆਂ ਗੱਲਾਂ ਕਰਦੇ ਸਨ।

ਗੁਰੂ ਘਰ ਵਿੱਚ ਇਹ ਸ਼ਬਦ ਭਾਵੇਂ ਗੁਰੂ ਅਮਰਦਾਸ ਜੀ ਵੇਲੇ ਉਘੜਕੇ ਸਾਹਮਣੇ ਆਇਆ ਹੈ, ਪਰ ਗੁਰੂ ਜੀ ਦੇ ਇਤਿਹਾਸ ਦੀ ਘੋਖਵੀਂ ਪੜਤਾਲ ਕਰੀਏ ਤਾਂ ਪ੍ਰਤੀਤ ਹੋਵੇਗਾ ਕਿ ਇਹ ਥੜ੍ਹੇ ਵਾਲੀ ਘਟਨਾ ਕੇਵਲ ਇੱਕ ਵਾਰੀ ਹੀ ਨਹੀਂ ਬਲਕਿ ਹਰ ਗੂਰੂ ਜੀ ਵੇਲੇ ਹੀ ਘਟੀ ਸੀ। ਗੁਰੁ ਨਾਨਕ ਸਾਹਿਬ ਜੀ ਨੇ ਜਦੋਂ ਆਪਣੇ ਇਸ ਸ਼ਬਦ ਭੰਡਾਰ ਜਾਂ ਅਧਿਆਤਮਿਕ ਕੀਮਤੀ ਖਜ਼ਾਨੇ ਦਾ ਵਾਰਿਸ ਲੱਭਣ ਲਈ ਪਰਖ ਕਸਵੱਟੀ ਲਾਈ ਤਾਂ ਉਨ੍ਹਾਂ ਦੇ ਉਸ ਵਕਤ ਦੇ ਬੋਲ ਵੀ ਬਹੁਤ ਕੀਮਤੀ ਹਨ। ਬਾਬਾ ਲਹਿਣਾ ਜੀ ਨਾਲ ਇਹ ਸਾਂਝ ਹੋਈ ਸੀ ਕਿ ਆਪਣੇ ਘਰ ਟਿਕਾਣੇ ਕਿਉਂ ਨਹੀ ਜਾਂਦਾ?ਬਾਬਾ ਲਹਿਣਾ ਜੀ ਨੇ ਪਿਆਰ ਨਾਲ ਜੁਆਬ ਦਿੱਤਾ ਸੀ ਕਿ ਮੇਰਾ ਆਪ ਜੀ ਤੋਂ ਬਿਨਾਂ ਕੋਈ ਟਿਕਾਣਾ ਹੀ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਇਹ ਬਚਨ ਸੁਣਦਿਆਂ ਸਾਰ ਹੀ ਗਲਵਕੜੀ ਵਿੱਚ ਲੈ ਕੇ ਕਿਹਾ ਸੀ ਕਿ ਜੇ ਤੇਰਾ ਕੋਈ ਟਿਕਾਣਾ ਨਹੀ ਤਾਂ ਮੈਂ ਵੀ ਟਿਕਾਣਾ ਹੀ ਭਾਲਦਾ ਸਾਂ। ਜੇ ਤੇਰਾ ਟਿਕਾਣਾ ਖਡੂਰ (ਸਾਹਿਬ) ਵਿੱਚ ਨਹੀਂ ਤਾਂ ਮੇਰਾ ਵੀ ਟਿਕਾਣਾ ਕਰਤਾਰਪੁਰ (ਸਾਹਿਬ) ਵਿੱਚ ਨਹੀਂ, ਮੇਰਾ ਵੀ

ਟਿਕਾਣਾ ਤੇਰੇ ਹਿਰਦੇ ਅੰਦਰ ਹੈ। ਬਾਬਾ ਲਹਿਣਾ ਜੀ ਦੇ ਅੰਦਰ ਇਹ ਥੜ੍ਹਾ (ਟਿਕਾਣਾ) ਸੱਤ ਸਾਲਾਂ ਦੀ ਕਰੜੀ ਸੇਵਾ ਅਤੇ ਗੁਰਬਾਣੀ ਦੇ ਬਚਨਾਂ ਨੂੰ ਕਮਾ ਕਮਾ ਕੇ ਬਣਿਆ ਸੀ। ਇਹ ਥੜ੍ਹਾ ਹੀ ਸੀ ਜਿਸ ਉਤੇ ਗੁਰੂ ਨਾਨਕ ਸਾਹਿਬ ਜੀ ਨੇ ਬਿਰਾਜਮਾਨ ਹੋ ਕੇ ਬਾਬਾ ਲਹਿਣਾ ਜੀ ਨੂੰ ਗੁਰੂ ਅੰਗਦ ਸਾਹਿਬ ਬਣਾ ਦਿੱਤਾ ਸੀ। ਗੁਰੂ ਅੰਗਦ ਸਾਹਿਬ ਜੀ ਵੇਲੇ ਵੀ ਜਦੋਂ ਬਾਬਾ ਅਮਰਦਾਸ ਜੀ ਲੰਗਰ ਦੀ ਸੇਵਾ ਲਈ ਪਾਣੀ ਲੈ ਕੇ ਆ ਰਹੇ ਸਨ, ਤਦ ਇੱਕ ਰਾਤ ਬਹੁਤ ਹਨੇਰੀ ਝੱਖੜ ਕਾਰਨ ਪਤਾ ਨਾ ਲੱਗ ਸਕਿਆ, ਜਿਸ ਕਰਕੇ ਬਾਬਾ ਅਮਰਦਾਸ ਜੀ ਦਾ ਪੈਰ ਜੁਲਾਹੇ ਦੇ ਕਿੱਲੇ ਵਿੱਚ ਉਲਝਣ ਦੇ ਕਾਰਨ ਡਿੱਗ ਪਏ। ਜੁਲਾਹਾ ਤੇ ਜੁਲਾਹੀ ਦਾ ਵਾਰਤਾਲਾਪ ਹੀ ਇਤਿਹਾਸ ਦੀ ਅਮਿੱਟ ਛਾਪ ਬਣ ਗਿਆ। ਜੁਲਾਹਾ ਖੜਾਕ ਸੁਣ ਕੇ ਪੁੱਛਦਾ ਹੈ ਕਿ ਕੌਣ ਹੈ? ਕੋਈ ਬਾਹਰੋਂ ਖੜਾਕ ਕਰਨ ਵਾਲਾ ਬੋਲਦਾ, ਉਸ ਤੋਂ ਪਹਿਲਾਂ ਹੀ ਜੁਲਾਹੀ ਬੋਲ ਪਈ ਕਿ ਅਰਾਮ ਨਾਲ ਸੌਂ ਜਾਉ ਇਸ ਵਕਤ ਅਮਰੂ ਨਿਥਾਵਾਂ ਹੀ ਹੋਵੇਗਾ। ਬਾਬਾ ਅਮਰਦਾਸ ਜੀ ਨੇ ਪਿਆਰ ਨਾਲ ਜੁਆਬ ਦਿੱਤਾ ਸੀ ਕਿ ਭਲੀਏ ਮੈਂ ਕੋਈ ਨਿਥਾਵਾਂ ਨਹੀਂ ਹਾਂ। ਮੇ ਰੀ ਕੋਈ ਥਾਂ ਹੈ। ਇਹ ਅਵਾਜ਼ ਬਾਬਾ ਅਮਰਦਾਸ ਜੀ ਦੇ ਅੰਦਰੋਂ ਆਈ ਸੀ। ਉਨ੍ਹਾਂ ਨੂੰ ਅਸਲ ਵਿੱਚ ਆਪਣੇ ਅੰਦਰ ਗੁਰੂ ਜੀ ਦਾ ਥੜ੍ਹਾ ਬਣਿਆ ਨਜ਼ਰ ਆਉਂਦਾ ਹੋਏਗਾ। ਗੁਰੂ ਚਰਨਾਂ ਵਿੱਚ ਆਪਣੀ ਥਾਂ ਬਣੀ ਨਜ਼ਰ ਆਉਂਦੀ ਹੋਏਗੀ। ਬਾਹਰੋਂ ਲੋਕਾਂ ਨੂੰ ਭਾਵੇਂ ਨਾ ਪਤਾ ਲੱਗਿਆ ਹੋਵੇਗਾ ਪਰ ਬਾਬਾ ਅਮਰਦਾਸ ਜੀ ਦੇ ਅੰਦਰ ਦਾ ਥੜ੍ਹਾ ਗੁਰੂ ਅੰਗਦ ਸਾਹਿਬ ਜੀ ਨੂੰ ਨਜ਼ਰ ਆ ਗਿਆ ਸੀ। ਇਸ ਕਰਕੇ ਹੀ ਉਨ੍ਹਾਂ ਨੇ ਆਪਣਾ ਆਪ ਬਾਬਾ ਅਮਰਦਾਸ ਜੀ ਦੇ ਅੰਦਰ ਟਿਕਾ ਦਿੱਤਾ।

ਗੁਰੂ ਜੀ ਦੇ ਬਿਠਾਉਣ ਲਈ ਅਸਲ ਵਿਚ ਥੜ੍ਹਾ ਬਣਾਉਣਾ ਹੀ ਔਖਾ ਹੈ, ਗੁਰੂ ਜੀ ਤਾਂ ਆਪ ਹੀ ਰਹਿਮਤ ਕਰਕੇ ਬਿਰਾਜ ਜਾਂਦੇ ਹਨ। ਥੜ੍ਹਾ ਬਣਾਉਣ ਦਾ ਅਰਥ ਹੈ ਕਿ ਇਸ ਹਿਰਦੇ ਅੰਦਰ ਹੰਕਾਰ ਨਹੀ ਸਗੋਂ ਨਿਰੰਕਾਰ ਵੱਸਦਾ ਹੈ। ਜਿਵੇਂ ਕਿਸੇ ਭਾਂਡੇ ਨੂੰ ਤ੍ਰੇੜ ਪੈ ਜਾਵੇ ਪਰ ਉਹ ਬਾਹਰੀ ਅੱਖ ਨਾਲ ਨਾ ਦਿਸਦੀ ਹੋਵੇ ਤਾਂ ਉਸ ਭਾਂਡੇ ਨੂੰ ਟਣਕਾ ਕੇ ਦੇਖਣ ਨਾਲ, ਉਸ ਦੀ ਅਵਾਜ਼ ਨਾਲ ਹੀ ਪਤਾ ਲੱਗ ਜਾਂਦਾ ਹੈ ਕਿ ਭਾਂਡਾ ਸਾਬਤ ਹੈ ਜਾਂ ਫਿਰ ਟੁੱਟਿਆ ਹੋਇਆ ਹੈ। ਸਾਬਤ ਭਾਂਡੇ ਦੀ ਅਤੇ ਟੁੱਟੇ ਭਾਂਡੇ ਦੀ ਅਵਾਜ਼ ਵੱਖੋ ਵੱਖਰੀ ਹੁੰਦੀ ਹੈ। ਇਸ ਤਰ੍ਹਾਂ ਹੀ ਜੀਵਨ ਦੇ ਭਾਂਡੇ ਨੂੰ ਟਣਕਾ ਕੇ ਦੇਖਣ ਨਾਲ ਅੰਦਰਲੀ ਅਵਾਜ਼ ਹੀ ਦੱਸ ਦਿੰਦੀ ਹੈ ਕਿ ਅੰਦਰੋਂ ਹੰਕਾਰ ਬੋਲਦਾ ਹੈ ਜਾਂ ਨਿਰੰਕਾਰ ਬੋਲਦਾ ਹੈ।

ਨਿਰੰਕਾਰ ਦੀ ਅਵਾਜ਼ ਆਵੇ ਤਾਂ ਸਪਸ਼ਟ ਹੈ ਕਿ ਭਾਂਡਾ ਸਾਬਤ ਹੈ। ਜੇ ਹੰਕਾਰ ਦੀ ਅਵਾਜ਼ ਆਵੇ ਤਾਂ ਮੰਨ ਲੈਣਾ ਚਾਹੀਦਾ ਹੈ ਕਿ ਭਾਂਡਾ ਟੁੱਟਿਆ ਹੋਇਆ ਹੈ। ਸਿਆਣਪ ਕਦੇ ਟੁੱਟੇ ਭਾਂਡੇ ਵਿੱਚ ਵਸਤੂ ਪਾਉਣ ਦੀ ਆਗਿਆ ਨਹੀਂ ਦਿੰਦੀ। ਗੁਰੂ

ਰਾਮਦਾਸ ਜੀ ਦੇ ਵੇਲੇ ਤਾਂ ਇਤਿਹਾਸ ਉੱਘਾ ਹੋ ਕੇ ਗਵਾਹੀ ਭਰਦਾ ਹੈ ਕਿ ਗਰੀਬੀ ਵਿੱਚ ਘੁੰਗਣੀਆਂ ਵੇਚ ਕੇ ਗੁਜ਼ਾਰਾ ਤਾਂ ਕਰ ਲਿਆ ਪਰ ਕਿਸੇ ਕੋਲੋਂ ਮੰਗਣ ਦੀ ਥਾਂ ਕਿਰਤ ਨੂੰ ਪਹਿਲ ਦਿੱਤੀ। ਇਸ ਇਮਾਨਦਾਰੀ ਦੀ ਕਿਰਤ ਨੇ ਹੀ ਗੁਰੂ ਘਰ ਦੀ ਸੇਵਾ ਤੱਕ ਰਿਸ਼ਤਾ ਬਣਾ ਦਿੱਤਾ। ਗੁਰੂ ਘਰ ਦੀ ਨਿਸ਼ਕਾਮ ਸੇਵਾ ਨੇ ਬੀਬੀ ਭਾਨੀ ਜਿਹੀ ਸੁਘੜ ਸਿਆਣੀ ਜੀਵਨ ਸਾਥਣ ਮਿਲਾ ਦਿੱਤੀ। ਸੇਵਾ ਦੀ ਟੋਕਰੀ ਨੇ ਗੁਰੂ ਅਮਰਦਾਸ ਜੀ ਦਾ ਇੰਨਾ ਨਿੱਘਾ ਪਿਆਰ ਦਿਵਾ ਦਿੱਤਾ ਕਿ ਉਨ੍ਹਾਂ ਨੂੰ ਆਪਣਾ ਕੇਵਲ ਜਵਾਈ ਹੀ ਨਜ਼ਰ ਨਹੀਂ ਆਉਂਦੇ ਬਲਕਿ ਗੁਰੂ ਗੱਦੀ ਦੇ ਵਾਰਿਸ ਵੀ ਦਿੱਸਣ ਲੱਗ ਪਏ ਸਨ। (ਗੁਰੂ ਅਮਰਦਾਸ ਜੀ ਪਹਿਲਾਂ ਵੀ ਇੱਕ ਥੜ੍ਹੇ 'ਤੇ ਬੈਠ ਕੇ ਹੀ ਬਾਉਲੀ ਸਾਹਿਬ ਦੀ ਕਾਰ ਸੇਵਾ ਦੇਖਿਆ ਕਰਦੇ ਸਨ ਕਿਉਂਕਿ ਗੁਰੂ ਅਮਰਦਾਸ ਜੀ ਬਹੁਤ ਬ੍ਰਿਧ ਅਵਸਥਾ ਵਿੱਚ ਸਨ। ਇਹ ਥੜ੍ਹਾ ਹੁਣ ਵੀ ਬਾਉਲੀ ਸਾਹਿਬ ਦੇ ਕੋਲ ਹੈ) ਇੱਕ ਦਿਨ ਉਨ੍ਹਾਂ ਨੇ ਆਪਣੇ ਦੋਵੇਂ ਜਵਾਈ ਬੁਲਾ ਕੇ ਬਚਨ ਕੀਤੇ ਕਿ ਦੋਵੇਂ ਜਣੇ ਅਜਿਹੇ ਥੜ੍ਹੇ ਬਣਾਵੋ ਕਿ ਗੁਰੂ ਦੀ ਪਸੰਦ ਦੇ ਹੋਵਣ। ਸਤਿਗੁਰੂ ਜੀ ਨੇ ਆਪਣੀ ਪਸੰਦ ਵੀ ਦੋਨਾਂ ਨੂੰ ਦੱਸ ਦਿੱਤੀ। ਬਾਬਾ ਰਾਮਾ ਜੀ ਅਤੇ ਬਾਬਾ ਜੇਠਾ ਜੀ ਨੇ ਵੀਚਾਰਿਆ ਕਿ ਸ਼ਾਇਦ ਹੋਰ ਥੜ੍ਹੇ ਦੀ ਲੋੜ ਹੋਵੇ। ਦੋਨਾਂ ਨੇ ਹੀ ਸਾਰੀ ਦਿਹਾੜੀ ਮਿਹਨਤ ਕਰਕੇ ਥੜ੍ਹੇ ਬਣਾਏ। ਸਤਿਗੁਰੂ ਜੀ ਜਦੋਂ ਸ਼ਾਮ ਨੂੰ ਦੇਖਣ ਆਏ ਤਾਂ ਪਹਿਲਾਂ ਭਾਈ ਰਾਮਾ ਜੀ ਨੂੰ ਆਖਣ ਲੱਗੇ ਕਿ ਇਹ ਥੜ੍ਹਾ ਠੀਕ ਨਹੀਂ ਬਣਿਆ।

ਭਾਈ ਰਾਮਾ ਜੀ ਨੂੰ ਬਹੁਤ ਹੈਰਾਨੀ ਹੋਈ ਕਿ ਮੈਂ ਤਾਂ ਆਪ ਜੀ ਦੇ ਕਹਿਣ ਮੁਤਾਬਿਕ ਹੀ ਬਣਾਇਆ ਸੀ ਪਰ ਫਿਰ ਵੀ ਆਪ ਜੀ ਨੂੰ ਪਸੰਦ ਨਹੀਂ ਆਇਆ। ਦੂਜੇ ਪਾਸੇ ਬਾਬਾ ਜੇਠਾ ਜੀ ਕੋਲ ਜਾ ਕੇ ਕਹਿਣ ਲੱਗੇ ਕਿ ਥੜ੍ਹਾ ਤੂੰ ਵੀ ਠੀਕ ਨਹੀਂ ਬਣਾਇਆ। ਦੋਨਾਂ ਦੇ ਥੜ੍ਹੇ ਢਾਹ ਦਿੱਤੇ ਗਏ। ਦੂਜੇ ਦਿਨ ਵੀ ਇਹੋ ਕਿਰਿਆ ਦੋਹਰਾਈ ਗਈ। ਬਾਬਾ ਰਾਮਾ ਜੀ ਮਾਨਸਿਕ ਕਸ਼ਟ ਸਮਝਦੇ ਰਹੇ ਪਰ ਬਾਬਾ ਜੇਠਾ ਜੀ ਸੇਵਾ ਸਮਝ ਕੇ ਕਰਦੇ ਰਹੇ। ਤੀਜਾ ਦਿਨ ਆ ਗਿਆ। ਸ਼ਾਮ ਨੂੰ ਸਤਿਗੁਰੂ ਜੀ ਫਿਰ ਆਏ। ਦੋਨਾਂ ਦੀ ਕਿਰਤ ਨੂੰ ਬਹੁਤ ਧਿਆਨ ਨਾਲ ਦੇਖਿਆ। ਬਾਬਾ ਰਾਮਾ ਜੀ ਦੀ ਵਾਰੀ ਪਹਿਲਾਂ ਆਈ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਜਿਸ ਤਰ੍ਹਾਂ ਮੈਂ ਦੱਸਿਆ ਸੀ ਇਹ ਉਸ ਤਰ੍ਹਾਂ ਦਾ ਨਹੀਂ ਬਣਿਆ। ਬਾਬਾ ਰਾਮਾ ਜੀ ਨੇ ਜੁਆਬ ਦਿੱਤਾ। "ਆਪ ਕਹੁ ਜਿਮਿ ਬਿਸਰੈ ਫੇਰ। ਇਸ ਮਹਿ ਦੋਸ਼ ਅਹੇ ਕਿਆ ਮੇਰ।" ਭਾਈ ਰਾਮਾ ਜੀ ਦੀ ਗੱਲ ਸੁਣ ਕੇ ਸਤਿਗੁਰੂ ਜੀ ਚੁੱਪ ਕਰ ਗਏ। ਨਾਲ ਹੀ ਅੱਗੇ ਬਾਬਾ ਜੇਠਾ ਜੀ ਵੱਲ ਚਲੇ ਗਏ। ਬਾਬਾ ਜੇਠਾ ਜੀ ਨੂੰ ਵੀ ਪਿਆਰ ਭਰੀ ਤਾੜਨਾ ਕਰਦੇ ਹੋਏ ਆਖਣ ਲੱਗੇ ਕਿ ਜੇਠਿਆ ਥੜ੍ਹਾ ਤਾਂ ਬਣਾਇਆ ਹੈ ਪਰ ਇਹ ਮੇਰੀ ਪਸੰਦ ਦਾ ਨਹੀਂ ਬਣਿਆ। ਬਾਬਾ ਜੇਠਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ

ਮੇਰੀ ਮਤਿ ਬਹੁਤ ਛੋਟੀ ਹੈ, ਜਿਸ ਕਰਕੇ ਤੁਸੀਂ ਜਿਹੜੀ ਗੱਲ ਕਹਿ ਕੇ ਜਾਂਦੇ ਹੋ ਉਹ ਮੈਂ ਫਿਰ ਭੁੱਲ ਜਾਂਦਾ ਹਾਂ। ਤੁਸੀ ਹੀ ਕਿਰਪਾ ਕਰਕੇ ਆਪਣੀ ਮਰਜ਼ੀ ਦਾ ਬਣਵਾ ਲਵੋ।

**ਮੈਂ ਮਤਿਮੰਦ ਅਭਾਗ ਵੀਚਾਰਾ॥**
**ਜਾਨ ਸਕਿਓ ਨਹਿ ਕਹਿਓ ਤੁਮਾਰਾ॥**
**ਇਮ ਕਹਿ ਗਰ ਮਹਿ ਅੰਚਰ ਡਾਰਾ॥**
**ਛਿਮਹੁ ਪ੍ਰਭੂ ਅਪਰਾਧ ਹਮਾਰਾ॥** (੪੮, ਆਦਿ, ੫੭, ਰਾਸਿ ੧)

ਗਰੀਬ ਨਿਵਾਜ ਸਤਿਗੁਰੂ ਜੀ ਨੇ ਉਸ ਵਕਤ ਹੀ ਗਲਵਕੜੀ ਵਿੱਚ ਲੈ ਕੇ ਪਿਆਰ ਕਰਦਿਆਂ ਬਚਨ ਆਖੇ ਕਿ ਭਲਿਆ ਇਨ੍ਹਾਂ ਬਾਹਰੀ ਥੜ੍ਹਿਆਂ ਦਾ ਮਸਲਾ ਨਹੀਂ। ਇਹ ਤਾਂ ਅੰਦਰਲੇ ਸਿਦਕ ਦੀ ਬਾਤ ਸੀ। ਅੰਦਰੋਂ ਤੇਰਾ ਸਿਦਕ ਜਿੱਤ ਗਿਆ ਹੈ। ਇਨ੍ਹਾਂ ਥੜ੍ਹਿਆਂ ਦੀ ਸੇਵਾ ਨੇ ਬਾਬਾ ਜੇਠਾ ਜੀ ਤੋਂ ਧੰਨ ਗੁਰੂ ਰਾਮਦਾਸ ਜੀ ਬਣਾ ਦਿੱਤੇ ਸਨ। ਗੁਰੂ ਘਰ ਦੀ ਨਿਰਾਲੀ ਰੀਤ ਹੈ।

**ਉਬਰੇ ਸਤਿਗੁਰ ਚਰਨੀ ਲਾਗਿ॥**
**ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥੧॥ ਰਹਾਉ ॥**
**(੧੩੩੯)**

ਗੁਰੂ ਹਰਿਗੋਬਿੰਦ ਜੀ ਨੇ ਵੀ ਜਦੋਂ ਸ੍ਰੀ ਅਕਾਲ ਤਖ਼ਤ ਦੀ ਨੀਂਹ ਰੱਖੀ ਸੀ ਤਾਂ ਉਦੋਂ ਵੀ ਪਹਿਲਾਂ ਥੜ੍ਹਾ ਹੀ ਬਣਵਾਇਆ ਸੀ। ਇਸ ਦਾ ਹੀ ਪਹਿਲਾ ਨਾਮ ਸ੍ਰੀ ਅਕਾਲ ਬੁੰਗਾ ਸੀ। ਮਗਰੋਂ ਇੱਕ ਮੰਜ਼ਿਲਾ ਇਮਾਰਤ ਬਣੀ ਸੀ। ਗੁਰੂ ਤੇਗ ਬਹਾਦਰ ਜੀ ਵੀ ਗੁਰਤਾਗੱਦੀ ਪ੍ਰਾਪਤ ਕਰਕੇ ਜਦੋਂ ਸ੍ਰੀ ਹਰਿਮੰਦਰ ਸਾਹਿਬ ਆਏ ਸਨ ਤਾਂ ਉਨ੍ਹਾਂ ਨੇ ਵੀ ਆਸਣ ਥੜ੍ਹਾ ਸਾਹਿਬ 'ਤੇ ਹੀ ਲਾਇਆ ਸੀ। ਇਹ ਥੜ੍ਹਾ ਭਾਵੇਂ ਸ੍ਰੀ ਅਕਾਲ ਤਖ਼ਤ ਤੋਂ ਵੱਖਰਾ ਸੀ ਪਰ ਹੈ ਇਹ ਵੀ ਥੜ੍ਹਾ ਹੀ ਸੀ। ਕਈ ਥਾਵਾਂ 'ਤੇ ਇਤਿਹਾਸ ਗੁਰਬਾਣੀ ਦੀ ਵਿਆਖਿਆ ਕਰਦਾ ਨਜ਼ਰ ਆਏਗਾ ਅਤੇ ਕਈ ਥਾਵਾਂ 'ਤੇ ਇਤਿਹਾਸਿਕ ਗੁੰਝਲਾਂ ਨੂੰ ਗੁਰਬਾਣੀ ਖੋਲ੍ਹਦੀ ਹੈ। ਇਥੇ ਵੀ ਇੱਕ ਅੰਦਰੂਨੀ ਗੁੰਝਲ ਨੂੰ ਹੀ ਥੜ੍ਹਿਆਂ ਦੀ ਵੀਚਾਰ ਨਾਲ ਖੋਹਲਿਆ ਹੋਇਆ ਹੈ। ਧਾਰਮਿਕ ਦੁਨੀਆਂ ਵਿੱਚ ਬੰਦਾ ਅਨੇਕਾਂ ਤਰ੍ਹਾਂ ਦੇ ਸਾਧਨ ਜੁਟਾਉਂਦਾ ਨਜ਼ਰ ਆਉਂਦਾ ਹੈ, ਪਰ ਇਨ੍ਹਾਂ ਵਿੱਚੋਂ ਬਹੁਤੇ ਸਾਧਨ "ਪਿਆਰੇ ਇਨਿ ਬਿਧਿ ਮਿਲਣ ਨ ਜਾਈ" ਵਾਲੇ ਹੀ ਹੁੰਦੇ ਹਨ। ਪ੍ਰਭੂ ਮਿਲਾਪ ਲਈ ਸਭ ਤੋਂ ਵੱਧ ਕਾਰਗਰ ਸਾਧਨ ਹੈ ਆਪਣੇ ਆਪੇ ਨੂੰ ਸੁਆਰਨਾ। ਇਸ ਸਾਧਨ ਨਾਲ ਯਕੀਨਨ ਰੱਬੀ ਮਿਲਾਪ ਹਾਸਿਲ ਹੁੰਦਾ ਹੈ। ਗੁਰਬਾਣੀ ਦਾ ਫੈਸਲਾ ਹੈ :

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**

**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

**(੧੩੮੨)**

ਇਸ ਆਪ ਸਵਾਰੇ ਦਾ ਅਰਥ ਵੀ ਅੰਦਰ ਇੱਕ ਸਿਦਕ ਦਾ ਥੜ੍ਹਾ ਬਣਾਉਣਾ ਹੀ ਹੈ। ਬੰਦਾ ਰੱਬ ਨੂੰ ਅਵਾਜ਼ਾਂ ਤਾਂ ਹਰ ਰੋਜ਼ ਮਾਰੀ ਜਾਂਦਾ ਹੈ, ਪਰ ਆਪਣੇ ਅੰਦਰ ਰੱਬ ਦਾ ਆਸਣ (ਬੈਠਣ ਦੀ ਥਾਂ) ਨਹੀ ਬਣਾਉਂਦਾ। ਸਾਡਾ ਘਰ ਅਕਸਰ ਤਿੰਨ ਹਿਸਿਆਂ ਵਿੱਚ ਵੰਡਿਆ ਹੁੰਦਾ ਹੈ। ਕੁਝ ਹਿਸਾ ਖਾਣ ਪੀਣ, ਪਹਿਨਣ ਆਦਿਕ ਲਈ। ਦੂਜਾ ਵੱਡਾ ਹਿੱਸਾ ਸੌਣ ਲਈ ਹੁੰਦਾ ਹੈ। ਤੀਜਾ ਹਿੱਸਾ ਬੈਠਣ ਲਈ ਜਾਂ ਘਰ ਵਿੱਚ ਕਿਸੇ ਆਏ ਗਏ ਦੇ ਬਿਠਾਉਣ ਲਈ ਬਣਾਇਆ ਹੁੰਦਾ ਹੈ। ਘਰ ਵਿੱਚ ਅਦਬ ਨਾਲ ਬਿਠਾਉਣਾ ਵੀ ਇੱਕ ਖਾਸ ਕਿਸਮ ਦੀ ਸੇਵਾ ਹੀ ਮੰਨਿਆ ਜਾਂਦਾ ਹੈ। ਸਿਆਣੇ ਬੰਦੇ ਮਹਿਮਾਨ ਦੇ ਆਉਣ ਤੋਂ ਵੀ ਪਹਿਲਾਂ ਬਿਠਾਉਣ ਦਾ ਪ੍ਰਬੰਧ ਕਰਦੇ ਹਨ। ਅਸੀਂ ਆਪਣੇ ਅੰਦਰ ਵੀ ਪਿਆਰ ਨਾਲ ਆਸਣ ਬਣਾ ਕੇ ਰੱਬ ਨੂੰ ਅਵਾਜ਼ ਮਾਰੀਏ ਕਿ

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ**
**ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥** **(੧੭੩)**

ਭਾਈ ਗੁਰਦਾਸ ਜੀ ਦੀ ਵੀਚਾਰ ਸਾਨੂੰ ਗੁਰਮਤਿ ਦੇ ਰਾਹ ਤੋਰਦਿਆਂ ਸਮਝਾਉਂਦੀ ਹੈ ਕਿ ਸਤਿਗੁਰੂ ਜੀ ਦੇ ਦਰਸ਼ਨ ਇਤਨੇ ਪਿਆਰ ਨਾਲ ਕਰੇ ਕਿ ਉਸਨੂੰ ਗੁਰੂ ਜੀ ਵਿੱਚੋਂ ਪ੍ਰਮੇਸ਼ਰ ਹੀ ਦਿੱਸੇ। ਆਪਣੀ ਸੁਰਤਿ ਨੂੰ ਸ਼ਬਦ ਵਿੱਚ ਜੋੜ ਕੇ ਆਪਣੇ ਅੰਦਰ ਵੱਸਦੇ ਪ੍ਰਮੇਸ਼ਰ ਦੀ ਪਹਿਚਾਣ ਕਰੇ। ਗੁਰੂ ਉਪਦੇਸ਼ ਰੂਪ ਚਰਨ ਕਮਲਾਂ ਦੀ ਸੁਗੰਧੀ ਨੂੰ ਹਿਰਦੇ ਵਿੱਚ ਵਸਾਵੇ। ਅੰਦਰੋਂ ਨਾਮ ਰਸ ਦਾ ਧਾਰਨੀ ਹੋ ਕੇ ਵਿਸਮਾਦ ਅਵਸਥਾ ਵਿੱਚ ਵਿਚਰੇ। ਗੁਰੂ ਬਖਸ਼ੀ ਮਤਿ ਨਾਲ ਆਪਣੇ ਚਿੱਤ ਦੀ ਅਡੋਲਤਾ ਬਣਾਵੇ। ਇਸ ਤਰ੍ਹਾਂ ਮਰਨ ਮਗਰੋਂ ਸੱਚਖੰਡ ਦੀ ਬਾਤ ਨਹੀ ਸਗੋਂ ਉਹ ਤਾਂ ਜਿਉਂਦੇ ਜੀਅ ਹੀ ਸੱਚਖੰਡ ਦਾ ਅਨੰਦ ਮਾਣ ਲੈਂਦਾ ਹੈ।

**ਸਤਿਗੁਰੂ ਦਰਸਨੁ ਦੇਖਦੋ ਪਰਮਾਤਮੁ ਦੇਖੈ।**
**ਸਬਦ ਸੁਰਤਿ ਲਿਵਲੀਣ ਹੋਇ ਅੰਤਰਿਗਤਿ ਲੇਖੈ।**
**ਚਰਨ ਕਵਲ ਦੀ ਵਾਸਨਾ ਹੋਇ ਚੰਦਨ ਭੇਖੈ।**
**ਚਰਣੋਦਕ ਮਕਰੰਦ ਰਸ ਵਿਸਮਾਦੁ ਵਿਸੇਖੈ।**
**ਗੁਰਮਤਿ ਨਿਹਚਲੁ ਚਿਤੁ ਕਰਿ ਵਿਚਿ ਰੂਪ ਨ ਰੇਖੈ।**
**ਸਾਧ ਸੰਗਤਿ ਸਚਖੰਡਿ ਜਾਇ ਹੋਇ ਅਲਖ ਅਲੇਖੈ ॥੧੦॥**

**(ਵਾਰ ੯, ਪਉੜੀ ੧੦)**

ਭਾਈ ਨੰਦ ਲਾਲ ਸਿੰਘ ਜੀ ਦੀ ਕੀਤੀ ਹੋਈ ਅਰਜੋਈ ਵਿੱਚ ਆਪਾਂ ਵੀ ਸ਼ਾਮਿਲ ਹੋ ਸਕੀਏ। ਭਾਈ ਸਾਹਿਬ ਜੀ ਅਰਦਾਸ ਕਰਦੇ ਹਨ ਕਿ ਮੈਂ ਵਿਛੜੇ ਹੋਏ ਨੂੰ ਮਿਲਾਪ ਦੀ ਸੱਧਰ ਬਖਸ਼ੋ, ਮੇਰੀਆਂ ਅੱਖਾਂ ਦੇ ਜ਼ਖੀਰੇ ਵਿੱਚ ਆਪਣੀ ਮਿਹਰਾਮਤਿ ਬਖਸ਼ੋ, ਭਾਵ ਮੇਰੀਆਂ ਅੱਖਾਂ ਵਿੱਚ ਆ ਕੇ ਵੱਸੋ।

**ਹਿਜ਼ਰਿ ਮਾ ਰਾ ਆਰਜ਼ੂਏ ਵਸਲ ਬਖਸ਼॥**
**ਈਂ ਖਜ਼ਾਨੇ ਚਸ਼ਮ ਮਾ ਰਾ ਫਜ਼ਲ ਬਖਸ਼॥** (੪੬੩, ਜ਼ਿੰਦਗੀਨਾਮਾ)

# ਥਾਪੜਾ

ਜ਼ਿੰਦਗੀ ਵਿੱਚ ਥੱਪੜ (ਚਪੇੜ) ਤੋਂ ਥਾਪੜੇ ਤੱਕ ਦਾ ਸਫਰ ਬਹੁਤ ਹੀ ਸੁਹਾਵਣਾ ਹੁੰਦਾ ਹੈ। ਜਿਸ ਨੇ ਕਦੇ ਥੱਪੜ ਨਹੀਂ ਖਾਧਾ ਉਸ ਨੂੰ ਕਦੇ ਥਾਪੜਾ ਵੀ ਨਸੀਬ ਨਹੀਂ ਹੁੰਦਾ। ਥੱਪੜ ਮਾਨੋ ਜੀਵਨ ਦੀ ਘਾੜਤ ਸ਼ੁਰੂ ਹੋਈ ਹੈ, ਅਤੇ ਥਾਪੜਾ ਸੰਪੂਰਨਤਾ ਦੀ ਨਿਸ਼ਾਨੀ ਹੈ। ਬਚਪਨ ਸਾਰਿਆਂ ਦਾ ਹੀ ਚਪੇੜਾਂ ਜਾਂ ਝਿੜਕਾਂ ਤੋਂ ਸ਼ੁਰੂ ਹੁੰਦਾ ਹੈ, ਅੱਗੇ ਜਾ ਕੇ ਜ਼ਿੰਦਗੀ ਕਰਵਟ ਖਾ ਜਾਂਦੀ ਹੈ। ਜਿਸ ਨੇ ਮਾਪਿਆਂ ਦੀਆਂ ਜਾਂ ਉਸਤਾਦਾਂ ਦੀਆਂ ਚਪੇੜਾਂ ਦਾ ਬੁਰਾ ਮਨਾਉਣ ਦੀ ਥਾਂ ਉਨ੍ਹਾਂ ਨੂੰ ਚੰਗੀਆਂ ਜਾਣ ਕੇ ਜੀਵਨ ਦਾ ਸ਼ਿੰਗਾਰ ਬਣਾ ਲਿਆ, ਉਨਾਂ ਦੀ ਘਾੜਤ ਘੜੀ ਜਾਂਦੀ ਹੈ। ਇੱਕ ਦਿਨ ਖੁਸ਼ ਹੋ ਕੇ ਮਾਤਾ ਪਿਤਾ ਜਾਂ ਉਸਤਾਦ ਜੀ ਥਾਪੜਾ ਦਿੰਦਿਆਂ ਆਪਣਾ ਵੀ ਸੀਨਾ ਮਾਣ ਨਾਲ ਚੌੜਾ ਕਰ ਲੈਂਦੇ ਹਨ। ਜਿਨ੍ਹਾਂ ਨੂੰ ਚਪੇੜ ਦਾ ਦਰਦ ਦੁਖਦਾਈ ਲੱਗਾ ਉਹ ਜ਼ਿੰਦਗੀ ਦੇ ਮਾਰਗ ਤੋਂ ਥਿੜਕ ਵੀ ਜਾਂਦੇ ਹਨ। ਅਜਿਹੇ ਲੋਕ ਫਿਰ ਜ਼ਿੰਦਗੀ ਭਰ ਥੱਪੜ ਭਾਵ ਜੀਵਨ ਵਿੱਚ ਠੋਕਰਾਂ ਹੀ ਖਾਂਦੇ ਹਨ। ਇੱਕ ਵੀਚਾਰ ਆਮ ਹੀ ਲੋਕਾਂ ਦੇ ਮੂੰਹਾਂ ਤੋਂ ਸੁਣੀਂਦੀ ਹੈ ਕਿ ਕਿਸੇ ਮਾਂ ਦਾ ਬੱਚਾ ਸਕੂਲ ਗਿਆ ਉਹ ਤੀਜੇ ਚੌਥੇ ਦਿਨ ਕਿਸੇ ਦੀ ਪੈਨਸਿਲ ਚੋਰੀ ਕਰ ਲਿਆਇਆ। ਘਰ ਆ ਕੇ ਮਾਂ ਨੂੰ ਦਿਖਾਈ, ਮਾਂ ਨੇ ਅੱਗੋਂ ਕੁਝ ਨਾ ਕਿਹਾ। ਬੱਚੇ ਦੀ ਆਦਤ ਪੱਕਦੀ ਚਲੀ ਗਈ। ਸਮਾਂ ਪਾ ਕੇ ਵੱਡਾ ਚੋਰ ਬਣ ਗਿਆ। ਇੱਕ ਦਿਨ ਇਸ ਬੁਰੇ ਕੰਮ ਦਾ ਨਤੀਜਾ ਵੀ ਬੁਰਾ ਹੀ ਨਿਕਲਣਾ ਸੀ। ਚੋਰ, ਚੋਰੀਆਂ ਕਰਦਾ ਹੋਇਆ ਪੁਲਿਸ ਦੇ ਕਬਜ਼ੇ ਵਿੱਚ ਆ ਗਿਆ। ਵਕਤ ਦੀ ਹਕੂਮਤ ਨੇ ਸੋਚ ਵਿਚਾਰ ਕਰਕੇ ਉਸ ਨੂੰ ਫਾਂਸੀ ਦੀ ਸਜ਼ਾ ਕਰ ਦਿੱਤੀ। ਜਦੋਂ ਚੋਰ ਨੂੰ ਫਾਂਸੀ ਲਾਈ ਜਾਣੀ ਸੀ ਤਾਂ ਉਸ ਦੀ ਆਖਰੀ ਖਾਹਿਸ਼ ਮੁਤਾਬਿਕ ਉਸ ਦੀ ਮਾਂ ਨੂੰ ਬੁਲਾਇਆ ਗਿਆ। ਮਾਂ ਧਾਂਹਾਂ ਮਾਰ ਮਾਰ ਕੇ ਰੋ ਰਹੀ ਸੀ। ਉਸ ਚੋਰ ਨੇ ਆਖਿਆ, ਮਾਂ ਹੁਣ ਰੋਣ ਦਾ ਕੋਈ ਲਾਭ ਨਹੀਂ ਇਹ ਤਾਂ ਲੋਕ ਦਿਖਾਵਾ ਹੀ ਹੈ। ਤੈਨੂੰ ਉਸ ਦਿਨ ਮੇਰੇ ਮੂੰਹ 'ਤੇ ਚਪੇੜ ਮਾਰਨੀ ਚਾਹੀਦੀ ਸੀ ਜਿਸ ਦਿਨ ਮੈਂ ਚੋਰੀ ਕਰਕੇ ਆਇਆ ਸਾਂ। ਮੈਂ ਘੜੀ ਪਲ ਰੋ ਕੇ ਚੁਪ ਕਰ ਜਾਣਾ ਸੀ ਪਰ ਮੈਂ ਫਾਂਸੀ ਦੇ ਤਖ਼ਤੇ 'ਤੇ ਨਾ ਹੁੰਦਾ। ਅੱਜ ਮੈਨੂੰ ਫਾਂਸੀ ਦੀ ਥਾਂ 'ਤੇ ਥਾਪੜਾ ਮਿਲਣਾ ਸੀ।

ਸਾਡੀ ਅਧਿਆਤਮਿਕ ਦੁਨੀਆਂ ਵਿੱਚ ਵੀ ਜਿਨ੍ਹਾਂ ਨੂੰ ਗੁਰੂ ਦਾ ਝਿੜਕਿਆ ਮਿੱਠਾ ਲੱਗ ਜਾਂਦਾ ਹੈ ਉਹ ਜ਼ਿੰਦਗੀ ਦੇ ਖੇਤਰ ਵਿੱਚ ਕਾਮਯਾਬੀ ਹਾਸਿਲ ਕਰ ਲੈਂਦੇ

ਹਨ। ਉਨ੍ਹਾਂ ਦਾ ਤਨ ਹੀ ਨਮਸ਼ਕਾਰ ਨਹੀਂ ਕਰਦਾ ਬਲਕਿ ਉਨ੍ਹਾਂ ਦਾ ਮਨ ਵੀ ਗੁਰੂ ਜੀ ਦੇ ਪਰਉਪਕਾਰਾਂ ਅੱਗੇ ਸੱਚ ਦਾ ਸਿਜਦਾ ਕਰਦਾ ਹੈ। ਗੁਰੂ ਸਾਹਿਬ ਜੀ ਦੇ ਪਰਉਪਕਾਰਾਂ ਨੂੰ ਚੇਤੇ ਕਰਕੇ ਹੀ ਭਾਈ ਨੰਦ ਲਾਲ ਸਿੰਘ ਜੀ ਦੇ ਹਿਰਦੇ ਵਿੱਚੋਂ ਨਿਕਲੇ ਬੋਲ ਹਨ ਕਿ "ਐ ਜ਼ਿਹੇ ਮੁਰਸ਼ਿਦ ਜ਼ਿਹੇ ਇਹਸਾਨਿ ਊ। ਸਦ ਹਜ਼ਾਰਾਂ ਹਮਚੂ ਮਨ ਕੁਰਬਾਨਿ ਊ।" (ਜ਼ਿੰਦਗੀਨਾਮਾ, 432)

ਜਗਤ ਇੱਕ ਅਖਾੜਾ ਹੈ, ਇਥੇ ਇੱਕ ਤੋਂ ਵਧ ਕੇ ਇੱਕ ਜੁਆਨ ਆਇਆ ਹੋਇਆ ਹੈ। ਹਰ ਕੋਈ ਆਪੋ ਆਪਣੇ ਜ਼ੋਰ 'ਤੇ ਮਾਣ ਵੀ ਕਰਦਾ ਹੈ। ਜਿਸ ਮਾਲਕ ਦਾ ਇਹ ਅਖਾੜਾ ਹੈ ਉਹ ਵੀ ਬੈਠਾ ਦੇਖ ਰਿਹਾ ਹੈ। ਉਸ ਨੇ ਵੀ ਜਿੱਤੇ ਹੋਏ ਦਾ ਸਤਿਕਾਰ ਕਰਨਾ ਹੈ। ਇਨ੍ਹਾਂ ਸਾਰੇ ਪਹਿਲਵਾਨਾਂ ਵਿਚੋਂ ਇੱਕ ਮੈਂ ਵੀ ਨਿਮਾਣਾ ਜਿਹਾ ਹਾਂ। ਮੈਨੂੰ ਆਪਣੇ ਜ਼ੋਰ ਉਤੇ ਮਾਣ ਨਹੀ ਸਗੋਂ ਮੈਨੂੰ ਗੁਰੂ ਜੀ ਦੇ ਥਾਪੜੇ 'ਤੇ ਮਾਣ ਹੈ। ਇਸ ਥਾਪੜੇ ਦੇ ਸਦਕਾ ਹੀ ਮੈਂ ਇੱਕ ਨਹੀਂ, ਦੋ ਨਹੀਂ ਸਗੋਂ ਪੰਜ ਜੁਆਨ ਜਿੱਤ ਕੇ ਮੈਂ ਮਾਲੀ ਜਿੱਤਣ ਵਾਲਾ ਭਾਵ ਉੱਤਮ ਜੇਤੂ ਬਣ ਗਿਆ ਹਾਂ।

**ਹਉ ਗੋਸਾਈ ਦਾ ਪਹਿਲਵਾਨੜਾ ॥**
**ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥**
**ਵਾਤ ਵਜਨਿ ਟੰਮਕ ਭੇਰੀਆ ॥**
**ਮਲ ਲਥੇ ਲੈਦੇ ਫੇਰੀਆ ॥**
**ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥**

(੭੪)

ਜਿਹੜੇ ਗੁਰੂ ਦੇ ਝਿੜਕੇ ਦਾ ਬੁਰਾ ਮਨਾਉਂਦੇ ਹਨ, ਉਹ ਕਦੇ ਜੀਵਨ ਦੀਆਂ ਬੁਰਾਈਆਂ ਦਾ ਤਿਆਗ ਨਹੀਂ ਕਰ ਸਕਦੇ। ਭਾਈ ਵੀਰ ਸਿੰਘ ਜੀ ਦੀ ਇੱਕ ਕਵਿਤਾ ਦੇ ਬੋਲ ਸਾਨੂੰ ਇਸ ਪਾਸੇ ਦੀ ਕਾਫੀ ਪ੍ਰੇਰਨਾ ਦਿੰਦੇ ਹਨ। ਭਾਈ ਸਾਹਿਬ ਜੀ ਆਖਦੇ ਹਨ ਕਿ ਇੱਕ ਵਾਰੀ ਕੋਈ ਵਗਦੇ ਪਾਣੀ ਦੇ ਕਿਨਾਰੇ ਖਲੋ ਗਿਆ। ਬਹੁਤ ਧਿਆਨ ਨਾਲ ਵਗਦੇ ਪਾਣੀ ਨੂੰ ਦੇਖਣ ਲੱਗ ਗਿਆ। ਦੇਖਦਿਆਂ ਦੇਖਦਿਆਂ ਇਤਨਾ ਮਨ ਲੀਨ ਹੋ ਗਿਆ ਕਿ ਉਹ ਵਗਦਾ ਪਾਣੀ ਆਪਣਾ ਮਨ ਦਾ ਰੂਪ ਹੀ ਲੱਗਣ ਲੱਗ ਗਿਆ। ਪਾਣੀ ਚਲਦਿਆਂ ਹੋਇਆਂ ਕਈ ਵਾਰੀ ਪੱਧਰੇ ਰਾਹਾਂ 'ਤੇ ਕਈ ਵਾਰੀ ਪੱਥਰਾਂ ਚਟਾਨਾਂ ਨਾਲ ਟਕਰਾ ਕੇ ਜਾ ਰਿਹਾ ਸੀ। ਦੇਖਣ ਵਾਲੇ ਨੂੰ ਹੁਣ ਪਾਣੀ ਆਪਣਾ ਮਨ ਹੀ ਨਜ਼ਰ ਆ ਰਿਹਾ ਸੀ ਇਸ ਕਰਕੇ ਜਦੋਂ ਵੀ ਪਾਣੀ ਕਿਸੇ ਪੱਥਰ ਜਾਂ ਚਟਾਨ ਨਾਲ ਟਕਰਾਵੇ ਤਾਂ ਉਸ ਨੂੰ ਪ੍ਰਤੀਤ ਹੋਵੇ ਕਿ ਮੇਰਾ ਮਨ ਹੀ ਪੱਥਰਾਂ ਨਾਲ ਟਕਰਾ ਰਿਹਾ ਹੈ। ਉਸ ਕੋਲੋਂ ਇਹ ਠੋਕਰਾਂ ਦਾ ਦਰਦ ਸਹਾਰ ਨਾ ਹੋਇਆ। ਉਸ

ਨੇ ਆਪਣਾ ਧਿਆਨ ਹਟਾ ਕੇ ਵਾਪਸ ਘਰ ਨੂੰ ਮੋੜਾ ਪਾਇਆ ਤਾਂ ਮਾਨੋ ਉਸ ਪਾਣੀ ਦੀ ਇੱਕ ਅਵਾਜ਼ ਆਈ। ਪਾਣੀ ਦੀ ਅਵਾਜ਼ ਮਾਨੋ ਕਹਿ ਰਹੀ ਸੀ ਕਿ ਭਲਿਆ, ਠੋਕਰਾਂ ਤੋਂ ਡਰਨ ਵਾਲੇ ਕਦੇ ਮੰਜ਼ਿਲਾਂ 'ਤੇ ਨਹੀ ਪਹੁੰਚਿਆ ਕਰਦੇ। ਦੁੱਖਾਂ ਤੋਂ ਡਰਨ ਵਾਲੇ ਪ੍ਰੀਤਾਂ ਦੇ ਵਣਜਾਰੇ ਨਹੀ ਬਣ ਸਕਦੇ। ਠੋਕਰਾਂ ਖਾਣੀਆਂ ਹੀ ਪੈਂਦੀਆਂ ਹਨ। ਦੁੱਖੜੇ ਝੱਲਣੇ ਹੀ ਪੈਂਦੇ ਹਨ।

"ਵਹਿੰਦਾ ਵਗਦਾ ਪਾਣੀ ਵੇਖ ਕੇ ਮੇਰਾ ਮਨ ਉਸ ਵਿੱਚ ਵਹਿ ਤੁਰਿਆ। ਸੋਹਣਾ ਸਵੱਛ ਸੁੰਦਰ ਤੇ ਨਿਰਮਲ ਮੇਰਾ ਮਨ ਉਸ ਵਿੱਚ ਜਾ ਖੁਰਿਆ। ਐ ਪਰ ਡਾਢੀ ਚੀਸ ਸੀ ਲੱਗੀ ਜਾ ਪੱਥਰਾਂ ਵਿੱਚ ਵੱਜਾ। ਆਖਿਰ ਠੇਡੇ ਠੁਡੇ ਖਾ ਕੇ ਜਾ ਘਰਾਂ ਨੂੰ ਮੁੜਿਆ। ਪਿੱਛੇ ਮੁੜਦੇ ਪਾਣੀ ਤੱਕ ਕੇ ਮਾਰੀ ਇੱਕ ਕਿਲਕਾਰੀ। ਠੋਕਰਾਂ ਬਾਝ ਨਾ ਮੰਜ਼ਿਲ ਮਿਲਦੀ ਦੁੱਖਾਂ ਬਾਝ ਨਾ ਯਾਰੀ।"

ਜ਼ਿੰਦਗੀ ਵਿੱਚ ਤਜਰਬਾ, ਇੱਕੋ ਵਾਰੀ ਦੁੱਖ ਦੀ ਫੀਸ ਲੈ ਕੇ ਫਿਰ ਸਾਰੀ ਜ਼ਿੰਦਗੀ ਸੁਖ ਦਿੰਦਾ ਹੈ। ਬੱਸ ਪਹਿਲੀ ਵਾਰੀ ਦੁੱਖ ਦੀ ਫੀਸ ਦੇਣੀ ਹੀ ਔਖੀ ਲਗਦੀ ਹੈ। ਸਤਿਗੁਰੂ ਜੀ ਦੇ ਘਰ ਪਹਿਲਾ ਕਦਮ ਰੱਖਣਾ ਹੀ ਔਖਾ ਹੈ। ਕਿਉਕਿ

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥** (੧੧੦੨)

ਜਦੋਂ ਵੀ ਮਨੁੱਖ ਗੁਰੂ ਚਰਨਾਂ ਵਿੱਚ ਆਪਾ ਭਾਵ ਤਿਆਗ ਕੇ ਆ ਜਾਂਦਾ ਹੈ ਫਿਰ ਸਮਰੱਥ ਗੁਰੂ ਸਿਰ ਉਤੇ ਮਿਹਰ ਭਰਿਆ ਹੱਥ ਰੱਖ ਦਿੰਦਾ ਹੈ। ਬਸ, ਇਸ ਮਿਹਰ ਭਰੇ ਥਾਪੜੇ ਦੀ ਹੀ ਜ਼ਰੂਰਤ ਹੁੰਦੀ ਹੈ। ਇਸ ਦੇ ਨਾਲ ਹੀ ਨਾਮ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਨਾਮ ਦੀ ਬਰਕਤ ਨਾਲ ਕਿਹੜਾ ਉਹ ਔਗੁਣ ਹੈ ਜਿਸ ਦਾ ਦਾਗ਼ ਨਾਮ ਨਹੀਂ ਉਤਾਰਦਾ? ਭਾਵ ਪਵਿਤਰ ਜੀਵਨ ਜੁਗਤਿ ਪ੍ਰਾਪਤ ਹੋ ਜਾਂਦੀ ਹੈ। ਸੰਸਾਰ ਅਖੌਤੀ ਜਮਰਾਜ ਤੋਂ ਡਰਦਾ ਹੈ ਪਰ ਗੁਰੂ ਜੀ ਦਾ ਥਾਪੜਾ ਪ੍ਰਾਪਤ ਕਰਨ ਵਾਲੇ ਕੋਲੋਂ ਜਮਰਾਜ ਡਰਨ ਲੱਗ ਪੈਂਦਾ ਹੈ। ਦਾਸ ਨੂੰ ਕੇਵਲ ਗੁਰੂ ਉਤੇ ਹੀ ਭਰੋਸਾ ਹੁੰਦਾ ਹੈ। ਉਸ ਨੇ ਕੂੜੇ ਭਰਵਾਸੇ ਤਿਆਗ ਦਿੱਤੇ ਹੁੰਦੇ ਹਨ। ਆਮ ਸੁਣਿਆ ਜਾਂਦਾ ਹੈ ਕਿ ਪਾਰਸ ਲੋਹੇ ਨੂੰ ਸੋਨਾ ਬਣਾ ਦਿੰਦਾ ਹੈ ਪਰ ਆਪਣਾ ਰੂਪ ਨਹੀਂ ਕਰ ਸਕਦਾ। ਗੁਰੂ ਰੂਪ ਪਾਰਸ ਵਿੱਚ ਇਹ ਤਾਕਤ ਹੈ ਉਹ ਸਿੱਖ ਨੂੰ ਆਪਣਾ ਹੀ ਰੂਪ ਕਰ ਲੈਂਦਾ ਹੈ। ਇਸ ਸਾਰੀ ਉਪ੍ਰੋਕਤ ਵੀਚਾਰ ਦੀ ਪ੍ਰਤੱਖ ਮਿਸਾਲ ਹੈ ਧੰਨ ਗੁਰੂ ਰਾਮਦਾਸ ਸਾਹਿਬ ਜੀ, ਜਿਨ੍ਹਾਂ ਨੇ ਇੱਕ ਅਨਾਥ ਜੇਠੇ ਤੋਂ ਸਫਰ ਸ਼ੁਰੂ ਕਰਕੇ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਤੱਕ ਦਾ ਅਤਿ ਮੁਸ਼ਕਲਾਂ ਭਰਿਆ ਸਫਰ ਕੇਵਲ ਗੁਰੂ ਜੀ ਦੇ ਆਸਰੇ ਹੀ ਤਹਿ ਕੀਤਾ ਸੀ। ਗੁਰਮੁਖ ਪਿਆਰੇ ਭੱਟ ਨਲ ਜੀ ਇਸ ਗੱਲ ਦੀ ਗਵਾਹੀ ਭਰਦੇ ਹਨ।

ਸਮਰਥ ਗੁਰੂ ਸਿਰਿ ਹਥੁ ਧਰੵਉ ॥
ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰੵਉ ॥
ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰੵਉ ॥
ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰੵਉ ॥
ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰੵਉ ॥੭॥੧੧॥
(੧੪੦੦)

ਗੁਰੂ ਅਮਰਦਾਸ ਜੀ ਦੇ ਮਿਹਰ ਭਰੇ ਹੱਥ ਨੇ ਗੁਰੂ ਰਾਮਦਾਸ ਜੀ ਨੂੰ ਉਹ ਭੰਡਾਰਾ ਬਖਸ਼ਿਸ਼ ਕੀਤਾ ਹੈ ਜਿਸ ਨਾਲ ਉਨ੍ਹਾਂ ਨੇ ਮਾਇਆ ਦੇ ਨਸ਼ੇ ਵਿੱਚ ਮਸਤ ਸੰਸਾਰ ਨੂੰ ਤਾਰਿਆ ਹੈ। ਰਿਧੀਆਂ ਸਿਧੀਆਂ, ਸੁਖ ਸ਼ੋਭਾ ਇਹ ਸਭ ਕੁਝ ਉਨ੍ਹਾਂ ਦੀ ਝੋਲੀ ਦਾ ਸੁਭਾਵਿਕ ਹੀ ਸ਼ਿੰਗਾਰ ਹਨ। ਭੱਟ ਮਥੁਰਾ ਜੀ ਆਖਦੇ ਹਨ ਇਹ ਤਾਰੀਫ ਮੈਂ ਕੋਈ ਝੂਠੀ ਨਹੀਂ ਕਰ ਰਿਹਾ ਬਲਕਿ ਅੱਖਰ ਅੱਖਰ ਸੱਚ ਹੈ। ਗੁਰੂ ਰਾਮਦਾਸ ਜੀ ਵੱਡੇ ਦਾਨੀ ਅਤੇ ਮਹਾਂਬਲੀ ਹਨ। ਹੇ ਸੰਸਾਰ ਦੇ ਲੋਕੋ ਉਹ ਮਨੁੱਖ ਬੇਪ੍ਰਵਾਹ ਹੋ ਜਾਂਦਾ ਹੈ ਜਿਸ ਦੇ ਸਿਰ ਉਪਰ ਗੁਰੂ ਰਾਮਦਾਸ ਜੀ ਦਾ ਬਖਸ਼ਿਸ਼ ਭਰਿਆ ਹੱਥ ਹੋਵੇ।

ਤਾਰੵਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥
ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥
ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥
ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ॥੭॥੪੯॥
(੧੪੦੫)

ਗੁਰੂ ਦੀ ਅਸੀਂ ਅਲਪੱਗ ਜੀਵ ਕੀ ਉਸਤਤਿ ਕਰ ਸਕਦੇ ਹਾਂ। ਗੁਰੂ ਤਾਂ ਸਭ ਕੁਝ ਕਰਣ ਕਾਰਣ ਸਮੱਰਥ ਹੁੰਦਾ ਹੈ। ਉਹ ਮੱਥੇ ਸਦਾ ਹੀ ਗੁਰੂ ਚਰਨਾਂ ਵਿੱਚ ਟਿਕੇ ਰਹਿੰਦੇ ਹਨ, ਜਿਨ੍ਹਾਂ ਉਤੇ ਗੁਰੂ ਜੀ ਮਿਹਰ ਭਰਿਆ ਹੱਥ ਰੱਖ ਦਿੰਦੇ ਹਨ।

ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥ (੪੯)

ਭਾਈ ਗੁਰਦਾਸ ਜੀ ਆਖਦੇ ਹਨ ਜਿਸ ਮਨੁੱਖ ਦੇ ਹਿਰਦੇ ਘਰ ਵਿੱਚ ਗੁਰੂ ਜੀ ਦਾ ਉਪਦੇਸ਼ ਵੱਸ ਜਾਂਦਾ ਹੈ, ਉਥੋਂ ਕੋਈ ਵੀ ਵਿਕਾਰ ਜੀਵਨ ਦੀ ਪੂੰਜੀ ਲੁੱਟ ਨਹੀਂ ਸਕਦਾ। ਕਾਮ ਅਨੇਕਾਂ ਹੀ ਰੂਪ ਦਿਖਾ ਕੇ ਆਮ ਮਨੁੱਖ ਨੂੰ ਭਰਮਾ ਲੈਂਦਾ ਹੈ ਪਰ, ਧਰਮੀ ਨੂੰ ਨਹੀਂ। ਲੱਖਾਂ ਹੀ ਵੈਰੀ ਦਿਖਾ ਦਿਖਾ ਕੇ ਕ੍ਰੋਧ ਆਪਣੀ ਅੱਗ ਹਿਰਦੇ ਵਿੱਚ ਨਹੀਂ ਪੈਦਾ ਕਰ ਸਕਦਾ। ਲੋਭ ਦੇ ਵੀ ਲੱਖਾਂ ਹੀ ਯਤਨ ਬੇਕਾਰ ਸਾਬਤ ਹੁੰਦੇ ਹਨ।

ਜੀਵ ਨੂੰ ਮੋਹਣ ਵਾਸਤੇ ਮਾਇਆ ਨੇ ਵੀ ਕ੍ਰੋੜਾਂ ਤਰ੍ਹਾਂ ਦੇ ਮਾਇਆ ਜਾਲ ਬਣਾਏ ਹੋਏ ਹਨ, ਇਨ੍ਹਾਂ ਦਾ ਗੁਰੂ ਉਪਦੇਸ਼ ਦੇ ਧਾਰਨੀ ਉਤੇ ਅਸਰ ਨਹੀਂ। ਹੰਕਾਰ, ਜਿਸ ਨੇ ਮਨੁੱਖ ਨੂੰ ਦੈਂਤ ਬਣਾ ਕੇ ਲੁੱਟ ਲਿਆ ਹੈ ਅਤੇ ਹੋਰ ਵੀ ਕ੍ਰੋਧ ਨੂੰ ਸਾਥੀ ਬਣਾ ਕੇ ਹਰ ਵਕਤ ਕੁਰਾਹੇ ਪਾਉਣ ਲਈ ਤੱਤਪਰ ਰਹਿੰਦਾ ਹੈ। ਇਹ ਸਾਰੇ ਹੀ ਆਪਣਾ ਕੋਈ ਅਸਰ ਨਹੀਂ ਦਿਖਾ ਸਕਦੇ ਜਦੋਂ ਤੱਕ ਗੁਰੂ ਉਪਦੇਸ਼ ਦਾ ਪਹਿਰਾ ਰਹਿੰਦਾ ਹੈ। ਕੀ ਇਹ ਸਭ ਕੁਝ ਥਾਪੜੇ ਦੀ ਹੀ ਕਰਾਮਾਤ ਨਜ਼ਰ ਨਹੀਂ ਆਉਂਦੀ? ਭਾਈ ਸਾਹਿਬ ਜੀ ਦੇ ਬੋਲ ਹਨ।

**ਕਾਮ ਲਖ ਕਰਿ ਕਾਮਨਾ ਬਹੁ ਰੂਪੀ ਸੋਹੈ।**
**ਲਖ ਕਰੋਧ ਕਰੋਧ ਕਰਿ ਦੁਸਮਨ ਹੋਇ ਜੋਹੈ।**
**ਲਖ ਲੋਭ ਲਖ ਲਖਮੀ ਹੋਇ ਧੋਹਣ ਧੋਹੈ।**
**ਮਾਇਆ ਮੋਹਿ ਕਰੋੜ ਮਿਲਿ ਹੋਇ ਬਹੁ ਗੁਣ ਸੋਹੈ।**
**ਅਸੁਰ ਸੰਘਾਰਿ ਹੰਕਾਰ ਲਖ ਹਉਮੈ ਕਰਿ ਛੋਹੈ।**
**ਸਾਧ ਸੰਗਤਿ ਗੁਰੁ ਸਿਖ ਸੁਣਿ ਗੁਰੁ ਸਿਖ ਨ ਪੋਹੈ॥**

**(ਵਾਰ ੩੯, ਪਉੜੀ ੧)**

ਜੇਕਰ ਇਤਿਹਾਸ ਰੂਪ ਬਾਬਾ ਜੀ ਕੋਲੋਂ ਵੀ ਥਾਪੜੇ ਦੀ ਕੋਈ ਗਾਥਾ ਪੁਛੀਏ ਤਾਂ ਉਹ ਪਿਆਰ ਨਾਲ ਦੱਸਣਗੇ ਕਿ ਆ ਮੇਰੇ ਕੋਲ ਤੁਹਾਨੂੰ ਮੈਂ ਥਾਪੜੇ ਬਾਰੇ ਸਮਝਾਵਾਂ। ਤਾਰਾ ਚੰਦ, ਕਹਿਲੂਰ (ਬਿਲਾਸਪੁਰ) ਦਾ ਰਾਜਾ ਸੀ। ਇਹ ਪਹਾੜੀ ਰਾਜਿਆਂ ਵਿੱਚੋਂ ਕਾਫੀ ਨਾਮ ਰੱਖਦਾ ਸੀ। ਗੁਰੂ ਘਰ ਦਾ ਵੀ ਕਾਫੀ ਸ਼ਰਧਾਲੂ ਸੀ। ਤਾਰਾ ਚੰਦ ਦਾ ਇੱਕ ਸੋਹਣ ਨਾਂ ਦਾ ਵਜ਼ੀਰ ਸੀ। ਰਾਜੇ ਦੇ ਸ਼ਰਧਾਲੂ ਹੋਣ ਕਰਕੇ ਕੁਦਰਤੀ ਗੱਲ ਹੈ ਕਿ ਵਜ਼ੀਰ ਵੀ ਗੁਰੂ ਘਰ ਦਾ ਸ਼ਰਧਾਲੂ ਸੀ। ਤਾਰਾ ਚੰਦ ਵੇਲੇ ਗੁਰੂ ਹਰਿ ਰਾਏ ਸਾਹਿਬ ਜੀ ਤਖ਼ਤ 'ਤੇ ਬਿਰਾਜਮਾਨ ਸਨ। ਸਮਾਂ ਪਾ ਕੇ ਤਾਰਾ ਚੰਦ ਚੜ੍ਹਾਈ ਕਰ ਗਿਆ। ਉਸ ਦਾ ਪੁੱਤਰ ਦੀਪ ਚੰਦ ਗੱਦੀ 'ਤੇ ਬੈਠਾ। ਦੀਪ ਚੰਦ ਨੇ ਆਪਣੇ ਪਿਤਾ ਦੇ ਵਜ਼ੀਰ ਸੋਹਣ ਨੂੰ ਰਾਜ ਦਰਬਾਰੋਂ ਬਿਨਾਂ ਕਿਸੇ ਕਸੂਰ ਤੋਂ ਕੱਢ ਦਿੱਤਾ। ਸੋਹਣ ਨੂੰ ਪਤਾ ਸੀ ਕਿ ਗੁਰੂ ਘਰ ਨਿਆਸਰਿਆਂ ਦਾ ਆਸਰਾ ਹੈ। ਉਹ ਸਤਿਗੁਰੂ ਹਰਿ ਰਾਏ ਸਾਹਿਬ ਜੀ ਦੇ ਚਰਨਾਂ ਵਿੱਚ ਆ ਗਿਆ। ਇਸ ਗੱਲ ਦੀ ਦੀਪ ਚੰਦ ਨੂੰ ਕਾਫੀ ਤਕਲੀਫ ਲੱਗੀ। ਉਸ ਨੇ ਗੁਰੂ ਘਰ ਨਾਲ ਦੋ ਹੱਥ ਕਰਨ ਦਾ ਫੈਸਲਾ ਕਰ ਲਿਆ। ਕੁਝ ਸਿਆਣੇ ਲੋਕਾਂ ਨੇ ਸਲਾਹ ਦਿੱਤੀ ਕਿ ਪਹਿਲਾਂ ਸਾਨੂੰ ਗੁਰੂ ਦਰਬਾਰ ਵਿੱਚ ਜਾ ਕੇ ਉਨਾਂ ਦੀ ਤਾਕਤ ਦਾ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ। ਦੀਪ ਚੰਦ ਕੁਝ ਚੋਣਵੇਂ ਨੌਜੁਆਨ ਲੈ ਕੇ ਦਰਬਾਰ ਆ ਗਿਆ। ਗੁਰੂ ਦੀ ਵਡਿਆਈ ਦੇਖ ਕੇ ਦੰਗ ਰਹਿ ਗਿਆ। ਸੋਨਾ, ਚਾਂਦੀ, ਹੀਰੇ, ਲੰਗਰ, ਪ੍ਰਸ਼ਾਦ ਪਾਣੀ, ਸਨੱਧ ਬੱਧ ਜੋਧੇ

ਇਹ ਸਭ ਕੁਝ ਉਸਨੂੰ ਇੱਕ ਰਾਜੇ ਤੋਂ ਕਿਤੇ ਵੱਧ ਇਥੇ ਨਜ਼ਰ ਆਇਆ। ਉਹ ਇਸ ਘਰ ਨੂੰ ਕੇਵਲ ਫਕੀਰਾਂ ਦਾ ਹੀ ਘਰ ਸਮਝ ਰਿਹਾ ਸੀ। ਉਸ ਨੇ ਜੰਗ ਕਰਨ ਦੀ ਤਾਂ ਵੀਚਾਰ ਛੱਡ ਦਿੱਤੀ ਪਰ ਫਿਰ ਵੀ ਮਨ ਵਿੱਚ ਵਿਚਾਰੀ ਜਾ ਰਿਹਾ ਸੀ ਕਿ ਕਦੇ ਨਾ ਕਦੇ ਟੱਕਰ ਜ਼ਰੂਰ ਲਵਾਂਗਾ। ਮੈਨੂੰ ਆਪਣੇ ਜੁਆਨਾਂ 'ਤੇ ਵੀ ਬਹੁਤ ਮਾਣ ਹੈ। ਅਚਾਨਕ ਹੀ ਕੋਈ ਅਜਿਹੀ ਗੱਲ ਚੱਲ ਗਈ ਕਿ ਜੁਆਨਾਂ ਨੂੰ ਕੁਸ਼ਤੀ ਕਰਵਾ ਕੇ ਦੇਖੀਏ। ਦੀਪ ਚੰਦ ਨੇ ਆਪਣੇ ਚੰਗੇ ਹੱਟੇ ਕੱਟੇ ਜੁਆਨ ਕੱਢੇ। ਗੁਰੂ ਘਰ ਵੱਲੋਂ ਵੀ ਦੋ ਸਿੱਖਾਂ ਨੂੰ ਕੁਸ਼ਤੀ ਲੜਨ ਲਈ ਹੁਕਮ ਹੋਇਆ। ਦੇਖਣ ਵ੍ਹਿੱਚ ਲੱਗਦਾ ਸੀ ਕਿ ਦੀਪ ਚੰਦ ਦੇ ਜੁਆਨ ਸਹਿਜੇ ਹੀ ਜਿੱਤ ਜਾਣਗੇ ਪਰ ਗੁਰੂ ਕੇ ਸਿੱਖਾਂ ਕੋਲ ਗੁਰੂ ਜੀ ਦਾ ਥਾਪੜਾ ਸੀ। ਸਿੱਖਾਂ ਨੇ ਪਹਿਲੇ ਹੱਲੇ ਹੀ ਦੀਪ ਚੰਦ ਦੇ ਬੰਦਿਆਂ ਦੀ ਬੱਸ ਕਰਵਾ ਦਿੱਤੀ। ਦੀਪ ਚੰਦ ਦੇ ਜੁਆਨ ਹੀ ਨਹੀਂ ਹਾਰੇ ਸਨ ਸਗੋਂ ਦੀਪ ਚੰਦ ਦਾ ਹੰਕਾਰ ਵੀ ਹਾਰ ਗਿਆ ਸੀ। ਉਸਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਸੀ। ਇਹ ਹੈ ਥਾਪੜੇ ਦੀ ਵੀਚਾਰ। (ਪ੍ਰਿੰਸੀਪਲ, ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰਨਾ-59)

ਪ੍ਰਸਿੱਧ ਕਵੀ ਸੱਜਾਦ ਦਾ ਇੱਕ ਸ਼ੇਅਰ ਹੈ ਕਿ ਆਮ ਕਿਹਾ ਜਾਂਦਾ ਹੈ ਕਿ ਜ਼ਿੰਦਗੀ ਅਮਲ ਨਾਲ ਬਣਦੀ ਹੈ, ਪਰ ਹਕੀਕਤ ਕੁਝ ਹੋਰ ਹੈ। ਜੇ ਜ਼ਿੰਦਗੀ ਅਮਲ ਨਾਲ ਬਣਦੀ ਹੁੰਦੀ ਤਾਂ ਹਰ ਕੋਈ ਬਣਾ ਸਕਦਾ ਸੀ। ਜ਼ਿੰਦਗੀ ਤਾਂ ਅਸਲ ਵਿੱਚ ਰੱਬੀ ਰਹਿਮਤ ਨਾਲ ਹੀ ਬਣਦੀ ਹੈ। ਸ਼ੇਅਰ ਹੈ ਕਿ :

ਅਮਲ ਸੇ ਜ਼ਿੰਦਗੀ ਬਨਤੀ ਤੋ 'ਸੱਜਾਦ' ਸਭ ਬਨਾ ਲੇਤੇ, ਨਿਵਾਜ਼ਸ਼ ਜਬ ਤਲਕ ਸ਼ਾਮਿਲ ਨਾ ਹੋ, ਨਾ ਕਾਮ ਰਹਿਤੇ ਹੈਂ। (ਸੁਖਨਹਾਏ, ਦਾਨਸ਼ਮੰਦਾਂ, ਪੰਨਾ-63)

ਕਬੀਰ ਸਾਹਿਬ ਜੀ ਸਾਡੇ ਹੰਕਾਰ ਨੂੰ ਠੰਡਾ ਕਰਨ ਲਈ ਅੰਮ੍ਰਿਤ ਬਚਨ ਕਰਦੇ ਹਨ ਕਿ ਮਨੁੱਖ ਜਿੰਨੇ ਮਰਜ਼ੀ ਉਪਰਾਲੇ ਕਰਦਾ ਰਹੇ, ਉਸ ਦੇ ਉਪਰਾਲੇ ਉਦੋਂ ਤੱਕ ਸਾਕਾਰ ਨਹੀ ਹੁੰਦੇ ਜਦ ਤੱਕ ਰੱਬੀ ਮਦਦ ਪ੍ਰਾਪਤ ਨਹੀ ਹੁੰਦੀ। ਕਿਸੇ ਦੀ ਕਾਮਯਾਬੀ ਦੇ ਪਿੱਛੇ ਰੱਬੀ ਥਾਪੜਾ ਵੀ ਹੁੰਦਾ ਹੈ, ਇਹ ਵੱਖਰੀ ਗੱਲ ਹੈ ਕਿ ਨਾਸ਼ੁਕਰਾ ਮਨੁੱਖ ਇਸ ਨੂੰ ਮਹਿਸੂਸ ਹੀ ਨਾ ਕਰੇ। ਇਸ ਲਈ ਰੱਬ ਅੱਗੇ ਹੀ ਜੋਦੜੀ ਹੈ ਕਿ

**ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥**
**ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥੯੭॥**

**(੧੩੬੯)**

ਸਤਿਗੁਰੂ ਜੀ ਦਾ ਨਿਰਮਲ ਬਚਨ ਹੈ ਕਿ ਭਲਿਆ, ਰੱਬ ਨੂੰ ਭੁਲਾ ਕੇ ਹੋਰ ਆਪਣੀਆਂ ਹੀ ਕਿਹੜੀਆਂ ਸੋਚਾਂ ਸੋਚਦਾ ਰਹਿੰਦਾ ਹੈਂ? ਉਸ ਮਨੁੱਖ ਨੂੰ ਭਲਾ ਕਿਸ

ਗੱਲ ਦੀ ਪ੍ਰਵਾਹ ਹੁੰਦੀ ਹੈ ਜਿਸ ਦਾ ਸਹਾਈ ਆਪ ਪ੍ਰਮੇਸ਼ਰ ਹੋ ਜਾਵੇ।

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥**

**(੧੨੬੬)**

ਥਾਪੜਾ, ਅਸਲ ਵਿੱਚ ਇੱਕ ਬਹੁਤ ਵੱਡੀ ਜ਼ਿੰਮੇਵਾਰੀ ਦਾ ਅਹਿਸਾਸ ਵੀ ਕਰਵਾਉਂਦਾ ਹੈ। ਜਿਵੇਂ ਬਾਬਾ ਲਹਿਣਾ ਜੀ ਦੀ ਲੰਮੀ ਘਾਲਣਾ, ਗੁਰੂ ਹੁਕਮ ਦੀ ਪਾਲਣਾ, ਨੇ ਉਹ ਮੁਕਾਮ ਦਿਵਾਇਆ ਜਿਹੜਾ ਕਿ ਉਨ੍ਹਾਂ ਦੇ ਪੁੱਤਰ ਵੀ ਹਾਸਿਲ ਨਹੀਂ ਕਰ ਸਕੇ। ਇਕੱਲਾ ਪਿੱਠ 'ਤੇ ਹੱਥ ਤਾਂ ਕਈ ਵਾਰੀ ਬਾਬਾ ਸ੍ਰੀ ਚੰਦ ਜੀ ਜਾਂ ਬਾਬਾ ਲਖਮੀ ਦਾਸ ਜੀ ਦੇ ਵੀ ਫੇਰਿਆ ਹੋਵੇਗਾ ਕਿਉਕਿ ਗੁਰੂ ਸਾਹਿਬ ਜੀ ਨੇ ਇੱਕ ਪਿਤਾ ਵਾਲਾ ਵੀ ਅਥਾਹ ਪਿਆਰ ਬਖਸ਼ਿਆ ਸੀ। ਇਕੱਲਾ ਪਿੱਠ 'ਤੇ ਹੱਥ ਫੇਰਨਾ ਇੱਕ ਵੱਖਰੀ ਗੱਲ ਹੈ ਪਰ ਥਾਪੜਾ ਪ੍ਰਾਪਤ ਹੋਣਾ ਵੱਖਰੀ ਬਾਤ ਹੈ। ਕਈ ਵਾਰੀ ਥਾਪੜਾ ਲੈ ਕੇ ਵੀ ਜੀਵਨ ਕੁਰਾਹੇ ਪੈ ਜਾਂਦਾ ਹੈ। ਬਾਬਾ ਰਾਮ ਰਾਏ ਜੀ ਨੂੰ ਗੁਰੂ ਹਰਿ ਰਾਏ ਸਾਹਿਬ ਜੀ ਨੇ ਥਾਪੜਾ ਦੇ ਕੇ ਹੀ ਭੇਜਿਆ ਸੀ ਪਰ ਉਹ ਜ਼ਿੰਮੇਵਾਰੀ ਨਹੀਂ ਨਿਭਾ ਸਕੇ। ਜੇਕਰ ਥਾਪੜਾ ਲੈਣ ਲਈ ਕਰੜੀ ਘਾਲਣਾ ਹੈ ਤਾਂ ਥਾਪੜਾ ਪ੍ਰਾਪਤ ਕਰਕੇ ਵੀ ਉਸ ਜ਼ਿੰਮੇਵਾਰੀ ਨੂੰ ਨਿਭਾਉਣਾ ਵੀ ਬਹੁਤ ਬਿਖਮ ਪੈਂਡਾ ਤਹਿ ਕਰਨ ਵਾਲੀ ਘਾਲਣਾ ਹੈ। ਇਹ ਤਾਂ, ਅਜਿਹਾ ਅਹਿਸਾਸ ਕਰਕੇ ਹੀ ਹੋ ਸਕਦੀ ਹੈ ਕਿ

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥** **(੧੪੨੯ )**

# ਥਾਂਵ

ਥਾਂਵ, ਥਾਂ, ਥਾਨ ਅਤੇ ਥਾਉਂ, ਇਹ ਇੱਕੋ ਹੀ ਅਰਥ ਵਾਲੇ ਵੱਖੋ ਵੱਖਰੇ ਸ਼ਬਦ ਹਨ। ਇਨਾਂ ਸਭ ਦਾ ਅਰਥ ਅਸਥਾਨ, ਜਗ੍ਹਾ ਜਾਂ ਟਿਕਾਣਾ ਹੀ ਬਣਦਾ ਹੈ। ਮਨੁੱਖ ਰੱਬੀ ਸੋਚ ਨੂੰ ਛੱਡਕੇ ਜਦੋਂ ਆਪਣੀ ਸੋਚ ਨਾਲ ਜੀਵਨ ਗੁਜ਼ਾਰਨ ਲਗਦਾ ਹੈ, ਤਾਂ ਇਹ ਆਪਣੀ ਸੋਚ ਕਈ ਚੀਜ਼ਾਂ 'ਤੇ ਹਾਵੀ ਕਰ ਲੈਂਦਾ ਹੈ। ਮਨੁੱਖੀ ਸੋਚ ਮੁਤਾਬਿਕ ਕਈ ਕੁਝ ਚੰਗਾ ਵੀ ਹੈ ਅਤੇ ਕਈ ਕੁਝ ਮਾੜਾ ਵੀ ਹੈ। ਰੱਬ ਨੇ ਭਾਵੇਂ ਸਭ ਕੁਝ ਚੰਗਾ ਹੀ ਬਣਾਇਆ ਸੀ, ਪਰ ਇਸਦੀ ਸੋਚ ਨੇ ਵੰਡੀਆਂ ਪਾ ਦਿੱਤੀਆਂ ਹਨ। ਰੱਬ ਦੀ ਬਣਾਈ ਧਰਤੀ ਧਰਮਸ਼ਾਲਾ ਨੂੰ ਵੀ ਮਨੁੱਖ ਨੇ ਚੰਗੀ ਮਾੜੀ ਦੀ ਵੰਡੀ ਵਿੱਚ ਵੰਡ ਦਿੱਤਾ ਹੈ। ਸਤਿਗੁਰੂ ਜੀ ਨੇ ਹਰ ਪੱਖ ਤੋਂ ਜੀਵਨ ਦੀ ਅਗਵਾਈ ਬਖਸ਼ਿਸ਼ ਕੀਤੀ ਹੈ। ਇਸ ਭਰਮ ਨੂੰ ਕੱਢਣ ਲਈ ਸਪਸ਼ਟ ਬਚਨ ਕੀਤੇ ਹਨ ਕਿ

**ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥**
**ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥੧॥**

**(੯੯੩)**

ਗੁਰਮਤਿ ਦੀ ਦ੍ਰਿਸ਼ਟੀ ਵਿੱਚ ਕਿਸੇ ਵੀ ਚੀਜ਼ ਦੀ ਚੰਗੀ ਵਰਤੋਂ ਨਾਲ ਉਹ ਚੰਗੀ ਅਤੇ ਕਿਸੇ ਵੀ ਚੀਜ਼ ਦੀ ਮਾੜੀ ਵਰਤੋਂ ਨਾਲ ਉਹ ਮਾੜੀ ਹੋ ਜਾਂਦੀ ਹੈ। ਜਿਵੇਂ ਮਨੁੱਖਾ ਜਾਮਾ ਹੀ ਹੈ। ਰੱਬੀ ਹੁਕਮ ਅਨੁਸਾਰ ਜੀਵੇ ਤਾਂ ਰੱਬੀ ਰੂਪ ਹੋ ਸਕਦਾ ਹੈ। ਵਿਕਾਰਾਂ ਵਿੱਚ ਜੀਵੇ ਤਾਂ ਪਸ਼ੂ ਪੰਛੀਆਂ ਤੋਂ ਵੀ ਭੈੜਾ ਹੋ ਸਕਦਾ ਹੈ। ਇਸ ਤਰ੍ਹਾਂ ਹੀ ਉਹ ਝੁੱਗੀ ਵੀ ਭਲੀ ਹੈ ਜਿਸ ਵਿੱਚ ਕੋਈ ਰੱਬੀ ਪਿਆਰ ਵਾਲਾ ਰਹਿੰਦਾ ਹੈ ਪਰ ਉਹ ਮਹੱਲ ਵੀ ਸੜ ਜਾਣ ਜੋਗਾ ਹੈ, ਜਿਥੇ ਕਦੇ ਸਾਈਂ ਦਾ ਸ਼ੁਕਰ ਹੀ ਨਹੀ ਕੀਤਾ ਜਾਂਦਾ।

**ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥**
**ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥**

**(੧੩੬੫)**

ਕਿਸੇ ਭਲੇ ਮਹਾਤਮਾ ਦੀ ਝੁੱਗੀ ਇਸ ਲਈ ਭਲੀ ਨਹੀਂ ਕਿ ਉਹ ਮਹਾਤਮਾ ਦੀ ਹੈ ਸਗੋਂ ਇਸ ਕਰਕੇ ਭਲੀ ਹੈ ਕਿ ਉਥੇ ਭਲੇ ਲੋਕ ਇਕੱਠੇ ਹੋ ਕੇ ਭਲੀਆਂ ਹੀ ਗੱਲਾਂ

ਕਰਦੇ ਹਨ। ਜਿਸ ਨਾਲ ਅੰਦਰ ਦੀ ਸਾਰੀ ਮੈਲ ਲੱਥ ਜਾਂਦੀ ਹੈ।

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥**
**ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥** (੩੧੯)

ਜ਼ਿੰਦਗੀ ਅੰਦਰ ਬਹੁਤ ਵਾਰੀ ਅਸਫਲਤਾ ਦਾ ਕਾਰਨ ਮਨੁੱਖ ਦੀਆਂ ਆਪਣੀਆਂ ਹੀ ਗਲਤੀਆਂ ਹੁੰਦੀਆਂ ਹਨ ਪਰ ਇਹ ਉਨ੍ਹਾਂ ਨੂੰ ਸਵੀਕਾਰ ਕਰਨ ਦੀ ਥਾਂ, ਦੋਸ਼ ਦੂਜਿਆਂ ਦੇ ਸਿਰ 'ਤੇ ਲਾਉਣਾ ਚਾਹੁੰਦਾ ਹੈ। ਇਸ ਤਰ੍ਹਾਂ ਹੀ ਬੰਦਾ ਬਹੁਤ ਵਾਰੀ ਕਿਸੇ ਥਾਂ ਨੂੰ ਦੋਸ਼ੀ ਠਹਿਰਾਉਂਦਾ ਹੈ। ਸਾਰੇ ਸੰਸਾਰ ਵਿੱਚੋਂ ਚੰਗਾ ਅਸਥਾਨ ਤਾਂ ਮਨੁੱਖ ਦਾ ਹਿਰਦਾ ਹੀ ਹੈ। ਜਿਥੇ ਪ੍ਰਮੇਸ਼ਰ ਦਾ ਨਾਮ ਵੱਸਦਾ ਹੈ। ਅਜਿਹਾ ਪੁਰਖ ਜਿਥੇ ਵੀ ਜਾਏਗਾ ਉਹੋ ਹੀ ਥਾਂ ਚੰਗੀ ਹੋ ਜਾਏਗੀ। ਗੁਰੂ ਅਰਜਨ ਪਾਤਿਸ਼ਾਹ ਜੀ ਦੀ ਪਾਵਨ ਵੀਚਾਰ ਹੈ।

**ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥**
**ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥** (੧੨੧੫)

ਇਸ ਕਰਕੇ ਹੀ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਬਚਨ ਬਹੁਤ ਪਿਆਰਾ ਕੀਤਾ ਹੈ ਕਿ ਹੇ ਰਾਮ ਦੇ ਦਾਸਾਂ ਦੇ ਸ਼ਹਿਰ, ਮੈਂ ਹੋਰ ਸਾਰੇ ਥਾਂ ਵੇਖ ਲਏ ਹਨ ਪਰ ਤੇਰੇ ਬਰਾਬਰ ਮੈਨੂੰ ਕੋਈ ਨਹੀ ਦਿਸਿਆ। ਤੇਰੀ ਨੀਂਹ ਆਪ ਅਕਾਲ ਪੁਰਖ ਨੇ ਰੱਖੀ ਹੋਈ ਹੈ। ਇਸ ਕਰਕੇ ਹੀ ਤੂੰ ਉਸ ਦੇ ਆਤਮਿਕ ਗੁਣਾਂ ਕਰਕੇ ਸੋਹਣਾ ਦਿੱਸਦਾ ਹੈਂ।

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥**
**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥** (੧੩੬੨)

(ਇਸ ਸ਼ਬਦ ਦੇ ਅਰਥ ਭਾਵੇਂ ਗੁਰੂ ਰਾਮਦਾਸ ਜੀ ਮਹਾਰਾਜ ਨਾਲ ਜੋੜ ਕੇ ਵੀ ਕੀਤੇ ਜਾਂਦੇ ਹਨ, ਪਰ ਇਥੇ ਪ੍ਰੋ: ਸਾਹਿਬ ਸਿੰਘ ਜੀ ਦੇ ਲਿਖੇ ਦਰਪਣ ਅਨੁਸਾਰ ਹਨ।)

ਭਗਤ ਕਬੀਰ ਸਾਹਿਬ ਜੀ ਨੇ ਪ੍ਰਮੇਸ਼ਰ ਦੀ ਬੰਦਗੀ ਉਤੇ ਮਾਣ ਕਰਕੇ ਬ੍ਰਾਹਮਣ ਦੀ ਬਣਾਈ ਹੋਈ ਸਦੀਆਂ ਦੀ ਉਹ ਮਨੌਤ ਤੋੜ ਕੇ ਰੱਖ ਦਿੱਤੀ, ਜਿਸ ਦਾ ਭਰਮ ਭੁਲੇਖਾ ਪਾ ਕੇ ਉਹ ਲੋਕਾਂ ਨੂੰ ਠੱਗਦਾ ਸੀ। ਬ੍ਰਾਹਮਣ ਨੇ ਮਸ਼ਹੂਰ ਕੀਤਾ ਹੋਇਆ ਸੀ ਕਿ ਬਨਾਰਸ ਸ਼ਿਵ ਜੀ ਦੀ ਨਗਰੀ ਹੈ। ਇਥੇ ਪ੍ਰਾਣ ਤਿਆਗਣ ਵਾਲਾ ਸਿੱਧਾ ਸਵਰਗ ਨੂੰ ਜਾਂਦਾ ਹੈ। ਦੂਜੇ ਪਾਸੇ ਇਹ ਧਾਰਨਾ ਬਣਾਈ ਹੋਈ ਸੀ ਕਿ ਮਗਹਰ ਸ੍ਰਾਪੀ ਹੋਈ ਧਰਤੀ ਹੈ। ਇਥੇ ਮਰਨ ਵਾਲਾ ਯਕੀਨਨ ਨਰਕਾਂ ਵਿੱਚ ਜਾਂਦਾ ਹੈ। ਭਗਤ ਕਬੀਰ ਸਾਹਿਬ ਜੀ ਦਾ ਜਨਮ ਤਾਂ ਭਾਵੇਂ ਬਨਾਰਸ ਵਿੱਚ ਹੀ ਹੋਇਆ ਸੀ ਪਰ ਉਹ ਆਪਣੀ ਹਯਾਤੀ ਦੇ ਆਖਰੀ ਦਿਨਾਂ ਵਿੱਚ ਮਗਹਰ ਆ ਗਏ ਸਨ। ਲੋਕਾਂ

ਨੇ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ ਕਿ ਕਬੀਰ ਨੇ ਤਾਂ ਮਾਨੋ ਸ਼ਿਵਪੁਰੀ ਵਿੱਚ ਰਹਿ ਕੇ ਜਨਮ ਹੀ ਬਰਬਾਦ ਕੀਤਾ ਹੈ ਕਿਉਂਕਿ ਆਖਰੀ ਵਕਤ ਤਾਂ ਮਗਹਰ ਆ ਗਿਆ ਸੀ। ਭਗਤ ਕਬੀਰ ਸਾਹਿਬ ਜੀ ਨੇ ਇੱਕ ਵਾਰੀ ਨਹੀ ਸਗੋਂ ਕਈ ਵਾਰੀ ਇਸ ਮਨੌਤ ਉਤੇ ਗੁਰੂ ਸ਼ਬਦ ਨਾਲ ਠੋਕਰ ਮਾਰੀ ਹੈ। ਉਨਾਂ ਨੇ ਸਪਸ਼ਟ ਕੀਤਾ ਸੀ ਕਿ ਕੋਈ ਥਾਂ ਚੰਗੀ ਮੰਦੀ ਨਹੀਂ। ਮਾੜੀ ਤਾਂ ਸਿਰਫ ਉਹ ਹੈ ਜਿਥੇ ਭਰਮ ਹੋਵੇ, ਜਿਥੇ ਧਰਮ ਹੈ ਇਹ ਤਾਂ ਸਗੋਂ ਪਵਿੱਤਰ ਹੁੰਦੀ ਹੈ। ਮੈਨੂੰ ਮਾਣ ਭਰੋਸਾ ਰੱਬ 'ਤੇ ਹੈ ਕਿਸੇ ਥਾਂ 'ਤੇ ਨਹੀਂ। ਕਬੀਰ ਸਾਹਿਬ ਜੀ ਦੇ ਬਚਨ :

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥
ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥
ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥
ਮਰਤੀ ਬਾਰ ਮਗਹਰਿ ਉਠਿ ਆਇਆ ॥੨॥
ਬਹੁਤੁ ਬਰਸ ਤਪੁ ਕੀਆ ਕਾਸੀ ॥
ਮਰਨੁ ਭਇਆ ਮਗਹਰ ਕੀ ਬਾਸੀ॥੩॥
ਕਾਸੀ ਮਗਹਰ ਸਮ ਬੀਚਾਰੀ ॥
ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥
ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥ (੩੨੬)

ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥
(੯੬੯)

ਮੁਕਤਸਰ ਸਾਹਿਬ ਦੀ ਜੰਗ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੋਰ ਕਈ ਥਾਂਵਾਂ ਤੋਂ ਵਿਚਰਦੇ ਹੋਏ, ਸਾਬੋ ਕੀ ਤਲਵੰਡੀ ਪਹੁੰਚੇ। ਇਥੋਂ ਦਾ ਹਾਕਮ ਭਾਈ ਡੱਲਾ ਆਪਣੇ ਸਾਥੀਆਂ ਸਮੇਤ ਅੱਗਿਉਂ ਲੈਣ ਲਈ ਗਿਆ। ਬਹੁਤ ਅਦਬ ਸਤਿਕਾਰ ਵੀ ਕੀਤਾ। ਸਰਹੰਦ ਦੇ ਨਵਾਬ ਵਜ਼ੀਰ ਖਾਂ, ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਸ਼ਹੀਦ ਕਰਵਾਏ ਸਨ। ਉਸਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਭਾਈ ਡੱਲੇ ਕੋਲ ਹੋਣ ਦਾ ਪਤਾ ਲੱਗਾ ਤਾਂ ਉਸ ਨੇ ਭਾਈ ਡੱਲੇ ਨੂੰ ਲਾਲਚ ਅਤੇ ਡਰਾਵੇ ਦੋਵੇਂ ਦੇ ਕੇ ਕਿਹਾ ਕਿ ਸਰਕਾਰ ਦੇ ਬਾਗੀ ਨੂੰ ਮੇਰੇ ਹਵਾਲੇ ਕਰ ਦਿਉ। ਭਾਈ ਡੱਲੇ ਨੇ ਬੇਪਰਵਾਹੀ ਨਾਲ ਦਲੇਰੀ ਭਰਿਆ ਜੁਆਬ ਦਿੱਤਾ ਸੀ ਕਿ ਤੇਰੀ ਕਿਸੇ ਵੀ ਹਰਕਤ

ਦਾ ਤਕੜਾ ਜੁਆਬ ਦਿੱਤਾ ਜਾਏਗਾ। ਹੋਰ ਵੀ ਭਾਈ ਡੱਲੇ ਨੇ ਸੇਵਾ ਚਿੱਤ ਲਾ ਕੇ ਕੀਤੀ ਸੀ। ਭਾਵੇਂ ਉਹ ਬੰਦੂਕ ਦੀ ਪਰਖ ਵੇਲੇ ਖਰਾ ਨਹੀਂ ਉਤਰਿਆ ਸੀ। ਮਗਰੋਂ ਉਹ ਹਰ ਕਿਸਮ ਦੀ ਸੇਵਾ ਕਰਕੇ ਲੱਗੇ ਕਲੰਕ ਨੂੰ ਧੋਣਾ ਵੀ ਚਾਹੁੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੀ ਸੇਵਾ ਤੋਂ ਖੁਸ਼ ਹੋ ਕੇ ਬਚਨ ਕਹੇ ਸਨ ਕਿ ਭਾਈ ਡੱਲਿਆ ਤੁਸੀਂ ਗੁਰੂ ਨਾਨਕ ਸਾਹਿਬ ਜੀ ਦੀਆਂ ਸੰਗਤਾਂ ਦੀ ਸੇਵਾ ਕੀਤੀ ਹੈ ਇਸ ਲਈ ਕੋਈ ਆਪਣੀ ਖਾਹਿਸ਼ ਜ਼ਾਹਿਰ ਕਰੋ। ਭਾਈ ਡੱਲੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ ਕਿ ਮੈਨੂੰ ਆਪਣੇ ਚਰਨਾਂ ਵਿੱਚ ਪੀੜ੍ਹੀ ਜਿੰਨੀ ਥਾਂ ਦੇ ਦਿਉ। ਭਾਈ ਡੱਲਾ ਭਾਵੇਂ ਲਖਾਂ ਜ਼ਮੀਨਾਂ ਜਾਇਦਾਦਾਂ ਦਾ ਮਾਲਿਕ ਸੀ ਪਰ ਉਸ ਨੂੰ ਗੁਰੂ ਚਰਨਾਂ ਤੋਂ ਬਿਨਾਂ ਹੋਰ ਕਿਧਰੇ ਟਿਕਾਣਾ ਨਜ਼ਰ ਨਹੀਂ ਆਉਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਖਿਆ ਸੀ ਕਿ ਪੀੜ੍ਹੀ ਜਿੰਨੀ ਥਾਂ ਤਾਂ ਖਾਲਸਾ ਹੀ ਦੇ ਸਕਦਾ ਹੈ। ਜਦੋਂ ਖਾਲਸੇ ਦੇ ਰੂਪ ਵਿੱਚ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਹਾਸਿਲ ਕਰੋਗੇ ਇਹ ਥਾਂ ਤਦ ਹੀ ਮਿਲ ਸਕਦੀ ਹੈ। ਭਾਈ ਡੱਲਾ ਕਿੰਨਾ ਸੁਭਾਗਾ ਸੀ ਉਸ ਨੇ ਅੰਮ੍ਰਿਤ ਛਕ ਕੇ ਉਹ ਥਾਂ ਹਾਸਿਲ ਕਰ ਲਈ ਸੀ। (ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਜੀਵਨੀ ਗੁਰੂ ਗੋਬਿੰਦ ਸਿੰਘ ਜੀ, ਪੰਨਾ 127) ਅਸੀਂ ਕੋਠੀਆਂ ਵਾਲੇ, ਕਾਰਾਂ ਵਾਲੇ, ਜ਼ਮੀਨਾਂ ਵਾਲੇ, ਔਲਾਦ ਵਾਲੇ, ਅਹੁਦਿਆਂ ਵਾਲੇ ਭਾਵ ਬਹੁਤ ਕੁਝ ਵਾਲੇ ਬਣ ਗਏ ਹਾਂ ਪਰ ਜੇਕਰ ਗੁਰੂ ਵਾਲੇ ਨਾ ਬਣੇ ਤਾਂ ਸਾਨੂੰ ਵੀ ਗੁਰੂ ਦਾ ਪਿਆਰ ਨਸੀਬ ਨਹੀਂ ਹੋਣਾ।

**ਓਅੰਕਾਰ ਅਕਾਰੁ ਜਿਸੁ ਸਤਿਗੁਰੁ ਪੁਰਖੁ ਸਿਰੰਦਾ ਸੋਈ।**
**ਇਕ ਕਵਾਉ ਪਸਾਉ ਜਿਸੁ ਸਬਦ ਸੁਰਤਿ ਸਤਿਸੰਗ ਵਿਲੋਈ।**
**ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਵੀਚਾਰ ਨ ਹੋਈ।**
**ਭੇਦ ਨ ਬੇਦ ਕਤੇਬ ਨੋ ਹਿੰਦੂ ਮੁਸਲਮਾਣ ਜਣੋਈ।**
**ਉਤਮ ਜਨਮ ਸਕਾਰਥਾ ਚਰਣਿ ਸਰਣਿ ਸਤਿਗੁਰੁ ਵਿਰਲੋਈ।**
**ਗੁਰੁ ਸਿਖ ਸੁਣਿ ਗੁਰੁ ਸਿਖ ਹੋਇ ਮੁਰਦਾ ਹੋਇ ਮੁਰੀਦ ਸੁ ਕੋਈ।**
**ਸਤਿਗੁਰੁ ਗੋਰਿਸਤਾਨ ਸਮੋਈ ॥੧੨॥**

**(ਵਾਰ ੪੦, ਪਉੜੀ ੧੨)**

ਜੇ ਕਿਸੇ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਆਪਣੀ ਥਾਂ ਬਣਾਉਣੀ ਹੋਵੇ ਤਾਂ ਉਸ ਲਈ ਭਾਈ ਗੁਰਦਾਸ ਜੀ ਉਪ੍ਰੋਕਤ ਪਉੜੀ ਵਿੱਚ ਕੁਝ ਜੁਗਤੀਆਂ ਦੱਸਦੇ ਹਨ। ਪਹਿਲੀ ਹੈ ਕਿ ਸਿੱਖ ਨੂੰ ਆਪਣੇ ਗੁਰੂ 'ਤੇ ਇੰਨਾ ਭਰੋਸਾ ਹੋਵੇ ਕਿ ਉਸ ਨੂੰ ਪ੍ਰਤੀਤ ਹੋਵੇ ਕਿ ਗੁਰੂ ਉਸੇ ਪ੍ਰਮੇਸ਼ਰ ਦਾ ਹੀ ਰੂਪ ਹੈ ਜਿਹੜਾ ਪ੍ਰਮੇਸ਼ਰ ਓਅੰਕਾਰ ਹੈ। ਭਾਵ ਗੁਰੂ ਅਤੇ ਰੱਬ ਵਿੱਚ ਅੰਤਰ ਨਹੀਂ। ਦੂਜੀ, ਜਿਹੜੇ ਇੱਕ ਸ਼ਬਦ ਤੋਂ ਰੱਬ ਨੇ

ਸਮੁੱਚੀ ਕਾਇਨਾਤ ਬਣਾਈ ਹੈ ਉਹੋ ਹੀ ਸ਼ਬਦ ਗੁਰੂ ਕੋਲ ਹੈ। ਗੁਰੂ, ਸ਼ਬਦ ਅਤੇ ਸੁਰਤਿ ਦੇ ਮਿਲਾਪ ਦੀ ਜੁਗਤਿ ਸਿਖਾਉਂਦਾ ਹੈ। ਤੀਜੀ, ਇਸ ਜੁਗਤੀ ਤੋਂ ਬਿਨਾਂ ਬ੍ਰਹਮਾ, ਬਿਸ਼ਨ, ਮਹੇਸ਼ ਆਦਿਕ ਕੋਈ ਵੀਚਾਰ ਨਹੀਂ ਜਾਣ ਸਕੇ। ਰੱਬੀ ਭੇਦਾਂ ਨੂੰ, ਬੇਦ, ਕਤੇਬ, ਹਿੰਦੂ ਮੁਸਲਮਾਨ ਆਦਿਕ ਕੋਈ ਨਹੀਂ ਜਾਣ ਸਕਿਆ। ਚੌਥੀ, ਕੇਵਲ ਉਸ ਦਾ ਹੀ ਜਨਮ ਸਕਾਰਥਾ ਹੋ ਸਕਦਾ ਹੈ ਜਿਹੜਾ ਸਤਿਗੁਰੂ ਦੀ ਚਰਨ ਸ਼ਰਨ ਵਿੱਚ ਆ ਜਾਂਦਾ ਹੈ। ਪੰਜਵੀਂ ਜੁਗਤਿ ਹੈ ਕਿ ਗੁਰੂ ਜੀ ਦੀ ਸਿਖਿਆ ਲੈ ਕੇ ਸੇਵਕ ਆਪਣੇ ਅੰਦਰ ਦਾ ਹੰਕਾਰ ਮਾਰ ਕੇ ਮੁਰਦਾ ਹੋ ਜਾਵੇ। ਜਿਵੇਂ ਇੱਕ ਮੁਰਦਾ ਗੋਰ (ਕਬਰ) ਵਿੱਚ ਸਮਾ ਜਾਂਦਾ ਹੈ ਇਸ ਤਰਾਂ ਹੀ ਸਿੱਖ ਗੁਰੂ ਜੀ ਵਿੱਚ ਸਮਾ ਜਾਏਗਾ।

ਆਮ ਜ਼ਿੰਦਗੀ ਅੰਦਰ ਵੀ ਦੇਖਦੇ ਹਾਂ ਕਿ ਗੂੜ੍ਹੀ ਮਿੱਤਰਤਾਈ ਦੀ ਇਹ ਨਿਸ਼ਾਨੀ ਹੈ ਕਿ ਆਪਣੇ ਮਿੱਤਰ ਨੂੰ ਆਪਣੇ ਘਰ ਬੁਲਾਉਂਦੇ ਹਾਂ, ਫਿਰ ਮਿੱਤਰ ਵੀ ਸਾਨੂੰ ਆਪਣੇ ਘਰ ਸੱਦ ਲੈਂਦਾ ਹੈ। ਜੇਕਰ ਅਸੀਂ ਆਪਣੇ ਮਿੱਤਰ ਨੂੰ ਹਰ ਰੋਜ਼ ਬੂਹੇ ਤੋਂ ਵਾਪਿਸ ਮੋੜ ਦੇਈਏ ਫਿਰ ਆਪਾਂ ਕਿਹੜਾ ਮੂੰਹ ਲੈ ਕੇ ਉਸ ਨੂੰ ਕਹਾਂਗੇ ਕਿ ਤੁਸੀਂ ਸਾਨੂੰ ਆਪਣੇ ਘਰ ਬੁਲਾ ਲਵੋ ਜੀ। ਭਾਈ ਨੰਦ ਲਾਲ ਸਿੰਘ ਜੀ ਆਖਦੇ ਹਨ ਕਿ ਇਹ ਸਾਡਾ ਦਿਲ ਅਸਲ ਵਿੱਚ ਰੱਬ ਦਾ ਹੀ ਘਰ ਹੈ। ਇਹ ਗੱਲ ਮੈਂ ਨਹੀਂ ਕਹਿੰਦਾ ਬਲਕਿ ਇਹ ਵੀਚਾਰ ਰੱਬ ਨੇ ਆਖੀ ਹੈ। "ਈਂ ਦਿਲੇ ਤੌ ਖਾਨ ਹੈ ਹਕ ਬੂਦਹ ਅਸਤ।। ਮਨ ਚਿ ਗੋਯਮ ਹੱਕ ਚਿਨੀਂ ਫਰਮੂਦਹ ਅਸਤ।।" (ਜ਼ਿੰਦਗੀਨਾਮਾ-ਸ਼ੇਅਰ, 74)

ਗੁਰੂ ਰਾਮਦਾਸ ਜੀ ਮਹਾਰਾਜ ਦਾ ਇੱਕ ਛੰਤ ਆਸਾ ਕੀ ਵਾਰ ਵੇਲੇ ਪੜ੍ਹਦੇ ਹਾਂ।

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**
**ਗੁਰਸਿੰਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥**
**ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥**
**ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥**

**(੪੫੦)**

ਪਹਿਲਾਂ ਇਸ ਸ਼ਬਦ ਦੇ ਅਰਥ ਕਰਦੇ ਹਾਂ। ਜਿਥੇ ਮੇਰਾ ਸਤਿਗੁਰੂ ਬੈਠ ਜਾਂਦਾ ਹੈ ਉਹ ਅਸਥਾਨ ਸੋਹਣਾ ਹੋ ਜਾਂਦਾ ਹੈ। ਗੁਰਸਿਖ ਪਿਆਰੇ ਉਸ ਅਸਥਾਨ ਦੀ ਭਾਲ ਕਰਕੇ, ਉਥੋਂ ਦੀ ਧੂੜ ਵੀ ਪਵਿੱਤਰ ਸਮਝ ਕੇ ਆਪਣੇ ਮਸਤਕ 'ਤੇ ਲਾਉਂਦੇ ਹਨ। ਧੂੜ ਮਸਤਕ ਲਾਉਣ ਦਾ ਅਰਥ ਹੈ ਕਿ ਗੁਰੂ ਜੀ ਦੇ ਉਪਦੇਸ਼ ਨੂੰ ਧਾਰਨ ਕਰਦੇ ਹਨ। ਉਪਦੇਸ਼ ਹਮੇਸ਼ਾ ਹੀ ਕਮਾਉਣ ਲਈ ਹੁੰਦਾ ਹੈ। ਉਨ੍ਹਾਂ ਗੁਰਸਿਖਾਂ ਦੀ ਘਾਲ

ਥਾਇੰ ਪੈਂਦੀ ਹੈ ਜਿਹੜੇ ਨਾਮ ਧਿਆਉਣ ਰੂਪ ਗੁਰੂ ਉਪਦੇਸ਼ ਦੀ ਆਗਿਆ ਵਿੱਚ ਚੱਲਦੇ ਹਨ। ਇਸ ਤਰ੍ਹਾਂ ਉਪਦੇਸ਼ ਦੀ ਕਮਾਈ ਹੀ ਉਨ੍ਹਾਂ ਨੂੰ ਗੁਰੂ ਜੀ ਵਿੱਚ ਅਭੇਦ ਕਰ ਦਿੰਦੀ ਹੈ, ਜਿਸ ਕਰਕੇ ਉਨਾਂ ਦਾ ਵੀ ਅਦਬ ਸਤਿਕਾਰ ਵਧ ਜਾਂਦਾ ਹੈ।

ਦਸਾਂ ਹੀ ਪਾਤਿਸ਼ਾਹੀਆਂ ਨੇ ਮਨੁੱਖਤਾ ਦੇ ਉਧਾਰ ਲਈ ਕਿਸੇ ਨਾ ਕਿਸੇ ਕਾਰਨ ਕਰਕੇ ਕੁਝ ਯਾਤਰਾਵਾਂ ਕੀਤੀਆਂ ਹਨ। ਸਮੇਂ ਮੁਤਾਬਿਕ ਉਨ੍ਹਾਂ ਵਕਤਾਂ ਵਿੱਚ ਅਜੋਕੀਆਂ ਸੁਖ ਸਹੂਲਤਾਂ ਨਹੀਂ ਸਨ। ਬਹੁਤੀ ਵਾਰੀ ਆਮ ਨੇੜੇ ਦੀ ਸੰਗਤ ਨੂੰ ਤਾਂ ਉਥੇ ਕੀਤੇ ਹੋਏ ਉਪਦੇਸ਼ ਦਾ ਪਤਾ ਲੱਗ ਜਾਂਦਾ ਸੀ ਪਰ ਸਾਰੇ ਸਿੱਖ ਜਗਤ ਕੋਲ ਉਸ ਉਪਦੇਸ਼ ਦਾ ਪਹੁੰਚਣਾ ਔਖਾ ਕਾਰਜ ਸੀ। ਮਗਰੋਂ ਸਿਖਾਂ ਨੇ ਧਾਰਮਿਕ ਯਾਤਰਾਵਾਂ ਕਰਨੀਆਂ ਤਾਂ ਉਨ੍ਹਾਂ ਅਸਥਾਨਾਂ ਦੀ ਭਾਲ ਵੀ ਕਰਨੀ। ਉਸ ਥਾਂ 'ਤੇ ਦਿੱਤੇ ਹੋਏ ਉਪਦੇਸ਼ ਨੂੰ ਧਾਰਨ ਕਰਕੇ ਉਸ ਦੀ ਕਮਾਈ ਵੀ ਕਰਨੀ। ਇਸ ਸਮੁੱਚੀ ਕਿਰਿਆ ਦੇ ਨਾਲ ਉਹ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣ ਜਾਂਦੇ ਸਨ। ਇਹ ਪਾਵਨ ਉਪਦੇਸ਼ ਜਿਥੇ ਬਾਹਰੀ ਅਗਵਾਈ ਕਰਦਾ ਸੀ ਉਥੇ ਸਾਨੂੰ ਅੰਦਰੋਂ ਵੀ ਸੁਚੇਤ ਕਰਦਾ ਸੀ। ਸਮੇਂ ਦਾ ਬਦਲਾਅ ਆਪਣੇ ਨਾਲ ਕਈ ਚੀਜ਼ਾਂ ਹੋਰ ਵੀ ਬਦਲਾ ਲੈਂਦਾ ਹੈ। ਇਸ ਤਰ੍ਹਾਂ ਹੀ ਅਜੋਕੇ ਸਮੇਂ ਵਿੱਚ ਇਸ ਵੀਚਾਰ ਵਿੱਚ ਵੀ ਅੰਤਰ ਆ ਗਿਆ ਹੈ। ਹੁਣ ਵੀ ਲੋਕ ਧਾਰਮਿਕ ਅਸਥਾਨਾਂ 'ਤੇ ਜਾਂਦੇ ਹਨ, ਹਾਲਾਂਕਿ ਹੁਣ ਲੱਭਣ ਦੀ ਵੀ ਲੋੜ ਨਹੀਂ ਪਰ ਉਹ ਉਪਦੇਸ਼ ਲੈਣ ਵਾਲੀ ਗੱਲ ਵਿੱਚ ਵਿਚਾਲੇ ਹੀ ਰੁਲ ਗਈ ਹੈ। ਕਿਸੇ ਵੀ ਗੁਰੂ ਘਰ ਜਾ ਕੇ ਉਥੇ ਵਰਤੀ ਹੋਈ ਘਟਨਾ ਦਾ ਪਾਵਨ ਉਪਦੇਸ਼ ਧਾਰਨ ਕਰਨਾ ਚਾਹੀਦਾ ਹੈ। ਜੀਵਨ ਵਿੱਚ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਜਿਹੜਾ ਉਪਦੇਸ਼ ਸਤਿਗੁਰੂ ਜੀ ਨੇ ਇਥੇ ਜੀਵਨ ਦੇ ਉਧਾਰ ਵਾਸਤੇ ਦਿੱਤਾ ਹੈ, ਮੈਂ ਵੀ ਉਨ੍ਹਾਂ ਚੰਗੇ ਗੁਣਾਂ ਦਾ ਧਾਰਨੀ ਹੋ ਸਕਾਂ। ਹੁਣ ਧਾਰਮਿਕ ਯਾਤਰਾਵਾਂ ਤਾਂ ਬਹੁਤ ਹੋ ਰਹੀਆਂ ਹਨ ਪਰ ਜਿਹੜੀ ਜੀਵਨ ਦੇ ਸੁਧਾਰ ਵਾਲੀ ਗੱਲ ਸੀ ਉਹ ਦੂਰ ਤੱਕ ਵੀ ਨਜ਼ਰ ਨਹੀਂ ਆਉਂਦੀ। ਹੋਣਾ ਇਹ ਚਾਹੀਦਾ ਸੀ ਕਿ ਜੇਕਰ ਇਸ ਅਸਥਾਨ 'ਤੇ ਗੁਰੂ ਜੀ ਦੇ ਚਰਨ ਪੈ ਗਏ ਤੇ ਇਹ ਅਸਥਾਨ ਪੂਜਣ ਯੋਗ ਹੋ ਗਿਆ ਹੈ। ਆਮ ਧਰਤੀ ਤੋਂ ਇਸਨੂੰ ਪਵਿੱਤਰ ਜਾਣਿਆ ਜਾਂਦਾ ਹੈ। ਜਿਹੜੇ ਹਿਰਦੇ ਵਿੱਚ ਗੁਰੂ ਜੀ ਆਪਣੇ ਉਪਦੇਸ਼ ਰੂਪ ਚਰਨ ਪਾ ਦਿੰਦੇ ਹਨ, ਉਹ ਵੀ ਇੱਕ ਚੱਲਦਾ ਫਿਰਦਾ ਗੁਰਦੁਆਰਾ ਹੀ ਬਣ ਜਾਂਦਾ ਹੈ।

**ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥**
**ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥**
**ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥**
**ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥**

**ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥**
**(੬੫੦)**

ਸੋ, ਧਾਰਮਿਕ ਅਸਥਾਨ ਉਹੋ ਹੀ ਚੰਗਾ ਹੈ ਜਿਥੇ ਭਰਮ ਦੀ ਥਾਂ ਧਰਮ ਦਾ ਪਹਿਰਾ ਹੋਵੇ। ਉਥੇ ਜਾਣ ਵਾਲੇ ਲੋਕ ਉਹੋ ਹੀ ਸੁਭਾਗੇ ਹਨ ਜਿਹੜੇ ਚੰਗੀ ਸਿਖਿਆ ਲੈ ਕੇ ਆਪਣਾ ਜੀਵਨ ਸਫਲ ਕਰ ਲੈਂਦੇ ਹਨ। ਇਹ ਵੀ ਅਫਸੋਸ ਨਾਲ ਲਿਖਣਾ ਪੈਂਦਾ ਹੈ ਕਿ ਅਜੋਕੇ ਸਮੇਂ ਵਿੱਚ ਗੁਰਮਤਿ ਦੀ ਦਾਤ ਵੰਡਣ ਦੀ ਥਾਂ ਬਹੁਤੀਆਂ ਥਾਂਵਾਂ 'ਤੇ ਮਨਮਤਿ ਦਾ ਹੀ ਨੰਗਾ ਚਿੱਟਾ ਰਾਜ ਹੈ। ਗੁਰੂ ਜੀ ਕ੍ਰਿਪਾ ਕਰਨ ਧਾਰਮਿਕ ਅਸਥਾਨਾਂ 'ਤੇ ਧਾਰਮਿਕ ਉਪਦੇਸ਼ ਹੀ ਦਿੱਤੇ ਜਾਣ। ਜਿਥੋਂ ਗਰਮਤਿ ਭਿੱਜੀ ਜੀਵਨ ਜੁਗਤਿ ਪ੍ਰਾਪਤ ਹੋ ਸਕੇ।

# ਥਿੱਤੀ

ਮਨੁੱਖ ਜ਼ਿੰਦਗੀ ਦੇ ਲੰਮੇ ਪੈਂਡੇ ਦਾ ਰਾਹੀ ਹੈ। ਸਫ਼ਰ ਵਿੱਚ ਬਹੁਤ ਵਾਰੀ ਦੁੱਖਾਂ ਸੁੱਖਾਂ ਨਾਲ ਵਾਸਤਾ ਪੈਂਦਾ ਹੈ। ਇਸ ਸਫ਼ਰ ਅੰਦਰ ਕੁਦਰਤ ਮਨੁੱਖ ਦੀ ਬਹੁਤ ਮਦਦ ਕਰਦੀ ਹੈ। ਰਾਹੀ ਲਈ ਜਿਹੜੀਆਂ ਚੀਜ਼ਾਂ ਸੁਖਾਂ ਵਿੱਚ ਵਾਧਾ ਕਰਨ, ਉਨ੍ਹਾਂ ਨਾਲ ਰਾਹੀ ਦਾ ਪਿਆਰ ਬਣ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਜਦੋਂ ਅੱਜ ਵਰਗਾ ਰੌਸ਼ਨੀ ਦਾ ਪ੍ਰਬੰਧ ਨਹੀਂ ਸੀ, ਕੁਦਰਤ ਦੇ ਦੋ ਦੀਵੇ ਸੂਰਜ ਅਤੇ ਚੰਦਰਮਾ ਮਨੁੱਖ ਦੇ ਬਹੁਤ ਸਹਾਇਕ ਸਨ। ਇਹ ਵੀ ਸੁਭਾਵਿਕ ਮਨੁੱਖੀ ਵਤੀਰਾ ਹੈ ਕਿ ਜਿਹੜੀ ਚੀਜ਼ ਤੋਂ ਸੁਖ ਮਿਲੇ, ਉਸ ਦਾ ਮਨੁੱਖ ਧੰਨਵਾਦ ਵੀ ਕਰਦਾ ਹੈ। ਬੰਦਾ, ਪਹਿਲੀ ਗ਼ਲਤੀ ਤਾਂ ਇਥੇ ਹੀ ਕਰ ਗਿਆ, ਕਿਉਂਕਿ ਧੰਨਵਾਦ ਦਾ ਹੱਕ ਅਸਲ ਵਿੱਚ ਕਾਦਰ ਦਾ ਬਣਦਾ ਸੀ। ਇਹ ਸੁਖ ਸੂਰਜ ਅਤੇ ਚੰਦਰਮਾ ਨਹੀਂ ਦੇ ਰਹੇ, ਉਹ ਤਾਂ ਸਗੋਂ ਆਪ ਰੱਬੀ ਭੈਅ ਵਿੱਚ ਚੱਲ ਰਹੇ ਹਨ।

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** (੪੬੪)

ਅਸੀਂ ਆਮ ਹੀ ਦੇਖਦੇ ਹਾਂ ਕਿ ਕਿਸੇ ਨੇ ਆਪਣੀ ਕਾਰ ਦਿੱਤੀ ਤਾਂ ਅਸੀਂ ਕਾਰ ਦਾ ਨਹੀਂ ਸਗੋਂ ਕਾਰ ਦੇਣ ਵਾਲੇ ਮਾਲਕ ਦਾ ਧੰਨਵਾਦ ਕਰਦੇ ਹਾਂ। ਇਸ ਤਰ੍ਹਾਂ ਹੀ ਬਾਕੀ ਚੀਜ਼ਾਂ 'ਤੇ ਲਾਗੂ ਹੁੰਦਾ ਹੈ। ਕਿਸੇ ਨੇ ਪੈਸੇ ਦਿੱਤੇ, ਧੰਨਵਾਦ ਪੈਸੇ ਦਾ ਨਹੀਂ ਪੈਸੇ ਦੇਣ ਵਾਲੇ ਦਾ ਹੁੰਦਾ ਹੈ। ਦੂਜੀ ਗ਼ਲਤੀ ਇਹ ਹੋ ਗਈ ਕਿ ਇਸ ਨੇ ਆਪੂੰ ਬਣੇ ਧਰਮੀ ਮਨੁੱਖ (ਬ੍ਰਾਹਮਣ) 'ਤੇ ਵਿਸ਼ਵਾਸ ਕਰ ਲਿਆ। ਉਸ ਅਖੌਤੀ ਧਰਮੀ ਨੇ ਇਸ ਮਨੁੱਖ ਦੇ ਭੋਲੇਪਣ ਦਾ ਫ਼ਾਇਦਾ ਉਠਾ ਕੇ ਇਨ੍ਹਾਂ ਚੰਦ ਸੂਰਜ ਦੇ ਕਰਤੇ ਦਾ ਧੰਨਵਾਦ ਸਿਖਾਉਣ ਦੀ ਥਾਂ ਸਗੋਂ (ਸੂਰਜ, ਚੰਦ) ਇਨ੍ਹਾਂ ਦੀ ਹੀ ਪੂਜਾ ਵਿੱਚ ਲਾ ਦਿੱਤਾ। ਭੋਲਾ ਮਨੁੱਖ ਕਦੇ ਚੜ੍ਹਦੇ ਸੂਰਜ ਨੂੰ ਪਾਣੀ ਦੇਣ ਲੱਗ ਗਿਆ। ਕਦੇ ਚੰਦਰਮਾ ਦੀ ਪੂਜਾ ਨੂੰ ਹੀ ਧਰਮ ਮੰਨ ਬੈਠਾ। ਚੰਦਰਮਾ ਦੀ ਪੂਜਾ ਕਰਨ ਦਾ ਢੰਗ, ਉਸ ਦੀਆਂ ਥਿੱਤਾਂ ਮੁਤਾਬਿਕ ਚੱਲਣ ਲੱਗ ਗਿਆ। ਥਿਤਿ ਸ਼ਬਦ ਦੇ ਵਿਦਵਾਨਾਂ ਨੇ ਦੋ ਅਰਥ ਕੀਤੇ ਹਨ। 1. ਠਹਿਰ ਜਾਣਾ 2. ਚੰਦ੍ਰਮਾ ਦੇ ਵਧਣ ਘਟਣ ਅਨੁਸਾਰ ਬਣਿਆ ਦਿਨ। ਆਪਾਂ ਇਥੇ ਪ੍ਰਕਰਣ ਮੁਤਾਬਿਕ ਦੂਜੇ ਨੰਬਰ ਵਾਲੇ ਅਰਥ ਲੈ ਕੇ ਚੱਲਾਂਗੇ।

ਬ੍ਰਾਹਮਣ ਨੇ ਇਹ ਵੀ ਚਾਲ ਖੇਡੀ ਕਿ ਕਿਹੜੇ ਦਿਨ ਭਾਵ ਥਿਤਿ ਨੂੰ ਕੀ ਕੁਝ

ਕਰਨਾ ਹੈ, ਇਹ ਵੀ ਮੈਂ ਹੀ ਦੱਸਾਂਗਾ। ਇਸ ਤਰ੍ਹਾਂ ਦੀ ਕਹਾਣੀ ਨੇ ਮਨੁੱਖ ਨੂੰ ਭਾਵੇਂ ਕੁਰਾਹੇ ਪਾ ਦਿੱਤਾ ਪਰ ਬ੍ਰਾਹਮਣ ਦਾ ਰੋਟੀ ਪਾਣੀ ਵਾਲਾ ਸਿਲਸਲਾ ਪੱਕਾ ਕਰ ਦਿੱਤਾ। ਗੁਰੂ ਨਾਨਕ ਸਾਹਿਬ ਜੀ ਦਾ ਘਰ ਤਾਂ ਅਜਿਹੇ ਮਨੁੱਖਤਾ ਦੇ ਲੁਟੇਰਿਆਂ ਤੋਂ ਬਚਾਉਣ ਲਈ ਸਗੋਂ ਪਹਿਰੇਦਾਰ ਹੈ। ਗੁਰੂ ਸਾਹਿਬ ਜੀ ਨੇ ਹਰ ਉਸ ਗੱਲ ਦਾ ਜਵਾਬ ਦਿੱਤਾ ਹੈ ਜਿਸ ਦਾ ਓਟ ਆਸਰਾ ਲੈ ਕੇ ਅਖੌਤੀ ਧਰਮੀ ਲੁੱਟ ਰਿਹਾ ਸੀ। ਕਦੇ ਸਮੇਂ ਨੂੰ ਕਲਿਜੁਗ, ਕਦੇ ਭਿਆਨਕ ਸਮਾਂ, ਕਦੇ ਸੂਰਜ ਗ੍ਰਹਿਣ, ਕਦੇ ਚੰਦ ਗ੍ਰਹਿਣ, ਕਦੇ ਸੰਗਰਾਂਦ, ਪੂਰਨਮਾਸ਼ੀ ਜਾਂ ਮੱਸਿਆ ਆਦਿ ਕਹਿ ਕੇ ਅਤੇ ਲੋਕਾਂ ਨੂੰ ਡਰਾ ਕੇ ਆਪਣਾ ਮਸਲਾ ਹੱਲ ਕਰੀ ਰੱਖਦਾ ਸੀ। ਸਤਿਗਰੂ ਜੀ ਨੇ ਸੰਗਰਾਂਦ ਦੀ ਥਾਂ ਮਹੀਨੇ ਦਾ ਉਪਦੇਸ਼ ਦਿੱਤਾ, ਕਲਜੁਗ ਦਾ ਡਰਾਵਾ ਉਤਾਰਨ ਲਈ ਸਪੱਸ਼ਟ ਕੀਤਾ ਕਿ ਖ਼ੁਦਗ਼ਰਜ਼ੀ ਅਧੀਨ ਦੂਜਿਆਂ 'ਤੇ ਧੱਕਾ ਕਰਨਾ ਅਸਲ ਵਿੱਚ ਇਹ ਕਲਜੁਗ ਦੇ ਲੱਛਣ ਹਨ।

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥**
**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥**
**ਜੀਵਨ ਤਲਬ ਨਿਵਾਰਿ ॥**
**ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥** (੯੦੨)

ਇਸ ਤਰ੍ਹਾਂ ਹੀ ਥਿੱਤਾਂ ਦੇ ਨਾਮ 'ਤੇ ਫੈਲਾਈ ਜਾਂਦੀ ਅਗਿਆਨਤਾ ਨੂੰ ਰੋਕਣ ਲਈ ਗੁਰਬਾਣੀ ਰਾਹੀਂ ਪਾਵਨ ਉਪਦੇਸ਼ ਬਖ਼ਸ਼ਿਆ ਸੀ। ਥਿੱਤਾਂ ਦੇ ਬਾਰੇ ਵਿੱਚ ਤਿੰਨ ਬਾਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ। ਭਗਤ ਕਬੀਰ ਸਾਹਿਬ ਜੀ ਤੇ ਧੰਨ ਗੁਰੂ ਅਰਜਨ ਸਾਹਿਬ ਜੀ ਵਲੋਂ ਉਚਾਰਣ ਕੀਤੀਆਂ ਦੋਵੇਂ ਥਿਤੀਆਂ ਗਉੜੀ ਰਾਗ ਵਿੱਚ ਅੰਕਿਤ ਹਨ। ਤੀਜੀ ਥਿਤੀ ਬਾਰੇ ਬਾਣੀ ਗੁਰੂ ਨਾਨਕ ਸਾਹਿਬ ਜੀ ਦੀ ਉਚਾਰਣ ਕੀਤੀ ਹੋਈ ਬਿਲਾਵਲ ਰਾਗ ਵਿੱਚ ਅੰਕਿਤ ਹੈ। ਹੈਰਾਨ ਹੋ ਜਾਂਦੇ ਹਾਂ ਜਦੋਂ ਦੇਖੀਦਾ ਹੈ ਕਿ ਜਿਸ ਗੱਲ ਨੂੰ ਸਮਝਾਉਣ ਲਈ ਸਤਿਗੁਰੂ ਜੀ ਨੇ ਤਿੰਨ ਤਿੰਨ ਵਾਰੀ ਉਪਦੇਸ਼ ਦਿੱਤਾ ਹੋਵੇ, ਉਸ ਬਾਰੇ ਵੀ ਹੱਦ ਦਰਜੇ ਦੀ ਅਗਿਆਨਤਾ ਹੋਵੇ। ਜੇਕਰ ਬਾਣੀ ਪੜ੍ਹਨ ਦੀ ਗੱਲ ਕਰੀਏ ਤਾਂ ਹਰ ਰੋਜ਼ ਦਾ ਅਖ਼ਬਾਰ ਕਿਤੇ ਨਾ ਕਿਤੇ ਅਖੰਡ ਪਾਠਾਂ ਦੀ ਲੜੀ ਦੀ ਖ਼ਬਰ ਸੁਣਾਉਂਦਾ ਹੈ। ਜਿਥੇ ਇਹ ਲੜੀਆਂ ਚਲਦੀਆਂ ਹਨ, ਉਥੇ ਹੀ ਇਹ ਪੂਰਨਮਾਸ਼ੀ, ਮੱਸਿਆ ਆਦਿਕ ਨੂੰ ਮਨਾਇਆ ਜਾਂਦਾ ਹੈ। ਬਾਹਰ ਨੋਟਿਸ ਬੋਰਡ 'ਤੇ ਮੋਟੇ ਅੱਖਰਾਂ ਵਿੱਚ ਇਨ੍ਹਾਂ ਦਿਨਾਂ ਨੂੰ ਮੰਨਣ ਦੀ ਤਾਕੀਦ ਕੀਤੀ ਹੁੰਦੀ ਹੈ। ਇੱਕ ਵਿਦਵਾਨ ਪੁਰਖ ਦੇ ਬਚਨ ਨਾਲ ਗੱਲ ਅੱਗੇ ਤੋਰਦੇ ਹਾਂ :-

**ਦਿਲ ਕੇ ਫਫੋਲੇ ਜਲ ਉਠੇ ਸੀਨੇ ਕੇ ਦਾਗ ਸੇ।।**
**ਇਸ ਘਰ ਕੋ ਆਗ ਲੱਗ ਗਈ ਘਰ ਕੇ ਚਿਰਾਗ਼ ਸੇ।।**

ਅਸਲ ਵਿੱਚ ਸਿੱਖ ਨੂੰ ਇਸ ਗੱਲ ਦਾ ਅਹਿਸਾਸ ਹੀ ਨਹੀਂ ਕਿ ਜਿਸ ਗੁਰੂ ਜੀ ਦੇ ਲੜ ਮੈਨੂੰ ਅਕਾਲ ਪੁਰਖ ਜੀ ਨੇ ਲਾਇਆ ਹੈ, ਉਸ ਦੀ ਪਹੁੰਚ ਕੀ ਹੈ। ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਹਨ ਕਿ ਅਕਾਲ ਪੁਰਖ ਨੇ ਹੀ ਗੁਰੂ ਨਾਨਕ ਸਾਹਿਬ ਲਈ ਉੱਚਾ ਤਖ਼ਤ ਬਣਾਇਆ ਹੈ। ਉਸ ਦੀ ਬਖ਼ਸ਼ਿਸ਼ ਵਿੱਚੋਂ ਹੀ ਸਾਰੇ ਲੋੜਵੰਦ ਬਖ਼ਸ਼ਾਏ ਹਨ।

ਹੱਕ ਆਰਾਸਤ ਖ਼ੁਦ ਤਖਤ ਗਾਹਸ਼ ਬੁਲੰਦ।।
ਜ਼ਿਹਰ ਫੱਰਖੀ ਸਾਖਤਸ਼ ਅਰਜ਼ਮੰਦ।। (ਜੋਤਿ ਬਿਗਾਸ, 6)

ਗੁਰਬਾਣੀ ਦਾ ਪਾਵਨ ਫ਼ੁਰਮਾਨ ਹੈ ਕਿ ਜਿਸ ਦਾ ਖ਼ੁਦ ਦਾ ਮਾਲਕ ਬਹੁਤ ਉੱਚਾ ਹੋਵੇ, ਉਹ ਬਿਗਾਨਿਆਂ ਦੇ ਬੂਹੇ 'ਤੇ ਭਟਕਦਾ ਸ਼ੋਭਾ ਨਹੀਂ ਦਿੰਦਾ।

ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥
ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥
ਜਾ ਕੋ ਠਾਕੁਰੁ ਊਚਾ ਹੋਈ ॥
ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥
ਸੋ ਸਾਹਿਬੁ ਰਹਿਆ ਭਰਪੂਰਿ ॥
ਸਦਾ ਸੰਗਿ ਨਾਹੀ ਹਰਿ ਦੂਰਿ ॥੨॥
ਕਵਲਾ ਚਰਨ ਸਰਨ ਹੈ ਜਾ ਕੇ ॥
ਕਹੁ ਜਨ ਕਾ ਨਾਹੀ ਘਰ ਤਾ ਕੇ ॥੩॥
ਸਭੁ ਕੋਊ ਕਹੈ ਜਾਸੁ ਕੀ ਬਾਤਾ ॥
ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥੪॥
ਕਹੈ ਕਬੀਰੁ ਪੂਰਨ ਜਗ ਸੋਈ ॥
ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥ (੩੩੦)

ਖ਼ੈਰ, ਇੱਕ ਇੱਕ ਬਾਣੀ ਦੀ ਕੁਝ ਕੁ ਵੀਚਾਰ ਕਰਾਂਗੇ। ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਵਾਲੀ ਥਿਤੀ ਦੀ ਵੀਚਾਰ ਕਰਦੇ ਹਾਂ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਲਾਵਲ ਰਾਗ ਵਿੱਚ 838 ਤੋਂ 840 ਅੰਗ ਤੱਕ ਸ਼ਸ਼ੋਭਿਤ ਹੈ। ਇਸ ਵਿੱਚ 20 ਪਦੇ ਹਨ। ਗੁਰੂ ਨਾਨਕ ਸਾਹਿਬ ਜੀ ਨੇ ਹਨੇਰੇ ਪੱਖ ਦੀ ਗੱਲ ਕੀਤੀ ਹੈ। ਮਨੁੱਖ ਹਨੇਰੇ ਕਰਕੇ ਹੀ ਤਾਂ ਠੋਕਰਾਂ ਖਾ ਰਿਹਾ ਹੈ। ਗੁਰੂ ਸਾਹਿਬ ਜੀ ਦੇ ਬੋਲ ਹਨ ਕਿ ਕੂੜ ਦੀ ਅਮਾਵਸ ਵਰਤੀ ਹੋਈ ਹੈ। ਮਨੁੱਖ ਹਨੇਰੇ ਵਿੱਚੋਂ ਸੱਚ ਦਾ ਰਾਹ ਲੱਭਦਾ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥

ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥
ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ (੧੪੫)

ਇਸ ਸਮੁੱਚੀ ਬਾਣੀ ਦਾ ਕੇਂਦਰੀ ਭਾਵ ਰਹਾਉ ਵਾਲੇ ਬੰਦ ਵਿੱਚ ਹੈ। ਰਹਾਉ ਵਾਲਾ ਬੰਦ ਹੈ :

ਕਿਆ ਜਪੁ ਜਾਪਉ ਬਿਨੁ ਜਗਦੀਸੈ ॥
ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ ਰਹਾਉ ॥ (੮੩੯)

ਬਿਨਾਂ ਪ੍ਰਮੇਸ਼ਰ ਦੇ ਮੈਂ ਕਿਸ ਦਾ ਜਾਪ ਕਰਾਂ ਭਾਵ ਕਿਸ ਦੇ ਹੁਕਮ ਵਿੱਚ ਚੱਲਾਂ? ਗੁਰੂ ਉਪਦੇਸ਼ ਦੀ ਕਮਾਈ ਨਾਲ ਹੀ ਮੈਨੂੰ ਹਰੀ ਦਾ ਦਰ ਘਰ ਦਿੱਸ ਸਕਦਾ ਹੈ। ਅਜਿਹੀ ਗੁਰਮਤਿ ਵਾਲੀ ਵੀਚਾਰ ਸੁਣ ਕੇ ਕੋਈ ਕਿਵੇਂ ਇਨ੍ਹਾਂ ਥਿਤਾਂ ਵਾਰਾਂ ਦਾ ਪੁਜਾਰੀ ਹੋ ਸਕਦਾ ਹੈ? ਉਹ ਚੰਦਰਮਾ ਦੀ ਨਹੀਂ, ਚੰਦਰਮਾ ਦੇ ਪੈਦਾ ਕਰਨ ਵਾਲੇ ਦੀ ਇਬਾਦਤ ਕਰਦਾ ਹੈ। ਦੂਜੀਆਂ ਦੋਵੇਂ ਬਾਣੀਆਂ ਗਉੜੀ ਰਾਗ ਵਿੱਚ ਹਨ। ਪਹਿਲਾਂ ਗੁਰੂ ਅਰਜਨ ਪਤਿਸ਼ਾਹ ਜੀ ਵਲੋਂ ਉਚਾਰੀ ਥਿਤੀ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 296 ਅੰਗ ਤੋਂ ਲੈਕੇ 300 ਅੰਗ ਤੱਕ ਹੈ। ਇਸ ਬਾਣੀ ਦੇ 17 ਬੰਦ ਹਨ। ਹਰੇਕ ਬੰਦ ਨਾਲ ਇੱਕ ਇੱਕ ਸਲੋਕ ਦਰਜ ਹੈ। ਭਾਵ 17 ਸਲੋਕ ਤੇ 17 ਹੀ ਬੰਦ ਜਾਂ ਪਉੜੀਆਂ ਹਨ। ਦਿਨ ਇਕੋ ਜਿਹੇ ਹੁੰਦੇ ਹਨ ਪਰ ਰਾਤਾਂ ਦੇ ਦੋ ਪੱਖ ਹੁੰਦੇ ਹਨ, ਕਿਉਂਕਿ ਚੰਦਰਮਾ ਪੰਦਰਾਂ ਦਿਨ ਘਟਦਾ ਹੈ ਅਤੇ ਪੰਦਰਾਂ ਦਿਨ ਵਧਦਾ ਹੈ। ਏਕਮ ਤੋਂ ਪੂਰਨਮਾਸ਼ੀ ਤੱਕ ਹਰ ਰੋਜ਼ ਥੋੜ੍ਹਾ ਥੋੜ੍ਹਾ ਵਧਦਾ ਹੈ ਅਤੇ ਪੂਰਨਮਾਸ਼ੀ ਵਾਲੀ ਰਾਤ ਨੂੰ ਪੂਰਾ ਹੋ ਜਾਂਦਾ ਹੈ। ਇਸ ਨੂੰ ਦੂਜੇ ਸ਼ਬਦਾਂ ਵਿੱਚ ਸ਼ੁਕਲਾ ਵੀ ਕਹਿੰਦੇ ਹਨ। ਚੰਦਰਮਾ ਪੰਦਰਾਂ ਦਿਨ ਹੌਲੀ ਹੌਲੀ ਘਟਦਾ ਹੈ। ਅਖ਼ੀਰ ਪੰਦਰਾਂ ਦਿਨਾਂ ਵਿੱਚ ਬਿਲਕੁਲ ਹੀ ਦਿੱਸਣਾ ਬੰਦ ਹੋ ਜਾਂਦਾ ਹੈ। ਇਸ ਨੂੰ ਹਨੇਰਾ ਪੱਖ ਜਾਂ ਕ੍ਰਿਸ਼ਨ ਪੱਖ ਕਹਿੰਦੇ ਹਨ। ਕ੍ਰਿਸ਼ਨ ਕਾਲੇ ਰੰਗ ਦੇ ਸਨ ਇਸ ਲਈ ਇਸ ਨੂੰ ਕ੍ਰਿਸ਼ਨ ਪੱਖ ਵੀ ਕਹਿੰਦੇ ਹਨ। ਇਸ ਬਾਣੀ ਦਾ ਰਹਾਉ ਵਾਲਾ ਬੰਦ ਹੈ :

ਗੋਬਿੰਦ ਜਸੁ ਗਾਈਐ ਹਰਿ ਨੀਤ ॥
ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ ਰਹਾਉ ॥ (੨੯੬)

ਬਿਲਕੁਲ ਸਪੱਸ਼ਟ ਸ਼ਬਦਾਂ ਵਿੱਚ ਅੰਕਿਤ ਕੀਤਾ ਹੋਇਆ ਹੈ ਕਿ ਹੇ ਮੇਰੇ ਮਿੱਤਰ! ਗੋਬਿੰਦ ਦਾ ਜੱਸ ਗਾਇਆ ਕਰ। ਇਸ ਜੱਸ ਦੀ ਬਰਕਤ ਨਾਲ ਹੀ ਮਨੁੱਖ

ਕੂੜ ਦੀ ਅਮਾਵਸ ਦੀ ਰਾਤ ਨੂੰ ਪਾਰ ਕਰਕੇ ਪੂਰਨ ਚਾਨਣ ਵਿੱਚ ਹੀ ਨਹੀਂ ਆ ਜਾਂਦਾ, ਸਗੋਂ ਪੂਰਾ ਹੋ ਕੇ ਪੂਰੇ ਵਿੱਚ ਹੀ ਸਮਾਅ ਜਾਂਦਾ ਹੈ। ਤੀਜੀ ਬਾਣੀ ਭਗਤ ਕਬੀਰ ਸਾਹਿਬ ਜੀ ਦੀ ਹੈ। ਇਹ ਬਾਣੀ ਗਉੜੀ ਰਾਗ ਅੰਦਰ 343 ਤੋਂ 344 ਅੰਗ ਤੱਕ ਹੈ। ਇਸ ਵਿੱਚ ਵੀ ਮੱਸਿਆ ਤੋਂ ਪੂਰਨਮਾਸੀ ਤੱਕ ਦਾ ਸਫ਼ਰ ਹੈ। ਇਸ ਬਾਣੀ ਦੇ 16 ਬੰਦ ਹਨ। ਸ਼ੁਰੂਆਤ ਇੱਕ ਸਲੋਕ ਨਾਲ ਹੈ :

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥**
**ਸੰਤ ਪ੍ਰਸਾਦਿ ਭਏ ਮਨ ਨਿਰਮਲ**
**ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥** (੩੪੩)

ਭਗਤ ਕਬੀਰ ਸਾਹਿਬ ਜੀ ਅਤੇ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਵੀਚਾਰ ਹੀ ਸਾਂਝੀ ਨਹੀਂ ਸਗੋਂ ਸ਼ਬਦਾਵਲੀ ਵੀ ਬਹੁਤ ਇੱਕ ਦੂਜੇ ਦੇ ਨੇੜੇ ਦੀ ਹੈ। ਭਗਤ ਕਬੀਰ ਸਾਹਿਬ ਜੀ ਆਖਦੇ ਹਨ ਕਿ ਜਿਸ ਮਨੁੱਖ ਦਾ ਪਿਆਰ ਪ੍ਰਮੇਸ਼ਰ ਨਾਲ ਲੱਗ ਜਾਂਦਾ ਹੈ, ਗੁਰੂ ਜੀ ਦੀ ਕਿਰਪਾ ਦਾ ਸਦਕਾ ਉਹ ਵਿਕਾਰਾਂ ਵਲੋਂ ਹਰ ਵਕਤ ਸੁਚੇਤ ਹੋ ਕੇ ਉਸ ਦੀ ਯਾਦ ਵਿੱਚ ਜੁੜਿਆ ਰਹਿੰਦਾ ਹੈ। ਇਨ੍ਹਾਂ ਤਿੰਨੇ ਬਾਣੀਆਂ ਵਿੱਚ ਸਾਨੂੰ ਪ੍ਰਮੇਸ਼ਰ ਦੀ ਯਾਦ ਨਾਲ ਜੋੜਿਆ ਹੋਇਆ ਹੈ ਪਰ ਫਿਰ ਵੀ ਅਸੀਂ ਬ੍ਰਾਹਮਣੀ ਰੀਤ ਨੂੰ ਤਿਆਗ ਕੇ ਰੱਬੀ ਰਾਹ 'ਤੇ ਤੁਰਨ ਲਈ ਤਿਆਰ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਤਾਂ ਜਗਤ-ਰਚਨਾ ਦੀ ਵੀਚਾਰ ਕਰਦਿਆਂ ਵੀ ਸਪੱਸ਼ਟ ਕੀਤਾ ਸੀ ਕਿ ਉਹ ਥਿਤ, ਵਾਰ ਜਾਂ ਮਹੀਨਾ ਕੋਈ ਨਹੀਂ ਦੱਸ ਸਕਦਾ ਜਦੋਂ ਪ੍ਰਮੇਸ਼ਰ ਨੇ ਇਸ ਜਗਤ ਦੀ ਰਚਨਾ ਰਚੀ ਸੀ। ਇਸ ਨਿਰਾਲੀ ਖੇਡ ਬਾਰੇ ਉਹ ਆਪ ਹੀ ਜਾਣਦਾ ਹੈ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** (੪)

ਬਿਪਰ ਨੇ ਕੈਸਾ ਕੈਸਾ ਅਨਰਥ ਕੀਤਾ ਹੋਇਆ ਹੈ ਕਿ ਉਸ ਨੇ ਜਗਤ ਦੀ ਹੀ ਨਹੀਂ ਸਗੋਂ ਜਗਤ ਦੇ ਨਾਥ ਦੀ ਵੀ ਥਿਤਿ ਨਿਸ਼ਚਿਤ ਕਰ ਦਿੱਤੀ ਹੋਈ ਹੈ। ਇਸ ਕਰਕੇ ਹੀ ਗੁਰੂ ਅਰਜਨ ਸਾਹਿਬ ਜੀ ਤਾੜਨਾ ਭਰੇ ਬਚਨ ਆਖਦੇ ਹਨ :

**ਸਗਲੀ ਥੀਤਿ ਪਾਸਿ ਡਾਰਿ ਰਾਖੀ ॥**
**ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥**
**ਭਰਮਿ ਭੂਲੇ ਨਰ ਕਰਤ ਕਚਰਾਇਣ ॥**
**ਜਨਮ ਮਰਣ ਤੇ ਰਹਤ ਨਾਰਾਇਣ ॥੧॥ ਰਹਾਉ ॥**
**ਕਰਿ ਪੰਜੀਰੁ ਖਵਾਇਓ ਚੋਰ ॥**
**ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥**

ਸਗਲ ਪਰਾਧ ਦੇਹਿ ਲੋਰੋਨੀ ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ ॥੩॥
ਜਨਮਿ ਨ ਮਰੈ ਨ ਆਵੈ ਨ ਜਾਇ ॥
ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥ (੧੧੩੬)

ਮਨੁੱਖਤਾ ਗੁਰਮਤਿ ਦੀ ਬਹੁਤ ਕਰਜ਼ਦਾਰ ਹੈ। ਗੁਰਮਤਿ ਨੇ ਹਮੇਸ਼ਾ ਹੀ ਮਨੁੱਖ ਨੂੰ ਇਸ ਕਰਮ-ਕਾਂਡ ਦੇ ਜਾਲ ਵਿੱਚੋਂ ਕੱਢ ਕੇ ਸੱਚ ਦੀ ਬਾਤ ਸਮਝਾਈ ਹੈ। ਬ੍ਰਾਹਮਣੀ ਸੋਚ ਥਿਤਾਂ ਵਾਰਾਂ ਵਿੱਚ ਉਲਝਾ ਕੇ ਹਮੇਸ਼ਾ ਮਾਨਸਿਕ ਗ਼ੁਲਾਮੀ ਦੇ ਸੰਗਲ ਪਾਈ ਰੱਖਣਾ ਚਾਹੁੰਦੀ ਹੈ। ਸਤਿਗੁਰੂ ਜੀ ਨੇ ਥਾਂ ਥਾਂ 'ਤੇ ਜਾ ਕੇ ਇਨ੍ਹਾਂ ਦੇ ਭਰਮ ਜਾਲ ਨੂੰ ਤੋੜਿਆ ਸੀ। ਗੁਰੂ ਨਾਨਕ ਸਾਹਿਬ ਜੀ ਉਦਾਸੀਆਂ ਦੌਰਾਨ ਪਹਿਲੀ ਉਦਾਸੀ ਵੇਲੇ ਹੀ ਗੋਰਖਪੁਰ, ਬਨਾਰਸ ਅਤੇ ਗਯਾ ਗਏ ਸਨ। ਗਯਾ ਦੇ ਵਿੱਚ ਵੀ ਧਰਮ ਦੇ ਨਾਮ 'ਤੇ ਲੁੱਟਿਆ ਜਾ ਰਿਹਾ ਸੀ। ਗਯਾ ਵਿੱਚ ਇਹ ਮਸ਼ਹੂਰ ਕੀਤਾ ਹੋਇਆ ਸੀ ਕਿ ਜੀਵ ਦੇ ਮਰਨ ਉਪਰੰਤ ਉਸ ਦੀ ਮੁਕਤੀ ਨਹੀ ਹੁੰਦੀ। ਮੁਕਤੀ ਲਈ ਇਥੇ ਆ ਕੇ ਤਿਲ, ਜੌਂ, ਚੌਲਾਂ ਦੇ ਨੌਂ ਪੇੜੇ ਵੱਟ ਕੇ ਇਥੇ ਵੰਡੇ ਜਾਂਦੇ ਹਨ। ਇਨਾਂ ਨੌਂ ਪੇੜਿਆਂ ਦੇ ਕੀਤੇ ਕਰਮ-ਕਾਂਡ ਨਾਲ ਮੁਕਤੀ ਮਿਲਦੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਸਪੱਸ਼ਟ ਕੀਤਾ ਕਿ ਅਸਲ ਜੀਵਨ ਦਾ ਅਧਾਰ ਇੱਕ ਪ੍ਰਮੇਸ਼ਰ ਜੀ ਦਾ ਨਾਮ ਹੀ ਹੈ। ਜਿਵੇਂ ਲੱਖਾਂ ਮਣ ਲੱਕੜਾਂ ਦੇ ਸਾੜਨ ਲਈ ਇੱਕ ਚਿੰਗਾਰੀ ਹੀ ਬਹੁਤ ਹੈ, ਇਸ ਤਰ੍ਹਾਂ ਹੀ ਜ਼ਿੰਦਗੀ ਦੇ ਔਗੁਣ ਧੋਣ ਲਈ ਨਿਰੰਕਾਰ ਦਾ ਇੱਕ ਪਲ ਜਪਿਆ ਨਾਮ ਹੀ ਬਹੁਤ ਹੁੰਦਾ ਹੈ। ਐਵੇਂ ਭਰਮ ਭੁਲੇਖਿਆਂ ਵਿੱਚ ਪੈ ਕੇ ਜੀਵਨ ਬਰਬਾਦ ਨਹੀਂ ਕਰਨਾ ਚਾਹੀਦਾ। ਇਥੇ ਵੀ ਰੱਬੀ ਸੁਨੇਹਾ ਹੀ ਮਨੁੱਖਤਾ ਦੀ ਝੋਲੀ ਵਿੱਚ ਪਾਇਆ ਸੀ। (ਸਤਿਬੀਰ ਸਿੰਘ, ਬਲਿਓ ਚਿਰਾਗ਼, ਪੰਨਾ 86) ਅੰਮ੍ਰਿਤ ਬਚਨ ਹਨ :

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥
(੩੫੮)

ਭਾਈ ਗੁਰਦਾਸ ਜੀ ਦੀ ਵੀਚਾਰ ਹੈ ਕਿ ਜਿਹੜਾ ਵੀ ਜਗਿਆਸੂ ਗੁਰੂ ਜੀ ਦੀ ਸੰਗਤ ਵਿੱਚ ਆ ਕੇ ਗੁਰਮਤਿ ਗ੍ਰਹਿਣ ਕਰ ਲੈਂਦਾ ਹੈ, ਉਹ ਇਨ੍ਹਾਂ ਥਿੱਤਾਂ ਵਾਰਾਂ ਦਾ ਪੁਜਾਰੀ ਨਹੀਂ ਰਹਿੰਦਾ। ਸ਼ੰਕਾ, ਦੁਬਿਧਾ ਖ਼ਤਮ ਕਰਕੇ ਇੱਕ ਨਿਰੰਕਾਰ ਦੀ ਵੀਚਾਰ ਹਿਰਦੇ ਵਿੱਚ ਧਾਰਨ ਕਰ ਲੈਂਦਾ ਹੈ। ਜਿਵੇਂ ਇੱਕ ਬੱਚਾ ਮਾਪਿਆਂ ਦੀ ਗੋਦ ਵਿੱਚ ਬੇਪ੍ਰਵਾਹ ਹੋ ਕੇ ਰਹਿੰਦਾ ਹੈ, ਇਸ ਤਰ੍ਹਾਂ ਹੀ ਗੁਰਸਿੱਖ ਮਾਲਕ ਦੀ ਮੌਜ

ਵਿੱਚ ਜਿਊਂਦਾ ਹੈ :

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੂ,**
**ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ,**
**ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ॥**
**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ,**
**ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥**

**(ਭਾਈ ਗੁਰਦਾਸ ਜੀ, ਕਬਿੱਤ ਸਵੱਯੇ)**

ਜੰਮਣਾ ਤੇ ਮਰਨਾ ਜ਼ਿੰਦਗੀ ਦੀਆਂ ਦੋ ਅਹਿਮ ਘਟਨਾਵਾਂ ਹਨ। ਜਨਮ ਦੇ ਵੇਲੇ ਤਾਂ ਚੱਲੋ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੁੰਦੀ। ਜਨਮ ਤੇ ਮੌਤ ਦਾ ਤਾਂ ਕਾਫ਼ੀ ਫ਼ਾਸਲਾ ਹੁੰਦਾ ਹੈ। ਜੇਕਰ ਬੰਦੇ ਦੇ ਕੁਝ ਵੱਸ ਵਿੱਚ ਹੋਵੇ ਤਾਂ ਮੌਤ ਤਾਂ ਆਪਣੀ ਮਰਜ਼ੀ ਦੀ ਥਿਤਿ 'ਤੇ ਕਰ ਸਕਦਾ ਹੈ, ਪਰ ਰੱਬੀ ਬਾਣੀ ਦਾ ਫ਼ੈਸਲਾ ਹੈ ਕਿ ਮੌਤ ਨੇ ਕਦੇ ਮਹੂਰਤ, ਥਿਤਿ ਜਾਂ ਵਾਰ ਨਹੀਂ ਪੁੱਛਿਆ :

**ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥** **(੧੨੪੪)**

ਜਿਹੜਾ ਬੰਦਾ ਗੁਰਮਤਿ ਦੇ ਉਪਦੇਸ਼ ਨੂੰ ਮੰਨੇ ਹੀ ਨਾ, ਉਹ ਵਿਅਕਤੀ ਮੂਰਖਾਂ ਸਿਰ ਮੂਰਖ ਹੈ।

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥** **(੧੦੧੫)**

ਇਸ ਕਰਕੇ ਹੀ ਸਤਿਗੁਰੂ ਜੀ ਉਸ ਮਨੁੱਖ ਨੂੰ ਮੂਰਖ ਹੀ ਕਹਿੰਦੇ ਹਨ ਜਿਹੜਾ ਤਿੰਨ ਵਾਰੀ ਇੱਕੋ ਉਪਦੇਸ਼ ਸੁਣ ਕੇ ਵੀ ਮੰਨਣ ਲਈ ਤਿਆਰ ਨਹੀ।

**ਆਪੇ ਪੂਰਾ ਕਰੇ ਸੁ ਹੋਇ ॥**
**ਏਹਿ ਥਿਤੀ ਵਾਰ ਦੂਜਾ ਦੋਇ ॥**
**ਸਤਿਗੁਰ ਬਾਝਹੁ ਅੰਧੁ ਗੁਬਾਰੁ ॥**
**ਥਿਤੀ ਵਾਰ ਸੇਵਹਿ ਮੁਗਧ ਗਵਾਰ ॥**
**ਨਾਨਕ ਗੁਰਮੁਖਿ ਬੂਝੈ ਸੋਝੀ ਪਾਇ ॥**
**ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥੨॥** **(੮੪੩)**

# ਦਇਆ

ਪ੍ਰਮੇਸ਼ਰ ਦੇ ਅਥਾਹ ਗੁਣ ਹਨ। ਇਨਾਂ ਅਥਾਹ ਗੁਣਾਂ ਵਿਚੋਂ ਦਇਆ ਵੀ ਰੱਬੀ ਗੁਣ ਹੈ। ਉਹ ਨਿਰੰਕਾਰ ਕਿਰਪਾ ਕਰਦਾ ਹੈ ਜਿਸ ਦਾ ਸਦਕਾ ਜੀਵਾਂ ਦੀ ਪ੍ਰਤਿਪਾਲਣਾ ਹੁੰਦੀ ਹੈ। ਇਸ ਰੱਬੀ ਗੁਣ ਨਾਲ ਹੀ ਰੱਬ ਦੇ ਇਕ ਨਾਮ ਵਿਚ ਵਾਧਾ ਹੋਇਆ ਹੈ। ਭਾਵ ਰੱਬ ਨੂੰ ਇਸ ਕਰਕੇ ਹੀ ਦਇਆਲਾ ਸ਼ਬਦ ਨਾਲ ਯਾਦ ਕੀਤਾ ਜਾਂਦਾ ਹੈ। ਦਇਆਲਾ ਸ਼ਬਦ ਦਾ ਅਰਥ ਹੈ ਦਇਆ + ਆਲਯ ਭਾਵ ਦਇਆ ਦਾ ਘਰ।

**ਦਇਆ ਧਾਰੀ ਤਿਨਿ ਸਿਰਜਨਹਾਰੇ ॥**
**ਜੀਅ ਜੰਤ ਸਗਲੇ ਪ੍ਰਤਿਪਾਰੇ ॥**
**ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥**

**(੧੦੩)**

ਇਹ ਪ੍ਰਮੇਸ਼ਰ ਦੀ ਦਇਆ ਦੀ ਹੀ ਪ੍ਰਤੱਖ ਨਿਸ਼ਾਨੀ ਹੈ ਕਿ ਉਹ ਸਾਡੇ ਔਗੁਣ ਦੇਖਦਾ ਹੋਇਆ ਵੀ ਸਾਡੇ ਤੋਂ ਆਪਣੀ ਬਖਸ਼ਿਸ਼ ਦਾ ਹੱਥ ਨਹੀ ਚੁੱਕਦਾ। ਅਸੀ ਤਾਂ ਅਕ੍ਰਿਤਘਣ ਹਾਂ। ਸਾਨੂੰ ਦਾਤੇ ਨਾਲੋਂ ਦਾਤ ਨਾਲ ਜ਼ਿਆਦਾ ਪਿਆਰ ਹੈ।

**ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥**
**ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥**

**(੮੦੯)**

ਸਾਡੇ ਨਾ ਸ਼ੁਕਰਿਆਂ 'ਤੇ ਨਰਾਜ਼ ਹੋਣ ਦੀ ਥਾਂ ਸਗੋਂ ਫਿਰ ਦਇਆ ਕਰਕੇ ਸਾਨੂੰ ਸਮਝਾਉਣ ਲਈ ਸਾਡੀ ਜ਼ਿੰਦਗੀ ਅੰਦਰ ਗੁਰੂ ਭੇਜਦਾ ਹੈ।

**ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥**
**ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥** **(੪੧)**

ਸਤਿਗੁਰੂ ਜੀ ਫਿਰ ਸਾਨੂੰ ਸਮਝਾਉਦੇ ਹਨ :

**ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥**
**ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥** **(੮੪)**

ਇਥੇ ਹੀ ਬਸ ਨਹੀ, ਜਦੋਂ ਕੋਈ ਗੁਰੂ ਜੀ ਦੇ ਉਪਦੇਸ਼ ਨੂੰ ਵੀ ਨਹੀਂ ਕਮਾ ਸਕਿਆ, ਵਿਕਾਰੀ ਭਾਵਨਾਵਾਂ ਤੋਂ ਮੁਕਤ ਨਹੀਂ ਹੋ ਸਕਿਆ, ਜੇਕਰ ਅਜਿਹਾ ਪੁਰਖ

ਵੀ ਸੱਚੇ ਦਿਲੋਂ ਪਛਤਾਵਾ ਕਰਕੇ ਆਪਣੀ ਉਜੜੀ ਹੋਈ ਜ਼ਿੰਦਗੀ ਨੂੰ ਵਸਾਉਣ ਲਈ ਅਰਦਾਸ ਕਰੇ :

**ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥**
**ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ ॥**
**ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥** (੪੭)

ਇੰਨਾ ਕੁਝ ਹੋਣ ਦੇ ਬਾਵਜੂਦ ਵੀ ਰਹਿਮਤਾਂ ਦਾ ਸਾਈਂ ਖਾਲੀ ਨਹੀਂ ਮੋੜਦਾ ਬਲਕਿ ਫਿਰ ਵੀ ਗਲ ਨਾਲ ਲਾ ਲੈਂਦਾ ਹੈ।

**ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥**
**ਸਾਧਸੰਗਿ ਨਾਨਕ ਨਾਮੁ ਲਇਆ ॥** (੧੮੩)

ਰੱਬ ਨੇ ਧਰਮ ਨੂੰ ਜਨਮ ਵੀ ਦਇਆ ਦੀ ਕੁੱਖੋਂ ਹੀ ਦਿੱਤਾ ਹੈ। ਜਿਵੇਂ ਆਮ ਕਰਕੇ ਮਾਂ ਪੁੱਤ ਇੱਕਠੇ ਹੀ ਦੇਖੇ ਜਾਂਦੇ ਹਨ। ਇਸ ਤਰ੍ਹਾਂ ਹੀ ਸੰਸਾਰੀ ਅੱਖ ਵਾਲੇ ਧਰਮ ਅਤੇ ਦਇਆ ਨੂੰ ਇੱਕਠਾ ਹੀ ਦੇਖਦੇ ਹਨ। ਜਦੋਂ ਕਿਸੇ ਧਰਮੀ ਬੰਦੇ ਕੋਲੋਂ ਦਇਆ ਨਹੀ ਲੱਭਦੀ ਤਾਂ ਸੰਸਾਰ ਨਿਰਾਸ਼ਤਾ ਦੇ ਆਲਮ ਵਿਚ ਚਲਾ ਜਾਂਦਾ ਹੈ। ਦਇਆ ਸਾਨੂੰ ਇਕ ਦੂਜੇ ਨਾਲ ਇਸਾਨੀਅਤ ਦੇ ਰਿਸ਼ਤੇ ਨਾਲ ਬੰਨ੍ਹਦੀ ਹੈ। ਮਨੁੱਖਤਾ ਵਿੱਚ ਦਇਆ ਦਾ ਗੁਣ ਹੋਣ ਕਰਕੇ ਹੀ ਦੁਖਿਆਰਿਆਂ ਜਾਂ ਲੋੜਵੰਦਾਂ ਦੀ ਜ਼ਰੂਰਤ ਪੂਰੀ ਹੁੰਦੀ ਹੈ। ਜਦੋਂ ਅਸੀ ਕਿਸੇ ਨਾਲ ਦਇਆ ਵਾਲਾ ਸਲੂਕ ਕਰਦੇ ਹਾਂ ਭਾਵ ਕਿਸੇ ਜ਼ਰੂਰਤਵੰਦ ਦੀ ਜ਼ਰੂਰਤ ਪੂਰੀ ਕਰਦੇ ਹਾਂ ਤਾਂ ਅਸੀ ਰੱਬ ਦੇ ਬਹੁਤ ਨੇੜੇ ਹੁੰਦੇ ਹਾਂ ਕਿਉਂਕਿ ਉਸ ਵਕਤ ਸਾਨੂੰ ਰੱਬ ਦੀਆਂ ਦਿੱਤੀਆਂ ਦਾਤਾਂ ਦਾ ਅਹਿਸਾਸ ਹੁੰਦਾ ਹੈ। ਉਸ ਵਕਤ ਅਸੀ ਅੰਦਰੋਂ ਰੱਬੀ ਸ਼ੁਕਰ ਨਾਲ ਭਰੇ ਹੋਏ ਹੁੰਦੇ ਹਾਂ। ਕਈ ਵਾਰੀ ਤਾਂ ਸਾਡਾ ਹੱਥ ਕਿਸੇ ਨੂੰ ਕੁਝ ਦੇ ਰਿਹਾ ਹੁੰਦਾ ਹੈ ਪਰ ਦੂਜੇ ਪਾਸੇ ਸਾਡੇ ਹਿਰਦੇ ਵਿਚੋਂ ਉਸ ਲਈ ਅਰਦਾਸ ਵੀ ਅੱਥਰੂ ਬਣ ਕੇ ਨਿਕਲ ਰਹੀ ਹੁੰਦੀ ਹੈ। ਦਇਆ ਦੀ ਭਾਵਨਾ ਮਨੁੱਖਤਾ ਦਾ ਸ਼ਿੰਗਾਰ ਹੈ। ਉਹੋ ਹੀ ਹੱਥ ਸ਼ਿੰਗਾਰੇ ਹੋਏ ਹੁੰਦੇ ਹਨ ਜਿਨ੍ਹਾਂ ਵਿਚ ਦਇਆ ਦੇ ਗਹਿਣੇ ਪਹਿਨੇ ਹੋਏ ਹੁੰਦੇ ਹਨ। ਸੋਨੇ ਚਾਂਦੀ ਦੇ ਗਹਿਣੇ ਤਾਂ ਬਹੁਤੀ ਵਾਰੀ ਕਿਸੇ ਦਾ ਹੱਕ ਖੋਹ ਕੇ ਹੀ ਪਾਏ ਜਾਂਦੇ ਹਨ ਪਰ ਦਇਆ ਦੇ ਗਹਿਣੇ ਤਾਂ ਸਗੋਂ ਆਪਣਾ ਵੀ ਹੱਕ ਕਿਸੇ ਤੋਂ ਨਿਛਾਵਰ ਕਰਨਾ ਹੁੰਦਾ ਹੈ।

ਪ੍ਰਮਾਤਮਾ ਬਹੁਤ ਬੇਅੰਤ ਹੈ। ਉਹ ਸਾਨੂੰ ਬੇਅੰਤ ਹੀ ਦਾਤਾਂ ਦਿੰਦਾ ਹੈ। ਸਾਨੂੰ ਸਿਰਫ ਆਪਣੀ ਝੋਲੀ ਵੱਡੀ ਕਰਨ ਦੀ ਲੋੜ ਹੈ। ਇਹ ਝੋਲੀ ਤਦ ਹੀ ਵੱਡੀ ਹੁੰਦੀ ਹੈ ਜਦੋਂ ਅਸੀਂ ਵੀ ਕਿਸੇ ਪ੍ਰਤੀ ਦਇਆ ਵਾਲਾ ਵਤੀਰਾ ਅਪਣਾਉਦੇ ਹਾਂ। ਅਸਲ ਵਿਚ ਰੱਬ ਤੋਂ ਵੀ ਉਹੋ ਹੀ ਮੰਗਣ ਦਾ ਅਧਿਕਾਰੀ ਹੈ ਜਿਹੜਾ ਆਪ ਵੀ ਕਿਸੇ ਨੂੰ ਕੁਝ ਦੇਣਾ ਜਾਣਦਾ ਹੈ। ਅਸੀਂ ਵੀ ਰੱਬ ਤੋਂ ਆਪਣੇ ਪ੍ਰਤੀ ਤਦ ਹੀ ਦਇਆ ਮੰਗ ਸਕਦੇ

ਹਾਂ ਜੇਕਰ ਅਸੀਂ ਵੀ ਕਿਸੇ ਨਾਲ ਦਇਆ ਵਾਲਾ ਵਿਹਾਰ ਕਰੀਏ।

ਰੱਬ ਇੱਕ ਹੈ ਪਰ ਧਾਰਮਿਕ ਦੁਨੀਆਂ ਵਿਚ ਕਈ ਤਰਾਂ ਦੇ ਭਰਮ ਭੁਲੇਖਿਆਂ ਦੇ ਕਾਰਨ ਅਨੇਕਾਂ ਤਰ੍ਹਾਂ ਦੀਆਂ ਮੰਨ ਮਨੌਤਾਂ ਬਣਾ ਦਿੱਤੀਆਂ ਹਨ। ਇਸ ਤਰ੍ਹਾਂ ਹੀ ਦਇਆ ਦੇ ਪੱਖ ਵਿਚ ਹੋਇਆ ਹੈ। ਦਇਆ ਅਸਲ ਵਿਚ ਤਾਂ ਮਨੁੱਖੀ ਜੀਵਨ ਨੂੰ ਸਾਂਵਾਂ ਪੱਧਰਾ ਕਰਨ ਲਈ ਸੀ। ਕਿਸੇ ਵੀ ਤਰ੍ਹਾਂ ਦੀ ਊਚ ਨੀਚ ਨੂੰ ਇੱਕੋ ਤਰ੍ਹਾਂ ਦੀ ਦ੍ਰਿਸ਼ਟੀ ਨਾਲ ਤੱਕਣਾ ਸੀ ਪਰ, ਕਈ ਧਰਮਾਂ ਵਿਚ ਦਇਆ ਨੂੰ ਨਾ ਸਮਝਣ ਦੇ ਕਾਰਨ ਆਮ ਜ਼ਿੰਦਗੀ ਲਈ ਮੁਸੀਬਤ ਖੜ੍ਹੀ ਕਰ ਦਿੱਤੀ ਹੈ। ਜਿਵੇਂ ਜੈਨ ਧਰਮ ਦੇ ਅੰਦਰ ਦਇਆ ਦੀ ਇਕ ਨਵੀਂ ਹੀ ਪ੍ਰਪਾਟੀ ਪਾ ਦਿੱਤੀ ਕਿ ਕਿਸੇ ਮੋਟਰ ਗੱਡੀ 'ਤੇ ਸਫਰ ਨਹੀਂ ਕਰਨਾ ਤਾਂਕਿ ਕਿਧਰੇ ਉਸ ਮੋਟਰ ਗੱਡੀ ਥੱਲੇ ਕਿਸੇ ਕੀੜੇ ਕਾਢੇ ਦੀ ਮੌਤ ਨਾ ਹੋ ਜਾਵੇ। ਸੂਰਜ ਚੜ੍ਹੇ ਨਾਲ ਹੀ ਭੋਜਨ ਪਾਣੀ ਛਕਣਾ, ਸੂਰਜ ਚੜ੍ਹਨ 'ਤੇ ਹੀ ਫਿਰ ਦੁਬਾਰਾ ਭੋਜਨ ਕਰਨਾ, ਆਪਣੇ ਮਲ ਮੂਤਰ ਨੂੰ ਤੀਲਿਆਂ ਆਦਿਕ ਨਾਲ ਫੋਲਣਾ ਤਾਂਕਿ ਇਨ੍ਹਾਂ ਵਿਚ ਵੀ ਕਿਸੇ ਕੀੜੇ ਆਦਿ ਦੀ ਪੈਦਾਇਸ਼ ਹੋ ਕੇ ਮੌਤ ਨਾ ਹੋ ਜਾਵੇ। ਆਮ ਤੁਰਨ ਲੱਗਿਆਂ ਵੀ ਇਕ ਛੋਟੇ ਜਿਹੇ ਡੰਡੇ ਨਾਲ ਸੂਤ ਦਾ ਗੁੱਛਾ ਜਿਹਾ ਬੰਨ੍ਹ ਕੇ ਹੱਥ ਵਿਚ ਪਕੜਕੇ ਉਸ ਨਾਲ ਸੜਕ ਸਾਫ ਕਰਦੇ ਜਾਣਾ। ਇਹ ਸਾਰੇ ਕਰਮ ਦੇਖਣ ਵਿਚ ਤਾਂ ਦਇਆ ਦੇ ਹੀ ਲਗਦੇ ਹਨ ਪਰ ਅਜਿਹੀ ਦਇਆ ਨਾਲ ਨਾ ਤਾਂ ਆਪਣਾ ਹੀ ਕੁਝ ਸੌਰਦਾ ਹੈ ਅਤੇ ਨਾ ਹੀ ਦੂਜੇ ਕਿਸੇ ਲਈ ਸੁਖ ਪੈਦਾ ਕਰਦੀ ਹੈ।

ਬੁੱਧ ਧਰਮ ਅੰਦਰ ਵੀ ਜਿਹੜੇ ਉਨ੍ਹਾਂ ਦੇ ਅਦਰਸ਼ਕ ਸਿਧਾਂਤ ਹਨ ਉਨਾਂ ਵਿਚ ਵੀ ਦਇਆ ਦੀ ਕਾਫੀ ਚਰਚਾ ਹੈ। ਬੁੱਧ ਧਰਮ ਦੀ ਸਿਖਾਈ ਦਇਆ ਤੋਂ ਹੀ ਪ੍ਰਭਾਵਿਤ ਹੋਕੇ ਮਹਾਰਾਜਾ ਅਸ਼ੋਕ ਨੇ ਆਪਣੀ ਤਲਵਾਰ ਸੁੱਟ ਦਿੱਤੀ ਸੀ। ਉਨ੍ਹਾਂ ਨੇ ਦਇਆ ਦਾ ਹੀ ਦੂਜਾ ਰੂਪ ਅਹਿੰਸਾ ਦਾ ਪ੍ਰਚਾਰ ਕੀਤਾ ਸੀ। ਹੋਰ ਪ੍ਰਮੁੱਖ ਧਰਮਾਂ ਵਿਚੋਂ ਹਿੰਦੂ ਧਰਮ ਦੀ ਗਿਣਤੀ ਆਉਂਦੀ ਹੈ। ਇਨਾਂ ਦੇ ਧਾਰਮਿਕ ਗ੍ਰੰਥਾਂ ਵਿਚ ਭਾਵੇਂ ਮਿਥਹਾਸ ਦੀ ਭਰਮਾਰ ਹੈ ਪਰ ਕੁਝ ਕੁ ਗੱਲਾਂ ਜਗਤ ਪ੍ਰਸਿੱਧ ਹਨ। ਗਜ਼ਨੀ ਤੋਂ ਉੱਤਰ ਵੱਲ ਇਕ ਥਾਂ ਦਾ ਨਾਮ ਗੋਰ ਹੈ। ਇਸੇ ਪਿਛੋਕੜ ਵਿੱਚੋਂ ਸ਼ਹਾਬੁਦੀਨ ਮੁਹੰਮਦ ਗੌਰੀ ਸੀ। ਇਸ ਦਾ ਗੌਰੀ ਨਾਮ ਇਸ ਪਿਛੋਕੜ ਨਾਲ ਸੰਬੰਧਿਤ ਹੋਣ ਕਰਕੇ ਹੀ ਸੀ। ਇਸ ਨੇ ਪਾਣੀਪਤ ਦੇ ਮੈਦਾਨ ਵਿਚ ਸੰਨ 1192 ਵਿਚ ਪ੍ਰਿਥਵੀ ਰਾਜ ਚੌਹਾਨ ਨੂੰ ਭਾਰੀ ਹਾਰ ਦੇਕੇ ਮੁਸਲਮਾਨਾਂ ਦੇ ਰਾਜ ਦੀ ਨੀਂਹ ਰੱਖੀ ਸੀ। ਇਸ ਹਾਰ ਦਾ ਕਾਰਨ ਵੀ ਅਜੀਬ ਢੰਗ ਦੀ ਦਇਆ ਹੀ ਸੀ। ਮੁਹੰਮਦ ਗੌਰੀ ਨੂੰ ਕੁਝ ਝੋਲੀ ਚੁੱਕ ਬ੍ਰਾਹਮਣਾਂ ਨੇ ਗੁਪਤ ਭੇਦ ਦੱਸੇ ਸਨ ਕਿ ਜੇਕਰ ਤੁਸੀਂ ਆਪਣੀ ਫੌਜ ਅੱਗੇ ਕੁਝ ਗਾਂਵਾਂ ਲਾ ਲਵੋ ਤਾਂ ਇਹ ਹਿੰਦੂ ਵੀਚਾਰਧਾਰਾ ਵਾਲੇ ਲੋਕ ਆਪ ਮਰ ਜਾਣਗੇ ਪਰ ਗਾਂ 'ਤੇ ਵਾਰ

ਨਹੀਂ ਕਰਨਗੇ। ਮੁਹੰਮਦ ਗੋਰੀ ਪਹਿਲੇ ਹੱਲੇ ਵੇਲੇ ਕਰਾਰੀ ਹਾਰ ਖਾ ਕੇ ਗਿਆ ਸੀ। ਹੁਣ ਉਸ ਨੇ ਦੂਜੇ ਹੱਲੇ ਵੇਲੇ ਗਾਂਵਾਂ ਅੱਗੇ ਲਾ ਲਈਆਂ ਜਿਸ ਕਰਕੇ ਪ੍ਰਿਥਵੀ ਰਾਜ ਚੌਹਾਨ ਹਾਰ ਗਿਆ ਸੀ। (ਪ੍ਰਚਾਰਕ ਗਾਈਡ, ਪੰਨਾ 162, ਗਿਆਨੀ ਲਾਲ ਸਿੰਘ ਸੰਗਰੂਰ ਵਾਲੇ)

ਗੁਰਮਤਿ ਦੀ ਇਹ ਖੂਬੀ ਹੈ ਕਿ ਉਹ ਹਰ ਥਾਂ ਆਪਣਾ ਮੁਕਾਮ ਕਿਸੇ ਨਿਵੇਕਲੀ ਵੀਚਾਰਧਾਰਾ ਦੇ ਕਾਰਨ ਵੱਖਰਾ ਬਣਾ ਲੈਂਦੀ ਹੈ। ਗੁਰੂ ਜੀ ਦੇ ਬਣਾਏ ਰੱਬੀ ਅਸੂਲਾਂ ਮੁਤਾਬਿਕ ਦਇਆ ਤਾਂ ਬਹੁਤ ਹੀ ਜ਼ਰੂਰੀ ਹੈ। ਦਇਆ, ਅਸਲ ਵਿਚ ਧਰਮ ਦੀ ਮਾਂ ਕਹੀ ਜਾਂਦੀ ਹੈ। ਇਸ ਦਇਆ ਦਾ ਮਤਲਬ ਹੈ ਕਿ ਇਕ ਦੂਜੇ ਪ੍ਰਤੀ ਪਿਆਰ ਅਤੇ ਨਿਮਰਤਾ ਵਾਲਾ ਵਤੀਰਾ। ਇਹ ਵਤੀਰਾ ਕਈ ਵਾਰੀ ਦੇਖਣ ਵਿਚ ਕਠੋਰ ਜਾਪੇਗਾ ਪਰ ਹੈ ਇਹ ਵੀ ਦਇਆ ਹੀ, ਜਿਵੇਂ ਇਕ ਬੱਚੇ ਦੀ ਮਾਂ ਆਪਣੇ ਬੱਚੇ ਨੂੰ ਅਤਿਅੰਤ ਪਿਆਰ ਕਰਦੀ ਹੈ ਪਰ ਕਦੇ ਕਦਾਈਂ ਉਸ ਦੇ ਸੁਧਾਰ ਲਈ ਚਪੇੜ ਵੀ ਮਾਰ ਦਿੰਦੀ ਹੈ। ਇਸ ਗੱਲ ਵਿਚ ਬਿਲਕੁਲ ਕੋਈ ਸ਼ੱਕ ਨਹੀ ਕਿ ਚਪੇੜ ਦੀ ਤਕਲੀਫ ਤਾਂ ਹੁੰਦੀ ਹੈ ਪਰ ਇਹ ਚਪੇੜ ਹੀ ਜ਼ਿੰਦਗੀ ਦਾ ਮੋੜ ਵੀ ਬਣ ਜਾਂਦੀ ਹੈ। ਦੂਜੀ ਉਦਾਹਰਣ, ਕਈ ਵਾਰੀ ਡਾਕਟਰ ਕਿਸੇ ਜ਼ਖਮ ਨੂੰ ਚੰਗੀ ਤਰ੍ਹਾਂ ਫੋਲ ਦਿੰਦਾ ਹੈ, ਮਰੀਜ਼ ਦੀ ਜਾਨ ਨਿਕਲਣ ਵਾਲੀ ਹੋ ਜਾਂਦੀ ਹੈ ਜਾਂ ਤਿੱਖੀ ਸੂਈ ਨਾਲ ਟੀਕਾ ਲਾਇਆ ਜਾਂਦਾ ਹੈ ਤਦ ਵੀ ਤਕਲੀਫ ਤਾਂ ਬਹੁਤ ਹੁੰਦੀ ਹੈ ਪਰ ਇਸ ਸਭ ਕੁਝ ਦੇ ਪਿੱਛੇ ਡਾਕਟਰ ਦਾ ਕੋਈ ਸ਼ੌਕ ਨਹੀਂ ਹੁੰਦਾ ਸਗੋਂ ਮਰੀਜ਼ ਨੂੰ ਜਲਦੀ ਠੀਕ ਕਰਨ ਦੀ ਸ਼ੁਭ ਭਾਵਨਾ ਹੀ ਹੁੰਦੀ ਹੈ। ਇਸ ਦਇਆ ਦਾ ਬਾਹਰੀ ਰੂਪ ਦੇਖਣ ਵਿਚ ਬਹੁਤ ਕਠੋਰ ਨਜ਼ਰ ਆਵੇਗਾ ਪਰ ਅੰਦਰੂਨੀ ਭਾਵਨਾ ਦਇਆ ਦੀ ਹੀ ਹੈ। ਗੁਰਮਤਿ ਵਿਚ ਸਮੁੱਚੀ ਖਲਕਤ ਨੂੰ ਰੱਬੀ ਜੋਤਿ ਜਾਣ ਕੇ ਪਿਆਰ ਸਤਿਕਾਰ ਕਰਨਾ, ਇੱਕੋ ਥਾਂ 'ਤੇ ਲੰਗਰ ਛਕਣਾ, ਇੱਕੋ ਥਾਂ 'ਤੇ ਬੈਠਕੇ ਗੁਰੂ ਉਪਦੇਸ਼ ਸੁਣਨਾ ਵੀਚਾਰਨਾ, ਇੱਕੋ ਬਾਟੇ ਵਿਚੋਂ ਖੰਡੇ ਦੀ ਪਾਹੁਲ ਪ੍ਰਾਪਤ ਕਰਨਾ, ਇੱਕੋ ਜਿਹੇ ਸਭ ਲਈ ਕਕਾਰ, ਸਭ ਨੂੰ ਇੱਕੋ ਪ੍ਰਮੇਸ਼ਰ ਦੀ ਔਲਾਦ ਜਾਨਣਾ, ਗਰੀਬ ਅਮੀਰ ਆਦਿਕ ਵਿਚ ਕੋਈ ਫਰਕ ਮਹਿਸੂਸ ਨਾ ਕਰਨਾ ਇਤਿਆਦਿਕ ਸਾਰੇ ਦਇਆ ਦੇ ਹੀ ਪੱਖ ਹਨ। ਗੁਰਮਤਿ ਨੇ ਦਇਆ ਦਾ ਦੂਜਾ ਰੂਪ ਵੀ ਸਵੀਕਾਰ ਕੀਤਾ ਹੈ ਕਿ ਜੇਕਰ ਕਿਸੇ ਮਨੁੱਖਤਾ ਦੇ ਦੋਖੀ ਨੂੰ ਕਿਰਪਾਨ ਦਾ ਮੂੰਹ ਵੀ ਦਿਖਾਉਣਾ ਪਵੇ ਤਾਂ ਕੋਈ ਪਾਪ ਨਾ ਸਮਝਣਾ। ਇਥੇ ਜੈਨੀਆਂ ਵਾਂਗੂੰ ਜੀਵਾਂ ਦੇ ਮਾਰਨ ਜੀਵਾਲਣ ਦਾ ਕਾਰਜ ਆਪਣੇ ਹੱਥ ਨਹੀਂ ਲੈਣਾ ਸਗੋਂ ਰੱਬ ਦੇ ਹੀ ਗੁਣ ਵਿਚੋਂ ਪ੍ਰੇਰਨਾ ਲੈਣੀ ਕਿ ਰੱਬ ਦਾ ਸੁਭਾਅ ਹੈ।

**ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥**
**ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥**

ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥

(੮੯)

ਗੁਰੂ ਘਰ ਦਾ ਸਿਧਾਂਤ ਫਿਰ ਇਹ ਨਹੀਂ ਦੇਖਦਾ ਕਿ ਗਾਂਵਾਂ 'ਤੇ ਹੱਥ ਨਹੀਂ ਚੁੱਕਣਾ ਬਲਕਿ ਅਜਿਹੇ ਦੁਸ਼ਟ ਨੂੰ ਚੰਗੀ ਤਰ੍ਹਾਂ ਸੋਧਾ ਲਾ ਦੇਣਾ ਹੈ। ਗਾਂਵਾਂ ਨੂੰ ਬਚਾ ਲਈਏ ਦੂਜੇ ਪਾਸੇ ਨੌਜੁਆਨ ਲੜਕੀਆਂ ਦੀ ਇੱਜ਼ਤ ਜਾਂ ਗਰੀਬਾਂ ਨਾਲ ਭਾਵੇਂ ਕੋਈ ਹੱਦ ਦਰਜੇ ਦੀ ਬੇਇਨਸਾਫੀ ਕਰ ਜਾਵੇ? ਨਹੀਂ, ਦਇਆ ਦੇ ਪੱਖ ਨੂੰ ਵੀਚਾਰਦਿਆਂ ਇਹ ਚੇਤਾ ਰੱਖਣਾ ਹੈ ਕਿ ਵੀਚਾਰ, ਵੀਚਾਰ ਦੀ ਹੀ ਭਾਸ਼ਾ ਵਿਚ ਕੀਤੀ ਜਾਂਦੀ ਹੈ ਅਤੇ ਹਥਿਆਰ ਦੀ ਭਾਸ਼ਾ ਵਿਚ ਹਥਿਆਰ ਹੀ ਗੱਲ ਦਾ ਜੁਆਬ ਦੇ ਸਕਦਾ ਹੈ। ਗੁਰਮਤਿ ਅਨੁਸਾਰ ਜੰਗ ਦੇ ਮੈਦਾਨ ਵਿਚ ਵੀ ਕੋਈ ਪਾਣੀ ਮੰਗਦਾ ਹੈ ਤਾਂ ਬਿਨਾਂ ਕਿਸੇ ਵਿਤਕਰੇ ਦੇ ਰੂਪ ਵਿਚ ਪਿਲਾਇਆ ਜਾਂਦਾ ਹੈ। ਆਮ ਜਗਿਆਸੂ ਦੀ ਅਕਲ ਸੁਆਲ ਪੁੱਛ ਸਕਦੀ ਹੈ ਕਿ ਜੇਕਰ ਆਪਣੇ ਹੀ ਵਿਰੁੱਧ ਲੜਨ ਆਏ ਹੋਏ ਨੂੰ ਮੁੜ ਪਾਣੀ ਪਿਲਾ ਕੇ ਤਕੜਾ ਕਰਨਾ ਹੈ ਫਿਰ ਲੜਨਾ ਹੀ ਕਿਸ ਲਈ ਹੈ? ਇਕ ਪਾਸੇ ਲੜਦੇ ਹੋ ਦੂਜੇ ਪਾਸੇ ਪਾਣੀ ਪਿਲਾਉਂਦੇ ਹੋ? ਗੁਰਮਤਿ ਇਸ ਗੱਲ ਦਾ ਜੁਆਬ ਦੇਵੇਗੀ ਕਿ ਜਦੋਂ ਲੜਨ ਵਾਲਾ ਹਥਿਆਰਾਂ ਦੀ ਭਾਸ਼ਾ ਬੋਲਦਾ ਸੀ ਤਾਂ ਅਸੀਂ ਵੀ ਹਥਿਆਰਾਂ ਦੀ ਭਾਸ਼ਾ ਬੋਲੀ ਪਰ ਜਦੋਂ ਉਹ ਦਇਆ ਦੀ ਭਾਸ਼ਾ ਵਿਚ ਪਾਣੀ ਮੰਗਦਾ ਹੈ ਤਾਂ ਦਇਆ ਭਾਈ ਘਨਈਆ ਜੀ ਦਾ ਰੂਪ ਧਾਰਨ ਕਰਕੇ ਕੇਵਲ ਪਾਣੀ ਹੀ ਨਹੀਂ ਪਿਲਾਉਂਦੀ ਸਗੋਂ ਲੋੜ ਅਨੁਸਾਰ ਉਸ ਦੀ ਦਵਾ ਦਾਰੂ ਵੀ ਕਰਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਵੀਚਾਰ ਦੇ ਬੜੇ ਕੀਮਤੀ ਬਚਨ ਹਨ। "ਹਿੰਸਾ ਅਤੇ ਦਯਾ ਦਾ ਤੱਤ ਜਾਣੇ ਬਿਨਾਂ ਲੋਕ ਔਝੜ ਜਾ ਰਹੇ ਹਨ, ਜੂੰਆਂ, ਖਟਮਲਾਂ, ਹਲਕਾਏ ਕੁੱਤਿਆਂ ਅਤੇ ਸੱਪ ਆਦਿਕਾਂ 'ਤੇ ਦਯਾ ਕਰਨੀ, ਅਰ (ਦੂਜੇ ਪਾਸੇ) ਗਰੀਬਾਂ ਅਨਾਥਾਂ ਦਾ ਲਹੂ ਪੀਣਾ, ਨੀਚ ਆਖ ਕੇ ਜ਼ਾਤਿ ਅਭਿਮਾਨ ਦੇ ਮਦ ਵਿਚ ਆ ਕੇ ਕਰਤਾਰ ਦੇ ਵੱਸਣ ਦਾ ਮਨ ਮੰਦਿਰ ਢਾਉਣਾ, ਆਪਣੇ ਮਨੋਰਥ ਲਈ ਪਸ਼ੂਆਂ ਦੀ ਬਲੀ ਦੇਣੀ (ਦੂਜੇ ਪਾਸੇ) ਜੰਗ ਵਿਚ ਫੌਜ ਦੀ ਸਫ ਅੱਗੇ ਗਾਈਆਂ ਖਲੋਤੀਆਂ ਵੇਖ ਕੇ ਹਥਿਆਰ ਸੁੱਟ ਦੇਣੇ ਅਤੇ ਅਨੰਤ ਗਊਆਂ ਦੀ ਹਿੰਸਾ ਦਾ ਮੁੱਢ ਬੰਨ੍ਹਣਾ, ਕਾਵਾਂ ਇੱਲਾਂ ਦਾ ਖਾਧਾ ਜੀਵ ਜੋ ਤੜਫ ਰਿਹਾ ਹੈ, ਜਿਸ ਦੇ ਬਚਣ ਦੀ ਕੋਈ ਸੂਰਤ ਨਹੀ, ਉਸ ਨੂੰ ਮਾਰਨੋਂ ਸੰਕੋਚ ਕਰਨਾ (ਦੂਜੇ ਪਾਸੇ) ਆਪਣੇ ਅਧੀਨ ਨੌਕਰਾਂ ਅਤੇ ਪਸ਼ੂਆਂ ਨੂੰ ਮਹਾਨ ਦੁਖੀ ਰੱਖਣਾ, ਇਤਿਆਦਿਕ ਕਰਮ ਹਨ ਅਗਿਆਨੀ ਅਹਿੰਸਕ ਅਤੇ ਦਇਆਵਾਨ ਦੇ। ਗੁਰਮਤਿ ਵਿਚ ਯਥਾਰਥ ਭਾਵ ਅਹਿੰਸਾ ਅਤੇ ਦਯਾ ਦੀ ਵਰਤੋਂ

(ਅਹਿੰਸਾ) ਹੈ, ਨਾ ਜੈਨ ਅਤੇ ਬੁੱਧ ਮੱਤ ਦਾ ਨਿਯਮ ਅਹਿੰਸਾ ਹੀ ਪਰਮੋ ਧਰਮਾ ਅੰਗੀਕਾਰ ਹੈ ਅਰ ਨਾ ਹੀ ਰਾਕਸ਼ ਵ੍ਰਿਤਿ ਵਿਧਾਨ ਹੈ। (ਗੁਰਮਤਿ ਮਾਰਤੰਡ, ਪੰਨਾ 214) ਕਈ ਵਾਰੀ ਕਿਸੇ ਨੂੰ ਮੌਤ ਦੇਣੀ ਵੀ ਦਇਆ ਕਰਨਾ ਹੀ ਹੁੰਦਾ ਹੈ। ਕਿਸੇ ਦੀ ਜ਼ਿੰਦਗੀ ਦੇ ਦੁੱਖਾਂ ਦੀ ਪੰਡ ਇਤਨੀ ਵੱਡੀ ਹੋਵੇ ਕਿ ਨਾ ਤਾਂ ਉਹ ਆਪਣੇ ਦੁੱਖਾਂ ਦੀ ਪੰਡ ਸੁੱਟ ਸਕਦਾ ਹੈ ਅਤੇ ਨਾ ਹੀ ਚੁੱਕ ਸਕਦਾ ਹੈ ਅਜਿਹੇ ਮੌਕੇ ਸਹਾਇਤਾ ਕਰਨੀ, ਇਹ ਭਾਵੇਂ ਜੀਵਨ ਦੇ ਰੂਪ ਵਿਚ ਜਾਂ ਮੌਤ ਦੇ ਰੂਪ ਵਿਚ ਹੋਵੇ ਦਇਆ ਹੀ ਕਹਾਏ ਗੀ। ਸੱਚੀ ਵੀਚਾਰ ਇਹੋ ਹੀ ਹੈ ਕਿ ਸਾਰੀ ਖਲਕਤ ਦਾ ਦੁੱਖ ਵੀ ਤੇ ਸੁਖ ਵੀ ਆਪਣਾ ਹੀ ਮਹਿਸੂਸ ਕਰੇ। ਅਜਿਹਾ ਧਰਮੀ ਰੱਬ ਦੀਆਂ ਨਜ਼ਰਾਂ ਵਿਚ ਸੱਚਾ ਧਰਮੀ ਹੁੰਦਾ ਹੈ ਕਿਉਂਕਿ ਸਾਰੀ ਖਲਕਤ ਵਿਚ ਉਹੋ ਹੀ ਤਾਂ ਵੱਸ ਰਿਹਾ ਹੈ। ਭਾਈ ਨੰਦ ਲਾਲ ਸਿੰਘ ਜੀ ਵੀ ਇਹੋ ਹੀ ਸਲਾਹ ਦਿੰਦੇ ਹਨ।

"ਕਦਰਿ ਮੁਤਲਕ ਬ ਕੁਦਰਤ ਜ਼ਾਹਿਰ ਅਸਤ।। ਦਰਮਿਆਨਿ ਕੁਦਰਤਿ ਖੁਦ, ਕਾਦਰ ਅਸਤ।।" (ਜ਼ਿੰਦਗੀਨਾਮਾ-303)

ਅਰਥਾਤ, ਉਹ ਅਦੁੱਤੀ ਕਰਤਾਰ ਆਪਣੀ ਕੁਦਰਤ ਵਿੱਚੋਂ ਪ੍ਰਗਟ ਹੈ। ਉਹ ਕੁਦਰਤ ਵਿਚ ਆਪ ਬੈਠਾ ਹੋਇਆ ਹੈ। ਭਾਈ ਗੁਰਦਾਸ ਜੀ ਇਕ ਕਬਿਤ ਅੰਦਰ ਦਇਆ ਦੀ ਬਹੁਤ ਪਿਆਰੀ ਵੀਚਾਰ ਬਖਸ਼ਿਸ਼ ਕਰਦੇ ਹਨ ਕਿ ਜਿਵੇਂ ਕੋਈ ਰੋਗੀ ਬਹੁਤ ਪੀੜਤ ਹੋਵੇ ਵੈਦ ਉਸ ਕੋਲ ਆਪ ਚੱਲ ਕੇ ਜਾਂਦਾ ਹੈ, ਉਸ ਕੋਲੋਂ ਸਾਰੇ ਖਾਧੇ ਪੀਤੇ ਬਾਰੇ ਜਾਣਕਾਰੀ ਲੈ ਕੇ ਉਸ ਦੀ ਕਿਸੇ ਭੁੱਲ ਨੂੰ ਨਾ ਚਿਤਾਰ ਕੇ, ਦਵਾਈ ਦੇ ਕੇ ਉਸ ਨੂੰ ਅਰੋਗ ਕਰ ਦਿੰਦਾ ਹੈ। ਦੂਸਰੀ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਬੱਚੇ ਨੂੰ ਮਾਤਾ ਪਿਤਾ ਚੰਗੀ ਤਰ੍ਹਾਂ ਖੁਆਉਂਦੇ ਪਿਆਉਂਦੇ ਹੀ ਨਹੀਂ ਸਗੋਂ ਅਨੇਕਾਂ ਤਰੀਕਿਆਂ ਨਾਲ ਲਾਡ ਲਡਾ ਕੇ ਉਸ ਦੀ ਹਰ ਤਰ੍ਹਾਂ ਦੀ ਉਦਾਸੀ ਦੂਰ ਕਰ ਦਿੰਦੇ ਹਨ। ਭਾਵ, ਬੱਚਾ ਅਚਿੰਤ ਅਤੇ ਖੁਸ਼ ਰਹਿੰਦਾ ਹੈ। ਤੀਸਰੀ ਮਿਸਾਲ ਹੈ ਕਿ, ਜਿਵੇਂ ਕੋਈ ਸੁਹਾਗਵਤੀ ਇਸਤ੍ਰੀ ਆਪਣੇ ਪਤੀ ਦੇ ਪਿਆਰ ਵਿਚ ਬਿਹਬਲ ਹੋਈ, ਪਤੀ ਦਾ ਵਿਛੋੜਾ ਦੁੱਖ ਬਣਿਆ ਹੋਇਆ ਹੋਵੇ, ਉਹ ਪਤੀ ਜਦੋਂ ਦੂਰੀਆਂ ਖਤਮ ਕਰਕੇ ਆ ਮਿਲਦਾ ਹੈ ਤਾਂ ਉਹ ਸਾਰੇ ਜੁਦਾਈ ਵਾਲੇ ਦੁੱਖੜੇ ਦੂਰ ਕਰ ਦਿੰਦਾ ਹੈ। ਇਨਾਂ ਤਿੰਨਾਂ ਉਦਾਹਰਣਾਂ ਵਿਚ ਸਮਝਾਉਂਦੇ ਹਨ, ਮਰੀਜ਼ ਕੋਲ ਵੈਦ ਆਪ ਜਾ ਕੇ ਦੁੱਖ ਦੂਰ ਕਰ ਦਿੰਦਾ ਹੈ, ਬੱਚੇ ਕੋਲ ਆਪ ਮਾਤਾ ਪਿਤਾ ਜਾ ਕੇ ਪਿਆਰ ਦੀ ਤੇ ਖਾਣ ਪੀਣ ਦੀ ਸਾਰੀ ਭੁੱਖ ਖਤਮ ਕਰ ਦਿੰਦੇ ਹਨ, ਇਸਤ੍ਰੀ ਦੀ ਉਡੀਕ ਨੂੰ ਪਤੀ ਮਿਲਾਪ ਦਾ ਖੇੜਾ ਬਖਸ਼ਿਸ਼ ਕਰ ਦਿੰਦਾ ਹੈ ਇਸ ਤਰ੍ਹਾਂ ਹੀ ਗੁਰੂ ਜੀ ਜਾਂ ਗੁਰੂ ਜੀ ਦੇ ਪਰਉਪਕਾਰੀ ਸਿੱਖ ਕਿਸੇ ਵੀ ਲੋੜਵੰਦ ਕੋਲ ਆਪ ਜਾ ਕੇ ਉਸ ਦੀ ਲੋੜ ਪੂਰੀ ਕਰਦੇ ਹਨ। ਧਰਮੀ ਪੁਰਖ ਦਾ ਹਿਰਦਾ ਤਾਂ ਦਇਆ ਨਾਲ ਪਹਿਲਾਂ ਹੀ ਪ੍ਰਮੇਸ਼ਰ ਨੇ

ਨੱਕਾਨੱਕ ਭਰਿਆ ਹੋਇਆ ਹੁੰਦਾ ਹੈ। ਇਹ ਉਪ੍ਰੋਕਤ ਕਬਿਤ ਨੰਬਰ 113 ਦੀ ਵੀਚਾਰ ਹੈ।

**ਬ੍ਰਜਥਾਵੰਤੈ ਜੰਤੈ ਜੈਸੇ ਬੈਦ ਉਪਚਾਰੁ ਕਰੈ**
**ਬ੍ਰਜਥਾ ਬ੍ਰਿਤਾਂਤੁ ਸੁਨਿ ਹਰੈ ਦੁਖ ਰੋਗ ਕਉ।**
**ਜੈਸੇ ਮਾਤਾ ਪਿਤਾ ਹਿਤ ਚਿਤ ਕੈ ਮਿਲਤ**
**ਸੁਤੈ ਖਾਨ ਪਾਨ ਪੋਖਿ ਤੋਖਿ ਹਰਤ ਹੈ ਸੋਗ ਕਉ।**
**ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ**
**ਮਿਲੈ ਪ੍ਰੇਮ ਰਸ ਕੈ ਹਰਤ ਬਿਰਹ ਬਿਓਗ ਕਉ।**
**ਤੈਸੇ ਹੀ ਬਿਬੇਕੀ ਜਨ ਪਰਉਪਕਾਰ**
**ਹੇਤ ਮਿਲਤ ਸਲਿਲ ਗਤਿ ਸਹਜ ਸੰਜੋਗ ਕਉ ॥੧੧੩॥**

ਦਇਆ ਦੀ ਇਹ ਪ੍ਰਤੱਖ ਮਿਸਾਲ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਜਗਤ ਜਲੰਦੇ ਨੂੰ ਠਾਰਨ ਵਾਸਤੇ ਚਾਰ ਉਦਾਸੀਆਂ ਕੀਤੀਆਂ ਸਨ। ਗੁਰੂ ਨਾਨਕ ਸਾਹਿਬ ਜੀ ਦਾ ਭਾਵੇਂ ਨਿੱਜੀ ਕੋਈ ਵੀ ਮਸਲਾ ਨਹੀਂ ਸੀ। ਮਾਤਾ ਪਿਤਾ ਜੀ ਨੂੰ ਛੱਡ, ਸੁਘੜ ਸਿਆਣੀ ਪਤਨੀ ਨੂੰ ਛੱਡ, ਨਿਕੜੇ ਨਿਕੜੇ ਬਾਲਾਂ ਨੂੰ ਛੱਡ ਉਹ ਦੂਜਿਆਂ ਦੀ ਸਾਰ ਲੈਣ ਲਈ ਚੱਲ ਪਏ ਕੀ ਇਹ ਦਇਆ ਦੀ ਇਕ ਨਿਰਾਲੀ ਮਿਸਾਲ ਨਹੀ? ਦੁਨੀਆਂ ਦੇ ਬਾਕੀ ਪੀਰ ਪੈਗੰਬਰਾਂ ਨੇ ਵੀ ਭਾਵੇਂ ਜਗਤ ਦੀ ਝੋਲੀ ਵਿਚ ਬਹੁਤ ਕੁਝ ਪਾਇਆ ਹੈ ਪਰ ਕਿਤੇ ਨਾ ਕਿਤੇ ਜਾ ਕੇ ਗੱਲ ਖਟਕਣ ਲੱਗ ਪੈਂਦੀ ਹੈ ਜਦੋਂ ਵੀਚਾਰਦੇ ਹਾਂ ਕਿ ਉਨ੍ਹਾਂ ਨੇ ਸਭ ਕੁਝ ਆਪਣੀ ਕੌਮ ਜਾਂ ਆਪਣੇ ਹੀ ਲੋਕਾਂ ਲਈ ਕੀਤਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਸਗੋਂ ਆਪਣਿਆਂ ਦਾ ਮੋਹ ਤਿਆਗ ਕੇ ਬਿਗਾਨਿਆਂ ਨੂੰ ਵੀ ਆਪਣਿਆਂ ਦਾ ਅਹਿਸਾਸ ਕਰਵਾਇਆ ਸੀ। ਦੁਖੀਆਂ, ਸਮਾਜ ਦੇ ਸਤਾਏ, ਧਰਮ ਦੀ ਦੁਨੀਆਂ ਦਾ ਹੀ ਕਹਿਰ ਝੱਲਣ ਵਾਲੇ ਲੋਕਾਂ ਨੂੰ, ਗੁਰਬਤ ਵਿਚ ਤੜਫਦੇ ਲੋਕਾਂ ਨੂੰ ਭਾਵ ਹਰ ਪ੍ਰਕਾਰ ਦੇ ਦੁਖਿਆਰੇ ਲੋਕਾਂ ਦੇ ਅੱਥਰੂ ਆਪਣੀ ਬਖਸ਼ਿਸ਼ ਦੇ ਪੱਲੂ ਨਾਲ ਪੂੰਝੇ ਸਨ ਅਤੇ ਜੀਵਨ ਦਾ ਸੱਚਾ ਸੁੱਚਾ ਰਾਹ ਛੱਡਕੇ ਕੁਰਾਹੇ ਪਏ ਲੋਕਾਂ ਨੂੰ ਪਿਆਰ ਦੀਆਂ ਅਜਿਹੀਆਂ ਗਲਵਕੜੀਆਂ ਪਾਈਆਂ ਕਿ ਪਿਆਰ ਨਾਲ ਇਤਿਹਾਸ ਪੜ੍ਹਨ ਵਾਲੇ ਨੂੰ ਅੱਜ ਵੀ ਉਸ ਪਿਆਰ ਦਾ ਨਿੱਘ ਮਹਿਸੂਸ ਹੋਵੇਗਾ। ਜਿਨ੍ਹਾਂ ਲੋਕਾਂ ਲਈ ਧਾਰਮਿਕ ਅਸਥਾਨਾਂ ਦੇ ਦਰਵਾਜ਼ੇ ਵੀ ਅਖੌਤੀ ਧਰਮੀਆਂ ਨੇ ਬੰਦ ਕੀਤੇ ਹੋਏ ਸਨ ਉਨ੍ਹਾਂ ਲਈ ਸਤਿਗੁਰੂ ਜੀ ਨੇ ਦਿਲ ਦੇ ਦਰਵਾਜ਼ੇ ਖੋਲ੍ਹ ਦਿੱਤੇ ਸਨ। ਗੁਰੂ ਨਾਨਕ ਸਾਹਿਬ ਜੀ ਨੇ ਬ੍ਰਾਹਮਣ ਵੀਰ ਨੂੰ ਦਇਆ ਦੀ ਕਪਾਹ ਦਾ ਜਨੇਊ ਪਾਉਣ ਦੀ ਸਲਾਹ ਦਿੱਤੀ ਸੀ ਭਾਵ ਜਨੇਊ ਪਾ ਕੇ ਦਇਆ ਧਾਰਨ ਕਰਨੀ ਚਾਹੀਦੀ ਹੈ। ਮੁਸਲਮਾਨ ਲਈ ਮਿਹਰ ਦੀ ਮਸੀਤ ਤੋਂ ਵੀ ਇਹੋ ਹੀ ਭਾਵ ਸੀ। ਜੋਗੀ ਨੂੰ ਕਿਹਾ ਸੀ

ਕਿ ਰੱਬੀ ਗਿਆਨ ਦੇ ਭੰਡਾਰੇ ਨੂੰ ਵੰਡਣ ਲੱਗਿਆਂ ਦਇਆ ਦੇ ਨਾਲ ਹੀ ਵਰਤਾਈਂ ਤਾਂ ਕਿ ਧਰਮ ਦੀ ਦੁਨੀਆਂ ਦਾ ਪਿਆਰ ਦੁਖਦੇ ਦਿਲਾਂ 'ਤੇ ਮਲ੍ਹਮ ਬਣ ਕੇ ਲੱਗ ਸਕੇ। ਕਲਮ ਦੇ ਧਨੀ, ਧਨੀ ਰਾਮ ਚਾਤ੍ਰਿਕ ਦੇ ਬੋਲ ਹਨ "ਰੱਬੀ ਸਿਫਤ, ਰਹਿਮ ਦੇ ਚਸ਼ਮ, ਵਾਹ ਤੇਰੀ ਵਡਿਆਈ। ਜੱਗ, ਹੋਮ, ਇਸ਼ਨਾਨ, ਧਿਆਨ ਨੇ ਝੜਕ ਤੈਥੋਂ ਪਾਈ। ਖੋਟੇ ਖਰੇ ਖਰੂਦੀ ਖਲ ਨੂੰ ਬਖਸ਼ਿਸ਼ ਦੇ ਦਰ ਖੋਲ੍ਹੇ, ਕਰਮ ਧਰਮ ਸਭ ਥੋਥੇ ਥਾਈਂ ਦਯਾ ਨਾ ਜਿਸ ਮਨ ਆਈ। (ਕਥਨ ਕੋਸ਼, ਸੰਪਾਦਕ, ਪਰਮਿੰਦਰ ਕੌਰ ਤੇ ਅੱਛਰੂ ਸਿੰਘ ਜੀ, ਪੰਨਾ 129)

ਛੇਵੇਂ ਪਾਤਿਸ਼ਾਹ ਜੀ ਦੇ ਜੀਵਨ ਵਿਚ ਇਕ ਦਇਆ ਦੀ ਅਦੁੱਤੀ ਮਿਸਾਲ ਮਿਲਦੀ ਹੈ। ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਜਦੋਂ ਕਸ਼ਮੀਰ ਤੋਂ ਪ੍ਰਚਾਰਕ ਦੌਰਾ ਕਰਕੇ ਵਾਪਸ ਆ ਰਹੇ ਸਨ, ਤਾਂ ਰਸਤੇ ਵਿਚ ਉਨ੍ਹਾਂ ਨੂੰ ਇੱਕ ਬੱਚੇ ਦੇ ਰੋਣ ਦੀ ਅਵਾਜ਼ ਆਈ। ਜੰਗਲੀ ਮਾਹੌਲ ਸੀ, ਇਥੋਂ ਬੱਚੇ ਦੇ ਰੋਣ ਦੀ ਅਵਾਜ਼ ਨੇ ਹੈਰਾਨੀ ਜਿਹੀ ਪੈਦਾ ਕਰ ਦਿੱਤੀ। ਘੋੜੇ ਤੋਂ ਉਤਰ ਕੇ ਅਵਾਜ਼ ਵਾਲੇ ਪਾਸੇ ਨੂੰ ਚੱਲ ਪਏ। ਅੱਗੇ ਜਾ ਕੇ ਦੇਖਿਆ ਤਾਂ ਨਿੱਕੀਆਂ ਜਿਹੀਆਂ ਝਾੜੀਆਂ ਵਿਚ ਇਕ ਬੱਚਾ ਪਿਆ ਸੀ। ਇਕ ਪਾਸੇ ਇਹ ਭੁੱਖ ਨਾਲ ਵਿਲਕ ਰਿਹਾ ਸੀ ਦੂਜੇ ਪਾਸੇ ਮਲ ਮੂਤਰ ਨਾਲ ਲਿਬੜਿਆ ਪਿਆ ਸੀ। ਸਤਿਗੁਰੂ ਜੀ ਨੇ ਆਪ ਜਾ ਕੇ ਉਸਨੂੰ ਚੁੱਕ ਲਿਆ। ਚੰਗੀ ਤਰ੍ਹਾਂ ਨੁਹਾ ਧੁਆ ਕੇ ਸਾਫ ਸੁਥਰਾ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਮਹਾਨ ਕੋਸ਼ ਅਨੁਸਾਰ, ਇਹ ਬੱਚਾ, ਬਾਰਾਮੂਲੇ ਪਾਸ ਹੀ ਵੱਸੇ ਨਗਰ ਬਰਾਮਪੁਰ ਦੇ ਨਿਵਾਸੀ ਨੰਦਾ ਜੀ ਦੇ ਘਰ ਜਨਮਿਆ ਸੀ। ਇਸ ਦਾ ਜਨਮ ਸੰਮਤ, 1672 (ਈ:1615) ਵਿਚ ਹੋਇਆ ਸੀ। (ਦੇਖੋ, ਸੁਥਰੇਸ਼ਾਹ) ਕੁਦਰਤ ਦੀ ਕਰਨੀ ਇਸ ਬੱਚੇ ਦੇ ਜਨਮ ਵੇਲੇ ਹੀ ਦੰਦ ਸਨ। ਜੋਤਸ਼ੀਆਂ ਨੇ ਘਰ ਪਰਿਵਾਰ ਨੂੰ ਵਹਿਮ ਪਾ ਦਿੱਤਾ ਕਿ ਇਹ ਬੱਚਾ ਪਰਿਵਾਰ ਲਈ ਚੰਗਾ ਨਹੀ। ਜੋਤਸ਼ੀਆਂ ਦੇ ਆਖੇ ਲੱਗ ਇਸ ਬੱਚੇ ਨੂੰ ਇਨ੍ਹਾਂ ਝਾੜੀਆਂ ਵਿੱਚ ਸੁੱਟ ਗਏ ਸਨ। ਇਸ ਬੱਚੇ ਦੀ ਜਦੋਂ ਸਾਰੀ ਸੇਵਾ ਸੰਭਾਲ ਕੀਤੀ ਤਾਂ ਇਹ ਬਹੁਤ ਹੀ ਸੋਹਣਾ ਲੱਗੇ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਦਾ ਨਾਮ ਹੀ ਸੁਥਰਾ ਰੱਖ ਦਿੱਤਾ। ਸੁਥਰੇ ਦਾ ਅਰਥ ਹੀ ਸੋਹਣਾ ਹੁੰਦਾ ਹੈ। ਇਹ ਕੇਵਲ ਤਨ ਕਰਕੇ ਹੀ ਸੋਹਣਾ ਨਹੀਂ ਸੀ ਬਲਕਿ ਮਨ ਕਰਕੇ ਵੀ ਸੋਹਣਾ ਬਣ ਗਿਆ। ਹੁੰਦਾ ਵੀ ਕਿਉ ਨਾ, ਜਿਸ ਨੂੰ ਗੁਰੂ ਆਪ ਸੁਆਰਨ ਵਾਲਾ ਹੋਵੇ ਉਸ ਵਿਚ ਕੋਈ ਕਮੀ ਕਿਵੇਂ ਹੋ ਸਕਦੀ ਸੀ? ਇਸ ਨੇ ਸਾਰੀ ਜ਼ਿੰਦਗੀ ਹੀ ਪਰਮ ਅਨੰਦ ਵਿਚ ਗੁਜ਼ਾਰੀ। ਸਾਰੀ ਜ਼ਿੰਦਗੀ ਲੋਕਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰਦਾ ਰਿਹਾ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਕੁਝ ਕੁ ਸਮੇਂ ਤੱਕ ਵੱਖਰੀ ਹੀ ਹਾਸ ਰਸ ਦੀ ਕਿਸਮ ਨਾਲ ਗੁਰੂ ਘਰ ਦੀ ਵੀਚਾਰਧਾਰਾ ਦਾ ਪ੍ਰਚਾਰ

ਕਰਦਾ ਰਿਹਾ ਸੀ। ਇਸ ਨੇ ਸਾਰੀ ਜ਼ਿੰਦਗੀ ਜਿਹੜੇ ਹਾਸੇ ਵੰਡੇ ਉਹ ਅਸਲ ਵਿਚ ਦਇਆ ਦੀ ਝੋਲੀ ਵਿਚੋਂ ਲੱਭੇ ਹੋਏ ਖਜ਼ਾਨੇ ਹੀ ਸਨ। ਬਾਕੀ ਲੋਕਾਂ ਵਾਗੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਕਿਨਾਰਾ ਕਰ ਜਾਂਦੇ ਤਾਂ ਸ਼ਾਇਦ ਸੰਸਾਰ ਗੁਰਮਤਿ ਭਿੱਜੇ ਹਾਸਿਆਂ ਤੋਂ ਵਾਂਜਾ ਰਹਿ ਜਾਣਾ ਸੀ। ਸਤਿਗੁਰੂ ਜੀ ਦਾ ਤਾਂ ਦਰ ਹੀ ਸਦਾ ਦਇਆ ਦੀ ਦਾਤ ਵੰਡਦਾ ਰਹਿੰਦਾ ਹੈ। ਰੱਬ ਜਾਣੇ ਦਇਆ ਨਾਲ ਕਿੰਨੇ ਕੁ ਘਰ ਵੱਸੇ ਹੋਣਗੇ, ਕਿੰਨਿਆਂ ਨੂੰ ਇਨਸਾਨੀਅਤ ਵਾਲਿਆਂ ਨੇ ਚੁੱਕ ਕੇ ਗਲੇ ਲਾਇਆ ਹੋਏਗਾ। ਦਇਆ ਸਦਾ ਸਵਾਰਦੀ ਹੀ ਹੈ। ਰੱਬ ਕਰੇ ਕਿਸੇ ਦਾ ਹਿਰਦਾ ਦਇਆ ਦੀ ਦਾਤ ਤੋਂ ਖਾਲੀ ਨਾ ਹੋਵੇ।

# ਦਸਵੰਧ

ਮਨੁੱਖਾ ਜ਼ਿੰਦਗੀ ਦੀਆਂ ਕਦਰਾਂ ਕੀਮਤਾਂ ਹਮੇਸ਼ਾਂ ਚੰਗੇ ਗੁਣਾਂ ਨਾਲ ਹੀ ਉੱਚੀਆਂ ਹੁੰਦੀਆਂ ਹਨ। ਇਨ੍ਹਾਂ ਗੁਣਾਂ ਵਿੱਚੋਂ ਹੀ ਦਇਆ ਇੱਕ ਸ੍ਰੇਸ਼ਟ ਗੁਣ ਹੈ। ਦਇਆ ਦੇ ਨਾਲ ਸਾਨੂੰ ਦੂਜੇ ਦਾ ਦੁੱਖ ਆਪਣਾ ਲੱਗਣ ਲੱਗ ਪੈਂਦਾ ਹੈ ਅਤੇ ਮਨ ਵਿੱਚ ਦੂਜੇ ਦੇ ਦੁੱਖ ਦਰਦ ਨੂੰ ਵੰਡਾਉਣ ਦੀ ਭਾਵਨਾ ਵੀ ਜਾਗ ਪੈਂਦੀ ਹੈ। ਇਥੋਂ ਹੀ ਕਿਸੇ ਦੀ ਕੁਝ ਮਦਦ ਕਰਨ ਦਾ ਸੰਕਲਪ ਪੈਦਾ ਹੁੰਦਾ ਹੈ। ਮਦਦ ਦੇ ਅਨੇਕਾਂ ਹੀ ਤਰੀਕੇ ਹਨ ਉਨ੍ਹਾਂ ਵਿੱਚੋਂ ਹੀ ਇੱਕ ਤਰੀਕਾ ਦਸਵੰਧ ਦਾ ਸਤਿਗੁਰੂ ਜੀ ਨੇ ਨਿਸਚਿਤ ਕੀਤਾ ਸੀ। ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਦਸਵੰਧ ਸ਼ਬਦ ਵੀ ਤਿੰਨ ਪੜਾਅ ਪਾਰ ਕਰਕੇ ਸੰਪੂਰਨ ਬਣਿਆ ਹੋਵੇ। ਇਸ ਦਾ ਪਹਿਲਾ ਪੜਾਅ ਸੀ, ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ। ਇਥੇ ਵੰਡ ਛਕਣ ਦੀ ਵੀਚਾਰ ਦਸਵੰਧ ਦਾ ਹੀ ਬਚਪਨ ਨਜ਼ਰ ਆਉਂਦਾ ਹੈ। ਇਸ ਸ਼ਬਦ ਦਾ ਦੂਜਾ ਪੜਾਅ ਹੈ :

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**

**(੧੨੪੫)**

ਇਥੇ ਵਰਤੇ ਸ਼ਬਦ ਕਿਛ ਨੂੰ ਗੁਰੂ ਜੀ ਨੇ ਆਪ ਹੀ ਵਿਆਖਿਆ ਕਰਕੇ ਸਮਝਾ ਦਿੱਤਾ ਕਿ ਹੁਣ "ਕਿਛ" ਸ਼ਬਦ ਦਾ ਅਰਥ ਦਸਵੰਧ ਹੈ।

ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿੱਚ ਡੱਲੇ ਨਗਰ ਦੇ ਕੁਝ ਵਸਨੀਕ ਇਕੱਠੇ ਹੋ ਕੇ ਆਏ ਅਤੇ ਉਪਦੇਸ਼ ਦੀ ਮੰਗ ਕੀਤੀ ਕਿ ਸਾਨੂੰ ਕਿਹੋ ਜਿਹੇ ਕਰਮ ਕਮਾਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਸਾਡੀ ਰੱਬੀ ਨੇੜਤਾ ਵਿੱਚ ਵਾਧਾ ਹੋ ਸਕੇ। ਗੁਰੂ ਅਮਰਦਾਸ ਜੀ ਨੇ ਬਚਨ ਕੀਤੇ ਕਿ ਭਾਈ ਪਹਿਲੀ ਗੱਲ ਹੈ ਕਿ ਤੁਸੀਂ ਮਨਮਤਿ ਵਾਲੇ ਕਰਮ ਛੱਡਕੇ ਗਰਮਤਿ ਵਾਲੇ ਕਰਮ ਅਪਣਾਓ। ਜਿਸ ਦਿਨ ਲੋਕ ਦੀਵਾਲੀ, ਦੁਸਹਿਰਾ ਸੰਗਰਾਂਦ ਅਤੇ ਮੌਸਿਆ ਆਦਿਕ ਮਨਾਉਂਦੇ ਹਨ, ਉਸ ਦਿਨ ਤੁਸੀਂ ਇਕੱਠੇ ਹੋ ਕੇ ਕਥਾ ਕੀਰਤਨ ਕਰਕੇ ਕੜਾਹ ਪ੍ਰਸ਼ਾਦ ਦੀ ਦੇਗ ਬਣਾ ਕੇ ਆਪਣੇ ਤਰੀਕੇ ਨਾਲ ਮਨਾਉ ਤਾਂ ਕਿ ਮਨਮਤਿ ਕਰਮਾਂ ਦਾ ਪ੍ਰਭਾਵ ਘੱਟ ਹੋ ਸਕੇ। ਇਸ ਤਰ੍ਹਾਂ ਇਕੱਠ ਕਰਨ ਦੇ ਨਾਲ ਇੱਕ ਦੂਜੇ ਦੇ ਦੁੱਖ ਦਰਦਾਂ ਦੀ ਵੀ ਪਹਿਚਾਣ ਹੋਵੇਗੀ। ਜਦੋਂ ਕਿਸੇ ਸਿੱਖ ਨੂੰ ਭੁੱਖਾ ਦੇਖੋ, ਉਸ ਦੇ ਬਸਤ੍ਰ ਮਸਤਾਨੇ ਦੇਖੋ ਜਾਂ ਕਿਸੇ ਸਿੱਖ ਦਾ ਕੋਈ ਕਾਰਜ ਖਲੋ ਜਾਵੇ ਤਾਂ ਤੁਸੀਂ ਸਾਰੇ ਯਥਾ ਸ਼ਕਤਿ ਮਾਇਆ ਇਕੱਠੀ

ਕਰਕੇ ਉਸ ਦੀ ਮਦਦ ਕਰੋ। ਕਿਸੇ ਦੇ ਮਨ ਵਿੱਚ ਕੋਈ ਹੰਕਾਰ ਨਾ ਆਵੇ ਗੁਰੂ ਸ਼ੁਕਰਾਨੇ ਦੀ ਅਰਦਾਸ ਕਰੋ। ਇਹੋ ਹੀ ਰੀਤ ਆਪੋ ਆਪਣੇ ਪਰਿਵਾਰਾਂ ਵਿੱਚ ਸ਼ੁਰੂ ਕਰੋ। ਇਸ ਵੀਚਾਰ ਦਾ ਜ਼ਿਕਰ ਕਵੀ ਸੰਤੋਖ ਸਿੰਘ ਜੀ ਨੇ ਕੀਤਾ ਹੈ।

ਡੱਲੇ ਵਾਸੀ ਸਿੱਖ ਸਮਦਾਏ ॥ ਇਕ ਦਿਨ ਸਕਲ ਗੁਰੂ ਢਿਗ ਆਏ ॥
ਦੇਖਿ ਦੀਓ ਸਾਂਝਾ ਉਪਦੇਸ਼ ॥ ਸ੍ਰੀ ਸਤਿਗੁਰੂ ਕਰਿ ਕ੍ਰਿਪਾ ਵਿਸ਼ੇਸ਼ ॥
ਦਿਨ ਗੁਰਪੁਰਬ ਦਰਸ਼ ਸੰਕ੍ਰਾਂਤਿ ॥ ਦੀਪਮਾਲਾ ਆਦਿਕ ਬਖਯਾਤਿ ॥
ਹੋਹਿ ਦੁਸਿਹਰਾ ਮਿਲ ਇੱਕ ਥਾਇ ॥ ਕਰਿਹੁ ਕਰਾਹ ਉਛਾਹ ਬਧਾਇ ॥
ਗੁਰ ਨਮਿਤ ਕਰ ਦੇਹੁ ਬਰਤਾਈ ॥ ਸ਼ਬਦ ਕੀਰਤਨ ਕਰੋ ਬਨਾਈ ॥
ਸਿੱਖ ਗਰੀਬ ਹੋਇ ਬਸਤ੍ਰ ਬਹੀਨ ॥ ਦੀਜਹਿ ਤਿਸਹਿ ਸਿਵਾਇ ਨਵੀਨ ॥
ਪਿਖਹਿ ਛੁਧਿਤ ਕਰ ਦੇਹੁ ਅਹਾਰੇ ॥ ਮਿਲਿ ਕਰ ਸਕਲ ਏਵ ਪ੍ਰਤਿਪਾਰੋ ॥
ਕਿਹ ਸਿੱਖ ਕੋ ਕਾਰਜ ਅਰਿ ਜਾਇ ॥ ਨਹਿ ਤਿਸ ਤੇ ਕਯੋਂਹੂੰ ਬਨਿਆਇ ॥
ਮਿਲਹੁ ਸਕਲ ਮਹਿ ਕਰਿ ਅਰਦਾਸ॥ਜਥਾ ਸ਼ਕਤਿ ਲੀਜਹਿ ਸਭ ਪਾਸਿ ॥
ਇਕਠੋ ਕਰਿ ਧਨ ਦਿਹੁ ਤਿਸ ਤਾਈਂ॥ਜਿਸ ਤੇ ਕਾਰਜ ਕੋ ਬਨਿ ਜਾਈ ॥
ਇਹੀ ਰੀਤਿ ਨਿਜ ਬਿਖੈ ਚਲਾਵਹੁ॥ਕਰੋ ਜੋਰਿ ਸ਼ੁਭ ਜਬ ਦਿਨ ਜਬ ਪਾਵਹੁ ॥
(ਕਵੀ ਸੰਤੋਖ ਸਿੰਘ ਜੀ, ਸੂਰਜ ਪ੍ਰਕਾਸ਼ , ਰਾਸਿ ੧ ਅੰਸੂ, ੪੦)

ਦਸਵੰਧ ਦਾ ਅੱਖਰੀ ਅਰਥ ਹੈ ਕਿ ਆਪਣੀ ਕਮਾਈ ਦਾ ਦਸਵਾਂ ਹਿੱਸਾ ਮਨੁੱਖਤਾ ਦੇ ਭਲੇ ਜਾਂ ਧਾਰਮਿਕ ਕੰਮਾਂ ਲਈ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਭੇਟ ਕਰਨਾ। ਜਿਹੜੇ ਪਰਿਵਾਰ ਬਹੁਤ ਲੰਮੇ ਸਮੇਂ ਤੋਂ ਗੁਰੂ ਨਾਲ ਜੁੜੇ ਹੋਏ ਸਨ ਉਨ੍ਹਾਂ ਬਾਰੇ ਗੁਰੂ ਜੀ ਤਾਂ ਜਾਣਦੇ ਹੀ ਸਨ ਪਰ ਸੰਗਤ ਵੀ ਇੱਕ ਦੂਜੀ ਥਾਂ ਦੀ ਸੰਗਤ ਨੂੰ ਜਾਨਣ ਲਗ ਪੈਂਦੀ ਸੀ। ਇਸ ਦਸਵੰਧ ਦੀ ਘਟਨਾ ਨੇ ਕਿਸੇ ਵੇਲੇ ਸਿੱਖੀ ਦਾ ਬਹੁਤ ਵੱਡਾ ਪਰਚਾ ਹੱਲ ਕੀਤਾ ਸੀ। ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋਤੀ ਜੋਤਿ ਸਮਾਅ ਗਏ ਤਾਂ ਉਹ ਪਹਿਲਾਂ ਚੱਲੀ ਆ ਰਹੀ ਰੀਤ ਮੁਤਾਬਿਕ ਆਪਣੇ ਹੀ ਹੱਥੀਂ ਅਗਲੇ ਗੁਰੂ ਜੀ ਨੂੰ ਤਖ਼ਤ 'ਤੇ ਨਹੀਂ ਬਿਠਾ ਸਕੇ ਸਗੋਂ ਸਿੱਖੀ ਅੱਗੇ ਸੁਆਲ ਰੱਖ ਦਿੱਤਾ ਕਿ ਇਸ ਵਾਰੀ ਆਪ ਹੀ ਗੁਰੂ ਜੀ ਦੀ ਪਹਿਚਾਣ ਕਰਨੀ ਹੈ। ਹਾਂ, ਇੱਕ ਸੇਧ ਦੇਣ ਵਾਸਤੇ ਇਸ਼ਾਰਾ ਜ਼ਰੂਰ ਦੇ ਦਿੱਤਾ ਕਿ ਬਾਬਾ ਬਕਾਲੇ। ਸ਼ਬਦ ਨੂੰ ਘੋਖ ਲੈਣਾ ਇਸ ਵਿੱਚੋਂ ਅਗਵਾਈ ਮਿਲ ਜਾਏਗੀ। ਇਸ ਸ਼ਬਦ ਦਾ ਹੀ ਓਟ ਆਸਰਾ ਲੈ ਕੇ ਸੁਆਰਥੀ ਲੋਕ ਵੀ ਬਾਬੇ ਬਣ ਬੈਠੇ। ਬਾਬਾ ਮੱਖਣ ਸ਼ਾਹ ਲੁਬਾਣਾ ਜੀ ਨੇ ਆਪਣਾ ਬੇੜਾ ਬੰਨੇ ਲੱਗ ਜਾਣ ਲਈ ਅਰਦਾਸ ਕੀਤੀ ਸੀ ਜਿਹੜੀ ਕਿ ਪ੍ਰਵਾਨ ਹੋਣ ਮਗਰੋਂ ਬਾਬਾ ਮੱਖਣ ਸ਼ਾਹ ਜੀ ਨਾਲੇ ਤਾਂ ਸ਼ੁਕਰਾਨਾ ਕਰਨ ਆਏ ਅਤੇ ਨਾਲ ਹੀ ਗੁਰੂ ਘਰ ਦਾ ਦਸਵੰਧ ਅਰਪਣ ਕਰਨ ਵਾਸਤੇ ਦਿੱਲੀ ਗਏ। ਉਥੋਂ ਸਾਰੀ ਖਬਰ ਪਤਾ ਕਰਕੇ

ਬਾਬਾ ਬਕਾਲਾ ਸਾਹਿਬ ਆ ਗਏ। ਇਥੇ ਸਾਰਿਆਂ ਅੱਗੇ ਦੋ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ, ਸਾਰਿਆਂ ਦੇ ਬੋਲ ਵੀ ਸੁਣੇ ਪਰ ਦਿਲ ਨੂੰ ਤੱਸਲੀ ਨਾ ਹੋ ਸਕੀ। ਆਖਿਰ ਗੁਰੂ ਤੇਗ ਬਹਾਦਰ ਜੀ ਦਾ ਪਤਾ ਕਰਕੇ ਉਨ੍ਹਾਂ ਕੋਲ ਵੀ ਗਏ। ਜਦੋਂ ਉਨ੍ਹਾਂ ਕੋਲ ਵੀ ਦੋ ਹੀ ਮੋਹਰਾਂ ਰੱਖ ਕੇ ਮੱਥਾ ਟੇਕਿਆ ਤਾਂ ਬਾਬਾ ਮੱਖਣ ਸ਼ਾਹ ਲੁਬਾਣਾ, ਪੁਰਾਣਾ ਗੁਰੂ ਘਰ ਦਾ ਸੇਵਾਦਾਰ ਹੋਣ ਕਰਕੇ ਉਸ ਵੱਲੋਂ ਭੇਟ ਕੀਤੇ ਜਾਂਦੇ ਦਸਵੰਧ ਬਾਰੇ ਵੀ ਪਤਾ ਸੀ। ਸਤਿਗੁਰੂ ਜੀ ਨੇ ਪੁੱਛ ਹੀ ਲਿਆ ਕਿ ਭਾਈ ਇਸ ਵਾਰੀ ਦਸਵੰਧ ਦੀਆਂ ਕੇਵਲ ਦੋ ਮੋਹਰਾਂ ਹੀ ਕਿਉਂ? ਬਾਬਾ ਮੱਖਣ ਸ਼ਾਹ ਜੀ ਨੇ ਕੋਠੇ 'ਤੇ ਚੜ੍ਹ ਕੇ ਰੌਲਾ ਪਾ ਦਿੱਤਾ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ। ਯਾਦ ਰੱਖਣ ਯੋਗ ਬਾਤ ਹੈ ਕਿ ਗੁਰੂ ਘਰ ਦੇ ਦਸਵੰਧ ਦੀ ਨਿਰਾਲੀ ਰੀਤ ਨੇ ਗੁਰੂ ਸਾਹਿਬ ਜੀ ਦੀ ਪਹਿਚਾਣ ਵੀ ਸੌਖੀ ਕਰ ਦਿੱਤੀ ਸੀ। ਅਰੁ ਦਸੌਂਧ ਗੁਰੂ ਕੋ ਹੈ ਜੇਤਾ।। ਅਰਪਨਿ ਦਰਬ ਕਰਹੁ ਅਬਿ ਤੇਤਾ।। (ਕਵੀ ਸੰਤੋਖ ਸਿੰਘ ਜੀ, ਸੂਰਜ ਪ੍ਰਕਾਸ਼, ਰਾਸਿ 11, ਅੰਸੂ, 7)

ਇਹ ਅਟੱਲ ਸਚਾਈ ਹੈ ਕਿ ਜਿਹੜੇ ਕੰਮ ਮਾਇਆ ਨਾਲ ਹੋਣੇ ਹਨ ਉਹ ਮਾਇਆ ਨਾਲ ਹੀ ਹੋਣੇ ਹਨ। ਗੁਰੂ ਘਰ ਮਨੁੱਖਤਾ ਦੇ ਭਲੇ ਲਈ ਅਨੇਕਾਂ ਹੀ ਕਾਰਜ ਕਰਦਾ ਆਇਆ ਹੈ। ਜਿਵੇਂ ਲੋਕਾਂ ਲਈ ਪਾਣੀ ਦੀ ਪ੍ਰੇਸ਼ਾਨੀ ਦੂਰ ਕਰਨ ਲਈ ਕਈ ਖੂਹ ਲਗਵਾਏ। ਸਰੋਵਰ ਬਣਵਾਏ। ਲੰਗਰ ਤਾਂ ਹਰ ਵਕਤ ਅਤੇ ਹਰ ਵਿਆਕਤੀ ਲਈ ਖੁੱਲ੍ਹਾ ਹੁੰਦਾ ਹੈ। ਨਗਰ ਵਸਾਉਣੇ, ਘੋੜੇ ਖਰੀਦਣੇ, ਹਥਿਆਰ ਖਰੀਦਣੇ, ਗਰੀਬਾਂ ਦੀਆਂ ਧੀਆਂ ਵਿਆਹੁਣ ਵਿੱਚ ਮਦਦ ਕਰਨੀ। ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਜੰਗਾਂ ਵੀ ਲੜੀਆਂ ਹਨ ਪਰ ਉਹ ਕਿਸੇ ਦੀ ਜ਼ਮੀਨ ਜਾਇਦਾਦ ਉਤੇ ਕਬਜ਼ੇ ਕਰਨ ਦੀ ਭਾਵਨਾ ਨਾਲ ਨਹੀਂ ਲੜੀਆਂ ਸਗੋਂ ਜਿਹੜੇ ਸ਼ਹਿਰ ਵੀ ਵਸਾਏ ਉਨ੍ਹਾਂ ਲਈ ਵੀ ਜ਼ਮੀਨਾਂ ਮੁੱਲ ਖਰੀਦੀਆਂ ਸਨ। ਹੋਰ ਤਾਂ ਹੋਰ ਗੁਰੂ ਨਾਨਕ ਸਾਹਿਬ ਜੀ ਜਦੋਂ ਆਪ ਕਿਰਤ ਕਰਕੇ ਕੁਝ ਹਿੱਸਾ ਲੋਕਾਂ ਵਿੱਚ ਵੰਡਦੇ ਸਨ, ਤਾਂ ਇਸ ਹੀ ਗੱਲ ਨੂੰ ਲੋਕਾਂ ਨੇ ਨਾ ਸਮਝਕੇ ਮੋਦੀਖਾਨੇ ਨੂੰ ਉਜਾੜਨ ਦੀ ਗੱਲ ਬਣਾ ਦਿੱਤੀ। ਅਸਲ ਵਿੱਚ ਉਹ ਆਪਣੀ ਕਮਾਈ ਦਾ ਹੀ ਬਹੁਤਾ ਹਿੱਸਾ ਲੋਕਾਂ ਦੀ ਮਦਦ ਲਈ ਲਾਉਂਦੇ ਸਨ। ਇਥੇ ਪਹਿਲਾਂ ਜਿਹੜਾ ਵੀ ਮੋਦੀ ਆਇਆ ਸੀ ਉਹ ਲੁੱਟਣਾ ਤਾਂ ਜਾਣਦਾ ਸੀ ਪਰ ਲੋਕਾਂ ਵਿੱਚ ਵੰਡਣਾ ਨਹੀਂ ਜਾਣਦਾ ਸੀ ਜਾਂ ਵੰਡਦਾ ਨਹੀਂ ਸੀ। ਸੰਨ 1594 ਈਸਵੀ ਨੂੰ ਲਾਹੌਰ ਵਿੱਚ ਕਾਲ ਪੈ ਗਿਆ। ਗੁਰੂ ਅਰਜਨ ਸਾਹਿਬ ਜੀ ਆਪ ਜਾ ਕੇ ਲੰਗਰ ਲਾਉਂਦੇ ਰਹੇ ਅਤੇ ਮੁਫ਼ਤ ਦਵਾਈਆਂ ਵੰਡਦੇ ਰਹੇ ਸਨ। ਇਹ ਸਾਰੇ ਹੀ ਕਾਰਜ ਗੁਰੂ ਘਰ ਵਲੋਂ ਚਲਾਈ ਦਸਵੰਧ ਦੀ ਮਰਯਾਦਾ ਨਾਲ ਆਈ ਮਾਇਆ ਨਾਲ ਹੀ ਹੁੰਦੇ ਸਨ।

ਪਹਿਲਾਂ ਪਹਿਲ ਤਾਂ ਸੰਗਤ ਆਪ ਹੀ ਆ ਕੇ ਇਹ ਮਾਇਆ ਅਰਪਣ ਕਰ

ਜਾਂਦੀ ਸੀ ਪਰ ਜਦੋਂ ਸਿੱਖੀ ਨੇ ਦੂਰ ਦੂਰ ਤੱਕ ਆਪਣਾ ਖਿਲਾਰਾ ਖਿਲਾਰਿਆ ਤਾਂ ਗੁਰੂ ਰਾਮਦਾਸ ਜੀ ਨੇ ਜਿਹੜੇ ਮਸੰਦ ਥਾਪੇ ਸਨ ਉਨ੍ਹਾਂ ਦਾ ਇਹ ਕੰਮ ਹੋਇਆ ਕਰਦਾ ਸੀ ਕਿ ਜਿਥੇ ਉਹ ਗੁਰੂ ਘਰ ਦਾ ਸੁਨੇਹਾ ਸੰਗਤ ਤੱਕ ਪਹੁੰਚਉਦੇ ਸਨ ਉਥੇ ਉਹ ਸੰਗਤਾਂ ਵਲੋਂ ਇਕੱਠੀ ਹੋਈ ਮਾਇਆ ਦਾ ਹਿਸਾਬ ਕਿਤਾਬ ਰੱਖਦੇ ਸਨ। ਜਦੋਂ ਉਹ ਗੁਰੂ ਸਾਹਿਬ ਜੀ ਕੋਲ ਆਉਂਦੇ ਸਨ ਤਾਂ ਇਹ ਸਾਰੀ ਮਾਇਆ ਗੁਰੂ ਘਰ ਦੇ ਖਜ਼ਾਨੇ ਵਿੱਚ ਜਮ੍ਹਾਂ ਕਰਵਾ ਦਿੰਦੇ ਸਨ। ਕੁਝ ਮਾਇਆ ਉਨ੍ਹਾਂ ਨੂੰ ਵੀ ਮਨੁੱਖਤਾ ਦੇ ਭਲੇ ਲਈ ਖਰਚਣ ਦਾ ਅਧਿਕਾਰ ਸੀ। ਇਸ ਦੀ ਪ੍ਰਤੱਖ ਮਿਸਾਲ ਭਾਈ ਫੇਰੂ ਜੀ ਹਨ। ਕੁਝ ਮਸੰਦਾਂ ਵਿੱਚ ਕਾਫੀ ਢਿੱਲ ਮੱਠ ਵੀ ਆ ਗਈ ਸੀ ਪਰ ਭਾਈ ਫੇਰੂ ਜੀ ਨੇ ਕਦੇ ਇੱਕ ਪੈਸੇ ਦਾ ਵੀ ਫਰਕ ਨਹੀਂ ਪੈਣ ਦਿੱਤਾ ਸੀ। ਇਸ ਕਰਕੇ ਹੀ ਉਹ ਬਹੁਤੀ ਵਾਰੀ ਮਾਇਆ ਜਮ੍ਹਾਂ ਕਰਵਾਉਣ ਦੀ ਥਾਂ ਸਗੋਂ ਕੇਵਲ ਹਿਸਾਬ ਕਿਤਾਬ ਹੀ ਕਰਿਆ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਦਿਨ ਮਾਇਆ ਪੱਖੋਂ ਬੇਈਮਾਨ ਹੋਏ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ ਸਨ ਉਦੋਂ ਭਾਈ ਫੇਰੂ ਜੀ ਨੂੰ ਸੱਚੀ ਦਾਹੜੀ ਦਾ ਖਿਤਾਬ ਦੇ ਕੇ ਸਨਮਾਨਿਆ ਸੀ। ਇਹ ਗੱਲ ਵੱਖਰੀ ਹੈ ਕਿ ਸਮਾਂ ਪਾ ਕੇ ਮਸੰਦ ਮਾਇਆ ਨਾਲ ਇੰਨੇ ਜੁੜ ਗਏ ਸਨ ਕਿ ਇਹ ਧਰਮ ਕਮਾਉਣ ਦੀ ਥਾਂ ਪਾਪ ਕਮਾਉਣ ਲੱਗ ਪਏ ਸਨ ਫਿਰ ਇਨ੍ਹਾਂ ਤੋਂ ਇਹ ਸਾਰਾ ਸਿਲਸਲਾ ਲੈ ਕੇ ਮਸੰਦ ਪ੍ਰਥਾ ਹੀ ਬੰਦ ਕਰ ਦਿੱਤੀ ਸੀ। ਸ਼ਾਇਦ ਉਸ ਮਗਰੋਂ ਆਮ ਸਿੱਖਾਂ ਵਿੱਚ ਵੀ ਦਸਵੰਧ ਦਾ ਪਹਿਰਾ ਢਿੱਲਾ ਮੱਠਾ ਹੋ ਗਿਆ ਹੈ ਪਰ ਭਾਈ ਗੁਰਦਾਸ ਜੀ ਜਾਂ ਪੁਰਾਤਨ ਰਹਿਤਨਾਮੇ ਸਾਨੂੰ ਇਸ ਪ੍ਰਤੀ ਅੱਜ ਵੀ ਸੁਚੇਤ ਹੋਣ ਦਾ ਹੋਕਾ ਦਿੰਦੇ ਹਨ। ਭਾਈ ਸਾਹਿਬ ਜੀ ਦਾ ਬਚਨ ਹੈ ਕਿ ਸਿੱਖੀ ਦੀ ਕੁਝ ਮਰਯਾਦਾ ਹੈ ਇਸ ਦੀ ਪਾਲਣਾ ਕਰਨ ਨਾਲ ਹੀ ਬੰਦਾ ਆਪਣੇ ਆਪ ਨੂੰ ਗੁਰੂ ਸਾਹਿਬ ਜੀ ਦੇ ਨੇੜੇ ਕਰ ਸਕਦਾ ਹੈ।

**ਗੁਰਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ ਨ ਲੇਖੈ।**
**ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ।**
**ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ।**
**ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ।**
**ਆਪੁ ਗਣਾਇ ਨ ਅਪੜੈ ਆਪੁ ਗਵਾਏ ਰੂਪ ਨ ਰੇਖੈ।**
**ਮੁਰਦੇ ਵਾਂਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ।**
**ਅੰਤੁ ਨ ਮੰਤੁ ਨ ਸੇਖ ਸਰੇਖੈ ॥੬॥**

**(ਵਾਰ ੨੮, ਪਉੜੀ ੬)**

ਭਾਈ ਸਾਹਿਬ ਜੀ ਆਖਦੇ ਹਨ ਕਿ ਜੇਕਰ ਦੇਖਣਾ ਹੋਵੇ ਕਿ ਇਸ ਦੇ ਅੰਦਰ ਸਿੱਖੀ ਬੋਲਦੀ ਹੈ ਕਿ ਇਹ ਆਪ ਹੀ ਬੋਲਦਾ ਹੈ ਤਾਂ ਉਸ ਦੀ ਨਿਸ਼ਾਨੀ ਹੈ ਕਿ ਜੇਕਰ

ਉਹ ਮਿੱਠਾ ਬੋਲਦਾ ਹੈ ਪਰ ਮਿੱਠ ਬੋਲੜਾ ਹੋਣ ਦਾ ਦਾਅਵਾ ਨਹੀ ਬੰਨ੍ਹਦਾ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਸ ਦੇ ਅੰਦਰ ਸਿੱਖੀ ਬੋਲਦੀ ਹੈ। ਗੁਰਸਿੱਖੀ ਦੇ ਰਾਹ 'ਤੇ ਚੱਲਣ ਦੀ ਵੀ ਨਿਸ਼ਾਨੀ ਹੈ ਕਿ ਉਹ ਪੁਰਖ ਰੱਬੀ ਭੈ ਵਿੱਚ ਕਿੰਨਾ ਕੁ ਚਲਦਾ ਹੈ। ਗੁਰਸਿੱਖੀ ਦਾ ਰਾਹ ਵੀ ਨਿਰਾਲਾ ਹੈ ਉਹ ਕਿਸੇ ਦੁਨਿਆਵੀ ਲੋਕਾਂ ਵੱਲ ਦੇਖਕੇ ਨਾ ਤੁਰੇ ਸਗੋਂ ਆਪਣੀ ਜ਼ਿੰਦਗੀ ਲਈ ਪ੍ਰੇਰਨਾ ਸਰੋਤ ਕਿਸੇ ਗੁਰੂ ਨਾਲ ਜੁੜੇ ਹੋਏ ਗੁਰਮੁਖਾਂ ਨੂੰ ਬਣਾਵੇ। ਮੈਂ ਵੀ ਇਨ੍ਹਾਂ ਵਾਂਗ ਸਿੱਖੀ ਕਮਾ ਕੇ ਗੁਰੂ ਸਾਹਿਬ ਜੀ ਦੀਆਂ ਅਸੀਸਾਂ ਲੈਣੀਆਂ ਹਨ। ਦੋ ਹੋਰ ਸੁਨਿਹਰੀ ਅਸੂਲ ਜਿਨ੍ਹਾਂ ਦੀ ਪਾਲਣਾ ਵੀ ਜ਼ਰੂਰੀ ਹੈ ਕਿ ਆਪਣੀ ਦਸਾਂ ਨਹੁੰਆਂ ਦੀ ਕਮਾਈ ਕਰਨੀ। ਦੂਜਾ ਹੈ ਕਿ ਇਸ ਨੇਕ ਕਮਾਈ ਵਿਚੋਂ ਦਸਵਾਂ ਹਿੱਸਾ ਸੰਸਾਰ ਦੇ ਭਲੇ ਕੰਮਾਂ ਲਈ ਖਰਚ ਕਰਨਾ। ਇਹ ਧਰਮ ਦੀ ਘਾਲਣਾ ਘਾਲਦਿਆਂ ਹੋਇਆਂ ਦੁਨੀਆਂ ਵੱਲੋਂ ਮਿਲੇ ਹੋਏ ਅਦਬ ਸਤਿਕਾਰ ਨਾਲ ਕਦੇ ਆਪਣੇ ਆਪੇ ਦੀ ਹੋਂਦ ਨੂੰ ਪੈਦਾ ਨਾ ਹੋਣ ਦੇਵੇ ਸਗੋਂ ਆਪਣਾ ਆਪਾ ਭਾਵ ਮਿਟਾ ਕੇ ਰੱਖੇ ਭਾਵ ਮੁਰਦਾ ਹੋਇ ਮੁਰੀਦ ਵਾਲੀ ਅਵਸਥਾ ਹੋਵੇ। ਜਿਵੇਂ ਮੁਰਦੇ ਨੂੰ ਕਬਰ ਵਿੱਚ ਸਮਾਉਣਾ ਔਖਾ ਨਹੀਂ ਹੁੰਦਾ ਇਸ ਤਰ੍ਹਾਂ ਹੀ ਮੁਰੀਦ ਨੂੰ ਗੁਰੂ ਜੀ ਵਿੱਚ ਅਭੇਦ ਹੋਣਾ ਔਖਾ ਨਹੀ ਹੁੰਦਾ।

ਇਸ ਦਸਵੰਧ ਦੀ ਰੀਤ ਨੂੰ ਆਪਾਂ ਅਨੇਕਾਂ ਥਾਵਾਂ 'ਤੇ ਦੇਖਦੇ ਹਾਂ ਫਰਕ ਸਿਰਫ ਇੰਨਾ ਹੀ ਹੈ ਕਿ ਇਸ ਦੇ ਨਾਮ ਅਤੇ ਗਿਣਤੀ ਵੱਖੋ ਵੱਖਰੇ ਹਨ। ਜਿਵੇਂ ਸਰਕਾਰਾਂ ਵੱਲੋਂ ਲਏ ਜਾਂਦੇ ਧਨ ਦਾ ਨਾਮ ਟੈਕਸ ਹੈ। ਇਸਲਾਮ ਧਰਮ ਅੰਦਰ ਇਸ ਦਾ ਨਾਮ ਬਦਲ ਕੇ ਜ਼ਕਾਤ ਰੱਖਿਆ ਹੋਇਆ ਹੈ। ਹਿੰਦੂ ਧਰਮ ਅੰਦਰ ਪਰਾਸ਼ਰ ਰਿਖੀ ਦੇ ਲੇਖ ਮੁਤਾਬਿਕ ਗ੍ਰਿਹਸਥੀਆਂ ਨੂੰ ਦੇਵਤਿਆਂ ਦੀ ਖਾਤਰ ਇਕੀਵਾਂ ਹਿੱਸਾ ਜਾਂ ਗ੍ਰਿਹਸਥੀ ਬ੍ਰਾਹਮਣ ਤੀਹਵਾਂ ਹਿੱਸਾ ਦੇਵੇ। (ਦੇਖੋ, ਮਹਾਨ ਕੋਸ਼ ਦਾ ਸ਼ਬਦ ਦਸੌਂਧ) ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਵੀ ਅਕਸਰ ਲਿਖਤਾਂ ਵਿੱਚੋਂ ਮਿਲਦਾ ਹੈ ਕਿ ਦਸਵੰਧ ਗੁਰੂ ਕਾ ਨਹਿ ਦੇਵੈ, ਝੂਠ ਬੋਲ ਜੋ ਖਾਇ।। ਕਹੈ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਿਛੂ ਨਾ ਵਸਾਇ।। (ਰਹਿਤਨਾਮਾ ਭਾਈ ਨੰਦ ਲਾਲ ਸਿੰਘ ਜੀ) ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਦੇ ਬੋਲ ਵੀ ਦਸਵੰਧ ਪ੍ਰਤੀ ਬਹੁਤ ਪਿਆਰੇ ਹਨ ਕਿ :-

**ਦਸ ਨਖ ਕਰ ਜੋ ਕਾਰ ਕਮਾਵੈ ॥**
**ਤਾਂ ਕਰ ਜੋ ਧੰਨ ਘਰ ਮਹਿ ਆਵੈ ॥**
**ਤਿਹ ਤੇ ਗੁਰੁ ਦਸਵੰਧ ਜੋ ਦੇਈ ॥**
**ਸਿੰਘ ਸੋਈ ਜਸ ਜਗ ਮਹਿ ਲੇਈ ॥**

ਸਤਿਗੁਰੂ ਜੀ ਦੀ ਬਖਸ਼ਿਸ਼ ਕੀਤੀ ਹੋਈ ਜੀਵਨ ਜਾਚ ਨੂੰ ਜਦੋਂ ਕੋਈ ਕਿਸੇ

ਦਾਨੀ ਸੋਚ ਨਾਲ ਵੀਚਾਰਦਾ ਹੈ ਤਾਂ ਆਪ ਮੁਹਾਰੇ ਹੀ ਨਿਕਲ ਜਾਂਦਾ ਹੈ ਕਿ :-

**ਨਾਰਾਇਨ ਨਰਪਤਿ ਨਮਸਕਾਰੈ ॥**
**ਐਸੇ ਗੁਰ ਕਉ ਬਲਿ ਬਲਿ ਜਾਈਐ**
**ਆਪਿ ਮੁਕਤੁ ਮੋਹਿ ਤਾਰੈ ॥੧॥ ਰਹਾਉ ॥** (੧੩੦੧)

ਕਿਉਂਕਿ ਦੇਖਣ ਨੂੰ ਤਾਂ ਦਸਵੰਧ ਦੀ ਗੱਲ ਬਾਹਰੋਂ ਕੁਝ ਪ੍ਰਾਪਤ ਕਰਨ ਦੀ ਹੀ ਭਾਵਨਾ ਜਿਹੀ ਲਗਦੀ ਹੈ ਪਰ ਇਸ ਪਿੱਛੇ ਬਹੁਤ ਵੱਡਾ ਰਹੱਸ ਵੀ ਹੈ। ਪਹਿਲੀ ਗੱਲ ਕਿ ਸਿੱਖ ਮਿਹਨਤੀ ਬ੍ਰਿਤੀ ਦਾ ਹੋਵੇ। ਨਿਰੇ ਆਲਸੀ ਜਾਂ ਮੰਗ ਕੇ ਖਾਣ ਵਾਲੇ ਦੀ ਜ਼ਿੰਦਗੀ ਦਾ ਸਮਾਜ ਵਿੱਚ ਕੋਈ ਸਨਮਾਨ ਨਹੀਂ ਹੁੰਦਾ। ਸ਼ਾਇਦ ਇਹ ਦਸਵੰਧ ਦਾ ਹੀ ਕੋਈ ਚਮਤਕਾਰ ਹੋਵੇਗਾ ਕਿ ਅੱਜ ਸਿੱਖ ਜਿਥੇ ਵੀ ਦੁਨੀਆਂ ਵਿੱਚ ਬੈਠਾ ਹੈ ਉਹ ਸਖਤ ਮਿਹਨਤੀ ਹੋਣ ਕਰਕੇ ਆਪਣਾ ਨਿਵੇਕਲਾ ਅਦਬ ਸਤਿਕਾਰ ਬਣਾਈ ਬੈਠਾ ਹੈ। ਦੂਜਾ ਵੀਚਾਰ ਹੈ ਕਿ ਨੇਕ ਕਮਾਈ ਕਰਨ ਵਾਲਾ ਕਦੇ ਪਾਪਾਂ ਦੀ ਦੁਨੀਆਂ ਵਿੱਚ ਨਹੀ ਗੁਆਚਦਾ। ਉਸ ਨੂੰ ਅਹਿਸਾਸ ਰਹਿੰਦਾ ਹੈ ਕਿ ਮੇਰਾ ਗੁਰੂ ਕਦੇ ਦੂਜੇ ਦਾ ਹੱਕ ਖਾਣ ਦੀ ਆਗਿਆ ਨਹੀਂ ਦਿੰਦਾ।

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**
**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥** (੧੪੧)

ਉਹ ਕਮਾਈ ਤਾਂ ਨਿਰੀ ਅੰਮ੍ਰਿਤ ਹੀ ਬਣ ਜਾਂਦੀ ਹੈ ਜਿਸ ਨੇਕ ਕਮਾਈ ਵਿੱਚੋਂ ਵੀ ਸਿੱਖ ਦਸਵੰਧ ਦੇ ਕੇ ਗੁਰੂ ਜੀ ਦਾ ਸ਼ੁਕਰ ਕਰਦਾ ਹੈ ਕਿ ਜਿਸ ਨੇ ਮੈਨੂੰ ਚੰਗੀ ਜੀਵਨ ਜਾਚ ਬਖਸ਼ੀ ਹੈ। ਮੈਂ ਪਸ਼ੂਆਂ ਵਾਂਗੂੰ ਕੇਵਲ ਆਪਣੇ ਲਈ ਹੀ ਨਹੀ ਜਿਉਂਦਾ ਬਲਕਿ ਮੇਰੇ ਕੋਲ ਇੱਕ ਅਜਿਹਾ ਦਿਲ ਵੀ ਹੈ ਜਿਸ ਵਿੱਚ ਦਇਆ ਦਾ ਨਿਵਾਸ ਹੈ। ਨੇਕ ਕਮਾਈ ਨੂੰ ਕੇਵਲ ਧਨ ਦੌਲਤ ਨਾਲ ਹੀ ਨਹੀਂ ਜੋੜਨਾ ਚਾਹੀਦਾ ਬਲਕਿ ਹਰ ਖੇਤਰ ਵਿੱਚ ਹੀ ਇਸ ਦੀ ਲੋੜ ਭਾਸਦੀ ਹੈ। ਆਪਣੀ ਕਮਾਈ 'ਤੇ ਭਰੋਸਾ ਕਰਨ ਵਾਲਾ ਦਾਜ ਦਾ ਲੋਭੀ ਨਹੀਂ ਹੋਵੇਗਾ। ਅੱਜ ਅਸੀਂ ਰਿਸ਼ਤਿਆਂ ਦੇ ਨਾਮ ਥੱਲੇ ਲੜਕੇ ਲੜਕੀਆਂ ਵੇਚਦੇ ਹਾਂ। ਧਨ ਦੌਲਤ ਮਹਿੰਗੀ ਹੋ ਗਈ ਹੈ ਪਰ ਜ਼ਮੀਰਾਂ ਸਸਤੇ ਭਾਅ 'ਤੇ ਵਿਕਦੀਆਂ ਹਨ। ਸੋ, ਆਪਣੀਆਂ ਪੁਰਾਤਨ ਰਹੁ ਰੀਤਾਂ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ। ਸਿੱਖ ਕੇਵਲ ਸਰਬੱਤ ਦਾ ਭਲਾ ਅਰਦਾਸ ਵਿੱਚ ਮੰਗਦਾ ਹੀ ਨਹੀਂ ਸਗੋਂ ਸਰਬੱਤ ਦਾ ਭਲਾ ਕਰਦਾ ਵੀ ਹੈ। ਇਹ ਸਭ ਕੁਝ ਤਦ ਹੀ ਸੰਭਵ ਹੈ ਜੇ ਕਰ ਆਪਾਂ

ਦਸਵੰਧ ਕੱਢਦੇ ਰਹੀਏ।

ਇੱਕ ਗੱਲ ਦੁਖੀ ਹਿਰਦੇ ਨਾਲ ਉਨ੍ਹਾਂ ਦੀ ਵੀ ਦ੍ਰਿਸ਼ਟੀ ਗੋਚਰੇ ਕਰਨਾ ਚਾਹੁੰਦਾ ਹਾਂ ਜਿਹੜੇ ਦਸੰਵਧ ਨੂੰ ਮੁਫਤ ਦਾ ਪੈਸਾ ਸਮਝ ਕੇ ਨਜਾਇਜ਼ ਵਰਤਦੇ ਹਨ। ਜਿਵੇਂ ਅੱਜ ਗੁਰਸਿੱਖਾਂ ਦੀ ਨੇਕ ਕਮਾਈ ਨਾਲ ਆਪਣੀਆਂ ਲੜਾਈਆਂ ਲੜਦੇ ਹਾਂ। ਵਿਦੇਸ਼ਾਂ ਵਿੱਚ ਕਰੀਬ ਕਰੀਬ ਹਰ ਗੁਰਦੁਆਰੇ ਵਿੱਚ ਦੋ ਦੋ ਧੜੇ ਹਨ। ਸਾਡੀਆਂ ਆਪਸੀ ਲੜਾਈਆਂ ਦੇ ਕਾਰਨ ਗੁਰੂ ਘਰ ਦਾ ਪੈਸਾ ਕੋਰਟਾਂ ਵਿੱਚ ਜਾ ਰਿਹਾ ਹੈ ਜਾਂ ਅਣਜਾਣ ਲੋਕ ਸ਼ਾਇਦ ਸ਼ਰਾਰਤੀ ਇਸ ਦਸਵੰਧ ਨਾਲ ਗੁਰੂ ਘਰ ਦੀਆਂ ਇਮਾਰਤਾਂ ਨੂੰ ਸੋਨਾ ਲਾਈ ਜਾ ਰਹੇ ਹਨ ਜਦਕਿ ਇੱਕ ਨਿਤਨੇਮ ਦਾ ਗੁਟਕਾ ਵੀ ਹਾਲੇ ਤੱਕ ਮੁਫਤ ਨਹੀਂ ਵੰਡ ਸਕੇ। ਮੇਰੇ ਵੀਚਾਰ ਅਨੁਸਾਰ ਅਜੋਕੇ ਸਮੇਂ ਅੰਦਰ ਦਸਵੰਧ ਦੀ ਯੋਗ ਵਰਤੋਂ ਇਹੋ ਹੀ ਹੋਵੇਗੀ ਕਿ ਆਪਾਂ ਰਲ ਕੇ ਆਪਣੀ ਕੌਮ ਨੂੰ ਐਜੂਕੇਟ ਕਰੀਏ। ਸਾਡੀ ਸੋਚ ਨੇਕ ਹੋਵੇ ਫਿਰ ਗੁਰੂ ਜੀ ਵੀ ਸਹਾਈ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਜੀ ਜਦੋਂ ਗੁਰੂ ਸਾਹਿਬ ਜੀ ਕੋਲੋਂ ਥਾਪੜਾ ਲੈਕੇ ਪੰਜਾਬ ਦੀ ਧਰਤੀ ਨੂੰ ਆ ਰਹੇ ਸਨ ਤਦ ਰਾਹ ਵਿੱਚ ਉਸ ਨੂੰ ਕੁਝ ਮਾਇਕੀ ਔਕੜਾਂ ਨੇ ਘੇਰ ਲਿਆ। ਗੁਰੂ ਸਾਹਿਬ ਜੀ ਦੇ ਬੋਲ ਚੇਤੇ ਆਏ ਕਿ ਕਿਸੇ ਵੀ ਔਕੜ ਵੇਲੇ ਡੋਲਣ ਦੀ ਥਾਂ ਸਗੋਂ ਅਰਦਾਸ ਦਾ ਸਹਾਰਾ ਲੈ ਲਵੀਂ। ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਅਰਦਾਸ ਕੀਤੀ ਤਾਂ ਇੱਕ ਵਪਾਰੀ ਜਿਸ ਨੂੰ ਸਤਿਬੀਰ ਸਿੰਘ ਜੀ ਨੇ ਲੁਬਾਣਾ ਹੀ ਲਿਖਿਆ ਹੈ, ਨੇ ਆ ਕੇ ਦਸਵੰਧ ਦੀ ਰਕਮ ਭੇਟ ਕਰਕੇ ਬੇਨਤੀ ਕੀਤੀ ਕਿ ਜਿਥੇ ਲੋੜ ਸਮਝਣਾ ਉਥੇ ਖਰਚ ਕਰ ਲੈਣਾ। ਬਾਬਾ ਬੰਦਾ ਸਿੰਘ ਜੀ ਦੀ ਮਾਇਕੀ ਮੁਸ਼ਕਲ ਹੀ ਹੱਲ ਨਹੀਂ ਹੋਈ ਸਗੋਂ ਉਸ ਨੂੰ ਅਡੋਲ ਵਿਸ਼ਵਾਸ ਵੀ ਹੋ ਗਿਆ ਕਿ ਗੁਰੂ ਜੀ ਮੇਰੇ ਅੰਗ ਸੰਗ ਸਹਾਈ ਹਨ। ਇਹ ਗੱਲ ਭਰਤਪੁਰ ਦੀ ਹੈ। (ਗੰਡਾ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ, ਪੰਨਾ 13) ਇਹ ਸਾਰੇ ਹੀ ਕੌਤਕ ਦਸਵੰਧ ਦੀ ਕਲਾ ਨਾਲ ਹੀ ਵਰਤੇ ਹਨ।

ਧਨੀ ਰਾਮ ਚਾਤ੍ਰਿਕ ਨੇ ਕਾਵਿ ਰੂਪ ਵਿੱਚ ਇੱਕ ਛੋਟੀ ਜਿਹੀ ਕਹਾਣੀ ਨੂੰ ਚਿਤਰਿਆ ਹੈ। ਉਹ ਕਹਿੰਦੇ ਹਨ ਕਿ ਇੱਕ ਬੰਦਾ ਬਹੁਤ ਧਾਰਮਿਕ ਗ੍ਰੰਥ ਪੜ੍ਹ ਪੜ੍ਹ ਕੇ ਥੱਕ ਗਿਆ ਸੀ ਪਰ ਉਸ ਦੇ ਮਨ ਨੂੰ ਟਿਕਾਅ ਨਹੀਂ ਮਿਲ ਰਿਹਾ ਸੀ। ਇਸ ਪੜ੍ਹਾਈ ਦੇ ਨਾਲ ਸਿਆਣਾ ਤਾਂ ਕੀ ਬਣਨਾ ਸੀ ਸਗੋਂ ਚੁੰਚ ਗਿਆਨੀ ਬਣ ਗਿਆ। ਕਿਸੇ ਧਾਰਮਿਕ ਅਸਥਾਨ ਕੋਲ ਖਲੋਤਾ ਸੋਚ ਰਿਹਾ ਸੀ ਕਿ ਹੁਣ ਕੀ ਕਰੀਏ ਕਿਉਂਕਿ ਧਾਰਮਿਕ ਗ੍ਰੰਥ ਪੜ੍ਹ ਕੇ ਵੀ ਸ਼ਾਂਤ ਨਹੀਂ ਹੋ ਸਕਿਆ। ਉਥੇ ਹੀ ਇੱਕ ਕਿਰਸਾਣ ਖਲੋਤਾ ਸੀ ਜਿਸ ਨੇ ਉਸ ਦੀ ਸਾਰੀ ਪ੍ਰੇਸ਼ਾਨੀ ਵੀਚਾਰ ਕੇ ਜੁਆਬ ਦਿੱਤਾ ਕਿ ਭਲਿਆ ਤੂੰ ਸੁਣਿਆ ਨਹੀ ਕਿ ਜਦੋਂ ਬੰਦਾ ਕਿਸੇ ਦੇ ਹੱਥ 'ਤੇ ਕੁਝ ਰੱਖਦਾ ਹੈ ਤਾਂ ਉਸ

ਦਾ ਅੰਦਰ ਰੱਬੀ ਬਖਸ਼ਿਸ਼ ਨਾਲ ਮਾਲਾ ਮਾਲ ਹੀ ਨਹੀ ਹੁੰਦਾ ਸਗੋਂ ਠੰਡਾ ਠਾਰ ਵੀ ਹੋ ਜਾਂਦਾ ਹੈ। ਨਿਰੇ ਖਾਣ ਪੀਣ ਵਿੱਚ ਹੀ ਪੈਸੇ ਨੂੰ ਉਜਾੜ ਦੇਣ ਨਾਲੋਂ ਪਹਿਨਣਾ ਭਾਵ ਚੰਗੇ ਤਰੀਕੇ ਨਾਲ ਰਹਿਣਾ ਚੰਗਾ ਹੁੰਦਾ ਹੈ ਪਰ ਸਭ ਤੋਂ ਚੰਗਾ ਹੈ ਜਦੋਂ ਆਪਾਂ ਕਿਸੇ ਨੂੰ ਕੁਝ ਦਿੰਦੇ ਹਾਂ।

**ਝੁਰਦਾ ਸੀ ਇੱਕ ਚੁੰਚ ਗਿਆਨੀ, ਮੰਦਰ ਕੋਲ ਦੁਚਿੱਤਾ॥**
**ਪੜ੍ਹੇ ਪਾਠ ਕੁਝ ਠੰਡ ਨਾ ਪਾਈ, ਕੀ ਕਰੀਏ ਹੁਣ ਕਿੱਤਾ॥**
**ਕੋਲ ਖੜ੍ਹੇ ਕਿਰਸਾਣ ਕਿਹਾ–ਇਹ ਕਹਿਬਤ ਯਾਦ ਨਾ ਤੈਨੂੰ?**
**ਖਾਧੇ ਨਾਲੋਂ ਪੈਧਾ ਚੰਗਾ ਪੈਧੇ ਨਾਲੋਂ ਦਿੱਤਾ॥**

**(ਪਰਮਿੰਦਰ ਕੌਰ ਕਰਾਂਤੀ ਅਤੇ ਅੱਛਰੂ ਸਿੰਘ ਜੀ, ਕਥਨ ਕੋਸ਼, ਪੰਨਾ ੧੩੦)**

ਇਹ ਇੱਕ ਅਟੱਲ ਸਚਾਈ ਹੈ ਕਿ ਜਦੋਂ ਅਸੀਂ ਗੁਰੂ ਉਪਦੇਸ਼ਾਂ ਦੇ ਧਾਰਨੀ ਹੋ ਜਾਵਾਂਗੇ ਤਾਂ ਦੁਨੀਆਂ ਦੀ ਅਸਾਵੀਂ ਵੰਡ ਵੀ ਕਿਸੇ ਹੱਦ ਤੱਕ ਠੀਕ ਹੋ ਜਾਵੇਗੀ। ਹਰ ਕੋਈ ਆਪਣੇ ਘਰ ਵਿੱਚ, ਆਪਣੇ ਪਰਿਵਾਰ ਵਿੱਚ ਬੈਠ ਕੇ ਸ਼ਾਂਤੀ ਨਾਲ ਪ੍ਰਸ਼ਾਦ ਪਾਣੀ ਛਕੇਗਾ। ਦੁਨੀਆਂ ਵਿੱਚ ਲੁੱਟ ਖਸੁੱਟ, ਰਿਸ਼ਵਤਖੋਰੀ, ਚੋਰੀ ਡਾਕੇ ਜਾਂ ਹੋਰ ਵੀ ਮਾੜੇ ਕੰਮ ਕਿਸੇ ਹੱਦ ਤੱਕ ਖਤਮ ਹੋ ਸਕਦੇ ਹਨ। ਗਰੀਬੀ ਦੀ ਬਿਮਾਰੀ ਵੀ ਕਾਫੀ ਹੱਦ ਤੱਕ ਖਤਮ ਹੋ ਸਕਦੀ ਹੈ।

# ਦਰਸ਼ਨ

ਦਰਸ਼ਨ ਸ਼ਬਦ, ਸਾਡੀ ਨਿੱਤ ਦੀ ਜ਼ਿੰਦਗੀ ਵਿੱਚ ਹਰ ਰੋਜ਼ ਅਨੇਕਾਂ ਵਾਰੀ ਵਰਤੋਂ ਵਿੱਚ ਆਉਂਦਾ ਹੈ। ਇਹ ਸ਼ਬਦ ਬਾਹਰੀ ਤੌਰ 'ਤੇ ਬਹੁਤ ਸੁਖੈਨ ਜਿਹਾ ਜਾਪਦਾ ਹੈ ਪਰ ਵਾਸਤਵ ਵਿੱਚ ਇਹ ਸ਼ਬਦ ਬਹੁਤ ਗਹਿਰਾਈ ਵਾਲਾ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਦਰਸ਼ਨ ਦੀਆਂ ਚਾਰ ਕਿਸਮਾਂ ਲਿਖੀਆਂ ਹਨ। (1) ਸ੍ਵਣ ਦਰਸ਼ਨ, ਪ੍ਰੀਤਮ ਦਾ ਗੁਣ ਰੂਪ ਸੁਣ ਕੇ ਉਸ ਨੂੰ ਰਿਦੇ ਵਿੱਚ ਪ੍ਰਗਟ ਕਰਨਾ। (2) ਚਿਤ੍ਰ ਦਰਸ਼ਨ, ਪ੍ਰੀਤਮ ਦੀ ਮੂਰਤਿ ਦਾ ਦੀਦਾਰ ਕਰਨਾ। (3) ਸੁਪਨ ਦਰਸ਼ਨ, ਪਿਆਰੇ ਨੂੰ ਸੁਪਨੇ ਵਿੱਚ ਦੇਖਣਾ। (4) ਪ੍ਰਤੱਖ ਦਰਸ਼ਨ, ਪ੍ਰੇਮੀ ਦਾ ਪ੍ਰਤੱਖ ਰੂਪ ਵਿੱਚ ਦਰਸ਼ਨ ਕਰਨਾ। ਦਰਸ਼ਨ ਦੇ ਆਪਾਂ ਦੋ ਪੱਖ ਹੋਰ ਵੀਚਾਰਦੇ ਹਾਂ। ਇੱਕ ਪੱਖ ਹੈ, ਬਾਹਰੀ ਤੌਰ 'ਤੇ ਦੀਦਾਰ ਕਰਨਾ। ਦੂਜਾ ਪੱਖ ਹੈ ਅੰਦਰੂਨੀ ਤੌਰ 'ਤੇ ਦਰਸ਼ਨ ਕਰਨਾ ਭਾਵ ਸਿਧਾਂਤ ਨੂੰ ਜਾਨਣਾ। ਪਹਿਲਾ ਪੱਖ ਨਿਰਾ ਅੱਖਾਂ ਦਾ ਵਿਸ਼ਾ ਹੈ। ਇਸ ਵਿੱਚ ਕੋਈ ਸ਼ੱਕ ਨਹੀ ਕਿ ਜਿਸ ਨਾਲ ਪਿਆਰ ਹੁੰਦਾ ਹੈ ਅੱਖਾਂ ਵਿੱਚ ਉਸ ਦੇ ਦੀਦਾਰ ਦੀ ਭੁੱਖ ਹੁੰਦੀ ਹੈ। ਇੱਕ ਪਲ ਵੀ ਉਸ ਨੂੰ ਆਪਣੀਆਂ ਅੱਖਾਂ ਤੋਂ ਦੂਰ ਨਹੀਂ ਕੀਤਾ ਜਾ ਸਕਦਾ। ਇਸ ਬਾਹਰੀ ਦੀਦਾਰ ਦੀ ਵੀ ਬਹੁਤ ਮਹਾਨਤਾ ਗੁਰਬਾਣੀ ਵਿੱਚ ਬਿਆਨ ਕੀਤੀ ਹੋਈ ਹੈ।

**ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥**
**ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ॥** (੭੨੬)

ਇਹ ਬਾਤ ਉਸ ਵਕਤ ਹੀ ਸੰਭਵ ਸੀ ਜਦੋਂ ਗੁਰੂ ਸਾਹਿਬਾਨ ਜੀ ਖੁਦ ਸਰੀਰਕ ਜਾਮੇ ਵਿੱਚ ਵਿਚਰਦੇ ਸਨ। ਹੁਣ ਤਾਂ ਕਿਸੇ ਮੂਰਤੀ ਦੇ ਦੀਦਾਰ ਹੋ ਸਕਦੇ ਹਨ। ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੱਕ ਗੁਰੂ ਜੀ ਸਰੀਰਕ ਜਾਮਿਆਂ ਵਿੱਚ ਹੀ ਵਿਚਰੇ ਹਨ। ਉਸ ਵਕਤ ਹਰ ਇੱਕ ਦੇ ਮਨ ਵਿੱਚ ਗੁਰੂ ਜੀ ਦੇ ਸਰੀਰਕ ਦਰਸ਼ਨਾਂ ਦੀ ਖਿੱਚ ਵੀ ਤੀਬਰ ਹੁੰਦੀ ਸੀ ਪਰ ਨਾਲ ਹੀ ਹਰ ਕੋਈ ਆਪਣੇ ਜੀਵਨ ਦੇ ਉਧਾਰ ਲਈ ਗੁਰੂ ਜੀ ਕੋਲੋਂ ਉਪਦੇਸ਼ ਦੀ ਵੀ ਮੰਗ ਕਰਦਾ ਸੀ। ਇਸ ਗੱਲ ਦੀ ਗਵਾਹੀ ਪੁਰਾਤਨ ਜਨਮਸਾਖੀਆਂ ਭਰਦੀਆਂ ਹਨ, ਜਾਂ ਇਤਿਹਾਸ ਹਾਮੀ ਭਰਦਾ ਹੈ। ਸਿਰਫ ਇਸ਼ਾਰੇ ਮਾਤਰ ਕੁਝਕੁ ਵੀਚਾਰ ਲਿਖਦੇ ਹਾਂ। ਇੱਕ ਵਾਰੀ ਬਾਬਾ ਬੁੱਢਾ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸਾਨੂੰ ਸਿੱਖੀ ਦੀ

ਵੀਚਾਰਧਾਰਾ ਤੋਂ ਜਾਣੂੰ ਕਰਾਵੋ। ਗੁਰੂ ਅਮਰ ਦਾਸ ਜੀ ਮਹਾਰਾਜ ਨੇ ਬਚਨ ਕੀਤੇ ਸਨ ਕਿ 'ਗੁਰੁ ਵਾਕ ਜਿਨ ਦ੍ਰਿੜ ਕਰ ਮਾਨੇ। ਸੋ ਮਮ ਪਿਆਰੇ ਸਿੱਖ ਮਹਾਨੇ। ਪ੍ਰਭੂ ਸਰੂਪ ਰਿਦੇ ਮਹਿ ਧਾਰੋ। ਗੁਰਬਾਣੀ ਕੋ ਰਿਦੈ ਬੀਚਾਰੋ। (ਸੂਰਜ ਪ੍ਰਕਾਸ਼, ਰਾਸਿ 1-64) ਬਾਬਾ ਮੱਖਣ ਸ਼ਾਹ ਲੁਬਾਣਾ ਜੀ ਦਾ ਨਾਮ ਇਤਿਹਾਸ ਵਿੱਚ ਚਮਕਦੇ ਸਿਤਾਰੇ ਵਾਂਗੂੰ ਹੈ। ਉਹ ਜ਼ਿਲ੍ਹਾ ਜੇਹਲਮ ਦਾ ਇੱਕ ਉੱਘਾ ਵਪਾਰੀ ਸੀ। ਉਸ ਦੇ ਕਈ ਬੇੜੇ ਚਲਦੇ ਸਨ। ਇੱਕ ਵਾਰੀ ਸੂਰਤ ਨਾਮ ਦੀ ਬੰਦਰਗਾਹ 'ਤੇ ਬੇੜਾ ਫਸ ਗਿਆ। ਔਖੇ ਵੇਲੇ ਅਰਦਾਸ ਦਾ ਵਿਧਾਨ ਹੈ। ਬਾਬਾ ਜੀ ਨੇ ਅਰਦਾਸ ਕੀਤੀ। ਗੁਰੂ ਜੀ ਦੀ ਮਿਹਰ ਦਾ ਸਦਕਾ ਕਾਰਜ ਰਾਸ ਹੋ ਗਿਆ। ਬਾਬਾ ਮੱਖਣ ਸ਼ਾਹ ਜੀ ਸ਼ੁਕਰ ਕਰਨ ਲਈ ਗਏ। ਪਤਾ ਕੀਤਾ ਕਿ ਗੁਰੂ ਜੀ ਕਿਥੇ ਬਿਰਾਜਮਾਨ ਹਨ? ਪਤਾ ਲੱਗਿਆ ਕਿ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਦਿੱਲੀ ਗਏ ਹੋਏ ਹਨ। ਬਾਬਾ ਮੱਖਣ ਸ਼ਾਹ ਜੀ ਦਿੱਲੀ ਪਹੁੰਚ ਗਏ। ਉਨ੍ਹਾਂ ਦੇ ਉਥੇ ਹੁੰਦਿਆਂ ਹੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ 'ਬਾਬਾ ਬਕਾਲੇ' ਦੇ ਸ਼ਬਦ ਕਹਿਕੇ ਜੋਤੀ ਜੋਤਿ ਸਮਾ ਗਏ। ਬਾਬਾ ਮੱਖਣ ਸ਼ਾਹ ਜੀ ਬਾਕੀ ਸਾਰੀ ਕਿਰਿਆ ਕਰਮ ਦੀ ਸੇਵਾ ਨਿਭਾਕੇ ਭਾਈ ਦਰਗਾਹ ਮੱਲ ਜੀ, ਭਾਈ ਗੜੀਆ ਜੀ ਅਤੇ ਬਾਬਾ ਮੱਖਣ ਸ਼ਾਹ ਜੀ ਵੀ ਬਾਬਾ ਬਕਾਲੇ ਪਹੁੰਚ ਗਏ। ਇਥੇ ਗੁਰੂ ਗੱਦੀ ਦੀ ਪ੍ਰਾਪਤੀ ਲਈ ਤੜਫਦੇ ਗੁਰੂ ਪਰਿਵਾਰਾਂ ਵਿੱਚੋਂ ਹੀ ਬਾਬੇ ਬਣ ਕੇ ਬਾਈ ਮੰਜੀਆਂ ਵਾਲਾ ਪਖੰਡੀ ਖਿਲਾਰਾ ਖਿਲਾਰੀ ਬੈਠੇ ਸਨ। ਬਾਬਾ ਮੱਖਣ ਸ਼ਾਹ ਜੀ ਨੇ ਸੱਚ ਦੀ ਪਰਖ ਕਰਕੇ ਗੁਰੂ ਲਾਧੋ ਦਾ ਹੋਕਾ ਲਾਇਆ। ਸਮੁੱਚੀ ਸੰਗਤ ਗੁਰੂ ਘਰ ਵੱਲ ਨੂੰ ਵਹੀਰਾਂ ਘੱਤ ਕੇ ਆਈ। ਬਾਬਾ ਧੀਰ ਮੱਲ ਜੀ ਨੇ ਸੀਹੇਂ ਮਸੰਦ ਨਾਲ ਰਲ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ 'ਤੇ ਗੋਲੀ ਵੀ ਚਲਾਈ ਅਤੇ ਗੁਰੂ ਘਰ ਦੀ ਲੁੱਟ ਮਾਰ ਵੀ ਕੀਤੀ। ਅਜਿਹੇ ਹਾਲਾਤਾਂ ਵਿੱਚ ਬਾਬਾ ਮੱਖਣ ਸ਼ਾਹ ਜੀ ਗੁਰੂ ਸਾਹਿਬ ਜੀ ਦੇ ਨਾਲ ਲੰਮੇਰਾ ਸਮਾਂ ਰਹੇ। ਆਖਰ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰ ਸਾਹਿਬ ਚਲੇ ਗਏ ਤਾਂ ਬਾਬਾ ਮੱਖਣ ਸ਼ਾਹ ਜੀ ਨੇ ਜਾਣ ਦੀ ਅਗਿਆ ਮੰਗੀ। "ਅਬਿ ਮੈਂ ਚਾਹੂੰ ਚਲਯੋ ਅਵਾਸ।। ਚਿਤ ਨਿਤ ਚਰਨ ਕਮਲ ਕੇ ਪਾਸਿ।। (ਸੂਰਜ ਪ੍ਰਕਾਸ਼, ਰਾਸਿ 11, ਅੰਸੂ, 28) ਹੇ ਸਤਿਗੁਰੂ ਜੀ ਮੈਂ ਆਪ ਕੋਲ ਕਾਫੀ ਸਮਾਂ ਰਹਿ ਕੇ ਚੱਲਿਆ ਹਾਂ। ਘਰ ਜਾ ਕੇ ਮੈਂ ਦਰਸ਼ਨਾਂ ਤੋਂ ਬਿਨਾਂ ਕਿਵੇਂ ਰਹਾਂਗਾ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਹੁਤ ਹੀ ਖਿਆਲ ਕਰਨ ਯੋਗ ਜੁਆਬ ਦਿੱਤਾ ਸੀ ਕਿ ਭਲਿਆ, ਅਸਲ ਵਿੱਚ ਮਿਲਾਪ ਤਾਂ ਅੰਦਰੋਂ ਹੁੰਦਾ ਹੈ। ਜੇਕਰ ਮਨ ਦਾ ਮਿਲਾਪ ਹੋ ਜਾਵੇ ਤਾਂ ਮੁੜ ਵਿਛੋੜਾ ਨਹੀ ਹੁੰਦਾ। ਇਸ ਲਈ ਗੁਰਬਾਣੀ ਦਾ ਪਾਠ ਕਰਨਾ। ਕਰਤੇ ਪੁਰਖ ਨੂੰ ਯਾਦ ਰੱਖਣਾ ਹੀ ਦਰਸ਼ਨ ਕਰਨਾ ਹੈ। ਅਸਲ ਦਰਸ਼ਨ ਤਾਂ ਗੁਰਬਾਣੀ ਪਾਠ ਵਿੱਚੋਂ ਹਨ। ਸਰੀਰ ਤਾਂ ਇੱਕ ਦਿਨ ਬਿਨਸ ਹੀ ਜਾਣਾ ਹੈ। (ਸੁਨਿ ਸ੍ਰੀ ਤੇਗ ਬਹਾਦਰ ਪੂਰੇ।। ਭਏ ਪ੍ਰਸੰਨ ਦੀਨਿ ਬਰ ਰੂਰੇ।। ਸਤਿਨਾਮ ਸਿਮਰਹੁ ਦਿਨ

ਰਾਤੀ।। ਗੁਰ ਬਾਨੀ ਨਿੱਤ ਪਢਿ ਹੈ ਚਿੱਤ ਸ਼ਾਤੀ।। ਮਨ ਸੋਂ ਮਿਲੇ ਸਦਾ ਮਿਲ ਰਹੇ।। ਪੁੰਨ ਬਿਯੋਗ ਸੋ ਕਬਹੂੰ ਨ ਲਹੇ।। ਦ੍ਰਿਟਿਮਾਨ ਪਰ ਕਹਾਂ ਸਨੇਹ।। ਬਿਨਸਨਹਾਰੇ ਆਦਿਕ ਦੇਹ।। (ਉਹੀ) ਇਹ ਗੱਲ ਤਾਂ ਬਿਲਕੁਲ ਸਪਸ਼ਟ ਹੈ ਕਿ ਸਰੀਰਕ ਜਾਮਾ ਕਿਸੇ ਦਾ ਵੀ ਹੈ, ਇਸਦੀ ਹਕੀਕਤ ਤਾਂ ਇਹੋ ਹੀ ਹੈ ਕਿ ਇਸ ਮਿੱਟੀ ਦੀ ਮੜ੍ਹੌਲੀ ਨੇ ਇੱਕ ਦਿਨ ਢਹਿ ਢੇਰੀ ਹੋਣਾ ਹੀ ਹੋਣਾ ਹੈ। ਗੁਰੂ ਰਾਮਦਾਸ ਜੀ ਦੇ ਬਾਰੇ ਵਿੱਚ ਗੁਰੂ ਅਮਰ ਦਾਸ ਜੀ ਦੇ ਦਰਸ਼ਨਾਂ ਬਾਬਤ ਭੱਟਾਂ ਦੀ ਗਵਾਹੀ ਹੈ ਕਿ :-

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥**
**ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥**
**ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥**
**ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥**
**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥**
**(੧੪੦੦)**

ਦੂਜਾ ਪੱਖ ਸਿਧਾਂਤ ਦਾ ਹੈ। ਗੁਰੂ ਜੀ ਭਾਵੇਂ ਸਰੀਰਕ ਜਾਮਿਆਂ ਵਿੱਚ ਵਿਚਰਦੇ ਸਨ ਪਰ ਸਿੱਖ ਸੰਗਤਾਂ ਨੂੰ ਹਮੇਸ਼ਾ ਸਿਧਾਂਤ ਨਾਲ ਹੀ ਜੋੜਦੇ ਸਨ। ਇਸ ਗੱਲ ਵਿੱਚ ਕੋਈ ਸ਼ੱਕ ਨਹੀ ਕਿ ਗੁਰੂ ਜੀ ਦੇ ਸਰੀਰਕ ਜਾਮੇ ਵੀ ਅਤਿਅੰਤ ਸਤਿਕਾਰਤ ਹਨ ਪਰ ਵੀਚਾਰਨਾ ਇਹੋ ਹੀ ਪਵੇਗਾ ਕਿ ਗੁਰੂ ਸਾਹਿਬ ਜੀ ਨੇ ਸਾਨੂੰ ਹਦਾਇਤ ਕੀ ਕੀਤੀ ਹੈ? ਸਤਿਗੁਰੂ ਜੀ ਨੇ ਬਿਲਕੁਲ ਸਪਸ਼ਟ ਕੀਤਾ ਹੈ ਕਿ ਮੇਰਾ ਨਿਵਾਸ ਕਿਥੇ ਹੈ। ਗੁਰੂ ਕਲਗੀਧਰ ਜੀ ਦੀ ਇਹ ਵੀਚਾਰ ਸਾਨੂੰ ਸਾਰਿਆਂ ਨੂੰ ਚੇਤੇ ਹੈ ਕਿ ਖਾਲਸਾ ਮੇਰਾ ਖਾਸ ਰੂਪ ਹੈ ਅਤੇ ਮੈਂ ਆਪਣਾ ਨਿਵਾਸ ਖਾਲਸੇ ਵਿੱਚ ਹੀ ਰੱਖਿਆ ਹੋਇਆ ਹੈ। ਸ਼ਾਂਤ ਚਿੱਤ ਹੋ ਕੇ ਇੱਕ ਵੀਚਾਰ ਕਰੀਏ ਕਿ ਗੁਰੂ ਜੀ ਆਪਣੇ ਆਪ ਨੂੰ ਖਾਲਸੇ ਵਿੱਚ ਦੱਸਦੇ ਹਨ, ਨਾਲ ਹੀ ਸਿੱਖੀ ਦਾ ਵਿਧਾਨ ਵੀ ਹੈ ਕਿ ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ, ਹੁਣ ਵੀਚਾਰੋ ਕਿ ਅਸੀਂ ਕਿਥੇ ਲੱਭਦੇ ਫਿਰਦੇ ਹਾਂ। ਦੋਨਾਂ ਗੱਲਾਂ ਵਿੱਚੋਂ ਇੱਕ ਤਾਂ ਝੂਠ ਹੋਵੇਗੀ। ਜਾਂ ਤਾਂ ਗੁਰੂ ਜੀ ਦਾ ਦੱਸਣਾ ਗਲਤ ਹੈ ਜਾਂ ਫਿਰ ਸਾਡਾ ਲੱਭਣਾ ਗਲਤ ਹੈ। ਸਤਿਗੁਰੂ ਜੀ ਦੀ ਗੱਲ ਬਾਰੇ ਤਾਂ ਸ਼ੰਕਾ ਹੀ ਨਹੀਂ ਕੀਤਾ ਜਾ ਸਕਦਾ, ਫਿਰ ਸਾਡੀ ਹੀ ਗੱਲ ਗਲਤ ਹੋਵੇਗੀ। ਅਸੀਂ ਹੀ ਗਲਤ ਥਾਂ ਤੋਂ ਦਰਸ਼ਨ ਕਰਨ ਦੀ ਜ਼ਿੱਦ ਕਰਦੇ ਹਾਂ, ਫਿਰ ਸੱਚ ਝੂਠ ਦੀਆਂ ਕਹਾਣੀਆਂ ਬਣਾ ਕੇ ਉਨ੍ਹਾਂ ਨੂੰ ਸੱਚ ਕਰਨ ਦੀ ਕੋਸ਼ਿਸ਼ ਕਰਦੇ ਹਾਂ।

ਡਾ: ਗੁਰਸ਼ਰਨਜੀਤ ਸਿੰਘ ਜੀ ਨੇ ਸਾਡੇ ਸ਼ੰਕਿਆਂ ਨੂੰ ਨਵਿਰਤ ਕਰ ਦੇਣ ਵਾਲੀ ਇੱਕ ਵੀਚਾਰ ਲਿਖੀ ਹੈ। "ਰੂਹਾਨੀਅਤ ਦੇ ਪਾਂਧੀ ਨੂੰ ਅਜਿਹੇ ਅਨੁਭਵ ਹੁੰਦੇ ਹਨ ਜਿਸ ਦਾ ਵਰਨਣ ਵੱਖ ਵੱਖ ਤਰੀਕਿਆਂ ਨਾਲ ਕੀਤਾ ਜਾਂਦਾ ਹੈ। ਕੋਈ ਕਹਿੰਦਾ

ਹੈ ਕਿ ਉਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਹੋਏ। ਕੋਈ ਦੱਸਦਾ ਹੈ ਕਿ ਉਨ੍ਹਾਂ ਦੇ ਇਸ਼ਟ ਦਾ ਦੀਦਾਰ ਹੋਇਆ ਹੈ। ਕੋਈ ਜੋਤਿ ਦੇ ਦਰਸ਼ਨ ਦੀ ਗੱਲ ਕਰਦਾ ਹੈ। ਕੋਈ ਮਧੁਰ ਅਗੰਮੀ ਸੰਗੀਤ ਦਾ ਰਸ ਮਾਨਣ ਦੀ ਸੂਚਨਾ ਦਿੰਦਾ ਹੈ। ਕੋਈ ਅਦਭੁਤ ਨਜ਼ਾਰਿਆਂ ਨੂੰ ਦੇਖਣ ਦਾ ਦਾਅਵਾ ਕਰਦਾ ਹੈ।

ਗੁਰਮਤਿ ਵਿੱਚ ਵੀ ਦਰਸ਼ਨ ਦੀ ਗੱਲ ਕੀਤੀ ਹੈ। ਦਰਸ਼ਨ ਦਾ ਮਹਾਤਮ ਇਹ ਦੱਸਿਆ ਹੈ ਕਿ ਦਰਸ਼ਨ ਕਰਨ ਨਾਲ ਦੁੱਖ ਦੂਰ ਹੋ ਜਾਂਦੇ ਹਨ। ਮਨੁੱਖ ਦਾ ਦਵੈਤ ਭਾਵ ਖਤਮ ਹੋ ਜਾਂਦਾ ਹੈ ਅਤੇ ਉਸ ਨੂੰ ਪੂਰਾ ਗਿਆਨ ਹੋ ਜਾਂਦਾ ਹੈ। ਦੂਜੇ ਪਾਸੇ ਇੱਕ ਹਵਾਲਾ ਇਹ ਵੀ ਵੀਚਾਰਨਾ ਜ਼ਰੂਰੀ ਹੈ ਕਿ ਸਤਿਗੁਰੂ ਜੀ ਦੀ ਦੇਹ ਦੇ ਦਰਸ਼ਨ ਸਾਰੇ ਕਰ ਸਕਦੇ ਹਨ ਪਰ ਕੇਵਲ ਐਸੇ ਦਰਸ਼ਨ ਨਾਲ ਕਿਸੇ ਨੂੰ ਕੋਈ ਲਾਭ ਨਹੀਂ ਹੋ ਸਕਦਾ। ਮਨੁੱਖ ਦੀ ਮੁਕਤੀ ਸ਼ਬਦ ਨੂੰ ਗ੍ਰਹਿਣ ਕਰਕੇ ਹੀ ਸੰਭਵ ਹੈ। ਸੋ ਹੁਣ ਅਸੀਂ ਗੁਰਮਤਿ ਵਿਚਲੇ ਦਰਸ਼ਨ ਨੂੰ ਸਮਝ ਸਕਦੇ ਹਾਂ। ਪ੍ਰਭੂ ਜਾਂ ਇਸ਼ਟ ਦੇ ਕੇਵਲ ਸਰੀਰਕ ਦਰਸ਼ਨ ਨਾ ਸਿੱਖ ਦਾ ਆਦਰਸ਼ ਹੈ ਅਤੇ ਨਾ ਹੀ ਇਹ ਸਦੀਵ ਸੰਭਵ ਹਨ। ਜੋ ਕੁਝ ਲੋਕ ਅਜਿਹਾ ਅਨੁਭਵ ਕਰਦੇ ਹਨ ਉਹ ਸਵੈ ਸੰਮੋਹਨ (ਸੈਲਫ਼-ਹੈਪਨੋਨਿਜ਼ਮ) ਕਾਰਨ ਹੀ ਹੁੰਦਾ ਹੈ। ਕੀ ਕਾਰਨ ਹੈ ਕਿ ਹਿੰਦੂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਝਲਕਾਰਾ ਨਹੀ ਮਿਲਦਾ, ਉਸਨੂੰ ਹਿੰਦੂ ਅਵਤਾਰਾਂ ਦੇ ਹੀ ਦਰਸ਼ਨ ਹੁੰਦੇ ਹਨ, ਕਿਸੇ ਸਿੱਖ ਨੂੰ ਯਸੂ ਦਾ ਝਲਕਾਰਾ ਨਹੀ ਮਿਲਦਾ, ਉਸ ਨੂੰ ਗੁਰੂ ਸਾਹਿਬਾਨ ਦੇ ਹੀ ਦਰਸ਼ਨ ਹੁੰਦੇ ਹਨ? ਫਿਰ ਦਰਸ਼ਨ ਵੀ ਉਸੇ ਰੂਪ ਵਿੱਚ ਹੀ ਹੁੰਦੇ ਹਨ ਜਿਸ ਤਰ੍ਹਾਂ ਦੇ ਚਿਤਰ ਜਾਂ ਮੂਰਤੀਆਂ ਦੇਖੀਆਂ ਹੁੰਦੀਆਂ ਹਨ। ਜਦੋਂ ਕਿ ਅਸੀਂ ਜਾਣਦੇ ਹਾਂ ਕਿ ਇਹ ਚਿਤਰ ਜਾਂ ਮੂਰਤੀਆਂ ਕਲਪਿਤ ਜਾਂ ਝੂਠੇ ਹੁੰਦੇ ਹਨ। ਅਸਲੀ ਰੰਗ ਰੂਪ ਦਾ ਕਿਸੇ ਨੂੰ ਪਤਾ ਨਹੀਂ ਕਿ ਸਾਡੇ ਗੁਰੂ ਸਾਹਿਬਾਨ ਕਿਹੋ ਜਿਹੇ ਸਨ? ਕੌਣ ਦੱਸ ਸਕਦਾ ਹੈ। ਹਰ ਚਿੱਤਰਕਾਰ ਨੇਂ ਆਪਣੀ ਕਲਪਨਾ ਨਾਲ ਚਿੱਤਰ ਬਣਾਏ ਹਨ। ਪ੍ਰਭੂ ਦਾ ਤਾਂ ਸਰੂਪ ਹੀ ਕੋਈ ਨਹੀਂ।

ਦਰਸ਼ਨ ਦਾ ਇੱਕ ਅਰਥ ਗਿਆਨ ਜਾਂ ਪ੍ਰਕਾਸ਼ ਹੋਣਾ ਹੈ। ਫਲਸਫੇ ਨੂੰ ਇਸੇ ਅਧਾਰ 'ਤੇ ਦਰਸ਼ਨ ਕਿਹਾ ਜਾਂਦਾ ਹੈ। ਪ੍ਰਭੂ ਜਾਂ ਗੁਰਮਤਿ ਦਾ ਪੂਰਾ ਅਤੇ ਸਹੀ ਗਿਆਨ ਹੋ ਜਾਣਾ ਹੀ, ਦਰਸ਼ਨ ਕਰਨਾ ਹੈ। ਮੈਂ ਆਪਣੇ ਬਚਪਨ ਵਿੱਚ ਭੋਲੇਪਣ ਵਿੱਚ ਦਰਸ਼ਨਾਂ ਦੇ ਭਰਮ ਜਾਲ ਵਿੱਚ ਪੈ ਗਿਆ ਸਾਂ। ਮੈਨੂੰ ਤੇਰਾਂ ਸਾਲ ਦੀ ਆਯੂ ਵਿੱਚ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਹੋਏ ਸਨ। ਕਈ ਸਾਲਾਂ ਤੀਕ ਮੈਂ ਇਸ ਨੂੰ ਇੱਕ ਵੱਡੀ ਪ੍ਰਾਪਤੀ ਸਮਝਦਾ ਰਿਹਾ। ਗੁਰਮਤਿ ਦੀ ਸਹੀ ਸੋਝੀ ਹੋਈ ਤਾਂ ਮੈਨੂੰ ਆਪਣੇ ਅਨੁਭਵ ਦਾ ਖੋਖਲਾਪਣ ਸਮਝ ਆਇਆ। ਅਸੀਂ ਵਿਅਰਥ ਹੀ ਅਖੌਤੀ ਸਾਧਾਂ ਨਾਲ ਜੁੜੀਆਂ ਕਰਾਮਾਤਾਂ ਅਤੇ ਪ੍ਰਭੂ ਦਰਸ਼ਨ ਦੀਆਂ ਕਥਾਵਾਂ ਪੜ੍ਹ ਸੁਣ ਕੇ

ਪ੍ਰਭਾਵਿਤ ਹੋ ਜਾਂਦੇ ਹਾਂ। (ਡਾ: ਗੁਰਸ਼ਰਨਜੀਤ ਸਿੰਘ, ਅਜੋਕੇ ਪ੍ਰਸੰਗ ਵਿੱਚ, ਗੁਰੂ ਗ੍ਰੰਥ ਸਾਹਿਬ, ਪਰੰਪਰਾ ਅਤੇ ਇਤਿਹਾਸ, ਪੰਨਾ, 26) ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਤਿਗੁਰੂ ਜੀ ਨੇ ਸਾਡੀ ਇਸ ਅੱਖ ਦੀ ਭੁੱਖ ਨੂੰ ਤ੍ਰਿਪਤ ਕਰਨ ਲਈ ਸਾਨੂੰ ਵਿਧੀ ਵਿਧਾਨ ਬਣਾ ਕੇ ਬਖਸ਼ਿਸ਼ ਕੀਤਾ ਹੈ। ਜ਼ਿਲਾ ਝੰਗ ਦੇ ਪਿੰਡ ਲਉ ਵਿੱਚ ਇੱਕ ਸਾਧੂ ਬਿਰਤੀ ਦਾ ਸਿੱਖ ਭਾਈ ਪ੍ਰੇਮਦਾਸ ਰਹਿੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਆਇਆ ਅਤੇ ਲੰਮਾ ਸਮਾਂ ਇੱਥੇ ਹੀ ਟਿਕਿਆ ਰਿਹਾ। ਇੱਕ ਦਿਨ ਸਤਿਗੁਰੂ ਜੀ ਨੇ ਇਸ ਨੂੰ ਕਿਹਾ ਕਿ ਲਹਿੰਦੇ ਪਾਸੇ ਜਾ ਕੇ ਸਿੱਖੀ ਦਾ ਪ੍ਰਚਾਰ ਕਰੋ। ਇਸ ਗੁਰਮੁੱਖ ਪਿਆਰੇ ਨੇ ਕਿਹਾ ਕਿ ਇਥੇ ਤੁਹਾਡੇ ਦਰਸ਼ਨ ਹਰ ਰੋਜ਼ ਹੁੰਦੇ ਹਨ ਮੈਂ ਉਥੇ ਜਾ ਕੇ ਕੀ ਕਰਾਂਗਾ। ਮਹਾਰਾਜ ਨੇ ਕਿਹਾ ਕਿ ਚੰਗੇ ਰਹਿਤ ਬਹਿਤ ਵਾਲੇ ਸਿੱਖ ਦੇ ਦਰਸ਼ਨ ਕਰ ਲੈਣਾ, ਮੇਰਾ ਹੀ ਦਰਸ਼ਨ ਹੋਵੇਗਾ। ਭਾਈ ਪ੍ਰੇਮ ਦਾਸ ਕੁਝ ਉਦਾਸ ਜਿਹਾ ਹੋ ਗਿਆ ਅਤੇ ਕਹਿਣ ਲੱਗਾ ਕਿ ਉਥੇ ਤਾਂ ਕਿਸੇ ਸਿੱਖ ਦੇ ਦਰਸ਼ਨ ਵੀ ਔਖੇ ਹੀ ਨਸੀਬ ਹੋਣਗੇ। ਜੇ ਕੋਈ ਸਿੱਖ ਨਾ ਮਿਲੇ ਤਾਂ ਕੀ ਕਰਾਂ? ਸਤਿਗੁਰੂ ਜੀ ਨੇ ਹੱਸ ਕੇ ਜੁਆਬ ਦਿੱਤਾ ਕਿ ਸਿੱਖਾ ਤੇਰਾ ਦਾਹੜਾ ਬਹੁਤ ਸੋਹਣਾ ਹੈ ਤੂੰ ਖੁਦ ਆਪਣਾ ਹੀ ਦਾਹੜਾ ਅੱਗੇ ਕਰਕੇ ਆਪਣਾ ਹੀ ਆਪ ਦਰਸ਼ਨ ਕਰ ਲਵੀਂ ਉਹ ਮੇਰਾ ਹੀ ਦਰਸ਼ਨ ਹੋਵੇਗਾ। ਭਾਈ ਪ੍ਰੇਮਦਾਸ ਬਹੁਤ ਪ੍ਰਸੰਨ ਹੋਇਆ। ਸਤਿਗੁਰੂ ਜੀ ਨੇ ਉਸ ਦੇ ਨਾਲ ਭਾਈ ਮਹਾਂ ਸਿੰਘ ਜੀ ਬੜੀ ਵਾਲੇ ਨੂੰ ਭੇਜ ਦਿੱਤਾ। ਕੁਝ ਮੋਠ ਅਤੇ ਬਾਜਰਾ ਵੀ ਦੇ ਕੇ ਤੋਰਿਆ ਕਿ ਜਾ ਕੇ ਬੀਜ ਦੇਣਾ ਗੁਰੂ ਕੇ ਲੰਗਰਾਂ ਲਈ ਸਹੂਲਤ ਰਹੇਗੀ। ਇਸ ਭਾਈ ਪ੍ਰੇਮਦਾਸ ਜੀ ਨੇ ਸਿੱਖੀ ਦਾ ਇਸ ਲਹਿੰਦੇ ਪਾਸੇ ਬਹੁਤ ਪ੍ਰਚਾਰ ਕੀਤਾ। ਇਸ ਦੀ ਇੱਕ ਲਿਖਤੀ ਸੇਵਾ ਤੋਂ ਸਿੱਖ ਜਗਤ ਸੱਖਣਾ ਰਹਿ ਗਿਆ। ਇਸ ਦੀ ਇੱਕ ਸਾਖੀਆਂ ਦੀ ਪੋਥੀ ਅਪ੍ਰਕਾਸ਼ਿਤ ਹੀ ਰਹਿ ਗਈ। (ਪ੍ਰੋ: ਪਿਆਰਾ ਸਿੰਘ ਪਦਮ, ਗੋਬਿੰਦ ਸਾਗਰ, ਪੰਨਾ-210) ਦਰਸ਼ਨ ਦਾ ਦੂਜਾ ਪੱਖ ਹੈ ਸਿਧਾਂਤ ਭਾਵ ਉਸ ਫਲਸਫੇ ਦੇ ਦਰਸ਼ਨ। ਇਹ ਪੱਖ ਸਾਰਾ ਵੀਚਾਰ ਨਾਲ ਸਬੰਧਿਤ ਹੈ। ਜਿਵੇਂ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਅੰਮ੍ਰਿਤ ਬਚਨ ਹੈ।

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** (੨੬੫)

ਇਥੇ ਪੇਖੇ ਸਰਬ ਢਢੋਲਿ ਸ਼ਬਦ ਦਾ ਅਰਥ ਹੈ ਕਿ ਉਨ੍ਹਾਂ ਨੇ ਸ਼ਾਸਤ੍ਰਾਂ ਅਤੇ ਸਿਮ੍ਰਤੀਆਂ ਦੇ ਸਮੁੱਚੇ ਫਲਸਫੇ ਨੂੰ ਵੇਖ ਪਰਖ ਲਿਆ ਹੈ। ਤੱਤ ਨਿਰਨਾ ਇਹ ਨਿਕਲਿਆ ਹੈ ਕਿ ਇਸ ਸਾਰੇ ਸੰਸਾਰਿਕ ਵਿਹਾਰਾਂ ਲਈ ਕੁਝ ਰਸਮਾਂ ਹੀ ਸਿਖਾਉਂਦੇ ਹਨ ਪਰ ਇਹ ਨਾਮ ਭਾਵ ਰੱਬੀ ਗੁਣਾਂ ਦੀ ਚਰਚਾ ਨਹੀਂ ਕਰਦੇ। ਫਲਸਫੇ ਭਾਵ ਸਿਧਾਂਤ ਦੇ ਦਰਸ਼ਨ ਆਮ ਕਰਕੇ ਲਿਖਤੀ ਰੂਪ ਵਿੱਚ ਹੀ ਹੋਇਆ ਕਰਦੇ ਹਨ। ਇਸ

ਕਰਕੇ ਹੀ ਸਤਿਗੁਰੂ ਜੀ ਨੇ ਹਮੇਸ਼ਾ ਸਾਨੂੰ ਗੁਰੂ ਸ਼ਬਦ ਨਾਲ ਹੀ ਜੋੜਿਆ ਸੀ।

ਗੁਰਬਿਲਾਸ ਪਾਤਸ਼ਹੀ 6 ਦੇ ਕਰਤਾ ਕਵੀ ਸੋਹਣ ਜੀ ਦੀ ਲਿਖਤ ਹੈ ਕਿ

**ਮਮ ਆਗਿਆ ਸਭ ਹੀ ਸੁਨੋ ਸਤਿ ਬਚਨ ਨਿਰਧਾਰ॥**
**ਗੁਰੂ ਗ੍ਰੰਥ ਸਮ ਮਾਨੀਓ ਭੇਦ ਨਾ ਕੋਊ ਬਿਚਾਰ ॥੪੦੯॥**
**ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ॥**
**ਦਸ ਪਤਿਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ ॥੪੧੨॥**
**ਗੁਰੂ ਦਰਸ਼ ਜਿਹ ਦੇਖਣਾ ਸ੍ਰੀ ਗੁਰੂ ਗ੍ਰੰਥ ਦਰਸਾਇ॥**
**ਬਾਤ ਕਰਨ ਗੁਰੁ ਸੋ ਚਹੈਂ ਪੜ੍ਹੈ ਗ੍ਰੰਥ ਮਨ ਲਾਇ॥੪੧੩॥**

**(ਅਧਿਆਇ-੪)**

ਬੰਸਾਵਲੀਨਾਮੇ ਦੇ ਕਰਤਾ, ਭਾਈ ਕੇਸਰ ਸਿੰਘ ਜੀ ਛਿੱਬਰ ਲਿਖਦੇ ਹਨ ਕਿ :

**ਦੋਇ ਜਾਮ ਰੈਨ ਗਈ, ਤਾਂ ਤਿਆਰੀ ਬਜਾਈ॥**
**ਸਿੱਖਾਂ ਹੱਥ ਜੋੜ ਕਰ ਬੇਨਤੀ ਪੁਛਾਈ॥**
**ਗਰੀਬ ਨਿਵਾਜ਼ ਸਿੱਖ ਸੰਗਤ ਹੈ ਤੇਰੀ ਇਸ ਦਾ ਕੀ ਹਵਾਲ॥**
**ਬਚਨ ਕੀਤਾ ਗਰੰਥ ਹੈ ਗੁਰੂ ਲੜ ਪਕੜੋ ਅਕਾਲ॥**

**(ਚਰਨ ਦਸਵਾਂ, ੬੫੦)**

ਭਾਈ ਨੰਦ ਲਾਲ ਸਿੰਘ ਦੀ ਵੀਚਾਰਧਾਰਾ ਵਿੱਚੋਂ ਵੀ ਇਸ ਕਥਨ ਦੀ ਪੁਸ਼ਟੀ ਲੱਭਦੇ ਹਾਂ। ਉਨ੍ਹਾਂ ਦੀ ਲਿਖਤ ਜੋਤਿ ਬਿਗਾਸ ਦੇ ਇਹ ਕਥਨ ਸਾਡੀ ਤ੍ਰਿਪਤੀ ਲਈ ਸਹਾਰਾ ਬਣ ਜਾਂਦੇ ਹਨ। ਹਮੂ ਨਾਨਕ ਅਸਤ ਹਮੂ ਅੰਗਦ ਅਸਤ।। ਹਮੂ ਅਮਰਦਾਸ ਅਫ਼ਜ਼ਲੋ ਅਮਜ਼ਦ ਅਸਤ।।22।।

(ਨਾਨਕ ਵੀ ਉਹੋ ਹੀ ਹੈ ਅਤੇ ਅੰਗਦ ਵੀ ਉਹੋ ਹੀ ਹੈ, ਬਖਸ਼ਿਸ਼ ਅਤੇ ਵੱਡੀ ਵਡਿਆਈ ਦਾ ਮਾਲਕ ਅਮਰਦਾਸ ਵੀ ਉਹੋ ਹੀ ਹੈ) ਹਮੂ ਰਾਮਦਾਸੋ ਹਮੂ ਅਰਜੁਨ ਅਸਤ।। ਹਮੂ ਹਰਿਗੋਬਿਦ ਅਕਰਮੋ ਅਹਿਸਨ ਅਸਤ।। (ਉਹੀ ਰਾਮਦਾਸ, ਉਹੀ ਅਰਜਨ ਅਤੇ ਉਹੀ ਸਭ ਤੋਂ ਵੱਡਾ ਚੰਗੇਰਾ ਗੁਰੂ ਹਰਿ ਗੋਬਿੰਦ ਹੈ)

ਹਮੂ ਅਸਤ ਹਰਿ ਰਾਏ ਕਰਤਾ ਗੁਰੂ।। ਬਦੂ ਆਸ਼ਕਾਰਾ ਹਮਾ ਪੁਸ਼ਤ ਰੂ।। 24(ਉਹੀ ਹਰਿ ਰਾਏ ਕਰਤਾ ਗੁਰੂ ਹੈ ਜਿਸਨੂੰ ਹਰ ਸ਼ੈ ਦੀ ਸਿੱਧ ਪੁੱਠ ਭਾਵ ਅਸਲੀਅਤ ਪਤਾ ਲੱਗ ਜਾਂਦੀ ਹੈ)

ਹਮੂ ਹਰਿਕ੍ਰਿਸ਼ਨ ਆਮਦਾ ਸਰ ਬੁਲੰਦ।। ਅਜ਼ੋ ਹਾਸਿਲ ਉਮੀਦਿ ਹਰ ਮੁਸਤਬੰਦ।। (ਉਹੀ ਸਿਰ ਕੱਢ ਉੱਚੇ ਦਰਜੇ ਵਾਲਾ ਹਰਿ ਕ੍ਰਿਸ਼ਨ ਹੈ। ਜਿਸ ਤੋਂ ਹਰ ਲੋੜਵੰਦ ਦੀ ਲੋੜ ਪੂਰੀ ਹੁੰਦੀ ਹੈ। )

ਹਮੂ ਅਸਤ ਤੇਗਿ ਬਹਾਦਰ ਗੁਰੂ, ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ।।26।। (ਉਹੀ ਤੇਗ ਬਹਾਦਰ ਹੈ ਜਿਸ ਦੇ ਨੂਰ ਤੋਂ ਗੁਰੂ ਗੋਬਿੰਦ ਸਿੰਘ ਪ੍ਰਗਟ ਹੋਇਆ ਹੈ। )

ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ।। ਹਮੂ ਰਤਨ ਜ਼ੌਹਰ ਹਮੂ ਮਾਨਕ ਅਸਤ।।27।। (ਉਹੀ ਗੁਰੂ ਗੋਬਿੰਦ ਸਿੰਘ ਉਹੀ ਗੁਰੂ ਨਾਨਕ ਹੈ ਉਸ ਦੇ ਸ਼ਬਦ ਜਵਾਹਰਾਤ ਤੇ ਮਾਣਿਕ ਮੋਤੀ ਹਨ।) ਇਥੋਂ ਸੁਭਾਵਿਕ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਜੀ ਦੀ ਬਾਣੀ ਦਸਾਂ ਹੀ ਗੁਰੂਆਂ ਦੇ ਜੀਵਨ ਚਸ਼ਮੇ ਵਿੱਚੋਂ ਨਿਕਲਕੇ ਵਗਿਆ ਰੱਬੀ ਬਖਸ਼ਿਸ਼ ਦਾ ਅੰਮ੍ਰਿਤ ਹੈ। ਰੱਬੀ ਮਿਲਾਪ ਦੇ ਆਸ਼ਿਕ ਲਈ ਗੁਰੂ ਸ਼ਬਦ ਦੀ ਬੁੱਕਲ ਵਿੱਚੋਂ ਹੀ ਮਿਲਾਪ ਦੀ ਦਾਤ ਹਾਸਿਲ ਹੋ ਸਕਦੀ ਹੈ। ਗੁਰੂ ਸ਼ਬਦ ਵਿੱਚ ਜਾਂ ਗੁਰੂ ਵਿੱਚ ਕੋਈ ਅੰਤਰ ਨਹੀਂ। ਸ਼ਬਦ ਹੀ ਗੁਰੂ ਜਾਂ ਗੁਰੂ ਹੀ ਸ਼ਬਦ ਹੈ। ਭਾਈ ਗੁਰਦਾਸ ਜੀ ਦੇ ਕਬਿਤਾਂ ਵਿੱਚੋਂ ਇੱਕ ਬਚਨ ਨਾਲ ਵੀਚਾਰ ਦੀ ਲੜੀ ਨੂੰ ਅੱਗੇ ਤੋਰਦੇ ਹਾਂ।

**ਜੈਸੇ ਫਲ ਸੈ ਬਿਰਖ ਬਿਰਖੁ ਸੈ ਹੋਤ ਫਲ**
**ਅਤਿਭੁਤਿ ਗਤਿ ਕਛੁ ਕਹਨ ਨ ਆਵੈ ਜੀ।**
**ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ**
**ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ।**
**ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ**
**ਅਤਿ ਅਸਚਰਜੁ ਹੈ ਕਉਤਕ ਕਹਾਵੈ ਜੀ।**
**ਸਤਿਗੁਰ ਮੈ ਸਬਦ ਸਬਦ ਮੈ ਸਤਿਗੁਰ ਹੈ**
**ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ॥੫੩੪॥**

ਜਿਵੇਂ ਕਿਸੇ ਫਲ ਵਿੱਚੋਂ ਹੀ ਬੀਜ ਨਿਕਲ ਕੇ ਦਰਖਤ ਦਾ ਰੂਪ ਲੈਂਦਾ ਹੈ ਪਰ ਹੈਰਾਨੀ ਹੈ ਕਿ ਫਿਰ ਉਸ ਦਰਖਤ ਨੂੰ ਉਹੋ ਜਿਹਾ ਹੀ ਫਲ ਫਿਰ ਲੱਗ ਜਾਂਦਾ ਹੈ। ਇਹ ਇੱਕ ਅਸਚਰਜ ਕਥਾ ਹੈ। ਜਿਵੇਂ ਚੰਦਨ ਸੁਗੰਧੀ ਨਾਲ ਤੇ ਸੁਗੰਧੀ ਚੰਦਨ ਨਾਲ ਅਭੇਦ ਹੁੰਦੀ ਹੈ ਇਸ ਦਾ ਵੀ ਮਰਮ ਲੱਭ ਲੈਣਾ ਮਨੁੱਖੀ ਸੋਚ ਦੇ ਦਾਇਰੇ ਤੋਂ ਬਾਹਰ ਦੀ ਬਾਤ ਹੈ। ਇੱਕ ਹੋਰ ਕੌਤਕ ਰੱਬੀ ਭੇਦ ਨੂੰ ਛੁਪਾਈ ਬੈਠਾ ਹੈ ਕਿ ਲੱਕੜ ਅਤੇ ਅੱਗ ਇੱਕ ਦੂਜੇ ਵਿੱਚ ਵੱਸਦੇ ਹਨ। ਇਸ ਤਰ੍ਹਾਂ ਹੀ ਸਤਿਗੁਰੂ ਜੀ ਵਿੱਚ ਸ਼ਬਦ ਅਤੇ ਸ਼ਬਦ ਵਿੱਚ ਸਤਿਗੁਰੂ ਜੀ ਅਭੇਦ ਅਵਸਥਾ ਵਿੱਚ ਹਨ ਭਾਵ ਦੋਨਾਂ ਨੂੰ ਵੱਖਰੇ ਨਹੀਂ ਕੀਤਾ ਜਾ ਸਕਦਾ। ਇਸ ਗਿਆਨ ਨਾਲ ਹੀ ਨਿਰਗੁਣ ਸਰੂਪ ਦੀ ਸੋਝੀ ਆ ਸਕਦੀ ਹੈ।

ਇੱਕ ਵੀਚਾਰ ਇੱਥੇ ਨਿਵੇਕਲੇ ਢੰਗ ਦੀ ਵੀਚਾਰਦੇ ਹਾਂ। ਬਾਕੀ ਧਰਮਾਂ ਦੇ ਵੀ ਧਾਰਮਿਕ ਗ੍ਰੰਥ ਹਨ ਪਰ ਉਨ੍ਹਾਂ ਵਿੱਚ ਉਨ੍ਹਾਂ ਦੇ ਆਪਣੇ ਹੀ ਮੁਰਸ਼ਿਦ ਦੀਆਂ ਕਥਾ

ਕਹਾਣੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ, ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸਰੀਰਕ ਵਰਤਾਰਿਆਂ ਦਾ ਵਰਨਣ ਨਹੀ ਸਗੋਂ ਰੱਬੀ ਗੁਣਾਂ ਦੀ ਹੀ ਚਰਚਾ ਹੈ। ਮਨੁੱਖ ਨੂੰ ਮਾਇਕੀ, ਵਿਕਾਰੀ ਬੰਧਨਾਂ ਅਤੇ ਉਨ੍ਹਾਂ ਵਿੱਚੋਂ ਛੁਟਕਾਰੇ ਬਾਰੇ ਵੀਚਾਰ ਚਰਚਾ ਹੈ। ਮਨੁੱਖੀ ਜ਼ਿੰਦਗੀ ਦਾ ਅਸਲ ਨਿਸ਼ਾਨਾ ਵੀ ਰੱਬੀ ਦਰਸ਼ਨਾਂ ਦੀ ਦਾਤ ਪ੍ਰਾਪਤ ਕਰਕੇ ਭਾਵ ਉਸ ਬਾਰੇ ਜਾਣ ਕੇ ਉਸ ਵਿੱਚ ਅਭੇਦ ਹੋਣਾ ਹੀ ਹੈ। ਰੱਬ ਦੇ ਬਾਰੇ ਵਿੱਚ ਬਹੁਤੇ ਧਾਰਮਿਕ ਲੋਕ ਕਿਸੇ ਅਕਾਰ ਨੂੰ ਰੱਬ ਮੰਨਦੇ ਹਨ, ਇਸ ਕਰਕੇ ਥਾਂ ਵੀ ਨਿਸਚਿਤ ਕਰਦੇ ਹਨ ਜਦਕਿ ਗੁਰਬਾਣੀ ਉਸ ਨੂੰ :

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥ (੨੮੩)

ਵਾਲੇ ਰੂਪ ਵਿੱਚ ਸਵੀਕਾਰਦੀ ਹੈ। ਇਸ ਕਰਕੇ ਰੱਬੀ ਦੀਦਾਰ ਦਾ ਅਰਥ ਵੀ ਬਦਲ ਜਾਏਗਾ। ਇਸ ਵੀਚਾਰ ਨੂੰ ਸਮਝਣ ਲਈ ਡਾ: ਤਾਰਨ ਸਿੰਘ ਜੀ ਦੀ ਵੀਚਾਰ ਦਾ ਪੱਲਾ ਪਕੜ ਕੇ ਤੁਰਦੇ ਹਾਂ, ਕਿਉਂਕਿ ਉਨ੍ਹਾਂ ਨੇ ਗੁਰਬਾਣੀ ਦੇ ਇੱਕ ਸ਼ਬਦ ਦੀ ਵੀਚਾਰ ਵਿੱਚੋਂ ਹੀ ਤੱਤ ਨਿਰਣੇ ਕੱਢੇ ਹਨ।

ਹਰਿ ਕੇ ਦਰਸਨ ਕੋ ਮਨਿ ਚਾਉ ॥
ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥
ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥
ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥
ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥
ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥
(੧੧੧੯)

ਇਸ ਮੁਬਾਰਕ ਸ਼ਬਦ ਦੀ ਵੀਚਾਰ ਕਰਦੇ ਹੋਏ ਲਿਖਦੇ ਹਨ ਕਿ ਅਨੰਤ ਸਮੇਂ ਤੋਂ ਮਨੁੱਖ ਹਰੀ ਦੇ ਦਰਸ਼ਨ ਦਾ ਚਾਉ ਲਾਈ ਬੈਠਾ ਹੈ ਪਰ ਇਹ ਦਰਸ਼ਨ ਕਿਥੋਂ ਤੇ ਕਿਵੇਂ ਪ੍ਰਾਪਤ ਹੋ ਸਕਦਾ ਹੈ? ਇਨ੍ਹਾਂ ਦੀ ਵੀਚਾਰ ਸਤਿਗੁਰੂ ਜੀ ਬਖਸ਼ਿਸ਼ ਕਰਦੇ ਹਨ। ਸੋ ਦਰ ਇਸ ਵਿਸ਼ਾਲ ਬ੍ਰਹਿਮੰਡ ਤੋਂ ਵੱਖਰਾ ਨਹੀਂ। ਅਕਾਲ ਪੁਰਖ ਦਾ ਨਿਵਾਸ ਅਸਥਾਨ ਹੈ। ਪ੍ਰਮਾਤਮਾ ਦੇ ਦਰਸ਼ਨ ਇਸ ਜਗਤ ਦੀ ਕੋਠੜੀ ਵਿੱਚੋਂ ਹੀ ਹੋ ਸਕਦੇ ਹਨ ਕਿਉਂਕਿ :

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ (੪੬੩)

ਜਾਂ

ਬਲਿਹਾਰੀ ਕੁਦਰਤਿ ਵਸਿਆ ॥

ਤੇਰਾ ਅੰਤੁ ਨ ਜਾਈ ਲਖਿਆ ॥੧॥ (੪੬੯)

ਸੋ ਰੱਬ ਦੇ ਦਰਸ਼ਨ ਕਿਸੇ ਵਿਸ਼ੇਸ਼ ਥਾਂ ਕਿਸੇ ਸਤਵੇਂ ਅਸਮਾਨ ਜਾਂ ਹੋਰ ਕੋਈ ਅਖੌਤੀ ਥਾਂ 'ਤੇ ਨਹੀਂ ਸਗੋਂ ਇਸੇ ਹੀ ਕੁਦਰਤ ਵਿੱਚੋਂ ਹੋ ਸਕਦੇ ਹਨ। ਇਹ ਕਿਥੇ ਦਾ ਜੁਆਬ ਸੀ। ਕਿਵੇਂ ਦਾ ਜੁਵਾਬ ਅੱਗੇ ਹੈ। ਇਸ ਸ਼ਬਦ ਨੂੰ ਹੀ ਅਧਾਰ ਬਣਾ ਕੇ ਡਾ: ਸਾਹਿਬ ਨੇ ਕੁਝ ਨੁਕਤੇ ਸਾਂਝੇ ਕੀਤੇ ਹਨ। ਪਹਿਲਾ ਨੁਕਤਾ ਹੈ ਕਿ ਹਰੀ ਦੇ ਦਰਸ਼ਨਾਂ ਲਈ ਮਨ ਵਿੱਚ ਚਾਉ ਹੋਣਾ ਚਾਹੀਦਾ ਹੈ। ਜਿਥੇ ਕਿਸੇ ਦੇ ਮਿਲਾਪ ਦੀ ਤੜਫ ਹੋਵੇ ਨਿਰਸੰਦੇਹ ਉਹ ਹਿਰਦਾ ਹੀ ਰੱਬ ਦਾ ਘਰ ਬਣ ਜਾਂਦਾ ਹੈ। ਸਿੱਖੀ ਦੇ ਵਿਧੀ ਵਿਧਾਨ ਅਨੁਸਾਰ ਰੱਬ ਦੇ ਦਰਸ਼ਨ ਮੂਲ ਮੰਤ੍ਰ ਦੇ ਸਾਰੇ ਗੁਣ ਹਿਰਦੇ ਵਿੱਚ ਵੱਸ ਜਾਣੇ ਹੀ ਹਨ। ਮੂਲ ਮੰਤ੍ਰ ਹੈ : ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਭਾਵ, ਏਕਤਾ, ਸਚਾਈ, ਉਸਾਰੂ ਰੁਚੀ, ਨਿਡਰਤਾ, ਨਿਆਂਕਾਰੀ, ਨਾ ਨਾਸ਼ ਹੋਣ ਵਾਲੀ ਸੁੰਦਰਤਾ ਦਾ ਪੁਜਾਰੀ ਬ੍ਰਹਮ ਗਿਆਨੀ ਅਤੇ ਕੋਮਲਤਾ ਦਾ ਪੁਜਾਰੀ ਹੁੰਦਾ ਹੈ। ਇਹ ਅਸਲ ਵਿੱਚ ਸੱਚਾ ਸੁੱਚਾ ਆਚਰਣ ਹੈ। ਜਿਸ ਹਿਰਦੇ ਵਿੱਚ ਇਸ ਆਚਰਣ ਨੂੰ ਧਾਰਨ ਦਾ ਚਾਉ ਪੈਦਾ ਹੋ ਜਾਵੇ ਉਹ ਹਰੀ ਦੇ ਦਰਸ਼ਨਾਂ ਦੀ ਦਾਤ ਹਾਸਿਲ ਕਰ ਲੈਂਦਾ ਹੈ। ਹਰੀ ਦੇ ਦਰਸ਼ਨ ਦਾ ਚਾਉ ਆਚਰਣ ਨੂੰ ਨਿਰਮਲ, ਪਵਿੱਤਰ ਅਤੇ ਉੱਚਾ ਕਰਦਾ ਹੈ। ਦੂਜਾ ਜ਼ਰੂਰੀ ਅੰਗ ਸਤਿਸੰਗਤ ਹੈ। ਸੁਖਮਨੀ ਸਾਹਿਬ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸੰਗਤ ਹੀ ਹੈ। ਇਸ ਤਰ੍ਹਾਂ ਚੰਗੇ ਵੀਚਾਰ ਪੈਦਾ ਹੋ ਜਾਂਦੇ ਹਨ ਜਿਸ ਨਾਲ :

ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥
ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥
ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥
(੯੪)

ਸੰਗਤ ਵਿੱਚੋਂ ਹਰੀ ਦਰਸ਼ਨ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਤੀਜਾ ਨੁਕਤਾ ਰੱਬੀ ਦੀਦਾਰ ਲਈ ਨਾਮ ਹੈ। ਨਾਮ ਉਹ ਰੱਬੀ ਗੁਣ ਹਨ ਜਿਨ੍ਹਾਂ ਰਾਹੀਂ ਮਨੁੱਖ ਆਪਣੇ ਆਚਰਣ ਦੀ ਘਾੜਤ ਘੜ ਕੇ ਉੱਤਮ ਵਾਹਿਗੁਰੂ ਜੀ ਦੇ ਮਿਲਾਪ ਲਈ ਉੱਤਮ ਹੋ ਜਾਂਦਾ ਹੈ। ਇਸ ਸੱਚੇ ਸੁੱਚੇ ਆਚਰਣ ਅਤੇ ਰੱਬੀ ਗੁਣਾਂ ਦੀ ਦਾਤ ਨਾਲ ਅੰਦਰੋਂ ਹੀ ਰੱਬੀ ਦੀਦਾਰ ਦੇ ਝਲਕਾਰੇ ਮਿਲ ਜਾਂਦੇ ਹਨ। ਚੌਥਾ ਨੁਕਤਾ ਹੈ ਕਿ ਮੈਂ ਇਹ ਸਭ ਕੁਝ ਪ੍ਰਾਪਤ ਕਰਕੇ ਹੰਕਾਰੀ ਨਾ ਹੋ ਜਾਵਾਂ ਬਲਕਿ ਜਿਹੜੇ ਲੋਕਾਂ ਨੇ ਅਜਿਹਾ ਸੱਚ ਦਾ ਆਚਰਣ ਬਣਾਇਆ ਹੈ ਮੈਂ ਉਨ੍ਹਾਂ ਦੀ ਸੇਵਾ ਕਰਾਂ ਕਿਉਂਕਿ ਜਿਸ ਹਿਰਦੇ ਵਿੱਚ ਰੱਬ ਵੱਸਦਾ ਹੈ ਉਹ ਸੇਵਕ ਰੱਬ ਦਾ ਹੀ ਸਾਕਾਰ ਰੂਪ ਹੁੰਦਾ ਹੈ।

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥

ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥ (੧੪੨੮)

ਇਸ ਸ਼ਬਦ ਦੀ ਵੀਚਾਰਧਾਰਾ ਵਿੱਚੋਂ ਹੀ ਉਨ੍ਹਾਂ ਨੇ ਪੰਜਵਾਂ ਨੁਕਤਾ ਕੱਢਿਆ ਹੈ ਕਿ ਜਦੋਂ ਰੱਬੀ ਬਾਣੀ ਦੇ ਕੀਰਤਨ ਦਾ ਪ੍ਰਵਾਹ ਚਲਦਾ ਹੈ ਤਾਂ ਅੰਦਰ ਸੱਚ ਅਤੇ ਨੇਕੀ ਦਾ ਵਾਸਾ ਹੁੰਦਾ ਹੈ। ਕੀਰਤਨ ਦੀਆਂ ਧੁਨਾਂ ਨਾਲ ਵਿਸਮਾਦ ਬ੍ਰਹਿਮੰਡੀ ਨਾਦ ਦਾ ਰਸ ਆਉਣ ਲੱਗ ਪੈਂਦਾ ਹੈ। ਇਹ ਪਰਮ ਰਸ ਦਰਸ਼ਨ ਹੀ ਹਨ। ਪ੍ਰਭੂ ਕੀਰਤੀ ਵੀ ਪ੍ਰਭੂ ਦਰਸ਼ਨਾਂ ਲਈ ਵਸੀਲਾ ਬਣਦੀ ਹੈ। ਇਸ ਕਰਕੇ ਹੀ ਕੀਰਤਨ ਸਿੱਖੀ ਦਾ ਅਟੁੱਟ ਅੰਗ ਹੈ। ਛੇਵਾਂ ਨੁਕਤਾ ਹੈ ਕਿ ਉਹ ਥਾਂ ਜਿਥੇ ਪ੍ਰਭੂ ਵੱਸਦਾ ਹੈ ਮੈਂ ਦੇਖ ਸਕਾਂ, ਉਸ ਲਈ ਵੀਚਾਰ ਕਰਨ ਵਾਸਤੇ ਇੱਕ ਧਰਮਸ਼ਾਲਾ ਜਾਂ ਗੁਰਦੁਆਰਾ ਸਾਹਿਬ ਜਾਂ ਕੋਈ ਵੀ ਆਪਣੇ ਧਾਰਮਿਕ ਅਕੀਦੇ ਮੁਤਾਬਿਕ ਧਾਰਮਿਕ ਅਸਥਾਨ ਬਣਾ ਲਏ ਜਾਂਦੇ ਹਨ। ਇਥੋਂ ਵੀਚਾਰ ਸਿੱਖ ਕੇ ਆਪਣੇ ਅੰਦਰ ਧਾਰਨ ਕਰਨੇ ਹਨ। ਇਨ੍ਹਾਂ ਗੁਣਾਂ ਨਾਲ ਸ਼ਿੰਗਾਰਿਆ ਹਿਰਦਾ ਵੀ ਰੱਬੀ ਨਿਵਾਸ ਹੀ ਹੁੰਦਾ ਹੈ। ਸੱਤਵਾਂ ਨੁਕਤਾ ਹੈ ਕਿ ਜਦੋਂ ਕੋਈ ਕੁਦਰਤ ਦੇ ਕਾਰਖਾਨੇ ਵੱਲ ਝਾਤ ਮਾਰ ਕੇ ਦੇਖਦਾ ਹੈ ਕਿ ਕਿਵੇਂ ਸਾਰੇ ਸੰਸਾਰ ਦੀ ਪ੍ਰਤਿਪਾਲਨਾ ਹੋ ਰਹੀ ਹੈ। ਇਨ੍ਹਾਂ ਰੱਬੀ ਨੇਮਾਂ ਵਿੱਚੋਂ ਵੀ ਕਾਦਰ ਦੀ ਹੋਂਦ ਦੇ ਨਜ਼ਾਰੇ ਨਜ਼ਰ ਆਉਂਦੇ ਹਨ। ਅੱਠਵੇਂ ਨੰਬਰ ’ਤੇ ਇਸ ਨੁਕਤੇ ’ਤੇ ਵੀਚਾਰ ਹੈ ਕਿ ਸਾਰੇ ਸੰਸਾਰ ਦੀ ਪ੍ਰਤਿਪਾਲਨਾ ਇਸ ਕਰਕੇ ਸੌਖੀ ਹੋ ਰਹੀ ਹੈ ਕਿਉਂਕਿ ਇਸ ਸਾਰੇ ਸਿਲਸਲੇ ਦੀ ਵਿਉਂਤਬੰਦੀ ਤੂੰ ਆਪ ਹੀ ਕਰਦਾ ਹੈਂ। ਤੇਰੇ ਤੋਂ ਬਿਨਾਂ ਹੋਰ ਕੋਈ ਪੁਰਖ ਬਿਧਾਤਾ ਨਹੀਂ ਹੈ। ਤੇਰੀਆਂ ਬਣਾਈਆਂ ਬਿਧੀਆਂ ਮੁਤਾਬਿਕ ਚਲਦੇ ਸੰਸਾਰ ਨੂੰ ਦੇਖਕੇ ਸਹਿਜੇ ਹੀ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਥੇ ਹਰ ਕੋਈ ਛਾਲਾਂ ਭਾਵੇਂ ਮਾਰਦਾ ਹੈ ਪਰ 'ਕਰਤਾ ਕਰੇ ਸੋ ਹੋਇ' ਵਾਲੀ ਗੱਲ ਹੀ ਹੁੰਦੀ ਹੈ। ਇਸ ਅੱਖ ਨਾਲ ਤੱਕਣ ਵਾਲਾ ਵੀ ਰੱਬੀ ਦੀਦਾਰ ਹੀ ਕਰ ਰਿਹਾ ਹੁੰਦਾ ਹੈ। ਨੌਵਾਂ ਨੁਕਤੇ ਦੀ ਵੀਚਾਰ ਹੈ ਕਿ ਹਰ ਹਿਰਦੇ ਵਿੱਚ ਰੱਬ ਕਿਵੇਂ ਦਿੱਸੇ ਤਾਂ ਇਸ ਨੁਕਤੇ ਵਿੱਚੋਂ ਜੁਆਬ ਮਿਲਦਾ ਹੈ। ਜਦੋਂ ਕਿਸੇ ਵੀ ਰੂਪ ਵਿੱਚ ਕਿਸੇ ਵੀ ਹਿਰਦੇ ਵਿੱਚ, ਕੋਈ ਸ਼ਕਤੀ ਪ੍ਰਗਟ ਹੁੰਦੀ ਹੈ, ਪਿਆਰ ਦੇ ਰੂਪ ਵਿੱਚ, ਕੁਰਬਾਨੀ ਦੇ ਰੂਪ ਵਿੱਚ, ਸ਼ਹਾਦਤ ਦੇ ਰੂਪ ਵਿੱਚ, ਸਚਾਈ ਤੇ ਦ੍ਰਿੜ੍ਹਤਾ ਦੇ ਰੂਪ ਵਿੱਚ, ਨੇਕੀ ਤੇ ਪਰਉਪਕਾਰ ਦੇ ਰੂਪ ਵਿੱਚ, ਕੋਮਲਤਾ ਅਤੇ ਮਿਠਾਸ ਦੇ ਰੂਪ ਵਿੱਚ, ਕਵਿਤਾ ਅਤੇ ਸੰਗੀਤ ਦੇ ਰੂਪ ਵਿੱਚ, ਨ੍ਰਿਤ ਅਤੇ ਚਿਤ੍ਰਕਾਰੀ ਦੇ ਰੂਪ ਵਿੱਚ ਤਾਂ ਉਸ ਹਿਰਦੇ ਦੇ ਦਰਸ਼ਨ ਰੱਬ ਦੇ ਹੀ ਦਰਸ਼ਨ ਹਨ। ਇਸ ਤਰਾਂ ਉਸ ਦੇ ਅਨੇਕਾਂ ਨਾਮਾਂ ਅਤੇ ਰੂਪਾਂ ਦੇ ਦਰਸ਼ਨ ਹੋ ਜਾਂਦੇ ਹਨ।

ਜਿਹੜੇ ਲੋਕ ਕਿਸੇ ਸਾਕਾਰ ਰੂਪ ਵਿੱਚ ਦਰਸ਼ਨ ਕਰਨ ਦੀ ਲਾਲਸਾ ਲੈ ਕੇ ਅਨੇਕਾਂ ਹੀ ਸੰਕਟ ਝੱਲਦੇ ਰਹੇ ਉਹ ਸਫਲਤਾ ਪ੍ਰਾਪਤ ਨਹੀਂ ਕਰ ਸਕੇ, ਕਿਉਂਕਿ ਇੱਕ ਪਾਸੇ ਤਾਂ ਉਸ ਨੂੰ ਨਿਰੰਕਾਰ ਕਹਿੰਦੇ ਹਾਂ ਦੂਜੇ ਪਾਸੇ ਕਿਸੇ ਖਾਸ ਆਕਾਰ ਦੇ

ਦੀਦਾਰਾਂ ਦੀ ਲਾਲਸਾ ਵੀ ਰੱਖਦੇ ਹਾਂ ਤਾਂ ਇਸ ਅਸੰਭਵ ਨੂੰ ਸੰਭਵ ਬਣਾਉਣ ਦਾ ਨਿਰਾਰਥੱਕ ਉਪਰਾਲਾ ਕਰਦੇ ਹਾਂ। ਰੱਬੀ ਬਾਣੀ ਦਾ ਹੀ ਅਟੱਲ ਫੈਸਲਾ ਹੈ ਕਿ :

**ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥**
**ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥**
**ਤਉ ਕਾਰਣਿ ਸਾਹਿਬਾ ਰੰਗਿ ਰਤੇ ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ**
**ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥**
**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥**
**ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥**
**ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥**
**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥**

**(੩੫੮)**

ਸੋ ਗੁਰੂ ਸਾਹਿਬ ਜੀ ਦੇ ਦਰਸ਼ਨ ਗੁਰਬਾਣੀ ਦੇ ਸ਼ਬਦਾਂ ਵਿੱਚੋਂ ਹੁੰਦੇ ਹਨ ਅਤੇ ਸਤਿਗੁਰੂ ਜੀ ਵਿੱਚ ਹੀ ਰੱਬ ਦਾ ਨਿਵਾਸ ਹੈ।

**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**

**(੪੬੬)**

ਜਿਹੜਾ ਵੀ ਰੱਬ ਦੇ ਦਰਸ਼ਨਾਂ ਦੀ ਲਾਲਸਾ ਰੱਖਦਾ ਹੈ ਉਹ "ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮਹਿ ਲੇਇ" ਅਨੁਸਾਰ ਬਖਸ਼ਿਸ਼ ਦਾ ਪਾਤਰ ਬਣ ਸਕਦਾ ਹੈ। ਹਰ ਤਰਫ ਉਸ ਦਾ ਹੀ ਦੀਦਾਰ ਹੋਵੇਗਾ।

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥੧॥**

**(੪੩੮)**

# ਦਰਵੇਸ਼

ਮਨੁੱਖੀ ਸੁਭਾਅ ਹਮੇਸ਼ਾ ਸੌਖੇ ਰਾਹਾਂ ਦੀ ਤਲਾਸ਼ ਕਰਦਾ ਹੈ। ਜੀਵਨ ਯਾਤਰਾ ਦਾ ਮਾਰਗ ਕਾਫੀ ਬਿਖੜਾ ਮਾਰਗ ਹੈ। ਇਸ ਵਿਚ, ਮਨ ਦੇ ਫੁਰਨਿਆਂ, ਮਨੁੱਖ ਦੀਆਂ ਆਦਤਾਂ, ਮਾਇਕੀ ਖਿੱਚ, ਵਿਕਾਰੀ ਰਸ ਕਸ, ਦੁਨੀਆਂ ਦੇ ਮੌਜ ਮੇਲੇ, ਪਰਿਵਾਰਕ ਮੋਹ ਮਮਤਾ ਅਤੇ ਹਉਮੈ ਆਦਿਕ ਨੇ ਅਨੇਕਾਂ ਹੀ ਮੁਸ਼ਕਲਾਂ ਖੜ੍ਹੀਆਂ ਕੀਤੀਆਂ ਹੋਈਆਂ ਹਨ। ਜਦੋਂ ਕੋਈ ਰੱਬੀ ਬਖਸ਼ਿਸ਼ ਦੀ ਉਂਗਲ ਪਕੜਕੇ ਇਸ ਰਾਹ ਦੀਆਂ ਸਮੁੱਚੀਆਂ ਮੁਸ਼ਕਲਾਂ ਨੂੰ ਪਾਰ ਕਰ ਜਾਂਦਾ ਹੈ ਅਤੇ ਜੀਵਨ ਦੇ ਸਿਖਰ ਨੂੰ ਛੂਹ ਲੈਂਦਾ ਹੈ ਤਾਂ ਸਮੁੱਚੀ ਲੋਕਾਈ ਅਜਿਹੇ ਰੂਹਾਨੀ ਰਾਹ ’ਤੇ ਚੱਲਣ ਵਾਲੇ ਨੂੰ ਦਰਵੇਸ਼ ਕਹਿ ਕੇ ਸਤਿਕਾਰਦੀ ਹੈ। ਦਰਵੇਸ਼ੀ ਰਾਹ, ਬਿਖਮ ਮਾਰਗ ਚੱਲਣ ਦੇ ਬਰਾਬਰ ਹੈ। ਸੰਸਾਰ ਜਿਸ ਰਸਤੇ ’ਤੇ ਤੁਰਦਾ ਹੈ, ਦਰਵੇਸ਼ ਉਸ ਰਾਹ ਨੂੰ ਤਿਆਗ ਕੇ ਇਕ ਨਵਾਂ ਰਸਤਾ ਸੰਸਾਰ ਨੂੰ ਦੱਸਦਾ ਹੈ। ਇਹ ਰਸਤਾ ਅਸਲ ਵਿਚ ਇਕ ਉਤਮ ਪੰਥ ਹੁੰਦਾ ਹੈ ਜਿਸ ’ਤੇ ਤੁਰ ਕੇ ਜਮ ਦੀ ਤ੍ਰਾਸ ਮਿਟਾਈ ਜਾਂਦੀ ਹੈ। ਦਰਵੇਸ਼, ਬਣੇ ਹੋਏ ਰਾਹਾਂ ’ਤੇ ਤੁਰਨ ਦੀ ਥਾਂ ਨਵਾਂ ਰਸਤਾ ਬਣਾ ਕੇ ਦਿੰਦਾ ਹੈ। ਰਾਹਾਂ ’ਤੇ ਚੱਲਣਾ ਉਨਾ ਔਖਾ ਨਹੀ ਹੁੰਦਾ, ਜਿੰਨਾ ਕਿ ਰਾਹ ਬਣਾਉਣਾ ਔਖਾ ਹੁੰਦਾ ਹੈ। ਇਸ ਕਰਕੇ ਹੀ ਧਰਮੀ ਲੋਕਾਂ ਦੇ ਜੀਵਨ ਮਨੁੱਖਤਾ ਲਈ ਰੱਬ ਦੇ ਘਰ ਨੂੰ ਜਾਣ ਦੇ ਕਦਮ ਚਿੰਨ੍ਹ ਬਣ ਜਾਂਦੇ ਹਨ। ਰੱਬ ਆਪ ਹੀ ਆਪਣੀ ਨਿਰਗੁਣ ਸ਼ਕਤੀ ਨੂੰ ਕਿਸੇ ਸਰਗੁਣ ਸ਼ਕਤੀ ਦੇ ਰੂਪ ਵਿਚ ਅਨੇਕਾਂ ਰੱਬੀ ਗੁਣਾਂ ਨਾਲ ਸ਼ਿੰਗਾਰ ਕੇ ਧਰਤੀ ਦੇ ਤਖਤੇ ’ਤੇ ਭੇਜਦਾ ਹੈ। ਸਮੁੱਚੀ ਮਨੁੱਖਤਾ, ਉਨਾਂ ਵਲੋਂ ਬਖਸ਼ੇ ਹੋਏ ਅੰਮ੍ਰਿਤ ਬਚਨਾਂ ਦਾ ਅੰਮ੍ਰਿਤ ਛਕ ਕੇ ਸਰਸ਼ਾਰ ਹੁੰਦੀ ਹੈ। ਦਰਵੇਸ਼, ਸਾਰੀ ਜ਼ਿੰਦਗੀ ਰੱਬੀ ਅਸੂਲਾਂ ’ਤੇ ਹੀ ਪਹਿਰਾ ਦਿੰਦਾ ਹੈ। ਉਸ ਦਾ ਹਰ ਕਰਮ ਰੱਬੀ ਦਰ ਦਾ ਸੁਨੇਹਾ ਹੀ ਹੁੰਦਾ ਹੈ, ਕਿਉਕਿ ਦਰਵੇਸ਼ ਦੇ ਅਰਥ ਹੀ ਦਰਵਾਜ਼ੇ ’ਤੇ ਲਟਕਣ ਵਾਲਾ ਭਾਵ ਰੱਬੀ ਦਰ ਦਾ ਮੰਗਤਾ ਹੁੰਦੇ ਹਨ। ਮਹਾਨਕੋਸ਼ ਦੇਖੋ, ਦਰਵੇਸ਼ ਕੋਈ ਵਿਰਲਾ ਹੀ ਹੁੰਦਾ ਹੈ ਜਿਹੜਾ ਇਸ ਸਚਾਈ ਨੂੰ ਸਮਝਦਾ ਹੈ। ਜਿਹੜਾ ਘਰ ਘਰ ਮੰਗਦਾ ਫਿਰਦਾ ਹੈ, ਉਸ ਦੀ ਫਕੀਰੀ ਅਤੇ ਜੀਵਨ ’ਤੇ ਲਾਹਣਤਾਂ ਹੀ ਹਨ। ਗੁਰਦੇਵ ਜੀ ਦਾ ਕਥਨ ਹੈ ਕਿ :-

**ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥**
**ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥** (੫੫੦)

ਰੱਬ ਦੇ ਦਰ 'ਤੇ ਹਰ ਵਕਤ ਲਟਕਣ ਵਾਲਾ (ਭਾਵ ਰੱਬੀ ਹੁਕਮ ਦਾ ਗੁਲਾਮ) ਅਵੇਸਲਾ ਕਿਵੇ ਹੋ ਸਕਦਾ ਹੈ? ਉਸ ਨੂੰ ਪਤਾ ਹੁੰਦਾ ਹੈ ਕਿ ਰੱਬੀ ਦਰਗਾਹ ਵਿਚ ਕੇਵਲ ਸੱਚ ਹੀ ਕਬੂਲ ਹੋਣਾ ਹੈ। ਮਾਲਕ ਦੇ ਘਰ ਮੁੱਖ ਉਜਲਾ ਲੈ ਕੇ ਜਾਣ ਲਈ ਉਹ ਦੁਨੀਆਂ ਮਗਰ ਨਹੀ ਲਗਦਾ ਸਗੋਂ ਚੇਤੇ ਰੱਖਦਾ ਹੈ ਕਿ ਮੇਰੀ ਪ੍ਰੀਤ ਮੇਰੇ ਮਾਲਕ ਤੋਂ ਨਾ ਟੁੱਟੇ। ਇਸ ਤਰ੍ਹਾਂ ਜਿਹੜਾ ਮਨੁੱਖ ਆਪਣੇ ਦਿਲ ਦੀ ਰਾਖੀ ਕਰਦਾ ਹੈ, ਅਸਲ ਵਿਚ ਇਹੋ ਦਿਲ ਦੀ ਰਾਖੀ ਹੀ ਦਰਵੇਸ਼ੀ ਕਹਾਉਂਦੀ ਹੈ। ਦੁਨੀਆਂ ਤਾਂ ਝੂਠੇ ਪਿਆਰ 'ਤੇ ਵੀ ਰੀਝ ਜਾਂਦੀ ਹੈ ਪਰ ਪ੍ਰਮੇਸ਼ਰ ਤਾਂ ਹਰ ਇਕ ਦੇ ਹਿਰਦੇ ਦੀ ਪ੍ਰੀਤ ਨੂੰ ਜਾਣਦਾ ਹੈ। ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਕਥਨ ਹੈ :

**ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥**
**ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥**
**ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥** (੧੦੯੦)

ਜਿਵੇ ਇਕ ਇਸਤ੍ਰੀ ਸਾਰੇ ਹਾਰ ਸ਼ਿੰਗਾਰ ਕਰਦੀ ਹੈ, ਇਹ ਸਭ ਕੁਝ ਉਹ ਆਪਣੇ ਪਤੀ ਦੇ ਦਰ 'ਤੇ ਪ੍ਰਵਾਨ ਹੋਣ ਲਈ ਕਰਦੀ ਹੈ। ਉਸ ਦੀ ਭਾਵਨਾ ਆਪਣੇ ਆਪ ਸੁੰਦਰ ਬਣਨਾ ਨਹੀਂ ਤੇ ਨਾ ਹੀ ਸੁਹਾਗਵਤੀ ਦਾ ਸ਼ਿੰਗਾਰ ਕਿਸੇ ਹੋਰ ਲਈ ਹੁੰਦਾ ਹੈ ਬਲਕਿ ਦਿਲੀ ਚਾਹਤ ਪਤੀ ਦੀ ਖੁਸ਼ੀ ਹਾਸਿਲ ਕਰਨਾ ਹੈ। ਇਸ ਤਰ੍ਹਾਂ ਹੀ ਦਰਵੇਸ਼ ਦੀ ਸਾਰੀ ਸਾਧਨਾ ਪ੍ਰਮੇਸ਼ਰ ਦੇ ਦਰ 'ਤੇ ਕਬੂਲ ਹੋਣ ਲਈ ਹੀ ਹੁੰਦੀ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਕ੍ਰਿਪਾ ਕਰਕੇ ਸਮਝਾਉਂਦੇ ਹਨ ਕਿ ਰੱਬ ਦੇ ਦਰ 'ਤੇ ਕਿਹੋ ਜਿਹਾ ਦਰਵੇਸ਼ ਕਬੂਲ ਹੁੰਦਾ ਹੈ ਭਾਵ ਉਸ ਨੂੰ ਕਿਹੋ ਜਿਹੇ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ।

**ਅਲਹ ਅਗਮ ਖੁਦਾਈ ਬੰਦੇ ॥**
**ਛੋਡਿ ਖਿਆਲ ਦੁਨੀਆ ਕੇ ਧੰਧੇ ॥**
**ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥**
(੧੦੮੩)

ਹੇ ਅੱਲਾਹ ਦੇ ਬੰਦੇ! ਤੇਰੇ ਖਿਆਲ ਵਿਚ ਦੁਨੀਆਂ ਦੇ ਧੰਧੇ ਨਹੀ ਬਲਕਿ ਦੀਨ ਦੀ ਸੇਵਾ ਹੋਣੀ ਚਾਹੀਦੀ ਹੈ। ਮਨੁੱਖ ਨੂੰ ਅਕਸਰ ਆਪਣੇ ਗੁਣਾਂ ਦਾ ਬਹੁਤ ਮਾਣ ਹੋ ਜਾਂਦਾ ਹੈ ਪਰ ਦਰਵੇਸ਼ ਲਈ ਜ਼ਰੂਰੀ ਹੈ ਕਿ ਉਹ ਤਾਂ ਗੁਰਮੁਖਾਂ ਦੇ ਚਰਨਾਂ ਦੀ ਧੂੜ ਭਾਵ ਨਿਮ੍ਰਤਾ ਦਾ ਧਾਰਨੀ ਹੋਵੇ। ਦੁਨੀਆਂ ਵਿਚ ਦੁਨੀਆਂਦਾਰਾਂ ਵਾਗੂੰ ਦਾਵੇਦਾਰ ਨਾ ਬਣੇ ਆਪਣੇ ਆਪ ਨੂੰ ਇਕ ਮੁਸਾਫਿਰ ਜਾਣੇ, ਅਜਿਹੇ ਗੁਣਾਂ ਦਾ ਧਾਰਨੀ ਦਰਵੇਸ਼ ਰੱਬੀ ਦਰਗਾਹ ਦੀ ਪ੍ਰਵਾਨਗੀ ਪ੍ਰਾਪਤ ਕਰ ਸਕਦਾ ਹੈ। ਨਿੰਰਕਾਰ

ਦੀ ਯਾਦ ਨੂੰ ਭੁਲਾ ਕੇ ਆਪਣੀ ਅਸਲੀਅਤ ਤੋਂ ਨਾਵਾਕਫ ਇਹ ਮਿੱਟੀ ਦਾ ਪੁਤਲਾ ਅਜੀਬ ਤਰ੍ਹਾਂ ਦਾ ਨਾਚ ਨੱਚਦਾ ਰਹਿੰਦਾ ਹੈ। ਆਪਣੇ ਚਾਰੇ ਪਾਸੇ ਮਾਇਆ ਦਾ ਪ੍ਰਭਾਵ ਹੀ ਵੇਖਦਾ ਹੈ। ਮਾਇਆ ਦੀਆਂ ਗੱਲਾਂ ਹੀ ਸੁਣਦਾ ਹੈ, ਮਾਇਆ ਕਮਾਉਣ ਦੀਆਂ ਗੱਲਾਂ ਹੀ ਕਰਦਾ ਹੈ।

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥** (੪੮੭)

ਰੱਬੀ ਫਕੀਰ ਇਸ ਦੁਨੀਆਂ ਦੀ ਦੌੜ ਵਿਚ ਦੌੜਨ ਦੀ ਬਜਾਇ ਸਗੋਂ ਮਾਲਕ ਦੀ ਯਾਦ ਨਾਲ ਆਪਣੇ ਅੰਦਰ ਦੀ ਸਾਰੀ ਭਟਕਣਾ ਮੁਕਾ ਕੇ ਸਬਰ ਸੰਤੋਖ ਨਾਲ ਆਪਣਾ ਜਿਗਰਾ ਇਕ ਦਰੱਖ਼ਤ ਵਰਗਾ ਬਣਾ ਲੈਂਦਾ ਹੈ। ਇਹੋ ਹੀ ਸਬਰ ਸੰਤੋਖ ਦੀ ਦਾਤ ਉਸ ਲਈ ਬਖਸ਼ਿਸ਼ ਦੀ ਅਜਿਹੀ ਚਾਦਰ ਬਣ ਜਾਂਦੀ ਹੈ ਜਿਸ ਨੂੰ ਓੜ੍ਹ ਲੈਣ ਨਾਲ ਦਰਵੇਸ਼ ਦੀ ਸ਼ਖ਼ਸੀਅਤ ਨੂੰ ਮੋਹ ਮਮਤਾ, ਲੋਭ ਲਾਲਚ, ਪਾਪਾਂ ਜਾਂ ਵਿਕਾਰਾਂ ਦੇ ਦਾਗ ਨਹੀ ਲੱਗਦੇ। ਸ਼ੇਖ ਫਰੀਦ ਜੀ ਨੇ ਸੱਚੀ ਦਰਵੇਸ਼ੀ ਆਪ ਖੁਦ ਕਮਾਈ ਹੈ। ਇਸ ਕਰਕੇ ਹੀ ਉਨ੍ਹਾਂ ਦੇ ਬੋਲ ਵੀ ਰੱਬੀ ਬੋਲ ਬਣ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਉਨ੍ਹਾਂ ਦੇ ਅੰਮ੍ਰਿਤ ਬੋਲਾਂ ਵਿਚੋਂ ਹੀ ਪਾਵਨ ਬੋਲ ਹਨ।

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥**

(੧੩੮੧)

ਨੌਵੀਂ ਸਦੀ ਵਿਚ ਇਕ ਪ੍ਰਸਿੱਧ ਦਰਵੇਸ਼ ਹਜ਼ਰਤ ਸੱਰੀ ਸਕਤੀ ਜੀ ਹੋਏ ਹਨ। ਇਨ੍ਹਾਂ ਦਾ ਦਿਹਾਂਤ 870-71 ਦੇ ਲਗਭਗ ਹੋਇਆ ਸੀ। ਸੱਰੀ ਸ਼ਬਦ ਦਾ ਅਰਥ ਹੈ ਸਰਦਾਰ, ਬਜ਼ੁਰਗ ਜਾਂ ਆਗੂ। ਆਪ ਜੀ ਨੂੰ ਬਹੁਤ ਹੀ ਸਿਆਣੇ ਜਾਂ ਦਾਨੇ ਪੁਰਖ ਕਰਕੇ ਜਾਣਿਆ ਜਾਂਦਾ ਸੀ। ਸਕਤੀ ਸ਼ਬਦ ਦਾ ਅਰਥ ਡਾ: ਗੁਰਦੇਵ ਸਿੰਘ ਜੀ ਨੇ ਜੀਵਨੀਆਂ ਸੂਫੀ ਦਰਵੇਸ਼ਾਂ ਦੀਆਂ ਵਿਚ ਫੇਰੀ ਵਾਲਾ, ਛਾਬੜੀ ਵਾਲਾ ਜਾਂ ਛੋਟਾ ਮੋਟਾ ਧੰਧਾ ਕਰਨ ਵਾਲਾ ਕੀਤੇ ਹਨ। ਆਪ ਜੀ ਖਜੂਰਾਂ ਵੇਚਣ ਦਾ ਛੋਟਾ ਮੋਟਾ ਕਾਰੋਬਾਰ ਹੀ ਕਰਦੇ ਸਨ; ਸੋ ਸੱਰੀ ਸਕਤੀ ਦਾ ਅਰਥ ਹੋ ਗਿਆ ਫੇਰੀ ਲਾ ਕੇ ਸਮਾਨ ਵੇਚਣ ਵਾਲਾ। ਆਪ ਜੀ ਸੂਫੀ ਫਕੀਰਾਂ ਦੇ ਸ਼ਕਤੀਯਹ ਸਿਲਸਲੇ ਦੇ ਬਾਨੀ ਸਨ। ਇਕ ਵਾਰੀ ਸੱਰੀ ਸਕਤੀ ਜੀ ਨੇ ਸੱਠ ਦੀਨਾਰਾਂ ਦੇ ਬਦਾਮ ਖਰੀਦ ਲਏ। ਥੋੜ੍ਹੇ ਜਿਹੇ ਦਿਨ ਹੀ ਗੁਜ਼ਰੇ ਸਨ ਕਿ ਅਚਾਨਕ ਬਦਾਮਾਂ ਦਾ ਭਾਅ ਚੜ੍ਹ ਗਿਆ। ਕਿਸੇ ਦਲਾਲ ਨੇ ਇਹੋ ਹੀ ਬਦਾਮ ਨੱਬੇ ਦੀਨਾਰ ਦੇ ਵੇਚਣ ਲਈ ਗਾਹਕ ਨਾਲ ਗੱਲ ਕਰ ਲਈ। ਆਪ ਜੀ ਨੇ ਉਸ ਵੇਲੇ ਹੀ ਜਵਾਬ ਦੇ ਦਿੱਤਾ ਕਿ ਇਸ ਤਰ੍ਹਾਂ ਜ਼ਿਆਦਾ ਮੁਨਾਫਾ ਕਮਾਉਣਾ ਮੇਰੇ ਈਮਾਨ ਦੇ ਖਿਲਾਫ ਹੈ। ਮੈਂ ਆਪਣਾ ਯੋਗ ਮੁਨਾਫ਼ਾ ਹੀ ਲਵਾਂਗਾ।

ਸੱਚ ਦੇ ਰਾਹੀ ਨੂੰ ਮਾਇਆ ਕਦੇ ਇਮਾਨੋਂ ਨਹੀਂ ਡੁਲਾ ਸਕਦੀ। ਸੱਰੀ ਸਕਤੀ ਜੀ ਸ਼ੀਸ਼ਾ ਬਹੁਤ ਦੇਖਦੇ ਸਨ। ਇਕ ਵਾਰੀ ਕਿਸੇ ਨੇ ਪੁੱਛ ਲਿਆ ਕਿ ਇਕ ਪਾਸੇ ਦਰਵੇਸ਼ੀ ਜ਼ਿੰਦਗੀ ਪਰ ਦੂਜੇ ਪਾਸੇ ਕਈ ਵਾਰੀ ਸ਼ੀਸ਼ਾ ਦੇਖਣਾ ਮਨ ਦੀ ਕਿਸੇ ਅਧੂਰੀ ਖਾਹਿਸ਼ ਦਾ ਸੁਨੇਹਾ ਦਿੰਦੇ ਹਨ। ਸਕਤੀ ਜੀ ਨੇ ਬਹੁਤ ਪ੍ਰੇਮ ਨਾਲ ਸਮਝਾਇਆ ਕਿ ਮੈਂ ਸ਼ੀਸ਼ਾ ਤਨ ਦੇ ਲਈ ਨਹੀ ਦੇਖਦਾ ਸਗੋਂ ਮੈਂ ਤਾਂ ਮਨ ਲਈ ਦੇਖਦਾ ਹਾਂ। ਜਦੋਂ ਬਹੁਤ ਧਿਆਨ ਨਾਲ ਸ਼ੀਸ਼ਾ ਦੇਖੀਏ ਤਾਂ ਮਨ ਦੇ ਦਰਸ਼ਨ ਹੋਣ ਲੱਗ ਜਾਂਦੇ ਹਨ ਕਿਉਂਕਿ ਚਿਹਰਾ ਮਨ ਦੀ ਤਸਵੀਰ ਵੀ ਹੁੰਦਾ ਹੈ। ਸਪਸ਼ਟ ਦਿਸਣ ਲੱਗ ਪੈਂਦਾ ਹੈ ਕਿ ਮੇਰਾ ਮਨ ਪਾਪੀ ਹੈ ਜਾਂ ਪੁੰਨੀ ਹੈ। ਦਰਵੇਸ਼ ਲਈ ਜ਼ਰੂਰੀ ਹੈ ਕਿ ਉਹ ਹਰ ਰੋਜ਼ ਆਪਣੇ ਮਨ ਦੇ ਦਰਸ਼ਨ ਕਰੇ। ਚਿਹਰਾ ਮਨ ਦੀ ਹੀ ਤਸਵੀਰ ਬਣ ਜਾਂਦਾ ਹੈ। ਮਨ ਦੀ ਕਾਲਖ ਸਪਸ਼ਟ ਨਜ਼ਰ ਆਉਣ ਲੱਗ ਜਾਏਗੀ। ਸੁਆਲ ਪੁੱਛਣ ਵਾਲੇ ਦੀ ਪੂਰੀ ਤਰਾਂ ਤਸੱਲੀ ਹੋ ਗਈ ਸੀ। (ਜੀਵਨੀਆਂ, ਸੂਫੀ ਦਰਵੇਸ਼ਾਂ ਦੀਆਂ, ਪੰਨਾ, 114)
ਸੇਵਾ ਪੰਥੀ ਗੁਰਮੁਖਾਂ ਦੇ ਇਤਿਹਾਸ ਵਿਚੋਂ ਭਾਈ ਸੇਵਾ ਰਾਮ ਜੀ ਦੀ ਇਕ ਬਹੁਤ ਉਘੀ ਮਿਸਾਲ ਹੈ। ਆਪ ਜੀ ਦਾ ਜਨਮ ਸੰਨ 1658 ਈ: ਵਿਚ ਲੰਮੇ ਦੇਸ਼ (ਰਾਵੀ ਬਿਆਸ ਦੇ ਲਾਗੇ) ਇਕ ਨੇਕ ਪਰਿਵਾਰ ਵਿਚ ਹੋਇਆ। ਪਿਤਾ ਜੀ ਚੰਗੇ ਕਾਰੋਬਾਰੀ ਸਨ। ਗ੍ਰਿਹਸਥੀ ਵਿਚ ਰਹਿੰਦਿਆਂ ਵੀ ਧੰਧੇ ਨਾਲੋਂ ਧਰਮ ਪਿਆਰਾ ਸਮਝਦੇ ਸਨ ਜਿਸ ਕਰਕੇ ਆਪ ਦਸਾਂ ਨਹੁੰਆਂ ਦੀ ਕਿਰਤ ਕਰਕੇ ਖਾਣੀ ਤੇ ਇਹੋ ਹੀ ਉਪਦੇਸ਼ ਆਪਣੀ ਔਲਾਦ ਨੂੰ ਵੀ ਦੇਣਾ। ਭਾਈ ਸੇਵਾ ਰਾਮ ਜੀ ਨੇ ਪਿਤਾ ਜੀ ਦੀਆਂ ਇਨ੍ਹਾਂ ਗੱਲਾਂ ਨੂੰ ਧਿਆਨ ਨਾਲ ਸੁਣਿਆ ਹੀ ਨਹੀ ਬਲਕਿ ਘੁੱਟ ਕੇ ਪੱਲੇ ਬੰਨ੍ਹ ਲਿਆ। ਰੱਬੀ ਸੱਦੇ ਮੁਤਾਬਕ ਪਿਤਾ ਜੀ ਚਲਾਣਾ ਕਰ ਗਏ। ਘਰੋਗੀ ਜ਼ਿੰਮੇਵਾਰੀ ਆਪ ਜੀ 'ਤੇ ਆਣ ਪਈ। ਨੇਕ ਕਮਾਈ ਅਤੇ ਚੰਗੀ ਸੰਗਤ ਕਰਨ ਦਾ ਸਬਕ ਘਰੋਂ ਹੀ ਮਿਲ ਗਿਆ ਸੀ ਜਿਸ ਕਰਕੇ ਇਹ ਗੱਲਾਂ ਜੀਵਨ ਦਾ ਅਟੁੱਟ ਅੰਗ ਹੀ ਬਣ ਗਈਆਂ ਸਨ। ਜਦੋਂ ਵੀ ਭਾਈ ਸੇਵਾ ਰਾਮ ਜੀ ਨੇ ਕਾਰੋਬਾਰੀ ਸਿਲਸਲੇ ਵਿਚ ਜਦੋਂ ਵੀ ਕਿਧਰੇ ਬਾਹਰ ਅੰਦਰ ਵੀ ਜਾਣਾ ਤਾਂ ਲਗਦੀ ਵਾਹ ਸੰਗਤ ਜ਼ਰੂਰ ਕਰਨੀ। ਇਕ ਵਾਰੀ ਇਸ ਤਰ੍ਹਾਂ ਹੀ ਆਪ ਜੀ ਸੋਧਰੇ ਗਏ ਹੋਏ ਸਨ ਉਥੇ ਇਕ ਸਾਧੂ ਸਮਾਗਮ ਹੁੰਦਾ ਵੇਖ ਕੇ ਆਪ ਜੀ ਵੀ ਸ਼ਾਮਿਲ ਹੋ ਗਏ। ਇਹ ਸਾਧੂ ਦੇ ਲਿਬਾਸ ਵਿਚ ਅਸਾਧੂ ਹੀ ਸੀ। ਉਸ ਦੀਆਂ ਕੁਝ ਗੱਲਾਂ ਤੋਂ ਹੀ ਉਸ ਦੀ ਚਲਾਕੀ ਤਾਂ ਪਕੜ ਲਈ ਪਰ ਭਾਈ ਸਾਹਿਬ ਜੀ ਕੁਝ ਕਹਿੰਦੇ ਉਹ ਆਪ ਪਹਿਲਾਂ ਹੀ ਤਾੜ ਗਿਆ। ਉਸ ਨੇ ਪਹਿਲਾਂ ਹੀ ਬਾਜ਼ੀ ਮਾਰ ਲਈ। ਇਹ ਪਖੰਡੀ ਸਾਧੂ ਆਪਣੇ ਕੋਲ ਕਾਫੀ ਲੋਕਾਂ ਦਾ ਇਕੱਠ ਕਰਕੇ ਕਹਿ ਰਿਹਾ ਸੀ ਕਿ ਮੇਰੇ ਕੋਲ ਕੋਈ ਕਰਾਮਾਤੀ ਤਾਕਤ ਹੈ ਜਿਸ ਦੇ ਆਸਰੇ ਮੈਂ ਸੋਨਾ ਚਾਦੀ ਦੁੱਗਣਾ ਕਰ ਦਿੰਦਾ ਹਾਂ। ਲੋਕਾਂ ਦਾ ਵਿਸ਼ਵਾਸ਼ ਜਿੱਤਣ ਲਈ ਉਸ ਨੇ ਇੱਕ ਦੋ ਥੋੜ੍ਹੀ ਜਿਹੀ ਚਾਂਦੀ ਵਾਲਿਆਂ ਦੀ ਚਾਂਦੀ, ਕੁਝ ਚਾਂਦੀ ਆਪਣੇ ਕੋਲੋਂ ਪਾ ਕੇ, ਜ਼ਿਆਦਾ

ਕਰਕੇ ਦੇ ਵੀ ਦਿੱਤੀ। ਲਾਲਚ ਮਨੁੱਖੀ ਸੁਭਾਅ ਲਈ ਫੰਦਾ ਬਣ ਜਾਂਦਾ ਹੈ। ਲਾਲਚ ਵਿਚ ਲੋਕ ਕਾਫੀ ਮਾਤਰਾ ਵਿਚ ਸੋਨਾ ਚਾਂਦੀ ਲਿਆ ਕੇ ਦੇ ਰਹੇ ਸਨ। ਭਾਈ ਸੇਵਾ ਰਾਮ ਜੀ ਕੁਝ ਇਨ੍ਹਾਂ ਲੋਕਾਂ ਨੂੰ ਸਮਝਾਉਂਦੇ ਉਸ ਤੋਂ ਪਹਿਲਾਂ ਹੀ ਇਹ ਪਾਖੰਡੀ ਬੋਲ ਪਿਆ ਕਿ ਭਾਈ ਜਿਸ ਬੰਦੇ ਦੀ ਮੈਨੂੰ ਉਡੀਕ ਸੀ ਉਹ ਆ ਗਏ ਹਨ। ਇਹ ਉਦੋਂ ਤੱਕ ਤੁਹਾਡੇ ਕੋਲ ਰਹਿਣਗੇ ਜਦੋਂ ਤੱਕ ਮੈਂ ਤੁਹਾਡੀਆਂ ਸਾਰੀ ਚੀਜ਼ਾਂ ਦੁੱਗਣੀਆਂ ਕਰਕੇ ਨਹੀਂ ਮੁੜਦਾ। ਭਾਈ ਸੇਵਾ ਰਾਮ ਜੀ ਨੂੰ ਲੋਕਾਂ ਨੇ ਇਸ ਪਾਖੰਡੀ ਦਾ ਸਾਥੀ ਹੀ ਸਮਝ ਲਿਆ ਸੀ। ਪਾਖੰਡੀ ਤਾਂ ਸੋਨਾ ਚਾਂਦੀ ਲੈ ਕੇ ਫਰਾਰ ਹੋ ਗਿਆ। ਜਦੋਂ ਕੁਝ ਸਮਾਂ ਪਾਖੰਡੀ ਨਾ ਮੁੜਿਆ ਤਾਂ ਲੋਕਾਂ ਨੇ ਭਾਈ ਸੇਵਾ ਰਾਮ ਜੀ ਕੋਲੋਂ ਪੁੱਛਣਾ ਸ਼ੁਰੂ ਕੀਤਾ। ਭਾਈ ਸਾਹਿਬ ਜੀ ਨੂੰ ਤਾਂ ਇਸ ਵਿਚਲੀ ਗੱਲ ਦਾ ਕੋਈ ਇਲਮ ਨਹੀਂ ਸੀ। ਲੋਕਾਂ ਨੇ ਸ਼ਿਕਾਇਤ ਆਪਣੇ ਇਲਾਕੇ ਦੇ ਸਿਕਦਾਰ ਕੋਲ ਕੀਤੀ। ਸਿਕਦਾਰ ਨੇ ਬੰਦੀ ਬਣਾ ਕੇ ਡਿਉੜੀ (ਦਰਵਾਜ਼ੇ ਦੇ ਲਾਗੇ ਹੀ) ਵਿਚ ਹੀ ਬੰਦ ਕਰ ਦਿੱਤਾ। ਅਚਾਨਕ ਹੀ ਇੱਧਰ ਘੁੰਮਦੇ ਵਿਚਰਦੇ ਭਾਈ ਘਨੱਯਾ ਜੀ ਵੀ ਆ ਗਏ। ਵਕਤੀ ਹਾਕਿਮ ਇਨਾਂ ਦਾ ਸ਼ਰਧਾਲੂ ਸੀ। ਉਹ ਭਾਈ ਘਨੱਯਾ ਜੀ ਨੂੰ ਪ੍ਰਸ਼ਾਦੇ ਪਾਣੀ ਦੀ ਸੇਵਾ ਲਈ ਘਰ ਲੈ ਆਏ। ਭਾਈ ਘਨੱਯਾ ਜੀ ਨੇ ਸੇਵਾ ਰਾਮ ਜੀ ਬਾਰੇ ਪੁੱਛਿਆ ਕਿ ਇਹ ਕੌਣ ਹਨ ਤਾਂ ਸਿਕਦਾਰ ਨੇ ਸਾਰੀ ਕਹਾਣੀ ਦੱਸੀ। ਦੇਵਨੇਤ ਭਾਈ ਘਨੱਯਾ ਜੀ ਨੂੰ ਇਨ੍ਹਾਂ ਦੇ ਪਿਤਾ ਜੀ ਬਾਰੇ ਕੁਝ ਥੋੜ੍ਹਾ ਬਹੁਤ ਪਤਾ ਸੀ। ਉਨ੍ਹਾਂ ਨੇ ਹਾਮੀ ਭਰ ਕੇ ਛੁਡਵਾ ਦਿੱਤਾ। ਭਾਈ ਸੇਵਾ ਰਾਮ ਜੀ ਕੇਵਲ ਬੰਦੀ ਖਾਨੇ ਵਿਚੋਂ ਤਾਂ ਭਾਵੇ ਮੁਕਤ ਹੋ ਗਏ ਪਰ ਭਾਈ ਘਨੱਯਾ ਜੀ ਦੀ ਦਰਵੇਸ਼ੀ ਦੇਖ ਕੇ ਉਨ੍ਹਾਂ ਦੇ ਪ੍ਰੇਮ ਦੀ ਕੈਦ ਵਿਚ ਸਦਾ ਲਈ ਕੈਦੀ ਹੋ ਗਏ। ਸੱਚਮੁੱਚ ਦਾ ਇਲਮ ਵੀ ਹੋ ਗਿਆ ਕਿ ਦਰਵੇਸ਼ੀ ਕਿਸੇ ਡੇਰਿਆਂ ਦੀ ਗੁਲਾਮ ਨਹੀ ਹੁੰਦੀ ਬਲਕਿ ਕੋਈ ਤੁਰਿਆ ਫਿਰਦਾ, ਸਾਦਗੀ ਦੇ ਪਹਿਰਾਵੇ ਵਿਚ ਵੀ ਦਰਵੇਸ਼ ਹੋ ਸਕਦਾ ਹੈ। ਅਕਸਰ ਹਰੇਕ ਚੀਜ਼ ਦੇ ਦੋ ਪਾਸੇ ਹੁੰਦੇ ਹਨ-ਬਾਹਰੀ ਪੱਖ ਨੂੰ ਰੂਪ ਅਤੇ ਅੰਦਰੂਨੀ ਪੱਖ ਨੂੰ ਗੁਣ ਕਿਹਾ ਜਾਂਦਾ ਹੈ। ਸੰਸਾਰ ਦੀ ਅੱਖ ਕੇਵਲ ਬਾਹਰ ਹੀ ਦੇਖ ਸਕਦੀ ਹੈ। ਇਸ ਕਰਕੇ ਹੀ ਆਮ ਲੋਕੀਂ ਬਾਹਰੀ ਪਹਿਰਾਵੇ ਤੋਂ ਭਰਮ ਖਾ ਜਾਂਦੇ ਹਨ। ਦਰਵੇਸ਼ੀ ਤਾਂ ਅਸਲ ਵਿਚ ਨਿਰੇ ਬਾਹਰੀ ਪਹਿਰਾਵੇ ਦਾ ਹੀ ਨਾਮ ਨਹੀ ਸਗੋਂ ਅੰਦਰੂਨੀ ਗੁਣਾਂ ਨਾਲ ਵੀ ਭਰਪੂਰ ਹੁੰਦੀ ਹੈ। ਦਰਵੇਸ਼ ਦੇ ਸਾਰੇ ਗੁਣਾਂ ਨੂੰ ਤਾਂ ਰੱਬ ਹੀ ਜਾਣ ਸਕਦਾ ਹੈ ਪਰ ਫਿਰ ਵੀ ਕੁਝ ਪਾਰਖੂ ਅੱਖਾਂ ਨੇ ਦੇਖ ਕੇ ਜੋ ਸੰਸਾਰ ਦੀ ਝੋਲੀ ਵਿਚ ਪਾਇਆ ਹੈ ਉਸ ਵਿੱਚੋਂ ਕੁਝ ਅੰਸ਼ ਮਾਤਰ ਦੇਖਣ ਦੀ ਕੋਸ਼ਿਸ਼ ਕਰਦੇ ਹਾਂ। (ੳ) ਦਰਵੇਸ਼ ਧਾਰਮਿਕ ਦੁਨੀਆਂ ਦਾ ਸ਼ਬਦ ਹੈ। ਇਸ ਕਰਕੇ ਸੁਭਾਵਿਕ ਹੈ ਕਿ ਧਾਰਮਿਕ ਦੁਨੀਆਂ ਆਸਤਿਕ ਮਤਿ ਦੀ ਹੁੰਦੀ ਹੈ। ਸੋ ਦਰਵੇਸ਼ ਦੀ ਜ਼ਿੰਦਗੀ ਦਾ ਪਹਿਲਾ ਹੀ ਅਸੂਲ ਹੈ ਕਿ ਦਰਵੇਸ਼ ਰੱਬੀ ਹੋਂਦ ਵਿਚ ਅਟੱਲ ਵਿਸ਼ਵਾਸ਼ ਰੱਖਦਾ ਹੈ। ਉਸ ਨੂੰ ਸਮੁੱਚੀ ਕਾਇਨਾਤ ਦਾ ਕਰਤਾ ਭਰਤਾ ਅਤੇ

ਹਰਤਾ ਇੱਕੋ ਹੀ ਨਜ਼ਰ ਆਉਂਦਾ ਹੈ। ਪ੍ਰਮੇਸ਼ਰ ਹੀ ਸਰਬ ਕਲਾ ਸਮਰੱਥ ਹੈ। ਉਹ ਹੀ ਅਸਲ ਵਿਚ ਸਾਰੀਆਂ ਤਾਕਤਾਂ ਦਾ ਮਾਲਕ ਹੈ। ਦਰਵੇਸ਼ ਇਕ ਰੱਬ ਤੋਂ ਬਿਨਾਂ ਕਿਸੇ ਅੱਗੇ ਹੱਥ ਨਹੀ ਫੈਲਾਉਂਦਾ। ਉਸ ਨੂੰ ਭਰੋਸਾ ਹੁੰਦਾ ਹੈ ਕਿ :-

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥** (੨੭੬)

(ਅ) ਦਰਵੇਸ਼ ਦੀ ਜ਼ਿੰਦਗੀ ਇਕ ਸਮਰਪਿਤ ਜ਼ਿੰਦਗੀ ਹੁੰਦੀ ਹੈ। ਉਹ ਕਦੇ ਵੀ ਆਪੇ ਦਾ ਪ੍ਰਗਟਾਵਾ ਨਹੀਂ ਕਰਦਾ।

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥** (੧੩੮੧)

ਹਰੇਕ ਤਰ੍ਹਾਂ ਦੇ ਅਦਬ ਸਤਿਕਾਰ ਜਾਂ ਕਿਸੇ ਵੀ ਤਰ੍ਹਾਂ ਦੀ ਪ੍ਰਾਪਤੀ ਨੂੰ ਰੱਬੀ ਰਹਿਮਤ ਸਮਝ ਕੇ ਵਿਚਰਦਾ ਹੈ। ਉਸ ਨੂੰ ਰੱਬੀ ਨੇਮਾਂ ਦਾ ਗਹਿਰਾ ਬੋਧ ਹੁੰਦਾ ਹੈ ਕਿ ਰੱਬ ਨੂੰ ਕਦੇ ਵੀ ਹੰਕਾਰ ਜਾਂ ਹੰਕਾਰੀ ਬੰਦਾ ਚੰਗਾ ਨਹੀ ਲਗਦਾ। ਇਸ ਕਰਕੇ ਦਰਵੇਸ਼ ਕਦੇ ਹੰਕਾਰ ਨਹੀ ਕਰਦਾ ਸਗੋਂ ਪਿਆਰ ਹੀ ਕਰਦਾ ਹੈ। ਰੱਬ ਦਾ ਰੂਪ ਹੋ ਕੇ ਵੀ ਆਪਣੇ ਆਪ ਨੂੰ ਜਨ ਬਣਨ ਵਿਚ ਹੀ ਮਾਣ ਸਮਝਦਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ :

**ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ।**
**ਵਡੇ ਦੁਨੀਆਦਾਰ ਨਾਉ ਗਣਾਵਣੇ।**
**ਕਰਿ ਗੜ ਕੋਟ ਹਜਾਰ ਰਾਜ ਕਮਾਵਣੇ।**
**ਲਖ ਲਖ ਮਨਸਬਦਾਰ ਵਜਹ ਵਧਾਵਣੇ।**
**ਪੂਰ ਭਰੇ ਅਹੰਕਾਰ ਆਵਨ ਜਾਵਣੇ।**
**ਤਿਤੁ ਸਚੇ ਦਰਬਾਰ ਖਰੇ ਡਰਾਵਣੇ ॥੧੪॥** (ਵਾਰ ੨੧, ਪਉੜੀ ੧੪)

ਉਹ ਰੱਬ ਦੇ ਗੁਣ ਗਾ ਕੇ ਆਮ ਸੰਸਾਰੀ ਲੋਕਾਂ ਵਾਂਗੂੰ ਗਿਣਤੀਆਂ ਮਿਣਤੀਆਂ ਦੇ ਚੱਕਰਾਂ ਵਿਚ ਪੈ ਕੇ ਸੰਸੇ ਜਾਂ ਭਰਮ ਪੈਦਾ ਨਹੀਂ ਕਰਦਾ ਕਿ ਮੈਂ ਇੰਨਾ ਪਾਠ ਜਾਂ ਜਪ ਤਪ ਕਰਦਾ ਹਾਂ ਉਸ ਨੂੰ ਪਤਾ ਹੈ ਕਿ ਇਹ ਗੱਲਾਂ ਤਾਂ ਮਤਿ ਹੀਣ ਲੋਕਾਂ ਦੀਆਂ ਹਨ।

**ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥**
**ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥** (੯੩੪)

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਧਰਮੀ ਪੁਰਖ ਦੀਆਂ ਤਿੰਨ ਪ੍ਰਮੁੱਖ ਨਿਸ਼ਾਨੀਆਂ ਦੱਸੀਆਂ ਹਨ। ਪਹਿਲੀ ਹੈ :

ਕਿ ਉਸ ਦੇ ਮਨ ਵਿਚ ਇਕ ਰੱਬ ਦੀ ਹੀ ਗੱਲ ਹੁੰਦੀ ਹੈ। ਦੂਜੀ, ਜੋ ਉਸ ਦੇ ਮਨ ਵਿਚ ਹੁੰਦਾ ਹੈ, ਓਹੋ ਹੀ ਉਸ ਦੇ ਮੁੱਖ 'ਤੇ ਹੁੰਦਾ ਹੈ। ਤੀਜੀ, ਉਸ ਦੀ ਦ੍ਰਿਸ਼ਟੀ ਵਿਚ ਕੋਈ ਅੰਤਰ ਨਹੀ ਹੁੰਦਾ। ਇੱਕੋ ਹੀ ਰੱਬੀ ਜੋਤਿ ਤੋਂ ਸਾਰਾ ਜੱਗ ਉਪਜਿਆ ਨਜ਼ਰ ਆਉਂਦਾ ਹੈ।

**ਮਨਿ ਸਾਚਾ ਮੁਖਿ ਸਾਚਾ ਸੋਇ ॥**
**ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥** (੨੭੨)

ਸੋ ਦਰਵੇਸ਼ ਦੀ ਦ੍ਰਿਸ਼ਟੀ ਵਿਚ ਕੋਈ ਉਚਾ ਨੀਵਾਂ, ਗਰੀਬ ਅਮੀਰ ਜਾਂ ਆਪਣਾ ਬਿਗਾਨਾ ਨਹੀ ਹੁੰਦਾ। ਇਸ ਕਰਕੇ ਹੀ ਦਰਵੇਸ਼ ਦੀ ਜ਼ਿੰਦਗੀ ਕਦੇ ਸਵਾਰਥੀ ਦੀਵਾਰਾਂ ਦੀ ਕੈਦ ਵਿਚ ਨਹੀ ਹੁੰਦੀ। ਨਿਰਸੁਆਰਥੀ ਹੀ ਮਨੁੱਖਤਾ ਦੀ ਖਾਤਰ ਆਪਣੇ ਪਰਿਵਾਰ ਨੂੰ ਵਾਰ ਕੇ ਰੱਬੀ ਸ਼ੁਕਰ ਦਾ ਸਿਜਦਾ ਕਰ ਸਕਦਾ ਹੈ। ਅਜਿਹੀ ਮਹਾਨ ਸ਼ਖਸ਼ੀਅਤ ਨੂੰ ਸੰਸਾਰ ਗੁਰੂ ਗੋਬਿੰਦ ਸਿੰਘ ਜੀ ਕਹਿਕੇ ਸਤਿਕਾਰਦਾ ਹੈ ਪਰ ਭਾਈ ਨੰਦ ਲਾਲ ਸਿੰਘ ਜੀ 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ, ਹੱਕ ਹੱਕ ਆਦੇਸ਼ ਗੁਰੂ ਗੋਬਿੰਦ ਸਿੰਘ' ਕਹਿ ਕੇ ਆਪਣਾ ਪਿਆਰ ਅਤੇ ਸਤਿਕਾਰ ਪੇਸ਼ ਕਰਦੇ ਹਨ।

(ਸ) ਅਸਲੀਅਤ ਨੂੰ ਕਦੇ ਪਰਦੇ ਦੀ ਲੋੜ ਨਹੀ ਹੁੰਦੀ। ਦਰਵੇਸ਼ ਤਾਂ ਜੀਉਂਦਾ ਹੀ ਅਸਲੀਅਤ ਨੂੰ ਅਧਾਰ ਬਣਾ ਕੇ ਹੈ। ਜਦੋਂ ਕੋਈ ਅੰਦਰੋਂ ਸੱਚਾ ਨਾ ਹੋਵੇ ਤਾਂ ਉਸ ਨੂੰ ਆਪਣਾ ਝੂਠ ਛੁਪਾਉਣ ਲਈ ਕਿਸੇ ਨਾ ਕਿਸੇ ਪਾਖੰਡ ਦਾ ਸਹਾਰਾ ਲੈਣਾ ਪੈਂਦਾ ਹੈ। ਇਕ ਗੱਲ ਸਾਨੂੰ ਹਮੇਸ਼ਾ ਹੀ ਚੇਤੇ ਰੱਖਣੀ ਚਾਹੀਦੀ ਹੈ ਕਿ ਜਿਸ ਲਿਬਾਸ ਨਾਲ ਧਰਮੀ ਲੋਕਾਂ ਨੇ ਧਰਮ ਫੈਲਾਇਆ ਹੁੰਦਾ ਹੈ ਉਸੇ ਹੀ ਲਿਬਾਸ ਨੂੰ ਸਹਾਰਾ ਬਣਾ ਕੇ ਪਾਪੀ ਲੋਕ ਪਾਖੰਡ ਦਾ ਖਿਲਾਰਾ ਖਿਲਾਰ ਦਿੰਦੇ ਹਨ। ਦਰਵੇਸ਼ ਦੀ ਜ਼ਿੰਦਗੀ ਤਾਂ ਸੱਚ ਦਾ ਇਕ ਜਿਉਂਦਾ ਜਾਗਦਾ ਮੰਦਰ ਹੀ ਹੁੰਦਾ ਹੈ। ਦਰਵੇਸ਼ ਰੱਬ ਨੂੰ ਸਦਾ ਹੀ ਆਪਣੇ ਅੰਗ ਸੰਗ ਸਮਝਦਾ ਹੈ। ਉਹ ਆਪਣੇ ਮਨ ਨੂੰ ਕਦੇ ਪਾਖੰਡ ਦੇ ਰਾਹ 'ਤੇ ਤੁਰਨ ਹੀ ਨਹੀਂ ਦਿੰਦਾ।

**ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥**
**ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥**
**ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥**
**ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥੨॥**

(੪੪੦)

(ਹ) ਧਰਮ ਦੀ ਦੁਨੀਆਂ ਵਿਚ ਤਿੰਨ ਕੰਮ ਆਮ ਹੁੰਦੇ ਹਨ। ਡਰਾਉਣਾ, ਭਟਕਾਉਣਾ ਅਤੇ ਸਮਝਾਉਣਾ। ਦੋ ਚੀਜ਼ਾਂ ਦਾ ਸਹਾਰਾ ਪਾਖੰਡੀ ਲੋਕ ਲੈਂਦੇ ਹਨ। ਉਹ ਡਰਾਉਣਾ ਅਤੇ ਭਟਕਾਉਣਾ ਹੀ ਜਾਣਦੇ ਹਨ। ਰੱਬੀ ਪਿਆਰ ਵਾਲਾ ਕੇਵਲ ਲੋਕਾਈ ਨੂੰ ਸਮਝਾਉਂਦਾ ਹੀ ਹੈ। ਸੁਭਾਵਿਕ ਹੈ ਕਿ ਅਜਿਹੇ ਵਿਆਕਤੀ ਦਾ ਜਗਤ ਵਰਤਾਰਾ ਵੀ ਬਿਲਕੁਲ ਵੱਖਰੀ ਕਿਸਮ ਦਾ ਹੁੰਦਾ ਹੈ। ਦਰਵੇਸ਼ ਅੰਦਰ ਨਾ ਹੀ ਈਰਖਾ, ਨਾ ਲੋਕ ਦਿਖਾਵਾ, ਨਾ ਕੂੜੀਆਂ ਰੀਤਾਂ ਰਸਮਾਂ ਅਤੇ ਨਾ ਹੀ ਮਾਇਕੀ ਖਿੱਚ ਹੁੰਦੀ ਹੈ। ਅਜਿਹੇ ਲੋਕਾਂ ਦੀ ਜ਼ਿੰਦਗੀ ਅੰਦਰ ਰੱਬੀ ਭੈ ਹੁੰਦਾ ਹੈ। ਇਸ ਕਰਕੇ ਹੀ ਗੁਰਬਾਣੀ ਭਗਤ ਦੀ ਜ਼ਿੰਦਗੀ ਨੂੰ ਇਕ ਨਿਰਾਲੀ ਚਾਲ ਆਖਦੀ ਹੈ।

**ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥**
**ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥**
(੭੬੮)

(ਕ) ਦਰਵੇਸ਼ ਨੂੰ ਸਾਰਾ ਸੰਸਾਰ ਹੀ ਕੂੜ ਦਾ ਤਮਾਸ਼ਾ ਲਗਦਾ ਹੈ। ਉਹ ਆਪਣੇ ਆਪ ਨੂੰ ਇਕ ਮੁਸਾਫਿਰ ਸਮਝ ਕੇ ਵਿਚਰਦਾ ਹੈ। ਜ਼ਿੰਦਗੀ ਦਾ ਹਰ ਪਲ ਮੌਤ ਨੂੰ ਅਤੇ ਰੱਬ ਨੂੰ ਚੇਤੇ ਕਰਕੇ ਗੁਜ਼ਾਰਦਾ ਹੈ। ਉਸ ਨੂੰ ਮੌਤ ਦੁਖਦਾਈ ਘਟਨਾ ਨਹੀ ਸਗੋਂ ਮਰਨਾ ਵੀ ਚਾਉ ਬਣ ਜਾਂਦਾ ਹੈ। ਪਤਾ ਲੱਗ ਜਾਂਦਾ ਹੈ ਕਿ ਅਸਲ ਮੌਤ ਤਾਂ ਰੱਬੀ ਵਿਛੋੜੇ ਦਾ ਨਾਮ ਹੈ। ਹਰ ਪਲ ਰੱਬੀ ਰਜ਼ਾ ਵਿਚ ਵਿਚਰਨਾ ਜੀਵਨ ਦਾ ਨੇਮ ਹੀ ਬਣ ਜਾਂਦਾ ਹੈ। ਇਹ ਸਭ ਕੁਝ ਕਰਦਾ ਹੋਇਆ ਵੀ ਚੇਤੇ ਰੱਖਦਾ ਹੈ ਕਿ ਇਹ ਦਰਵੇਸ਼ੀ ਮੇਰੀ ਕਿਸੇ ਮੁਸ਼ੱਕਤ ਜਾਂ ਮਿਹਨਤ ਸਦਕਾ ਨਹੀਂ ਇਹ ਤਾਂ ਸਗੋਂ ਸਾਈਂ ਦੀ ਰਹਿਮਤ ਹੈ।

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥** (੪੮੮)

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਮਹਾਨ ਕੋਸ਼ ਵਿਚ ਸੱਚੇ ਦਰਵੇਸ਼ ਬਾਰੇ ਬਹੁਤ ਹੀ ਮਹੱਤਵਪੂਰਨ ਵੀਚਾਰ ਲਿਖੀ ਹੈ :

**ਕਾਹੇ ਤੂੰ ਘਰ ਛੋਡਾ, ਕਾਹੇ ਕੋ ਘਰਨਿ ਛੋਡੀ ?**
**ਕਾਹੇ ਕੋ ਇਜ਼ੱਤ ਖੋਈ ਦੁਰਬੇਸ ਬਾਨੇ ਕੀ?**
**ਕਾਹੇ ਕੋ ਤੂੰ ਨੰਗਾ ਹੂਆ?**
**ਕਾਹੇ ਕੋ ਬਿਭੂਤਿ ਲਗਾਈ?**
**ਕਾਨੇ ਸੀਖ ਦਈ ਤੁਝੇ ਜੰਗਲ ਮੇਂ ਜਾਨੇ ਕੀ?**
**ਆਦਤ ਕੋ ਛੋਡ ਦੇਤਾ ਪ੍ਰੇਸ਼ਾਨ ਮਤ ਹੋਤਾ।**

ਸੀਖ ਸੁਨ ਲੇਤਾ ਤੂੰ ਚਤੁਰ ਸਿੰਘ ਰਾਨੇ ਕੀ।
ਗੋਸ਼ਾ ਜਾਇ ਏਕ ਲੇਤਾ, ਖਾਨੇ ਕੋ ਖ਼ੁਦਾਇ ਦੇਤਾ,
ਜਾਤੀ ਮਿਟ ਚਿੰਤਾ ਫਕੀਰ ਖਾਨੇ ਦਾਨੇ ਕੀ।
ਜਲ ਹਿਮ ਮਾਹਿ ਦੇਖੀ ਆਗ ਕੀ ਲਪਟ ਕਹਾਂ?
ਸਾਧੂ ਕੇ ਕਪਟ ਕਹਾਂ, ਭੈ ਕਹਾਂ ਬੀਰ ਕੇ?
ਖਲਨ ਕੇ ਗਿਆਨ ਚਿਤ ਚਪਲ ਕੇ ਧਿਆਨ ਕਹਾਂ?
ਆਤੁਰੀ ਸਿੰਘਾਨ ਕਹਾਂ ਬਚਨ ਅਧੀਰ ਕੇ?
ਚੰਦਨ ਕਹਿਤ ਧਨ ਲਾਜ ਕਾਜ ਛੋਡ ਹੀਏ?
ਲਾਲਚ ਸਮਾਤ ਕਹਾਂ ਕਾਹੂੰ ਮਤਿ ਧਰਿ ਕੇ?
ਮੂਢਤਾ ਮੇ ਰਸ ਕਹਾਂ ਸੂਮਤਾ ਮੇ ਜਸ ਕਹਾਂ
ਜੋਗੀ ਬਾਮ ਬਸ ਕਹਾਂ ਫਿਕਰ ਫਕੀਰ ਕੇ?

ਸਿਆਣੇ ਬੰਦਿਆਂ ਦੀ ਵੀਚਾਰ ਚਰਚਾ ਵਿਚ ਇੱਕ ਬੰਦੇ ਨੇ ਸੁਆਲ ਪੁਛਿਆ ਕਿ ਸੂਫੀਵਾਦ ਭਾਵ ਦਰਵੇਸ਼ੀ ਦੀ ਅਸਲੀਅਤ ਕੀ ਹੈ? ਉਸ ਸਿਆਣੇ ਪੁਰਖ ਨੇ ਬਹੁਤ ਹੀ ਪਿਆਰਾ ਜੁਆਬ ਦਿੱਤਾ ਸੀ ਕਿ ਜਿਹੜਾ ਬੰਦਾ ਬਾਹਰੀ ਤੌਰ 'ਤੇ ਬਹੁਤ ਉਖੜੀ ਜਿਹੀ ਹਾਲਤ ਵਾਲਾ ਭਾਵ ਸਾਦਗੀ ਵਿਚ ਵਿਚਰਨ ਵਾਲਾ ਹੁੰਦਾ ਹੈ ਪਰ ਅੰਦਰੋਂ ਬਹੁਤ ਸੰਤੁਸ਼ਟ ਹੁੰਦਾ ਹੈ। ਆਮ ਬੰਦਾ ਬਾਹਰੀ ਤੌਰ 'ਤੇ ਭਾਵੇ ਜਿੰਨਾ ਮਰਜ਼ੀ ਸੰਤੁਸ਼ਟ ਹੁੰਦਾ ਹੈ ਪਰ ਉਹ ਅੰਦਰੋਂ ਬਹੁਤ ਬੇਚੈਨ ਹੁੰਦਾ ਹੈ। ਸ਼ੇਖ ਸਾਅਦੀ, ਗੁਲਸਤਾਂ ਬੋਸਤਾਂ, ਅਧਿਆਇ। ਸੰਤਾਂ ਦੇ ਸਭਿਆਚਾਰ ਵਿਚ ਅਜਿਹੀ ਹੀ ਵਿਆਖਿਆ ਭਾਈ ਗੁਰਦਾਸ ਜੀ ਦੇ ਬਚਨਾਂ ਵਿੱਚੋਂ ਮਿਲਦੀ ਹੈ।

ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।
ਸਬਦ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।
ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।
ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।
ਪੈਰੀ ਪੈ ਪਾਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।
ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।
ਜੀਵਣਿ ਮੁਕਤਿ ਸਚਾਵਾ ਚੋਲਾ॥੧੭॥

(ਵਾਰ ੪, ਪਉੜੀ ੧੭)

ਸ਼ੇਖ ਸਾਅਦੀ ਜੀ ਦੀ ਹੀ ਇਕ ਹੋਰ ਗਾਥਾ ਨਾਲ ਇਸ ਵੀਚਾਰ ਨੂੰ ਸੰਕੋਚਦੇ ਹਾਂ। ਇਕ ਧਰਮੀ ਲੋਕਾਂ ਦੇ ਕਾਫਲੇ ਨੇ ਸਾਰੀ ਰਾਤ ਸਫਰ ਕੀਤਾ। ਸਵੇਰ ਹੋਣ ਸਾਰ ਸਾਰਾ ਕਾਫਲਾ ਜੰਗਲ ਦੇ ਨੇੜੇ ਹੀ ਸੌਂ ਗਿਆ। ਇਸ ਕਾਫਲੇ ਵਿਚੋਂ ਇਕ ਦਰਵੇਸ਼

ਸੌਣ ਦੀ ਥਾਂ ਸਗੋਂ ਰੱਬੀ ਗੀਤ ਗਾਉਂਦਾ ਹੋਇਆ ਜੰਗਲ ਨੂੰ ਹੀ ਭੱਜ ਗਿਆ। ਜਦੋਂ ਉਹ ਵਾਪਸ ਮੁੜਿਆ ਤਾਂ ਉਸ ਕੋਲੋਂ ਇਸ ਮਸਤਾਨੀ ਹਰਕਤ ਬਾਰੇ ਪੁਛਿਆ ਤਾਂ ਉਸ ਨੇ ਜੁਆਬ ਦਿਤਾ ਕਿ ਜਦੋਂ ਪਸ਼ੂ ਪੰਛੀ, ਬੁਲਬੁਲ ਜਾਂ ਡੱਡੂ ਆਦਿਕ ਸਾਰੇ ਹੀ ਰੱਬੀ ਗੀਤ ਗਾ ਰਹੇ ਹੋਵਣ ਤਾਂ ਮੇਰੇ ਕੋਲ ਤਾਂ ਰੱਬ ਦਾ ਬਖਸ਼ਿਆ ਮਨੁੱਖੀ ਚੋਲਾ ਹੈ ਫਿਰ ਮੈਂ ਇਹ ਸੁਹਾਵਣੀ ਸਵੇਰ ਸੌਂ ਕੇ ਕਿਉਂ ਗੁਜ਼ਾਰਾਂ। ਮੈਨੂੰ ਰੱਬ ਦੇ ਪਿਆਰ ਵਿਚ ਭਿੱਜ ਕੇ ਉਸ ਦੇ ਸ਼ੁਕਰ ਦੇ ਗੀਤ ਗਾਉਣੇ ਚਾਹੀਦੇ ਹਨ। ਇਸ ਲਈ ਮੈਂ ਪ੍ਰਮੇਸ਼ਰ ਦੇ ਸੋਹਿਲੇ ਗਾ ਕੇ ਆਇਆ ਹਾਂ। (ਸ਼ੇਖ ਸਾਅਦੀ, ਗੁਲਸਤਾਂ ਬੋਸਤਾਂ, ਅਧਿਆਇ, ਸੰਤਾਂ ਦੇ ਸਭਿਆਚਾਰ ਵਿਚ)

**ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥** **(੩੧੯)**

ਜਦੋਂ ਚਿੜੀ ਚੁਹਕਦੀ ਹੈ ਅਤੇ ਸਿਮਰਨ ਦੀਆਂ ਤਰੰਗਾਂ ਵਗਦੀਆਂ ਹਨ ਤਦ ਰੱਬੀ ਪਿਆਰ ਵਾਲੇ ਅਸਚਰਜ ਰੱਬੀ ਕੌਤਕਾਂ ਦਾ ਅਨੰਦ ਮਾਣਦੇ ਹਨ।

# ਦਾਸ

ਧਾਰਮਿਕ ਨਿਮਾਣਿਆਂ ਨੂੰ ਦੁਨੀਆਂ ਮਾਣ ਬਖ਼ਸ਼ਿਸ਼ ਕਰਦੀ ਹੈ। ਦਾਸ ਇੱਕ ਅਜਿਹਾ ਹੀ ਸ਼ਬਦ ਹੈ ਜਿਸ ਨੂੰ ਕੇਵਲ ਧਾਰਮਿਕ ਦੁਨੀਆਂ ਨੇ ਹੀ ਮਾਣ ਦਿੱਤਾ ਹੈ, ਬਾਕੀ ਸੰਸਾਰ ਨੇ ਇਸ ਨਾਮ ਵਾਲੇ ਬੰਦੇ ਕੋਲੋਂ ਕੰਮ ਵੀ ਸਭ ਤੋਂ ਵੱਧ ਕਰਵਾਇਆ ਅਤੇ ਨਿਰਾਦਰ ਵੀ ਸਭ ਤੋਂ ਵੱਧ ਕੀਤਾ। ਦਾਸ ਸ਼ਬਦ ਦੇ ਅਰਥ ਕਰਦਿਆਂ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਦੱਸ ਅਰਥ ਕੀਤੇ ਹਨ ਪਰ ਇਨ੍ਹਾਂ ਵਿੱਚੋਂ ਪ੍ਰਮੁੱਖ ਵਰਤੇ ਜਾਣ ਵਾਲੇ ਅਰਥ ਨੌਕਰ, ਸੇਵਕ, ਸੇਵਾ ਕਰਨ ਵਾਲਾ ਅਤੇ ਗ਼ੁਲਾਮ ਕੀਤੇ ਹਨ। ਕੋਈ ਵੀ ਵਿਅਕਤੀ ਆਪਣੇ ਨਾਲ ਇਹ ਸ਼ਬਦ ਜੋੜਨਾ ਨਹੀਂ ਚਾਹੁੰਦਾ। ਮਨੁੱਖਤਾ ਦਾ ਘਾਣ ਕਰਨ ਵਾਲੇ ਚਲਾਕ ਮਨੁੱਖ ਨੇ ਅਜੀਬ ਕਿਸਮ ਦੀ ਕਹਾਣੀ ਘੜ੍ਹ ਕੇ ਇਸ ਨੂੰ ਚਾਰ ਵਰਨਾਂ ਦੇ ਚੱਕਰ ਵਿੱਚ ਪਾ ਕੇ ਇਹ ਸ਼ਬਦ ਕੁੱਝ ਲੋਕਾਂ ਦੇ ਨਾਲ ਪੱਕਾ ਹੀ ਜੋੜ ਦਿੱਤਾ। ਗਿਆਨ, ਮਨੁੱਖ ਨੂੰ ਆਪੇ ਦੀ ਪਹਿਚਾਣ ਕਰਵਾ ਕੇ ਆਪਣੇ ਹੱਕਾਂ ਪ੍ਰਤੀ ਸੁਚੇਤ ਕਰ ਦਿੰਦਾ ਹੈ। ਚਲਾਕ ਮਨੁੱਖ ਨੇ ਸੋਚਿਆ ਕਿ ਇਹ ਤਾਂ ਪਾਇਆ ਹੋਇਆ ਵਿਤਕਰਾ ਮੇਰੀ ਸੋਚ ਦੀ ਹੀ ਉਪਜ ਹੈ। ਜੇਕਰ ਇਸ ਨੂੰ ਗਿਆਨ ਆ ਗਿਆ ਤਾਂ ਇਹ ਆਉਣ ਵਾਲੇ ਸਮੇਂ ਵਿੱਚ ਮੇਰੀਆਂ ਚਲਾਕੀਆਂ ਵਿੱਚੋਂ ਨਿਕਲ ਜਾਏਗਾ। ਇਸ ਲਈ ਅਖੌਤੀ ਬ੍ਰਾਹਮਣ ਜਾਂ ਚਲਾਕ ਮਨੁੱਖ ਨੇ ਇਸ ਦੇ ਗਿਆਨ ਪ੍ਰਾਪਤੀ ਦੇ ਸਾਰੇ ਹੀ ਦਰਵਾਜ਼ੇ ਬੰਦ ਕਰ ਦਿੱਤੇ। ਦੁਨਿਆਵੀ ਵਿਦਿਆ ਪ੍ਰਾਪਤੀ 'ਤੇ ਪਾਬੰਦੀ ਲਗਾ ਦਿੱਤੀ। ਧਾਰਮਿਕ ਵਿਦਿਆ ਦਾ ਸਾਰਾ ਪ੍ਰਬੰਧ ਵੀ ਇਸ ਦੇ ਆਪਣੇ ਕੋਲ ਹੀ ਸੀ, ਸੋ ਧਾਰਮਿਕ ਵਿਦਿਆ ਤਾਂ ਕੀ ਦੇਣੀ ਸੀ, ਸਗੋਂ ਧਾਰਮਿਕ ਅਸਥਾਨਾਂ 'ਤੇ ਜਾਣ ਦੀ ਵੀ ਸਖ਼ਤ ਪਾਬੰਦੀ ਲਾ ਦਿੱਤੀ। ਇਹ ਦਾਸ ਸ਼ਬਦ ਪਹਿਲਾਂ ਤਾਂ ਕੁਝ ਲੋਕਾਂ ਨੂੰ ਧੋਖੇ ਨਾਲ ਦਿੱਤਾ ਹੀ ਸੀ ਪਰ ਮਗਰੋਂ ਉਨ੍ਹਾਂ ਨਾਲ ਸਦਾ ਲਈ ਥੱਪ ਦਿੱਤਾ। ਦਾਸ ਦਾ ਰਹਿਣ ਸਹਿਣ ਵੀ ਹੱਦ ਦਰਜੇ ਦਾ ਨੀਵਾਂ ਕਰ ਦਿੱਤਾ। ਇਨ੍ਹਾਂ ਕਾਰਨਾਂ ਕਰਕੇ ਇਹ ਸ਼ਬਦ ਕੇਵਲ ਘਿਰਣਾ, ਵਿਤਕਰੇ ਜਾਂ ਦੁਰਕਾਰ ਦਾ ਪਾਤਰ ਬਣ ਕੇ ਰਹਿ ਗਿਆ। ਇੱਕ, ਇਨ੍ਹਾਂ ਦੀ ਆਮਦਨ ਘੱਟ, ਦੂਜਾ ਵਿਦਿਆ ਤੋਂ ਵੀ ਵਾਂਝੇ, ਤੀਜਾ ਸਮਾਜ ਦਾ ਵਿਤਕਰਾ, ਇਨ੍ਹਾਂ ਕਾਰਨਾਂ ਨੇ ਦਾਸ ਨੂੰ ਇੱਕ ਬਹੁਤ ਹੀ ਘਟੀਆ ਬਣਾ ਕੇ ਰੱਖ ਦਿੱਤਾ। ਗੁਰੂ ਨਾਨਕ ਸਾਹਿਬ ਦੇ ਦਰ ਦਾ ਅਸਲ ਵਿੱਚ ਸਿਧਾਂਤ ਹੀ ਅਜਿਹੇ ਲੋਕਾਂ ਨੂੰ ਮੁਹੱਬਤ ਦੀ ਗਲਵੱਕੜੀ ਪਾ ਕੇ ਉਨ੍ਹਾਂ ਨੂੰ ਉਚੇ

ਉੱਠਣ ਦਾ ਅਹਿਸਾਸ ਅਤੇ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਨਾ ਸੀ। ਸਤਿਗੁਰੂ ਜੀ ਆਪ ਬੇਦੀ ਕੁਲ ਵਿੱਚ ਪ੍ਰਕਾਸ਼ ਧਾਰਨ ਕਰਕੇ ਵੀ ਦੁਨੀਆਂ ਦਾ ਇਹ ਅਖੌਤੀ ਉੱਚੀ ਨੀਵੀਂ ਜਾਤ ਵਾਲਾ ਕੂੜ ਕਬਾੜ ਤਿਆਗ ਕੇ ਇਨ੍ਹਾਂ ਲੋਕਾਂ ਦੇ ਨਾਲ ਜਾ ਖਲੋਤੇ।

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥** (੧੫)

ਗੁਰੂ ਨਾਨਕ ਸਾਹਿਬ ਜੀ ਨੇ ਜਾਂ ਬਾਕੀ ਨੌਂ ਜਾਮਿਆਂ ਵਿੱਚ ਆਏ ਗੁਰੂ ਸਾਹਿਬਾਨ ਨੇ ਇਸ ਸ਼ਬਦ ਦੀ ਮਹਾਨਤਾ ਅਰਸ਼ਾਂ 'ਤੇ ਪਹੁੰਚਾ ਦਿੱਤੀ ਜਦੋਂ ਉਹਨਾਂ ਨੇ ਇਸ ਦਾਸ ਸ਼ਬਦ ਨੂੰ ਆਪਣੇ ਨਾਮ ਨਾਲ ਜੋੜ ਲਿਆ। ਗੁਰਬਾਣੀ ਦੇ ਦਰਸ਼ਨ ਕਰਦਿਆਂ ਨਾਨਕ ਸ਼ਬਦ ਨਾਲ ਦਾਸ ਸ਼ਬਦ ਵੀ ਅਨੇਕਾਂ ਵਾਰੀ ਦੇਖਦੇ ਹਾਂ। ਇਥੇ ਹੀ ਬੱਸ ਨਹੀਂ ਸਗੋਂ ਆਪਣੇ ਆਪ ਨੂੰ ਦਾਸਾਂ ਦਾ ਦਾਸ ਬਣਨ ਵਿੱਚ ਵੀ ਮਾਣ ਮਹਿਸੂਸ ਕਰਦੇ ਹਨ :

**ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥**
**ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥** (੨੨੪)

**ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥**
**ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥**
(੬੯੬)

ਗੁਰੂ ਨਾਨਕ ਸਾਹਿਬ ਜੀ ਦਾ ਹੀ ਇੱਕ ਹੋਰ ਬਚਨ ਹੈ ਕਿ ਜੇਕਰ ਕੋਈ ਉੱਚੀ ਜਾਤ ਵਾਲਾ ਆਪਣਾ ਹੰਕਾਰ ਛੱਡ ਕੇ ਸੇਵਾ ਕਰੇ ਤਾਂ ਉਸਦੀ ਕੀ ਰੀਸ ਹੈ? ਭਾਵ ਉਸ ਨੂੰ ਤਾਂ ਹਰ ਕੋਈ ਸਤਿਕਾਰ ਦੇ ਹੀ ਦਿੰਦਾ ਹੈ ਪਰ ਜੇਕਰ ਕੋਈ ਅਖੌਤੀ ਨੀਵੀਂ ਜਾਤ ਵਾਲਾ ਕਿਧਰੇ ਮਾਲਿਕ ਦੇ ਦਰ ਦਾ ਸੇਵਕ ਬਣ ਜਾਵੇ ਤਾਂ ਮੈਂ ਉਸ ਦਾ ਇਤਨਾ ਸਤਿਕਾਰ ਕਰਾਂਗਾ ਕਿ ਉਸ ਦੇ ਚਰਨਾਂ ਵਿੱਚ ਪਹਿਨਣ ਵਾਲਾ ਜੋੜਾ ਬਣਾਉਣ ਲਈ ਆਪਣੀ ਚਮੜੀ ਉਤਾਰ ਕੇ ਦੇ ਦਿਆਂਗਾ। ਪਾਵਨ ਬਚਨ ਹਨ :

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥**
(੧੨੫੬)

ਦੁਨੀਆਂ ਨੇ ਤਾਂ ਦਾਸ ਨੂੰ ਹੱਦੋਂ ਵੱਧ ਨਕਾਰ ਦਿੱਤਾ ਸੀ। ਇਸ ਉੱਤੇ ਹਰ ਪੱਖੋਂ ਹੀ ਤਸ਼ੱਦਦ ਹੋਇਆ। ਜ਼ਿੰਮੇਵਾਰੀਆਂ ਦਾ ਭਾਰ ਇਸ ਉੱਤੇ ਆਪਣੇ ਖ਼ੁੱਦ ਦੇ ਭਾਰ ਤੋਂ

ਵੀ ਕਿਤੇ ਜ਼ਿਆਦਾ ਪਾ ਦਿੱਤਾ ਗਿਆ ਸੀ, ਫਿਰ ਹੈਰਾਨੀ ਦੀ ਗੱਲ ਹੈ ਕਿ ਪ੍ਰਾਪਤੀ ਕੁਝ ਵੀ ਨਹੀਂ। ਹਾਂ, ਜੇ ਕਿਸੇ ਕੋਲੋਂ ਕੁਝ ਮਿਲਿਆ ਤਾਂ ਉਹ ਕੇਵਲ ਝਿੜਕਾਂ ਜਾਂ ਨਿਰਾਦਰ ਹੀ ਸੀ। ਧਾਰਮਿਕ ਦੁਨੀਆਂ ਅੰਦਰ ਦਾਸ ਦੀਆਂ ਜ਼ਿੰਮੇਂਵਾਰੀਆਂ ਘੱਟ ਹਨ ਸਗੋਂ ਇੱਥੇ ਤਾਂ ਮਾਲਿਕ ਦੀਆਂ ਹੀ ਜ਼ਿੰਮੇਂਵਾਰੀਆਂ ਜ਼ਿਆਦਾ ਹਨ। ਮਾਲਿਕ ਪ੍ਰਮੇਸ਼ਰ ਜ਼ਿੰਮੇਂਵਾਰੀਆਂ ਹੀ ਨਹੀਂ ਨਿਭਾਉਂਦਾ ਸਗੋਂ ਅਥਾਹ ਪਿਆਰ ਵੀ ਬਖ਼ਸ਼ਿਸ਼ ਕਰਦਾ ਹੈ। ਹੋਰਨਾਂ ਦੇ ਮਿਲਾਪ ਲਈ ਤਾਂ ਭਾਵੇਂ ਦੇਰੀ ਹੋ ਜਾਵੇ ਪਰ ਦਾਸ ਨੂੰ ਮਿਲਣ ਲੱਗਿਆਂ ਪਲ ਵੀ ਨਹੀ ਲਾਉਂਦਾ।

ਭਾਰਤੀ ਸਭਿਅਤਾ ਵਿੱਚ ਦਾਸ ਸ਼ਬਦ ਦਾ ਪਿਛੋਕੜ ਬਹੁਤ ਪੁਰਾਣਾ ਹੈ। ਲਗਪਗ 1400 ਪੂਰਬ ਈਸਵੀ ਭਾਵ ਈਸਵੀ ਸੰਨ ਸ਼ੁਰੂ ਹੋਣ ਤੋਂ ਵੀ 1400 ਸੌ ਸਾਲ ਪਹਿਲਾਂ ਭਾਰਤੀ ਧਰਤੀ 'ਤੇ ਦ੍ਰਾਵਿੜ ਲੋਕਾਂ ਦੀਆਂ ਮਹਿੰਜੋਦੜੋ ਅਤੇ ਹੜੱਪਾ ਦੋ ਪ੍ਰਸਿੱਧ ਆਬਾਦੀਆਂ ਸਨ। ਇਥੇ ਹੀ ਵਿਦੇਸ਼ ਤੋਂ ਆਏ ਆਰੀਅਨ ਲੋਕਾਂ ਨੇ ਆ ਕੇ ਦ੍ਰਾਵਿੜ ਲੋਕਾਂ ਨੂੰ ਤਸ਼ੱਦਦ ਕਰਕੇ ਆਪਣੇ ਅਧੀਨ ਕਰ ਲਿਆ। ਕੁਝ ਲੋਕ ਮਾਰੇ ਗਏ ਪਰ ਜਿਹੜੇ ਬਚ ਗਏ ਭਾਵੇਂ ਉਹ ਇਥੋਂ ਦੇ ਵਾਰਿਸ ਹੀ ਸਨ ਪਰ ਉਨ੍ਹਾਂ ਨੂੰ ਦ੍ਰਾਵਿੜ, ਸ਼ੂਦਰ, ਅਵਰਨ, ਅਛੂਤ ਜਾਂ ਦਾਸ ਕਹਿ ਕੇ ਪੁਕਾਰਿਆ ਜਾਂਦਾ ਸੀ। (ਗੁਰਨਾਮ ਸਿੰਘ ਮੁਕਤਸਰ, ਭਾਰਤੀ ਲੋਕ ਨੀਚ ਕਿਵੇਂ ਬਣੇ, ਪੰਨਾ 36) ਇੱਕ ਤਾਂ ਇਨ੍ਹਾਂ ਲੋਕਾਂ 'ਤੇ ਕਹਿਰ ਢਾਹਿਆ ਗਿਆ। ਇਨ੍ਹਾਂ ਦੀ ਸਭਿਅਤਾ ਉਜਾੜ ਦਿੱਤੀ ਗਈ। ਸ਼ਰੀਫ਼ ਅਤੇ ਭਲੇਮਾਣਸ ਲੋਕਾਂ ਨੂੰ ਉਜਾੜ ਕੇ ਗ਼ੁਲਾਮ ਬਣਾ ਲਿਆ। ਇਨ੍ਹਾਂ ਲੋਕਾਂ ਨੂੰ ਦਿੱਤੇ ਹੋਏ ਸ਼ਬਦ ਦਾਸ ਆਦਿਕ ਵੀ ਨਿਰਾਦਰ ਦੀ ਨਜ਼ਰ ਨਾਲ ਹੀ ਦੇਖੇ ਜਾਂਦੇ ਸਨ। ਦੂਸਰਾ ਰਹਿੰਦੀ ਕਸਰ ਮਨੂੰ ਸਿਮ੍ਰਿਤੀ ਨੇ ਕੱਢ ਦਿੱਤੀ। ਉਸ ਨੇ ਚਾਰ ਵਰਨਾਂ ਦੀ ਮਨੁੱਖੀ ਵੰਡ ਦਾ ਐਸਾ ਪੁਆੜਾ ਪਾਇਆ ਹੈ ਕਿ ਜਿਸ ਦੀ ਸਜ਼ਾ ਸਦੀਆਂ ਤੋਂ ਅਸੀਂ ਭੁਗਤਦੇ ਆ ਰਹੇ ਹਾਂ ਤੇ ਲੱਗਦਾ ਹੈ ਕਿ ਸਦੀਆਂ ਹੀ ਹੋਰ ਭੁਗਤਾਂਗੇ। ਮਨੂੰ ਸਿਮ੍ਰਿਤੀ ਅਨੁਸਾਰ ਬ੍ਰਾਹਮਣ ਦੀ ਪੈਦਾਇਸ਼ ਮੂੰਹ ਵਿੱਚੋਂ, ਖੱਤਰੀ ਦੀ ਪੈਦਾਇਸ਼ ਬਾਹਵਾਂ ਵਿਚੋਂ, ਵੈਸ਼ ਲੱਤਾਂ ਵਿੱਚੋਂ ਅਤੇ ਸ਼ੁਦਰ ਪੈਰਾਂ ਤੋਂ ਪੈਦਾ ਹੋਇਆ ਹੈ। (ਰਿਗਵੇਦ, ਮੰਡਲ, ਸੂਤਰ 10, ਮੰਤਰ 11, 12) ਇਨ੍ਹਾਂ ਸਾਰਿਆਂ ਦਾ ਕਹਿਰ ਵੀ ਸ਼ੂਦਰ 'ਤੇ ਹੀ ਟੁੱਟਿਆ ਸੀ। ਗੁਰੂ ਗ੍ਰੰਥ ਸਾਹਿਬ ਜੀ ਨੇ ਸਾਰੇ ਲੋਕਾਂ ਦੀ ਪੈਦਾਇਸ਼ ਰੱਬ ਤੋਂ ਹੋਈ ਮੰਨੀ ਹੈ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**

**(੧੩੪੯)**

ਇਸ ਕਰਕੇ ਹੀ ਗੁਰਮਤਿ ਸਭ ਨੂੰ ਇੱਕੋ ਜਿਹਾ ਪਿਆਰ ਦਿੰਦੀ ਹੈ। ਇੱਥੇ

ਦਾਸ ਦਾ ਵੀ ਅਤਿਅੰਤ ਸਤਿਕਾਰ ਹੈ। ਉਪਰ ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਕਿ ਗੁਰੂ ਸਾਹਿਬ ਜੀ ਨੇ ਆਪਣੇ ਨਾਮ ਨਾਲ ਜੋੜ ਕੇ ਇਸ ਸ਼ਬਦ ਨੂੰ ਲੋਕਾਂ ਦੇ ਪੈਰਾਂ ਵਿੱਚੋਂ ਚੁੱਕ ਕੇ ਰੱਬ ਦੇ ਘਰ ਪ੍ਰਵਾਨ ਹੋਣ ਵਾਲੇ ਜੀਵ ਨਾਲ ਜੋੜ ਦਿੱਤਾ। ਦਾਸ ਸ਼ਬਦ ਦੀ ਮਹਾਨਤਾ ਨੂੰ ਇਤਿਹਾਸ ਵੀ ਪ੍ਰਵਾਨ ਕਰਦਾ ਹੈ। ਇਤਿਹਾਸਿਕ ਸਾਖੀ ਹੈ ਕਿ ਜਦੋਂ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਬੇਬੇ ਨਾਨਕੀ ਜੀ ਨੇ ਆਪਣੇ ਸਹੁਰੇ ਪ੍ਰੀਵਾਰ ਕੋਲ ਹੀ ਸੁਲਤਾਨਪੁਰ ਲੋਧੀ ਬੁਲਵਾ ਕੇ, ਮੋਦੀਖ਼ਾਨੇ ਵਿੱਚ ਮੋਦੀਖ਼ਾਨੇ ਦਾ ਇੰਚਾਰਜ ਲਗਵਾ ਦਿੱਤਾ। ਇਸ ਦੇ ਦਰਮਿਆਨ ਹੀ ਉਨ੍ਹਾਂ ਦੀ ਸ਼ਾਦੀ ਹੋਈ। ਸ਼ਾਦੀ ਦੇ ਮਗਰੋਂ ਮਾਤਾ ਸੁਲੱਖਣੀ ਜੀ ਨੂੰ ਵੀ ਸੁਲਤਾਨਪੁਰ ਹੀ ਆਪਣੇ ਕੋਲ ਬੁਲਵਾ ਲਿਆ। ਜਦੋਂ ਦੂਜੀ ਵਾਰੀ ਗੁਰੂ ਨਾਨਕ ਸਾਹਿਬ ਜੀ ਫਿਰ ਦੁਬਾਰਾ ਬੇਬੇ ਜੀ ਕੋਲ ਜਾਂਦੇ ਹਨ ਤਾਂ ਉਸ ਵਕਤ ਮਿਲਣ ਲੱਗਿਆਂ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਹੀ ਅਦਬ ਨਾਲ ਬੇਨਤੀ ਕੀਤੀ ਕਿ ਬੇਬੇ ਜੀ ! ਆਪ ਜੀ ਮੇਰੇ ਨਾਲੋਂ ਉਮਰ ਵਿੱਚ ਪੰਜ ਸਾਲ ਵੱਡੇ ਹੋ, ਤੁਹਾਡੇ ਚਰਨਾਂ 'ਤੇ ਮੱਥਾ ਟੇਕਣ ਦਾ ਮੇਰਾ ਫ਼ਰਜ਼ ਹੈ ਪਰ ਤੁਸੀਂ ਸਗੋਂ ਮੇਰੇ ਪੈਰਾਂ 'ਤੇ ਮੱਥਾ ਟੇਕ ਰਹੇ ਹੋ, ਇਹ ਇੱਕ ਨਿਰਾਲੀ ਖੇਡ ਹੋਵੇਗੀ। ਬੇਬੇ ਨਾਨਕੀ ਜੀ ਨੇ ਮਿੱਠੜਾ ਜਿਹਾ ਜਵਾਬ ਦਿੱਤਾ ਸੀ ਕਿ ਮੈਂ ਤੁਹਾਨੂੰ ਕਦੇ ਆਪਣੇ ਵੀਰੇ ਵਾਲੀ ਅੱਖ ਨਾਲ ਨਹੀਂ ਦੇਖਿਆ ਸਗੋਂ ਮੈਂ ਤੁਹਾਨੂੰ ਸਤਿਗੁਰੂ ਜੀ ਦੇ ਰੂਪ ਵਿੱਚ ਹੀ ਦੇਖਿਆ ਹੈ। ਮੈਨੂੰ ਕਿਰਪਾ ਕਰਕੇ ਤੁਸੀਂ ਆਪਣੇ ਦਰ ਦੀ ਸੇਵਕ ਬਣਾ ਕੇ ਹੀ ਰੱਖ ਲਵੋ ਜੀ। (ਸ਼੍ਰੋਮਣੀ ਕਮੇਟੀ, ਪ੍ਰਮੁੱਖ ਸ਼ਖ਼ਸੀਅਤਾਂ, ਪੰਨਾ 9)

ਬੇਬੇ ਨਾਨਕੀ ਜੀ ਵਰਗੀ ਮਹਾਨ ਆਤਮਾ ਆਪਣੇ ਨਾਲ ਦਾਸ ਸ਼ਬਦ ਮਾਣ ਨਾਲ ਜੋੜ ਰਹੇ ਹਨ। ਇੱਕ ਵੀਚਾਰ ਹੋਰ ਹੈ ਕਿ ਗੁਰੂ ਰਾਮਦਾਸ ਜੀ ਮਹਾਰਾਜ ਦੇ ਚਾਚੇ ਦੇ ਪੁੱਤਰ ਭਾਈ ਸਹਾਰੀ ਮੱਲ ਜੀ ਸਨ। ਇਹ ਹੈ ਤਾਂ ਚਾਚੇ ਦੇ ਪੁੱਤਰ ਸਨ ਪਰ ਗੁਰੂ ਰਾਮਦਾਸ ਜੀ ਨਾਲੋਂ ਉਮਰ ਵਿੱਚ ਵੱਡੇ ਸਨ। ਇਸ ਕਰਕੇ ਸਾਡੇ ਸਮਾਜ ਅੰਦਰ ਪਿਤਾ ਦੇ ਵੱਡੇ ਭਰਾ ਨੂੰ ਤਾਇਆ ਜੀ ਕਹਿ ਕੇ ਬੁਲਾਇਆ ਜਾਂਦਾ ਹੈ। ਇਨ੍ਹਾਂ ਦੇ ਬੇਟੇ ਦੀ ਸ਼ਾਦੀ 'ਤੇ ਹੀ ਗੁਰੂ ਅਰਜਨ ਸਾਹਿਬ ਜੀ ਲਾਹੌਰ ਗਏ ਸਨ। ਭਾਈ ਸਹਾਰੀ ਮੱਲ ਜੀ ਧੰਨ ਗੁਰੂ ਰਾਮਦਾਸ ਸਾਹਿਬ ਜੀ ਨੂੰ ਕਦੇ ਭਰਾ ਜਾਣ ਕੇ ਸੇਵਾ ਨਹੀਂ ਕਰਦੇ ਸਨ ਸਗੋਂ ਉਨ੍ਹਾਂ ਦੇ ਮਨ ਵਿੱਚ ਇੱਕ ਪੂਰਨ ਸ਼ਰਧਾਲੂ ਵਾਲੀ ਭਾਵਨਾ ਸੀ। ਇਹੋ ਹੀ ਭਾਵਨਾ ਉਨ੍ਹਾਂ ਦੀ ਗੁਰੂ ਅਰਜਨ ਸਾਹਿਬ ਜੀ ਵੇਲੇ ਵੀ ਰਹੀ ਸੀ। ਇੱਕ ਵਾਰੀ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਬਹੁਤ ਪਿਆਰ ਨਾਲ ਬਚਨ ਕੀਤੇ ਕਿ ਤਾਇਆ ਜੀ ! ਆਪ ਜੀ ਮੇਰੇ ਨਾਲੋਂ ਰਿਸ਼ਤੇ ਵਿੱਚ ਵੱਡੇ ਹੋ, ਤੁਹਾਡਾ ਅਦਬ ਸਤਿਕਾਰ ਕਰਨਾ ਮੇਰਾ ਇਖ਼ਲਾਕੀ ਫ਼ਰਜ਼ ਹੈ। ਦਿਲ ਕਰਦਾ ਹੈ ਕਿ ਮੈਂ ਤੁਹਾਡੀ ਸੇਵਾ ਕਰਿਆ ਕਰਾਂ।

ਭਾਈ ਸਹਾਰੀ ਮੱਲ ਜੀ ਇੱਹ ਗੱਲ ਸੁਣ ਕੇ ਕੰਬਣ ਲੱਗ ਪਏ। ਕੁਝ ਸਮੇਂ ਮਗਰੋਂ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਇਹ ਭੈਣਾਂ ਭਰਾਵਾਂ ਵਾਲੇ ਰਿਸ਼ਤੇ ਤਾਂ ਸੰਸਾਰੀ ਰਿਸ਼ਤੇ ਹਨ।ਰੱਬ ਦੀ ਮਿਹਰਬਾਨੀ ਹੈ ਕਿ ਮੈਨੂੰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਭਰਾ ਅਤੇ ਤੁਹਾਡਾ ਤਾਇਆ ਜੀ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ, ਪਰ ਮੈਂ ਤਾਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣਾ ਦਾਸ ਬਣਾ ਕੇ ਨਿਵਾਜ ਲਵੋ। ਇਨ੍ਹਾਂ ਦੁਨਿਆਵੀ ਰਿਸ਼ਤਿਆਂ ਨਾਲ ਤਾਂ ਕਈ ਵਾਰੀ ਮੋਹ ਮਮਤਾ ਦੀਆਂ ਦੀਵਾਰਾਂ ਖੜ੍ਹੀਆਂ ਹੋ ਜਾਂਦੀਆਂ ਹਨ। ਇਹ ਜੀਵ ਨੂੰ ਅੰਨ੍ਹਾ ਕਰ ਦਿੰਦੀਆਂ ਹਨ ਜਿਸ ਨਾਲ ਇਹ ਸੱਚ ਦੀ ਪਹਿਚਾਣ ਨਹੀਂ ਕਰ ਸਕਦਾ। ਮੈਨੂੰ ਤਾਂ ਦਾਸ ਹੋਣ ਵਿੱਚ ਹੀ ਸਾਰੇ ਪਰਮ ਅਨੰਦ ਨਜ਼ਰ ਆਉਂਦੇ ਹਨ। ਮੇਰੀ ਇਹੋ ਹੀ ਅਰਦਾਸ ਹੈ ਕਿ ਮੈਂ ਗੁਰੂ ਘਰ ਦਾ ਦਾਸ ਹੀ ਬਣ ਜਾਵਾਂ ਤਾਂ ਮੇਰੇ ਲਈ ਇਹ ਬਹੁਤ ਵੱਡੀ ਪ੍ਰਾਪਤੀ ਹੋਵੇਗੀ। ਆਪ ਜੀ ਦੇ ਹੀ ਉਚਾਰਣ ਕੀਤੇ ਹੋਏ ਪਾਵਨ ਬੋਲ ਹਨ :

**ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥**
**ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥** (੭੪੨)

(ਪ੍ਰਿੰਸੀਪਲ ਸਤਿਬੀਰ ਸਿੰਘ, ਪ੍ਰਤੱਖ ਹਰਿ, ਪੰਨਾ 127)

ਸੰਨ 1733 ਦੀ ਘਟਨਾ ਹੈ ਕਿ ਲਾਹੌਰ ਦੇ ਗਵਰਨਰ ਨੇ ਸੋਚਿਆ ਕਿ ਮੈਂ ਸਿੱਖਾਂ 'ਤੇ ਬਹੁਤ ਸਖ਼ਤੀ ਕਰ ਕੇ ਦੇਖ ਲਈ ਹੈ ਪਰ ਮੈਨੂੰ ਕੋਈ ਕਾਮਯਾਬੀ ਹਾਸਿਲ ਨਹੀਂ ਹੋਈ। ਕਿੰਨਾ ਚੰਗਾ ਹੋਵੇ ਜੇਕਰ ਮੈਂ ਸਖ਼ਤੀ ਦਾ ਦੌਰ ਛੱਡ ਕੇ ਕੁਝ ਨਰਮਾਈ ਵਾਲਾ ਵਤੀਰਾ ਵਰਤ ਕੇ ਦੇਖਾਂ, ਸ਼ਾਇਦ ਮੈਨੂੰ ਕਾਮਯਾਬੀ ਮਿਲ ਜਾਵੇ। ਉਸ ਨੇ ਸਰਕਾਰੇ ਦਰਬਾਰੇ ਸਲਾਹ ਮਸ਼ਵਰਾ ਕਰਕੇ ਸਿੱਖਾਂ ਨੂੰ ਨਵਾਬੀ ਦੇ ਕੇ ਆਪਣੀ ਗੱਲ ਮੰਨਵਾ ਲਈ। ਭਾਈ ਸੁਬੇਗ ਸਿੰਘ ਜੀ ਮਿਲਵਰਤਨੀਏ ਸਿੰਘਾਂ ਵਜੋਂ ਜਾਣੇ ਜਾਂਦੇ ਸਨ, ਭਾਵ ਉਨ੍ਹਾਂ ਦੀ ਸਿੱਖਾਂ ਅੰਦਰ ਵੀ ਕਾਫ਼ੀ ਇੱਜ਼ਤ ਸੀ ਅਤੇ ਸਰਕਾਰ ਨਾਲ ਵੀ ਕਾਰੋਬਾਰ ਦੀ ਸਾਂਝ ਸੀ। ਜ਼ਕਰੀਆ ਖ਼ਾਨ ਨੇ ਨਵਾਬੀ ਦੇ ਕੇ ਭਾਈ ਸੁਬੇਗ ਸਿੰਘ ਜੀ ਨੂੰ ਭੇਜਿਆ। ਦਰਬਾਰ ਵਿੱਚ ਵੀਚਾਰ ਚਰਚਾ ਹੋਈ। ਦੋ ਬੰਦਿਆਂ ਦੇ ਨਾਮ ਸਾਹਮਣੇ ਆਏ-ਇੱਕ ਸ੍ਰ: ਦਰਬਾਰਾ ਸਿੰਘ ਜੀ ਅਤੇ ਦੂਜੇ ਭਾਈ ਕਪੂਰ ਸਿੰਘ ਜੀ। ਸ੍ਰ: ਦਰਬਾਰਾ ਸਿੰਘ ਜੀ ਨੇ ਤਾਂ ਇਹ ਕਹਿ ਕੇ ਨਵਾਬੀ ਠੁਕਰਾ ਦਿੱਤੀ ਕਿ ਸਾਨੂੰ ਆਪ ਪ੍ਰਮੇਸ਼ਰ ਰਾਜ ਦੇਵੇਗਾ। ਅਸੀਂ ਨਵਾਬੀ ਕੀ ਕਰਨੀ ਹੈ। ਪਰ ਹੁਣ ਹੱਥ ਆਏ ਹੋਏ ਸਮੇਂ ਤੋਂ ਵੀ ਸਿੱਖ ਪੰਥ ਲਾਭ ਲੈਣਾ ਚਾਹੁੰਦੇ ਸਨ। ਸੋਚ ਵੀਚਾਰ ਕੇ ਇਹ ਨਤੀਜਾ ਨਿਕਲਿਆ ਕਿ ਇਹ ਨਵਾਬੀ ਸ੍ਰ: ਕਪੂਰ ਸਿੰਘ ਜੀ ਨੂੰ ਦਿੱਤੀ ਜਾਵੇ। ਉਨ੍ਹਾਂ ਦੇ ਅੰਦਰ ਕੌਮੀ ਦਰਦ ਅਤੇ ਸੇਵਾ ਭਾਵਨਾ ਬਹੁਤ ਭਰੀ ਹੋਈ ਹੈ। ਸ੍ਰ: ਕਪੂਰ ਸਿੰਘ ਜੀ ਲਈ ਤਾਂ ਪੰਥ ਦਾ ਹੁਕਮ ਹੀ ਹੋ ਗਿਆ ਸੀ, ਇਸ ਕਰਕੇ ਉਨ੍ਹਾਂ ਨੂੰ ਨਵਾਬੀ ਕਬੂਲਣੀ

ਪਈ। ਸ੍ਰ: ਕਪੂਰ ਸਿੰਘ ਜੀ ਨਵਾਬ ਕਪੂਰ ਸਿੰਘ ਬਣ ਕੇ ਪੰਥ ਅੱਗੇ ਇੱਕ ਬੇਨਤੀ ਕਰਨ ਲੱਗੇ ਕਿ ਕਿਰਪਾ ਕਰਕੇ ਮੇਰੇ ਕੋਲੋਂ ਸੰਗਤਾਂ ਦੀ ਸੇਵਾ ਨਾ ਖੋਹੀ ਜਾਵੇ। ਮੈਂ ਪਹਿਲਾਂ ਦੀ ਤਰ੍ਹਾਂ ਹੀ ਨਿਮਾਣਾ ਜਿਹਾ ਸੇਵਕ ਬਣ ਕੇ ਅਤੇ ਸੰਗਤਾਂ ਦਾ ਦਾਸ ਬਣ ਕੇ ਪੰਥ ਦੀ ਚਰਨ ਸ਼ਰਣ ਵਿੱਚ ਰਹਿਣਾ ਚਾਹੁੰਦਾ ਹਾਂ।

(ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਨਵਾਬ ਕਪੂਰ ਸਿੰਘ, ਪੰਨਾ, 7)

**ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪਿ ਗਵਾਇਆ ॥**
**ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥**

(੧੪੫)

ਧਾਰਮਿਕ ਦੁਨੀਆਂ ਵਿੱਚ ਕਿਸੇ ਵੀ ਕਿਸਮ ਦੀ ਵਡਿਆਈ ਪਿੱਛੇ ਕੁਝ ਗੁਣ ਹੁੰਦੇ ਹਨ, ਜਿਨ੍ਹਾਂ ਰਾਹੀਂ ਰੱਬੀ ਅਦਬ ਸਤਿਕਾਰ ਮਿਲਦਾ ਹੈ। 'ਦਾਸ' ਸ਼ਬਦ ਨੂੰ ਵੀ ਧਾਰਮਿਕ ਦੁਨੀਆਂ ਵਿੱਚ ਕੁਝ ਗੁਣਾਂ ਕਰਕੇ ਸਤਿਕਾਰਿਆ ਜਾਂਦਾ ਹੈ। ਉਨ੍ਹਾਂ ਗੁਣਾਂ ਦਾ ਜ਼ਿਕਰ ਗੁਰਬਾਣੀ ਵਿੱਚ ਅਨੇਕਾਂ ਹੀ ਤਰੀਕਿਆਂ ਨਾਲ ਅਨੇਕਾਂ ਹੀ ਥਾਂਵਾਂ 'ਤੇ ਆਇਆ ਹੈ। ਕੁਝ ਕੁ ਦੇ ਦਰਸ਼ਨ ਕਰਦੇ ਹਾਂ।

**ਤੂੰ ਊਚ ਅਥਾਹੁ ਅਪਾਰੁ ਅਮੋਲਾ ॥**
**ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥** (੧੩੨)

ਆਮ ਮਨੁੱਖੀ ਸੁਭਾਅ ਹੈ ਕਿ ਜੇਕਰ ਕਿਸੇ ਨੂੰ ਕੋਈ ਅਦਬ ਸਤਿਕਾਰ ਮਿਲਦਾ ਹੈ ਤਾਂ ਉਸ ਨੂੰ ਆਪਣਾ ਸਮਝ ਕੇ ਉਸ ਉਤੇ ਹੰਕਾਰ ਦਾ ਮਹੱਲ ਖੜਾ ਕਰ ਲੈਂਦਾ ਹੈ। ਪਰ, ਦਾਸ ਦੀ ਇਹ ਨਿਸ਼ਾਨੀ ਹੈ ਕਿ ਉਹ ਹਰ ਇੱਕ ਚੀਜ਼ ਨੂੰ ਰੱਬੀ ਬਖਸ਼ਿਸ਼ ਸਮਝ ਕੇ ਰੱਬ ਨਾਲ ਆਪਣੇ ਪਿਆਰ ਨੂੰ ਹੋਰ ਵੀ ਗੂੜ੍ਹਾ ਕਰ ਲੈਂਦਾ ਹੈ। ਉਸ ਨੂੰ ਰੱਬ ਦਾ ਸੱਚਾ ਸੁੱਚਾ ਭੇਦ ਪਤਾ ਲੱਗ ਜਾਂਦਾ ਹੈ ਕਿ ਹੰਕਾਰ ਹੀ ਖੁਆਰ ਕਰਦਾ ਹੈ। ਨਿੰਰਕਾਰੀ ਦ੍ਰਿਸ਼ਟੀ ਵਿੱਚ ਕਬੂਲ ਹੋਣ ਲਈ ਪਿਆਰ ਦੀ ਜ਼ਰੂਰਤ ਹੁੰਦੀ ਹੈ।

**ਜੋ ਜੋ ਗਰਬੁ ਕਰੇ ਸੋ ਜਾਇ ॥**
**ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥**
**ਜੋ ਜੋ ਸਰਣਿ ਪਇਆ ਹਰਿ ਰਾਇ ॥**
**ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥**
**ਜੇ ਕੋ ਬਹੁਤੁ ਕਰੇ ਅਹੰਕਾਰੁ ॥**
**ਓਹੁ ਖਿਨੁ ਮਹਿ ਰੁਲਤਾ ਖਾਕੂ ਨਾਲਿ ॥੩॥** (੮੬੮)

ਹਰ ਇੱਕ ਚੀਜ਼ ਦੇ ਕੁਝ ਗੁਣ ਹੁੰਦੇ ਹਨ ਜਿਨ੍ਹਾਂ ਦੇ ਕਰਕੇ ਉਸ ਦੀ ਪਹਿਚਾਣ ਬਣਦੀ ਹੈ। ਇਸ ਤਰ੍ਹਾਂ ਹੀ ਦਾਸ ਵੀ ਕੁਝ ਗੁਣਾਂ ਕਰਕੇ ਹੀ ਬਣਿਆ ਜਾ ਸਕਦਾ ਹੈ।

ਸਭ ਤੋਂ ਪਹਿਲਾ ਗੁਣ ਹੈ ਕਿ ਉਸ ਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਨਿਵਾਸ ਹੋਵੇ। ਦੂਸਰਾ ਗੁਣ ਹੈ ਕਿ ਜਿਸ ਨੇ ਆਪਣੇ ਅੰਦਰ ਦੇਖ ਲਿਆ, ਉਸ ਨੂੰ ਬਾਹਰ ਵੀ ਹਰ ਥਾਂ 'ਤੇ ਨਜ਼ਰ ਆਉਂਦਾ ਹੈ। ਇਹ ਸਾਰੀ ਦਾਤਿ ਪ੍ਰਾਪਤ ਕਰਕੇ ਉਹ ਹੰਕਾਰੀ ਨਹੀ ਸਗੋਂ ਦਾਸਾਂ ਦਾ ਦਾਸ ਬਣ ਜਾਂਦਾ ਹੈ। ਅਜਿਹਾ ਦਾਸ ਰੱਬ ਨੂੰ ਕੇਵਲ ਅੰਦਰ ਜਾਂ ਬਾਹਰ ਹੀ ਨਹੀਂ ਦੇਖਦਾ ਸਗੋਂ ਹਰ ਥਾਂ 'ਤੇ ਨਿਰੰਕਾਰੀ ਦੀਦਾਰ ਕਰਦਾ ਹੈ। ਅਸਲ ਵਿੱਚ ਅਜਿਹਾ ਸੇਵਕ ਹੀ ਪ੍ਰਵਾਨ ਸੇਵਕ ਕਿਹਾ ਜਾ ਸਕਦਾ ਹੈ। ਪ੍ਰਮੇਸ਼ਰ ਵੀ ਆਪਣੇ ਦਾਸ 'ਤੇ ਕਿਰਪਾ ਕਰਦਾ ਹੈ। ਉਸ ਨੂੰ ਹਰ ਤਰ੍ਹਾਂ ਦੇ ਗਿਆਨ ਨਾਲ ਨਿਵਾਜਦਾ ਹੈ। ਦਾਸ ਦੇ ਜੀਵਨ ਗੁਜ਼ਾਰਨ ਦੀ ਜੁਗਤੀ ਹੀ ਕਮਾਲ ਦੀ ਬਣ ਜਾਂਦੀ ਹੈ। ਉਹ ਰਹਿੰਦਾ ਤਾਂ ਸਾਰਿਆਂ ਦੇ ਵਿੱਚ ਹੈ ਪਰ ਆਪਣਾ ਆਪ ਸਾਰਿਆਂ ਤੋਂ ਨਿਵੇਕਲਾ ਰੱਖਦਾ ਹੈ।

**ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥**
**ਤਿਸ ਕਾ ਨਾਮੁ ਸਤਿ ਰਾਮਦਾਸੁ ॥**
**ਆਤਮ ਰਾਮੁ ਤਿਸੁ ਨਦਰੀ ਆਇਆ ॥**
**ਦਾਸ ਦਸੰਤਣ ਭਾਇ ਤਿਨਿ ਪਾਇਆ ॥**
**ਸਦਾ ਨਿਕਟਿ ਨਿਕਟਿ ਹਰਿ ਜਾਨੁ ॥**
**ਸੋ ਦਾਸੁ ਦਰਗਹ ਪਰਵਾਨੁ ॥**
**ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥**
**ਤਿਸੁ ਦਾਸ ਕਉ ਸਭ ਸੋਝੀ ਪਰੈ ॥**
**ਸਗਲ ਸੰਗਿ ਆਤਮ ਉਦਾਸੁ ॥**
**ਐਸੀ ਜੁਗਤਿ ਨਾਨਕ ਰਾਮਦਾਸੁ ॥** (੨੭੪-੭੫)

ਦੁਨੀਆਂ ਦੀਆਂ ਨਜ਼ਰਾਂ ਵਿੱਚ ਦਾਸ ਉਹ ਹੁੰਦਾ ਸੀ ਜਿਸ ਨੂੰ ਸਮਾਜ ਨੇ ਕੁਝ ਸਿੱਖਣ ਦਾ ਮੌਕਾ ਨਹੀਂ ਦਿੱਤਾ, ਜਿਸ ਕਰਕੇ ਅਕਸਰ ਉਹ ਸਾਦਗੀ ਵਾਲਾ ਜਾਂ ਗਿਆਨ ਦੀ ਦਾਤ ਤੋਂ ਸੱਖਣਾ ਹੁੰਦਾ ਸੀ। ਧਾਰਮਿਕ ਦੁਨੀਆਂ ਨੇ ਉਸ ਨੂੰ ਬਰਾਬਰ ਦੇ ਹੱਕ ਦੇਣ ਕਰਕੇ ਇੱਥੇ ਦਾਸ ਗੁਣਾਂ ਤੋਂ ਸੱਖਣਾ ਨਹੀਂ ਬਲਕਿ ਗੁਣਾਂ ਨਾਲ ਭਰਪੂਰ ਸ਼ਿੰਗਾਰਿਆ ਹੋਇਆ ਹੁੰਦਾ ਹੈ। ਉਸ ਲਈ ਇਕੱਲਾ ਦਾਸ ਸ਼ਬਦ ਹੀ ਨਹੀਂ ਬਲਕਿ ਕਈ ਨਾਮਾਂ ਨਾਲ ਸਤਿਕਾਰਿਆ ਹੋਇਆ ਹੁੰਦਾ ਹੈ। ਅਜਿਹੇ ਹੀ ਕਿਸੇ ਦਾਸ ਦੀ ਜ਼ਿੰਦਗੀ ਨੂੰ ਭਾਈ ਗੁਰਦਾਸ ਜੀ ਗੁਰਮੁੱਖ ਕਹਿ ਕੇ ਉਸ ਦੇ ਅੰਦਰ ਦੀ ਅਵਸਥਾ ਦਾ ਜ਼ਿਕਰ ਕਰਦੇ ਹਨ।

**ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ।**
**ਗੁਰਮੁਖਿ ਸਤਿ ਸੰਤੋਖੁ ਸਹਜਿ ਸਮਾਣਿਆ।**

ਗੁਰਮੁਖਿ ਧੀਰਜੁ ਧਰਮੁ ਦਇਆ ਸੁਖੁ ਮਾਣਿਆ।
ਗੁਰਮੁਖਿ ਅਰਥ ਵੀਚਾਰਿ ਸਬਦੁ ਵਖਾਣਿਆ।
ਗੁਰਮੁਖਿ ਹੋਂਦੇ ਤਾਣ ਰਹੈ ਨਿਤਾਣਿਆ।
ਗੁਰਮੁਖਿ ਦਰਗਹ ਮਾਣੁ ਹੋਇ ਨਿਮਾਣਿਆ ॥੧੩॥

(ਵਾਰ ੧੯, ਪਉੜੀ ੧੩)

ਅਜਿਹੇ ਗੁਰਮੁੱਖ ਨੇ ਆਪਾ ਭਾਵ ਤਿਆਗ ਕੇ, ਭਾਵ ਹੰਕਾਰ ਛੱਡ ਕੇ ਆਪਣੇ ਅਸਲੇ ਦੀ ਪਹਿਚਾਣ ਬਣਾ ਲਈ ਹੁੰਦੀ ਹੈ। ਉਸ ਦੇ ਅੰਦਰ ਰੱਬੀ ਦੌਲਤ ਹੁੰਦੀ ਹੈ ਜਿਸ ਨੂੰ ਸਤ ਸੰਤੋਖ ਅਤੇ ਸਹਿਜ ਆਖਿਆ ਜਾਂਦਾ ਹੈ। ਗੁਰਮੁੱਖ ਨੇ ਕਿਸੇ ਦੁਨੀਆਂ ਦੀਆਂ ਕੂੜੀਆਂ ਚੀਜ਼ਾਂ 'ਤੇ ਆਪਣੇ ਸੁੱਖ ਦੀ ਬੁਨਿਆਦ ਨਹੀਂ ਰੱਖੀ ਹੁੰਦੀ। ਉਸ ਦੇ ਸੁੱਖ ਦੀ ਬੁਨਿਆਦ ਤਾਂ ਧੀਰਜ, ਧਰਮ ਅਤੇ ਦਇਆ ਹੁੰਦੀ ਹੈ। ਗੁਰਮੁੱਖ ਬੰਦਾ ਗੁਰੂ-ਸ਼ਬਦ ਦੀ ਵੀਚਾਰ ਨੂੰ ਹੀ ਪ੍ਰਧਾਨਤਾ ਦਿੰਦਾ ਹੈ। ਇਹ ਗੱਲ ਮਨੁੱਖੀ ਫ਼ਿਤਰਤ ਦਾ ਅਟੁੱਟ ਅੰਗ ਰਹੀ ਹੈ ਕਿ ਕਿਸੇ ਵੀ ਤਾਕਤ ਨੂੰ ਪਾ ਕੇ ਉਸ ਅੰਦਰ ਹੰਕਾਰ ਦਾ ਨਿਵਾਸ ਹੋ ਜਾਂਦਾ ਹੈ। ਤਾਕਤ ਪਾ ਕੇ ਵੀ ਨਿਮਾਣਾ ਅਤੇ ਨਿਤਾਣਾ ਹੋ ਕੇ ਰਹਿਣਾ ਇਹ ਕੇਵਲ ਗੁਰਮੁੱਖ ਨੂੰ ਹੀ ਆਉਂਦਾ ਹੈ। ਹਰੀ ਦਾ ਵੀ ਸੁਭਾਅ ਹੈ ਕਿ ਉਹ ਨਿਮਾਣਿਆਂ ਨੂੰ ਮਾਣ ਬਖ਼ਸ਼ਿਸ਼ ਕਰਦਾ ਹੈ। ਇਸ ਕਰਕੇ ਅਜਿਹੇ ਸੇਵਕ ਨੂੰ ਰੱਬੀ ਸਨਮਾਨ ਪ੍ਰਾਪਤ ਹੁੰਦਾ ਹੈ।

ਬੁਲ੍ਹੇ ਸ਼ਾਹ ਦੇ ਇੱਕ ਬਚਨ ਵਿੱਚ ਜਗਿਆਸੂ ਨੂੰ ਸੇਵਕ ਬਣਨ ਦੀ ਜਾਚ ਦੱਸੀ ਹੋਈ ਹੈ :

ਗਿਆਨ ਦਾ ਤਕਲਾ ਧਿਆਨ ਦਾ ਚਰਖਾ, ਉਲਟਾ ਫੇਰ ਭਵਾਏ ॥
ਯਹ ਗਤਿ ਗੁਰ ਕੀ ਪਰਿਉਂ ਪਾਵੇ, ਗੁਰ ਕਾ ਸੇਵਕ ਤਬ ਹੀ ਸਦਾਏ ॥
ਮਿਤ੍ਰ ਮੰਡਲ ਮਹਿ ਪਤ ਐਸੇ ਕਰੀਏ, ਤਬ ਹਰਿ ਹਰਿ ਹੋ ਜਾਏ ॥
ਉਲਟੀ ਗੰਗ ਬਹਾਇਓ ਰੇ ਸਾਧੋ, ਤਬ ਹਰਿ ਦਰਸ਼ਨ ਪਾਏ ॥

(ਜੀਤ ਸਿੰਘ ਸੀਤਲ, ਬੁੱਲ੍ਹੇ ਸ਼ਾਹ ਜੀਵਨ ਤੇ ਰਚਨਾ, ਪੰਨਾ ੭੭)

ਸੇਵਕ ਬਣਨ ਲਈ ਇਹ ਘਾਲਣਾ ਘਾਲਣੀ ਜ਼ਰੂਰੀ ਹੈ ਕਿ ਗਿਆਨ ਦਾ ਤਕਲਾ ਬਣਾ ਕੇ, ਧਿਆਨ ਦੇ ਚਰਖੇ 'ਤੇ ਚੜ੍ਹਾ ਕੇ ਅਤੇ ਸੰਸਾਰਕ ਰੀਤਾਂ ਰਸਮਾਂ ਤੋਂ ਉਲਟਾ ਹੋ ਕੇ ਵਿਚਰੇ। ਦੁਨੀਆਂ ਦੀਆਂ ਰੀਤਾਂ ਰਸਮਾਂ ਦੀ ਥਾਂ 'ਤੇ ਗੁਰੂ ਦੀ ਦੱਸੀ ਹੋਈ ਕਾਰ ਕਮਾ ਕੇ ਸੇਵਕ ਬਣੀਦਾ ਹੈ। ਇੱਕ ਦਿਨ ਵਕਤ ਆਉਂਦਾ ਹੈ ਕਿ ਸੇਵਕ ਹਰੀ ਦਾ ਹੀ ਰੂਪ ਹੋ ਜਾਂਦਾ ਹੈ। ਇਸ ਤਰ੍ਹਾਂ ਉਲਟੀ ਗੰਗਾ ਬਹਾਉਣ ਦੇ ਬਰਾਬਰ ਦੀ ਘਾਲਣਾ ਹੈ।

ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਸਾਡੇ ਹਿਰਦੇ ਵਿੱਚ ਹੰਕਾਰ ਦੀਆਂ ਤਪਦੀਆਂ ਭੱਠੀਆਂ 'ਤੇ ਮਾਨੋ ਗੁਰੂ ਬਖ਼ਸ਼ਿਸ਼ ਦੇ ਨਿਰਮਲ ਜਲ ਦੇ ਛੱਟੇ ਮਾਰ ਕੇ ਸ਼ਾਂਤ ਕਰਦੇ ਹਨ। ਬਹੁਤ ਮਿੱਠੜੇ ਅਤੇ ਠੰਡਕ ਭਰੇ ਬੋਲ ਹਨ :

**ਲਾਲ ਸਗਿ ਗੁਲਮਿ ਗੁਰੁ ਗੋਬਿੰਦ ਸਿੰਘ ॥**
**ਦਾਗ਼ ਦਾਰਿ ਨਾਮ ਗੁਰੁ ਗੋਬਿੰਦ ਸਿੰਘ ॥੧੫੬॥**

**(ਤੌਸੀਫ਼ੋ ਸਨਾ, ਭਾਈ ਨੰਦ ਲਾਲ ਜੀ)**

ਕਿਸੇ ਵੀ ਹੀਰੇ ਨੂੰ ਤਰਾਸ਼ਣ ਤੋਂ ਬਗ਼ੈਰ ਕਿਸੇ ਤਾਜ ਦਾ ਸ਼ਿੰਗਾਰ ਨਹੀਂ ਬਣਾਇਆ ਜਾ ਸਕਦਾ। ਹੀਰੇ ਦੀ ਜਿੰਨੀ ਮਰਜ਼ੀ ਕੀਮਤ ਹੋਵੇ ਪਰ ਉਸ ਨੂੰ ਕਿਸੇ ਕਾਰੀਗਰ ਦੇ ਤਰਾਸ਼ਣ ਤੋਂ ਬਿਨਾਂ ਪ੍ਰਵਾਨਿਆ ਨਹੀ ਜਾਂਦਾ। ਕੋਈ ਕਲਮ ਜਦੋਂ ਆਪਣੇ ਸਿਰ ਦੀ ਕੁਰਬਾਨੀ ਦਿੰਦੀ ਹੈ ਤਾਂ ਹੀ ਉਹ ਸੁੰਦਰ ਲਿਖਾਈ ਦਾ ਸਾਧਨ ਬਣਦੀ ਹੈ। ਸੋਨਾ ਭਾਵੇਂ ਕੀਮਤੀ ਧਾਤਾਂ ਵਿੱਚ ਗਿਣਿਆ ਜਾਂਦਾ ਹੈ ਪਰ ਸੁਨਿਆਰੇ ਦੀਆਂ ਸੱਟਾਂ ਹੀ ਉਸ ਨੂੰ ਗਹਿਣੇ ਦਾ ਰੂਪ ਪ੍ਰਦਾਨ ਕਰਦੀਆਂ ਹਨ। ਤਿਆਗ, ਜ਼ਿੰਦਗੀ ਦੀਆਂ ਵੱਡੀਆਂ ਪ੍ਰਾਪਤੀਆਂ ਦੀ ਨੀਂਹ ਹੈ। ਪਰਉਪਕਾਰ ਦੀ ਭਾਵਨਾ ਹੀ ਕਿਸੇ ਕੁਰਬਾਨੀ ਦਾ ਬੀਜ ਬਣਦੀ ਹੈ। ਇਨ੍ਹਾਂ ਕੁਰਬਾਨੀਆਂ ਕਰਕੇ ਹੀ ਸੰਸਾਰ ਅੰਦਰ ਇਨਸਾਨੀਅਤ ਦੀ ਖ਼ੁਸ਼ਬੋ ਬਰਕਰਾਰ ਹੈ। ਇਸ ਤਰ੍ਹਾਂ ਹੀ ਦਾਸ ਦੀ ਜ਼ਿੰਦਗੀ ਹੈ ਜਿਹੜੀ ਕਿ ਅਨੇਕਾਂ ਹੀ ਸੰਕਟਾਂ ਨੂੰ ਝੱਲ ਕੇ ਇੱਕ ਚੰਗੇ ਇਨਸਾਨ ਦੇ ਰੂਪ ਵਿੱਚ ਘੜੀ ਜਾਂਦੀ ਹੈ। ਇਹੋ ਜਿਹੇ ਗੁਰਮੁਖਾਂ ਦੀ ਸੰਗਤ ਲਈ ਅਰਦਾਸ ਵੀ ਕੀਤੀ ਜਾਂਦੀ ਹੈ। ਇਨ੍ਹਾਂ ਦੇ ਜੀਵਨ ਦੀ ਪ੍ਰੇਰਨਾ ਜੀਵਨ ਨੂੰ ਉਤਸ਼ਾਹ ਬਖ਼ਸ਼ਿਸ਼ ਕਰਦੀ ਹੈ। ਗੁਰਬਾਣੀ ਵਿੱਚ ਨਿਰਮਲ ਦ੍ਰਿਸ਼ਟਾਂਤ ਹੈ :-

**ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥**
**ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥**

**(੧੨੦੭)**

ਭਗਤ ਕਬੀਰ ਸਾਹਿਬ ਜੀ ਵੀ ਪ੍ਰਮਾਤਮਾ ਦੇ ਦਾਸਾਂ ਦਾ ਦਾਸ ਬਣ ਕੇ ਭਲਾ ਬਣ ਗਏ। ਸੈਣ ਨਾਈ ਜੀ ਵੀ ਸੰਤ ਜਨਾਂ ਦਾ ਦਾਸ ਬਣ ਕੇ ਉੱਤਮ ਜੀਵਨ ਵਾਲੇ ਬਣ ਗਏ ਹਨ। ਭਾਵ ਇੰਨ੍ਹਾਂ ਦਰਵੇਸ਼ਾਂ ਦੇ ਬੋਲ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਵਿੱਚ ਹਨ, ਪਰੰਤੂ ਇਨ੍ਹਾਂ ਨੂੰ ਅਜਿਹੀਆਂ ਉੱਚ ਪਦਵੀਆਂ ਦਾਸ ਬਣ ਕੇ ਪ੍ਰਾਪਤ ਹੋਈਆਂ ਹਨ। ਜਿਨ੍ਹਾਂ ਨੂੰ ਅਖੌਤੀ ਧਰਮੀ ਨੀਚ ਕਹਿ ਕੇ ਧਾਰਮਿਕ ਮੰਦਰਾਂ ਵਿੱਚੋਂ ਧੱਕੇ ਮਾਰਦੇ ਸਨ, ਹੁਣ ਉਹ ਭਗਤ ਨਾਮਦੇਵ ਜੀ, ਉੱਚੇ ਤੋਂ ਉੱਚੇ ਮੁਕਾਮ 'ਤੇ ਸ਼ਸ਼ੋਭਿਤ ਹਨ। ਭਾਵੇਂ ਭਗਤ ਨਾਮਦੇਵ ਜੀ ਨੂੰ ਉਹ ਲੋਕ ਵਿਤਕਰੇ ਵਾਲੀ ਨਜ਼ਰ ਨਾਲ ਦੇਖਦੇ ਸਨ ਪਰ ਭਗਤ ਨਾਮਦੇਵ ਜੀ ਸਮਦਰਸੀ ਹਨ ਭਾਵ

ਉਨ੍ਹਾਂ ਦੀ ਨਜ਼ਰ ਵਿੱਚ ਕੋਈ ਵਿਤਕਰਾ ਨਹੀਂ ਹੈ। ਸਦੀਆਂ ਤੋਂ ਨਿਰੇ ਪੱਥਰਾਂ ਨੂੰ ਠਾਕੁਰ ਕਹਿ ਕੇ ਪੂਜਣ ਵਾਲੇ ਅਸਲੀ ਠਾਕੁਰ ਦੇ ਪਿਆਰ ਤੋਂ ਸੱਖਣੇ ਹੀ ਰਹਿ ਗਏ, ਪਰ ਭਗਤ ਰਵਿਦਾਸ ਜੀ ਦੀ ਠਾਕੁਰ ਨਾਲ ਨਿੱਘੀ ਪਿਆਰੀ ਦੋਸਤੀ ਬਣ ਗਈ ਹੈ। ਇਹ ਸਾਰੀ ਪ੍ਰਾਪਤੀ ਦਾਸ ਬਣ ਕੇ ਹੀ ਪ੍ਰਾਪਤ ਕੀਤੀ ਹੈ।

ਆਉ, ਆਪਾਂ ਵੀ ਅਰਦਾਸ ਕਰੀਏ ਕਿ ਸਾਨੂੰ ਵੀ ਮਾਲਿਕ ਬਣਨ ਦੀ ਥਾਂ ਦਾਸ ਬਣਨ ਦੀ ਜਾਚ ਆ ਜਾਵੇ ਅਤੇ ਅਸੀਂ ਰੱਬੀ ਸ਼ਰਣ ਵਿੱਚ ਕਬੂਲ ਹੋ ਸਕੀਏ।

**ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥**
**ਜਨ ਨਾਨਕੁ ਦਾਸੁ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥**
**(ਅੰਗ ੧੨੯੬)**

# ਦਾਨ

ਨਿਰੰਕਾਰ ਨੇ ਕੁਦਰਤ ਦੀ ਰਚਨਾ ਬਣਾ ਕੇ ਸੰਸਾਰਕ ਵਰਤਾਰਾ ਚਲਾਉਣ ਲਈ ਇੱਕ ਦੂਜੇ ਦੇ ਸਹਿਯੋਗੀ ਬਣਾ ਦਿੱਤਾ। ਇੱਥੇ ਜੀਵਨ ਭਾਵੇਂ ਸਭ ਦਾ ਆਪੋ ਆਪਣਾ ਹੈ ਪਰ ਇਹ ਜੀਵਨ ਚਲਦਾ ਇੱਕ ਦੂਜੇ ਦੇ ਸਹਿਯੋਗ ਨਾਲ ਹੀ ਹੈ। ਮਨੁੱਖ ਵੀ ਕੁਦਰਤ ਦੀ ਕੁੱਖ ਵਿੱਚੋਂ ਬਹੁਤ ਕੁਝ ਲੈਂਦਾ ਹੈ। ਸਾਹ ਲੈਣ ਲਈ ਦੱਰਖਤਾਂ ਕੋਲੋਂ ਆਕਸੀਜਨ ਲੈਂਦੇ ਹਾਂ। ਛਾਂ ਮਾਣਦੇ ਹਾਂ। ਫਲ, ਫੁੱਲ, ਲੱਕੜ, ਜੀਵਨ ਜਿਉਣਯੋਗ ਵਾਤਾਵਰਣ ਆਦਿਕ ਬਹੁਤ ਕੁਝ ਲੈਂਦੇ ਹਾਂ। ਪਸ਼ੂਆਂ ਦੇ ਜੀਵਨ ਵੱਲ ਝਾਤ ਮਾਰੀਏ ਤਦ ਵੀ ਇੱਕ ਲੈਣ ਦੇਣ ਦਾ ਸਿਲਸਲਾ ਨਜ਼ਰ ਆਉਂਦਾ ਹੈ। ਪਸ਼ੂ ਤਾਂ ਘਾਹ ਫੂਸ ਦੇ ਬਦਲੇ ਅੰਮ੍ਰਿਤ ਵਰਗਾ ਦੁੱਧ ਦਿੰਦੇ ਹਨ। ਗੁਰਬਾਣੀ ਦਾ ਫੈਸਲਾ ਹੈ :

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥** (੪੮੯)

ਸਾਰੀ ਕੁਦਰਤ ਲੈਣ ਦੇਣ ਤਾਂ ਕਰਦੀ ਹੈ ਪਰ ਕਿਸੇ 'ਤੇ ਅਹਿਸਾਨ ਨਹੀਂ ਕਰਦੀ ਅਤੇ ਨਾ ਹੀ ਕੋਈ ਪ੍ਰਗਟਾਵਾ ਹੀ ਕਰਦੀ ਹੈ ਪਰ ਇੱਕ ਮਨੁੱਖ ਹੈ ਜਿਹੜਾ ਕਿਸੇ ਨੂੰ ਕੁਝ ਦੇਣ ਲੱਗਿਆਂ ਇਹ ਪਹਿਲਾਂ ਦੇਖਦਾ ਹੈ ਕਿ ਮੈਨੂੰ ਇਸ ਦੇ ਮੁਕਾਬਲੇ ਵਿੱਚ ਕੀ ਮਿਲੇਗਾ ਅਤੇ ਮੇਰੀ ਸ਼ੋਭਾ ਕਿੰਨੀ ਕੁ ਹੋਵੇਗੀ।

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥** (੪੬੬)

ਮਨੁੱਖੀ ਕਿਰਦਾਰ ਵਿੱਚੋਂ ਤਾਂ ਕਿਸੇ ਨੂੰ ਕੁਝ ਦੇ ਕੇ ਜਾਂ ਕਿਸੇ ਕੋਲੋਂ ਕੁਝ ਪ੍ਰਾਪਤ ਕਰਕੇ ਸ਼ੁਕਰਾਨੇ ਦੀ ਖੁਸ਼ਬੋ ਆਉਣੀ ਚਾਹੀਦੀ ਸੀ ਪਰ ਇਹ ਤਾਂ ਸਗੋਂ ਹੰਕਾਰੀ ਹੋ ਜਾਂਦਾ ਹੈ। ਹਾਲਾਂਕਿ, ਮਨੁੱਖ ਆਪਣੇ ਕੋਲੋਂ ਕੁਝ ਵੀ ਨਹੀ ਦਿੰਦਾ ਸਗੋਂ ਕੁਦਰਤ ਕੋਲੋਂ ਲੈ ਕੇ ਹੀ ਵਟਾਂਦਰਾ ਕਰਦਾ ਹੈ ਪਰ ਫਿਰ ਵੀ ਆਪਣੇ ਆਪ ਨੂੰ ਦਾਤਾ ਸਮਝਦਾ ਹੈ। ਇਸ ਨੂੰ ਇਹ ਭੁੱਲ ਹੀ ਜਾਂਦਾ ਹੈ ਕਿ ਦਾਤਾਰ ਤਾਂ ਕੇਵਲ ਇੱਕ ਹੀ ਹੈ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥** (੨੫੭)

**ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ**
**ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥**

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ**
**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥**
**(੫੪੯)**

ਮਨੁੱਖ ਤਾਂ ਖੁਦ ਇੱਕ ਭਿਖਾਰੀ ਹੈ ਕਿਉਂਕਿ ਇਹ ਆਪ ਸਗੋਂ ਬਹੁਤ ਕੁਝ ਲੈਂਦਾ ਹੈ। ਕਿਸੇ ਦੀਆਂ ਦਿੱਤੀਆਂ ਵਸਤੂਆਂ ਲੈ ਕੇ ਅੱਗੇ ਦੇਣ ਵਾਲਾ ਦਾਤਾ ਨਹੀਂ ਹੁੰਦਾ, ਪਰ ਇਹ ਤਾਂ ਦਾਤਾ ਬਣਨ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ। ਅਜਿਹੀ ਬਿਰਤੀ ਵਾਲਾ ਮਨੁੱਖ, ਮਾਲਕ ਪ੍ਰਮੇਸ਼ਰ ਦੀ ਨਜ਼ਰਾਂ ਵਿੱਚ ਗਵਾਰ ਭਾਵ ਬੇਸਮਝ ਹੀ ਗਿਣਿਆ ਜਾਵੇਗਾ।

**ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥**
**(੨੯੨)**

ਜਦੋਂ ਅਸੀ ਆਪਣੇ ਚੌਗਿਰਦੇ ਵੱਲ ਝਾਤ ਮਾਰਦੇ ਹਾਂ ਤਾਂ ਅਨੇਕਾਂ ਲੋਕ ਸਾਨੂੰ ਨਿੱਤ ਦੀ ਜ਼ਿੰਦਗੀ ਵਿੱਚ ਜੱਦੋ ਜਹਿਦ ਕਰਨ ਦੇ ਬਾਵਜੂਦ ਵੀ ਪਛੜੇ ਹੋਏ ਨਜ਼ਰ ਆਉਂਦੇ ਹਨ। ਉਨ੍ਹਾਂ ਦੀ ਸੇਵਾ ਕਰਨਾ ਪ੍ਰਮੇਸ਼ਰ ਦੀ ਹੀ ਸੇਵਾ ਕਰਨ ਦੇ ਬਰਾਬਰ ਹੈ। ਸਾਰਿਆਂ ਵਿੱਚ ਇੱਕ ਰੱਬ ਹੀ ਤਾਂ ਰਮਿਆ ਹੋਇਆ ਹੈ। ਗੁਰੂ ਘਰ ਦੀ ਫੁਲਵਾੜੀ ਦੇ ਅਨੋਖੇ ਫੁੱਲ ਭਾਈ ਨੰਦ ਲਾਲ ਸਿੰਘ ਜੀ ਦੀ ਲਿਖਤ ਵਿੱਚੋਂ ਵੀ ਗੁਰਮਤਿ ਦੀ ਸੁਗੰਧੀ ਮਾਣੀਏ। ਮਿਹਰੋਂ ਕੀਂ ਬਰ ਹਰ ਕਿ ਸਾਜ਼ੀ ਸਾਫੀਏ ਦਿਲ ਗੁਮ ਕੁਨੱਦ।। ਗ਼ਰ ਮੁਰਾਦੇ ਖੇਸ਼ ਖਾਹੀ ਅਜ਼ ਗ਼ਲਾਜ਼ਤ ਦੂਰ ਦਾਰ।। (ਗੁਰਮਤਿ ਮਾਰਤੰਡ ਭਾਗ ਦੂਜਾ, ਪੰਨਾ 847)

ਭਾਈ ਸਾਹਿਬ ਜੀ ਆਖਦੇ ਹਨ ਕਿ ਜੇਕਰ ਲੋਕਾਂ ਦੇ ਨਾਲ ਮਿੱਤ੍ਰਤਾ ਅਤੇ ਦੁਸ਼ਮਨੀ ਕਰੇਂਗਾ ਤਾਂ ਤੇਰੇ ਦਿਲ ਦੀ ਪਵਿੱਤਰਤਾ ਜਾਂਦੀ ਰਹੇਗੀ। ਜੇ ਤੂੰ ਆਪਣਾ ਮਨੋਰਥ ਸਿੱਧ ਕਰਨਾ ਲੋੜਦਾ ਹੈਂ ਤਾਂ ਮਨ ਨੂੰ ਇਸ ਅਪਵਿੱਤਰਤਾ ਤੋਂ ਦੂਰ ਰੱਖ। ਭਾਵ ਜਿਸ ਮਨੁੱਖ ਦੀ ਦ੍ਰਿਸ਼ਟੀ ਵਿੱਚ ਆਪਣੇ ਤੇ ਬੇਗਾਨੇ ਦੀ ਗੱਲ ਹੈ ਉਹ ਰੱਬੀ ਪਿਆਰ ਹਾਸਲ ਨਹੀਂ ਕਰ ਸਕਦਾ। ਉਸ ਨੂੰ ਸਾਰਿਆਂ ਵਿੱਚ ਇੱਕ ਹੀ ਦੇਖਣਾ ਚਾਹੀਦਾ ਹੈ। ਜਦੋਂ ਕੋਈ ਕਿਸੇ ਗਰੀਬੜੇ ਨੂੰ ਪਿਆਰ ਕਰਦਾ ਹੈ ਤਾਂ ਇਹ ਰੱਬ ਨੂੰ ਹੀ ਪਿਆਰ ਹੁੰਦਾ ਹੈ। ਕਦੇ ਕਿਸੇ ਗਰੀਬੜੇ ਬੱਚੇ ਨੂੰ ਗੋਦ ਵਿੱਚ ਚੁੱਕ ਕੇ ਉਸ ਨੂੰ ਕੁਝ ਖਾਣ ਲਈ ਦੇ ਕੇ ਦੇਖਣਾ ਉਸ ਦੀ ਮੁਸਕਾਨ ਰੱਬੀ ਮੁਸਕਾਨ ਹੋਵੇਗੀ। (ਰਾਜਨੀਤੀ ਦੀ ਸੁਆਰਥੀ ਚਾਦਰ ਪਹਿਨ ਕੇ ਨਹੀਂ) ਮਨੁੱਖ ਦਾ ਅਕਸਰ ਸੁਭਾਅ ਰਿਹਾ ਹੈ ਕਿ ਇਹ ਗਰੀਬਾਂ ਨੂੰ ਤਾਂ ਨਫਰਤ ਕਰਦਾ ਹੈ ਪਰ ਰੱਬ ਕੋਲੋਂ ਬਖਸ਼ਿਸ਼ਾਂ ਮੰਗਦਾ ਹੈ। ਸੋ, ਗੁਰਮਤਿ ਸਮਾਜਕ ਭਾਈਚਾਰੇ ਦੇ ਫਰਜ਼ਾਂ ਪ੍ਰਤੀ ਸੁਚੇਤ ਕਰਦਿਆਂ ਉਪਦੇਸ਼ ਕਰਦੀ ਹੈ ਕਿ ਘਾਲਿ ਖਾਇ ਕਿਛੁ ਹਥਹੁ ਦੇਇ।। ਨਾਨਕ ਰਾਹੁ

ਪਛਾਣਹਿ ਸੋਇ।।1।। (1245) ਇਹ ਵੀ ਗੁਰੂ ਜੀ ਦੀ ਹੀ ਸੇਵਾ ਹੈ। ਸੋ ਗੁਰੂ ਜੀ ਨੂੰ ਦਾਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਦਾਨ ਲੈਣ ਵਾਲਾ ਭਿਖਾਰੀ ਹੁੰਦਾ ਹੈ। ਗੁਰਦੇਵ ਜੀ ਤਾਂ ਸੱਚਾ ਪਾਤਸ਼ਾਹ ਹਨ। ਪਾਤਸ਼ਾਹ ਨੂੰ ਭੇਟ ਤਾਂ ਦਿੱਤੀ ਜਾ ਸਕਦੀ ਹੈ ਪਰ ਦਾਨ ਨਹੀਂ। ਸੋ ਗੁਰਮਤਿ ਨੇ ਇਸ ਨੂੰ ਸਹਿਯੋਗ, ਸੇਵਾ ਜਾਂ ਭੇਟਾ ਦਾ ਨਾਮ ਦਿੱਤਾ ਹੈ। ਦਾਨ ਅਸੀਂ ਗੁਰੂ ਜੀ ਕੋਲੋਂ ਜਾਂ ਰੱਬ ਕੋਲੋਂ ਮੰਗਣਾ ਹੈ। ਅਸੀਂ ਤਾਂ ਸਾਰੇ ਹੀ ਉਸ ਦੇ ਦਰ ਦੇ ਭਿਖਾਰੀ ਹੀ ਹਾਂ।

**ਹਮ ਤੇਰੇ ਜੰਤ ਤੂ ਬਜਾਵਨਹਾਰਾ॥**
**ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥** (੧੧੪੪)

ਕਿਸੇ ਨੂੰ ਕੁਝ ਦੇਣਾ ਜਾਂ ਸੇਵਾ ਕਰਨੀ ਧਾਰਮਿਕ ਦੁਨੀਆਂ ਵਿੱਚ ਚੰਗਾ ਗੁਣ ਮੰਨਿਆ ਜਾਂਦਾ ਹੈ ਪਰ ਜਦੋਂ ਇਹੋ ਕਰਮ ਦਾਨ ਦੀ ਬਿਰਤੀ ਨਾਲ ਕੀਤਾ ਜਾਂਦਾ ਹੈ ਤਾਂ ਇਹ ਪਿਆਰ ਵਧਾਉਣ ਦੀ ਥਾਂ ਹੰਕਾਰ ਹੀ ਵਧਾਉਂਦਾ ਹੈ। ਇਸ ਕਰਕੇ ਹੀ ਗੁਰਬਾਣੀ ਸੇਧ ਬਖਸ਼ਿਸ਼ ਕਰਦੀ ਹੈ ਕਿ ਜਿਥੇ ਰੱਬ ਕੋਲੋਂ ਮੰਗੀਏ ਤਾਂ ਦਾਨ ਸਮਝ ਕੇ ਹੀ ਮੰਗੀਏ ਪਰ ਜਦੋਂ ਕਿਸੇ ਦੀ ਕੋਈ ਮਦਦ ਕਰੀਏ ਤਾਂ ਸਮਾਜਿਕ ਲੈਣ ਦੇਣ ਦਾ ਸਿਲਸਲਾ ਸਮਝ ਕੇ ਕਰੀਏ। ਦਾਨ ਤਾਂ ਰੱਬ ਹੀ ਦੇ ਸਕਦਾ ਹੈ, ਕਿਉਂਕਿ ਦਾਨ ਦਾ ਕੁਝ ਹਿਸਾਬ ਕਿਤਾਬ ਨਹੀਂ ਹੁੰਦਾ। ਇਹ ਵਾਪਸ ਵੀ ਨਹੀਂ ਕਰਨਾ ਹੁੰਦਾ। ਅਸੀਂ ਤਾਂ ਰੱਬ ਦਾ ਦਿੱਤਾ ਹੋਇਆ, ਜੁਗਾਂ ਜੁਗਾਂਤਰਾਂ ਤੋਂ ਖਾਂਦੇ ਚਲੇ ਆ ਰਹੇ ਹਾਂ ਪਰ ਉਹ ਦਾਤਾਂ ਦੇਂਦਾ ਹੀ ਰਹਿੰਦਾ ਹੈ। ਇਹ ਗੱਲ ਰੱਬ 'ਤੇ ਹੀ ਲਾਗੂ ਹੋ ਸਕਦੀ ਹੈ। ਜਦੋਂ ਆਪਾਂ ਕਿਸੇ ਨੂੰ ਕੁਝ ਅਰਪਨ ਕਰੀਏ ਤਾਂ ਉਹ ਸੇਵਾ ਭਾਵਨਾ ਨਾਲ ਅਰਪਣ ਕਰੀਏ। ਦਾਨ ਸਮਝ ਕੇ ਨਾ ਦੇਈਏ। ਗੁਰਬਾਣੀ ਵਿੱਚ ਦਾਨ ਸਮਝ ਕੇ ਦੇਣ ਵਾਲੇ ਲਈ ਸਖਤ ਸ਼ਬਦਾਂ ਵਿੱਚ ਤਾੜਨਾ ਹੈ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥**

(੧੪੨੮)

**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**

(੯੭੩)

**ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥** (੬੨)

ਮਹਿਮਾ ਪ੍ਰਕਾਸ਼ ਦੇ ਪੰਨਿਆਂ ਵਿੱਚੋਂ ਵੀ ਇਸ ਪ੍ਰਕਾਰ ਦੀ ਸੋਧ ਮਿਲਦੀ ਹੈ। ਗੁਰੂ ਅਮਰਦਾਸ ਸਾਹਿਬ ਜੀ ਕੋਲ ਦਰਸ਼ਨ ਕਰਨ ਵਾਸਤੇ ਅਕਬਰ ਆਇਆ ਸੀ। ਉਹ ਗੁਰੂ ਘਰ ਦੀ ਮਾਣ ਮਰਯਾਦਾ ਦੇਖ ਕੇ ਅਤੇ ਲੰਗਰ ਪ੍ਰਸ਼ਾਦ ਪਾਣੀ ਛਕ ਕੇ ਬਹੁਤ ਪ੍ਰਸੰਨ ਹੋਇਆ। ਰਾਜੇ ਮਹਾਰਾਜਿਆਂ ਦਾ ਸ਼ੌਕ ਹੁੰਦਾ ਹੈ ਕਿ ਜਿਸ ਗੱਲ ਤੋਂ ਖੁਸ਼ ਹੋ ਜਾਣ ਉਥੇ ਇਨਾਮ ਆਦਿਕ ਦਿੰਦੇ ਹਨ। ਅਕਬਰ ਨੂੰ ਰੱਜ ਕੇ ਸਕੂਨ ਮਿਲਿਆ ਸੀ। ਉਸ ਨੇ ਗੁਰੂ ਅਮਰ ਦਾਸ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਮੈਂ ਕੁਝ ਦਾਨ ਕਰਨਾ ਚਾਹੁੰਦਾ ਹਾਂ। ਤੁਸੀਂ ਦੱਸੋ, ਮੈਂ ਕਿੰਨੇ ਪਿੰਡਾਂ ਦੀ ਜਗੀਰ ਇੱਥੇ ਗੁਰੂ ਘਰ ਦੇ ਨਾਮ ਲਗਾਵਾ ਜਾਵਾਂ? ਗੁਰੂ ਅਮਰਦਾਸ ਜੀ ਨੇ ਬਹੁਤ ਅਦਬ ਸਤਿਕਾਰ ਨਾਲ ਬਚਨ ਆਖੇ ਕਿ ਤੁਸੀਂ ਗੁਰੂ ਘਰ ਆਏ ਹੋ ਇਸ ਲਈ ਤਾਂ ਤੁਹਾਡਾ ਸਤਿਕਾਰ ਹੈ। ਇਥੇ ਆਏ ਹੋਏ ਹਰ ਪ੍ਰਾਣੀ ਨੂੰ ਮਾਣ ਸਤਿਕਾਰ ਦਿੱਤਾ ਜਾਂਦਾ ਹੈ ਪਰ ਜਿਹੜੀ ਤੁਸੀ ਪਿੰਡਾਂ ਦੀ ਜਗੀਰ ਦਾਨ ਵਿੱਚ ਦੇਣ ਦੀ ਵੀਚਾਰ ਕਰਦੇ ਹੋ, ਤਾਂ ਇਸ ਦੀ ਸਾਨੂੰ ਜ਼ਰੂਰਤ ਨਹੀਂ ਕਿਉਂਕਿ ਅਸੀਂ ਦਾਨ ਕੇਵਲ ਰੱਬ ਕੋਲੋਂ ਹੀ ਮੰਗਦੇ ਹਾਂ। ਅਕਬਰ ਬਾਦਸ਼ਾਹ ਤਾਂ ਅੱਜ ਹੈ, ਕੱਲ੍ਹ ਨਹੀ ਹੋਵੇਗਾ ਪਰ ਪ੍ਰਮੇਸ਼ਰ ਤਾਂ ਸਦੀਵ ਕਾਲ ਵਾਸਤੇ ਹੈ। ਉਸ ਦੀਆਂ ਦਾਤਾਂ ਵਿੱਚ ਕਦੇ ਕਮੀ ਵੀ ਨਹੀਂ ਆਉਂਦੀ। ਧਰਮ ਦੀ ਦੁਨੀਆਂ ਰਾਜਨੀਤਕਾਂ ਦੇ ਸਹਾਰੇ ਨਹੀਂ ਚਲਦੀ ਬਲਕਿ ਰਾਜਨੀਤੀ ਧਰਮ ਦੇ ਆਸਰੇ ਚਲਦੀ ਹੈ। ਇਸ ਕਰਕੇ ਗੁਰੂ ਨਾਨਕ ਪਾਤਿਸ਼ਾਹ ਜੀ ਦਾ ਘਰ ਕਦੇ ਰਾਜੇ ਮਹਾਰਾਜਿਆਂ ਵੱਲ ਨਹੀ ਦੇਖਦਾ ਸਗੋਂ ਮਨੁੱਖੀ ਟੇਕ ਰੱਖਣ ਦੀ ਥਾਂ ਰੱਬੀ ਭਰੋਸੇ 'ਤੇ ਹੀ ਚਲਦਾ ਹੈ। ਅਕਬਰ ਬਾਦਸ਼ਾਹ ਦੀ ਤਸੱਲੀ ਹੋ ਗਈ ਕਿ ਰੱਬ ਦੇ ਭਰੋਸੇ 'ਤੇ ਰਹਿਣ ਵਾਲੇ ਕਦੇ ਮਨੁੱਖੀ ਹੱਥਾਂ ਵੱਲ ਨਹੀਂ ਦੇਖਦੇ।

**ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥**
**ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥੪॥** (੫੬੫)

ਦੂਜੇ ਪਾਸੇ ਇਹੋ ਹੀ ਕਿਰਿਆ ਇਤਿਹਾਸ ਵਿੱਚ ਇੱਕ ਵਾਰੀ ਫਿਰ ਵਰਤਦੀ ਹੈ ਪਰ ਇਸ ਦੀ ਸੇਵਾ ਪ੍ਰਵਾਨ ਕੀਤੀ ਜਾਂਦੀ ਹੈ। ਸਖੀ ਸਰਵਰੀਆਂ ਵਿੱਚੋਂ ਗੁਰੂ ਜੀ ਦੀ ਸਿੱਖੀ ਧਾਰਨ ਕਰਨ ਵਾਲੇ ਭਾਈ ਲੰਗਾਹ ਜੀ ਸਨ।

ਇਹ ਪੱਟੀ ਦੇ ਇਲਾਕੇ ਵਿੱਚ ਚੌਰਾਸੀ ਪਿੰਡਾਂ ਦਾ ਚੌਧਰੀ ਸੀ। ਕਈ ਵਾਰੀ ਬੰਦੇ ਲਈ ਦੁੱਖ ਵੀ ਦਾਰੂ ਬਣ ਜਾਂਦਾ ਹੈ। ਇਸ ਤਰ੍ਹਾਂ ਹੀ ਭਾਈ ਲੰਗਾਹ ਜੀ ਕਿਸੇ ਕਾਰਨ ਕਰਕੇ ਸਰੀਰਕ ਖੇਚਲ ਵਿੱਚ ਆ ਗਏ। ਕਈ ਦਵਾ ਦਾਰੂ ਕੀਤੇ ਪਰ ਕੋਈ ਅਰਾਮ ਨਾ ਆਇਆ। ਅਚਾਨਕ ਕਿਸੇ ਸਿੱਖ ਕੋਲੋਂ ਬਾਣੀ ਸੁਣੀ, ਮਨ ਉਸ ਮੁਸੀਬਤ ਵਿੱਚ ਅਡੋਲ ਹੋ ਗਿਆ ਜਾਂ ਇਸ ਤਰ੍ਹਾਂ ਕਹਿ ਲਈਏ ਕਿ ਅਡੋਲ ਹੌਸਲੇ ਦੇ ਸਾਹਮਣੇ ਮੁਸੀਬਤ ਛੋਟੀ ਲੱਗਣ ਲੱਗ ਪੈਂਦੀ ਹੈ। ਗੁਰੂ ਸਾਹਿਬ ਜੀ ਦੀ ਬਖਸ਼ਿਸ਼ ਹੋਈ ਭਾਈ

ਲੰਗਾਹ ਜੀ ਦੇ ਹੌਸਲੇ ਸਦਕਾ ਕੁਝ ਸਮੇਂ ਮਗਰੋਂ ਦੇਹ ਅਰੋਗਤਾ ਪ੍ਰਾਪਤ ਹੋਈ। ਭਾਈ ਲੰਗਾਹ ਜੀ ਨੇ ਗੁਰੂ ਅਰਜਨ ਪਾਤਿਸ਼ਾਹ ਜੀ ਵੇਲੇ ਸਿੱਖੀ ਧਾਰਨ ਕਰ ਲਈ। ਪੂਰਨ ਵਿਸ਼ਵਾਸ ਨਾਲ ਗੁਰੂ ਘਰ ਦੀ ਸੇਵਾ ਵੀ ਕਰਦਾ ਰਿਹਾ। ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸ਼ਹਾਦਤ ਵੇਲੇ ਵੀ ਉਨ੍ਹਾਂ ਦੇ ਨਾਲ ਹੀ ਲਾਹੌਰ ਵੀ ਗਏ ਸਨ। ਗੁਰੂ ਅਰਜਨ ਪਾਤਿਸ਼ਾਹ ਜੀ ਦਾ ਸਸਕਾਰ ਵੀ ਹੱਥੀਂ ਕੀਤਾ ਸੀ। ਛੇਵੇਂ ਸਤਿਗੁਰੂ ਜੀ ਦੇ ਵੇਲੇ ਵੀ ਪਹਿਲੀ ਹੀ ਲੜਾਈ ਵੇਲੇ ਉਨ੍ਹਾਂ ਦੇ ਨਾਲ ਹੀ ਰਹੇ ਸਨ। ਇਸ ਹੀ ਲੜਾਈ ਦੇ ਕਾਰਨ ਹੀ ਬੀਬੀ ਵੀਰੋ ਜੀ ਦੀ ਸ਼ਾਦੀ ਵੀ ਭਾਈ ਲੰਗਾਹ ਜੀ ਦੇ ਹੀ ਘਰ ਹੋਈ ਸੀ। ਇਸ ਹੀ ਭਾਈ ਲੰਗਾਹ ਜੀ ਨੇ ਬਾਬਾ ਬੁੱਢਾ ਜੀ ਦੀ ਬੀੜ ਨਾਲ ਯਾਦ ਕੀਤੀ ਸਾਰੀ ਥਾਂ ਅਰਪਣ ਕੀਤੀ ਸੀ। (ਡਾ: ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ, 1282 ਅਤੇ 1568) ਹੈਰਾਨੀ ਹੋਵੇਗੀ ਕਿ ਇਸ ਦੀ ਦਿਤੀ ਹੋਈ ਜ਼ਮੀਨ ਤਾਂ ਪ੍ਰਵਾਨ ਕੀਤੀ ਜਾਂਦੀ ਹੈ ਪਰ ਅਕਬਰ ਬਾਦਸ਼ਾਹ ਨੂੰ ਇਸ ਹੀ ਕੰਮ ਲਈ ਜੁਆਬ ਦੇ ਦਿੱਤਾ ਜਾਂਦਾ ਹੈ। ਉਸ ਦਾ ਜੁਆਬ ਹੈ ਕਿ ਅਕਬਰ ਬਾਦਸ਼ਾਹ ਦਾਨ ਕਰਨ ਦੀ ਬਿਰਤੀ ਨਾਲ ਗੱਲ ਕਰ ਰਿਹਾ ਸੀ ਜਦਕਿ ਭਾਈ ਲੰਗਾਹ ਜੀ ਇੱਕ ਸੇਵਕ ਸ਼ਰਧਾਲੂ ਵਾਂਗ ਆਪਣੀ ਭੇਟਾ ਅਰਪਣ ਕਰ ਰਹੇ ਸਨ। ਦਾਨ ਦੀ ਬਿਰਤੀ ਹੰਕਾਰ ਪੈਦਾ ਕਰਦੀ ਹੈ ਜਦਕਿ ਭੇਟਾ ਵਾਲੀ ਬਿਰਤੀ ਪਿਆਰ ਪੈਦਾ ਕਰਦੀ ਹੈ। ਭਾਈ ਗੁਰਦਾਸ ਜੀ ਨੇ ਹੰਕਾਰੀ ਬਿਰਤੀ ਦਾ ਜ਼ਿਕਰ ਕੀਤਾ ਹੈ ਕਿ ਵਰਨਾਂ ਆਦਿਕ ਨੂੰ ਮੰਨਣ ਵਾਲੇ, ਉਚ ਨੀਚ ਦਾ ਵਿਤਕਰਾ ਪਾ ਕੇ ਆਪਸ ਵਿੱਚ ਲੜਦੇ ਝਗੜਦੇ ਰਹਿੰਦੇ ਹਨ। ਜੰਗਲ ਭਾਵੇਂ ਕਿੰਨਾ ਵੀ ਲੰਮਾ ਚੌੜਾ ਹੋਵੇ ਪਰ ਦੋ ਸ਼ੇਰ ਆਪਸ ਵਿੱਚ ਵੈਰ ਭਾਵਨਾ ਹੀ ਰੱਖਦੇ ਹਨ ਅਤੇ ਹੰਕਾਰ ਕਾਰਨ ਐਵੇਂ ਹੀ ਬੁੱਕਦੇ ਰਹਿੰਦੇ ਹਨ। ਹਾਥੀ ਵੀ ਆਪਣੀ ਤਾਕਤ ਕਾਰਨ ਮਤਵਾਲੇ ਹੋ ਕੇ ਇੱਕ ਦੂਜੇ ਦੇ ਸਾਹਮਣੇ ਅੜ ਖਲੋਂਦੇ ਹਨ। ਵੱਡੇ ਰਾਜੇ ਛੋਟਿਆਂ ਤੋਂ ਈਨ ਮਨਾਉਣ ਦੇ ਲਈ ਲੜਦੇ ਰਹਿੰਦੇ ਹਨ। ਇੱਕ ਦੇਸ਼ ਵਿੱਚ ਦੋ ਬਾਦਸ਼ਾਹ ਨਹੀ ਹੁੰਦੇ ਭਾਵ ਹੰਕਾਰ ਕਾਰਨ ਇੱਕ ਹੀ ਰਹਿੰਦਾ ਹੈ ਦੂਜੇ ਨੂੰ ਲੜਾਈਆਂ ਕਰ ਕਰਕੇ ਮਾਰ ਮੁਕਾਉਂਦੇ ਹਨ। ਬਹੁਤੀ ਵਾਰੀ ਮੱਲ ਘੁਲਦੇ ਘੁਲਦੇ ਹੰਕਾਰੀ ਹੋ ਜਾਂਦੇ ਹਨ ਫਿਰ ਉਹ ਵੀ ਖੇਡ ਨਹੀ ਸਗੋਂ ਮਰਨ ਮਰਾਉਣ ਦੀ ਹਾਲਤ ਵਿੱਚ ਆ ਜਾਂਦੇ ਹਨ। ਜਿੰਨ੍ਹਾਂ ਦਾ ਉਪ੍ਰੋਕਤ ਜ਼ਿਕਰ ਆਇਆ ਹੈ ਇਹ ਕਦੇ ਦੋ ਵੀ ਰਲ ਕੇ ਨਹੀਂ ਬੈਠਦੇ ਪਰ ਗੁਰਸਿੱਖ ਲੱਖਾਂ ਦੀ ਗਿਣਤੀ ਵਿੱਚ ਸਾਧ ਸੰਗਤ ਰੂਪ ਵਿੱਚ ਜੁੜ ਬੈਠਦੇ ਹਨ। ਕਾਰਨ ਸਪੱਸ਼ਟ ਹੈ ਕਿ ਗੁਰਸਿਖਾਂ ਅੰਦਰ ਹੰਕਾਰ ਦੀ ਭਾਵਨਾ ਨਹੀਂ ਹੁੰਦੀ। ਸਤਿਗੁਰੂ ਜੀ ਨੇ ਇਸ ਕਰਕੇ ਹੀ ਹਰ ਉਹ ਹੰਕਾਰ ਦਾ ਦਰਵਾਜ਼ਾ ਬੰਦ ਕਰ ਦਿੱਤਾ ਜਿਸ ਰਾਹੀਂ ਹੰਕਾਰ ਜੀਵਨ ਵਿੱਚ ਆ ਕੇ ਆਪਣੇ ਆਪ ਨੂੰ ਹੀ ਨਹੀਂ ਸਗੋਂ ਦੂਜਿਆਂ ਨੂੰ ਵੀ ਬਰਬਾਦ ਕਰ ਦਿੰਦਾ ਹੈ। ਜਦੋਂ ਮਨੁੱਖ ਆਪਣੇ ਆਪ ਨੂੰ ਦਾਨੀ ਸਮਝਣ ਲੱਗ ਜਾਵੇ ਤਾਂ ਹੰਕਾਰ ਦਾ ਬੂਹਾ ਖੁੱਲ੍ਹ ਜਾਂਦਾ ਹੈ ਜਿਸ ਨਾਲ

ਹਿਰਦੇ ਵਿੱਚੋਂ ਸੇਵਾ ਭਾਵਨਾ ਦਾ ਖ਼ਾਤਮਾ ਹੋ ਜਾਂਦਾ ਹੈ।

**ਵਰਨਾ ਵਰਨ ਨ ਭਾਵਨੀ ਕਰਿ ਖੁਦੀ ਖਹੰਦੇ।**
**ਜੰਗਲ ਅੰਦਰਿ ਸੀਂਹ ਦੁਇ ਬਲਵੰਤਿ ਬੁਕੰਦੇ।**
**ਹਾਥੀ ਹਥਿਆਈ ਕਰਨ ਮਤਵਾਲੇ ਹੁਇ ਅੜੀ ਅੜੰਦੇ।**
**ਰਾਜ ਭੂਪ ਰਾਜੇ ਵਡੇ ਮਲ ਦੇਸ ਲੜੰਦੇ।**
**ਮੁਲਕ ਅੰਦਰਿ ਪਾਤਿਸਾਹ ਦੁਇ ਜਾਇ ਜੰਗ ਜੁੜੰਦੇ।**
**ਹਉਮੈ ਕਰਿ ਹੰਕਾਰ ਲਖ ਮਲ ਮਲ ਘੁਲੰਦੇ।**
**ਗੁਰ ਸਿਖ ਪੋਹਿ ਨ ਸਕਨੀ ਸਾਧੁ ਸੰਗਿ ਵਸੰਦੇ ॥੬॥**

**(ਵਾਰ ੩੮, ਪਉੜੀ ੬)**

ਕਿਸੇ ਨੂੰ ਕੁਝ ਅਰਪਣ ਕਰਨ ਪਿੱਛੇ ਸ਼ਾਇਦ ਸਿਆਣੇ ਲੋਕਾਂ ਦੀ ਇਹ ਭਾਵਨਾ ਵੀ ਕੰਮ ਕਰਦੀ ਹੋਵੇ ਕਿ ਜਦੋਂ ਕਿਸੇ ਨੂੰ ਕੁਝ ਅਰਪਣ ਕਰਦੇ ਹਾਂ ਤਾਂ ਸਾਡੇ ਆਪਣੇ ਅੰਦਰੋਂ ਵੀ ਮੋਹ ਮਮਤਾ ਦੀ ਫਾਹੀ ਢਿੱਲੀ ਹੋ ਜਾਂਦੀ ਹੈ। ਥੋੜ੍ਹਾ ਥੋੜ੍ਹਾ ਕੁਝ ਨਾ ਕੁਝ ਭੇਟ ਕਰਨ ਦੇ ਨਾਲ ਲਗਾਵ ਘਟ ਜਾਂਦਾ ਹੈ। ਆਖਿਰ ਵੇਲੇ ਤੱਕ ਸਾਡੀ ਮੋਹ ਮਮਤਾ ਸਾਨੂੰ ਦੁਖੀ ਕਰਨਾ ਛੱਡ ਦਿੰਦੀ ਹੈ। ਸੂਮ ਜਾਂ ਕ੍ਰਿਪਨ ਪੈਸਾ ਕਮਾ ਵੀ ਬਹੁਤ ਸਕਦਾ ਹੈ। ਜੋੜ ਵੀ ਸਕਦਾ ਹੈ ਪਰ ਖਰਚ ਨਹੀਂ ਸਕਦਾ। ਤ੍ਰਿਸ਼ਨਾ ਜੀਵਨ ਦੇ ਬੀਤਣ ਨਾਲ ਵੀ ਕਮਜ਼ੋਰ ਨਹੀਂ ਹੁੰਦੀ ਸਗੋਂ ਬਲਵਾਨ ਹੋ ਜਾਂਦੀ ਹੈ।

**ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥ (੬੪੯)**

ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿੱਚ ਕਿਰਪਨ ਸਿਰਲੇਖ ਅਧੀਨ, ਕ੍ਰਿਪਨ ਦੀ ਬਿਰਤੀ ਦਾ ਬਹੁਤ ਵਧੀਆ ਉਲੇਖ ਕੀਤਾ ਹੈ ਕਿ ਕਿਸੇ ਦਾਤੇ ਦੇ ਹੱਥ ਚਲੀ ਜਾਂਦੀ ਤਾਂ ਤੇਰੀ ਕੋਈ ਕਦਰ ਨਹੀਂ ਪਾਉਣੀ ਸੀ ਤੈਨੂੰ ਹੋਰ ਅੱਗੇ ਤੋਂ ਅੱਗੇ ਹੀ ਤੋਰੀ ਜਾਣਾ ਸੀ। ਹੁਣ ਤੂੰ ਮੇਰੇ ਹੱਥ ਆ ਗਈ ਹੈਂ ਮੈਂ ਤੈਨੂੰ ਅੱਗੇ ਕਿਧਰੇ ਨਹੀ ਤੋਰਾਂਗਾ। ਮੈਂ ਤਾਂ ਤੈਨੂੰ ਤਹਿਖਾਨੇ ਤੋਂ ਵੀ ਅੱਗੇ ਹੋਰ ਕਿਸੇ ਤਜੌਰੀਆਂ ਵਿੱਚ ਭਰ ਕੇ ਰੱਖਾਂਗਾ। ਮੇਰੇ ਚਿਤ ਵਿੱਚ ਇਕ ਹੀ ਚਾਅ ਹੈ ਮੈਂ ਤੈਨੂੰ ਉਦਾਸ ਨਹੀਂ ਕਰ ਸਕਦਾ। ਮੈਂ ਆਪਣੇ ਕਿਸੇ ਭਰਾ, ਭੈਣ, ਮਿੱਤਰ, ਦੋਸਤ ਆਦਿਕ ਨੂੰ ਇੱਕ ਕੌਡੀ ਵੀ ਨਹੀਂ ਦਿਆਂਗਾ। ਮੈਂ ਤੈਨੂੰ ਚੰਗੀ ਤਰ੍ਹਾਂ ਬੰਨ੍ਹ ਸਵਾਰ ਕੇ ਰੱਖਾਂਗਾ। ਨਾ ਮੈਂ ਆਪ ਖਾਵਾਂਗਾ ਅਤੇ ਨਾ ਹੀ ਕਿਸੇ ਨੂੰ ਖਾਣ ਦਿਆਂਗਾ। ਮੈਂ ਮਰ ਵੀ ਗਿਆ ਤਾਂ ਵੀ ਮਾਇਆ ਕਿਵੇਂ ਸੰਭਾਲ ਕੇ ਰੱਖਣੀ ਹੈ ਇਹ ਸਭ ਕੁਝ ਸਮਝਾ ਕੇ ਜਾਵਾਂਗਾ। ਤੂੰ ਮੇਰੇ ਹੀ ਆਂਗਨ (ਵਿਹੜਾ) ਵਿੱਚ ਬੈਠੀ ਗੀਤ ਗਾਉਂਦੀ ਰਿਹਾ ਕਰ। ਭਾਵ, ਕੰਜੂਸ ਕਿਸੇ ਨੂੰ ਮਾਇਆ ਦੇਣ ਦਾ ਅਰਥ ਮਾਇਆ ਦੀ ਦੁਰ-ਵਰਤੋਂ ਸਮਝਦਾ ਹੈ।

**ਦਾਤਾ ਹਾਥ ਜਾਤੀ ਤੌ ਕਦਰ ਹੂੰ ਨਾ ਪਾਤੀ ਅਬ,**

ਮੇਰੇ ਹਾਥ ਆਈ ਹੈਂ ਬਧਾਈ ਬਾਂਟ ਬਾਵਰੀ॥
ਖਾਨੇ ਦਰਖਾਨੇ ਤਹਿਖਾਨੇ ਬੀਚ ਬਾਸ ਦੈਹੋਂ,
ਹੋਇ ਨਾ ਉਦਾਸ ਮੇਰੋ ਯਹੀ ਚਿਤ ਚਾਵਰੀ॥
ਭਾਈ ਸੁਤ ਮੀਤਨ ਪੈ ਕੌਡੀ ਨਹਿ ਜਾਨ ਦੈਹੂੰ,
ਵਾਧਵ ਸਪੂਰਨ ਕੋ ਆਪਨ ਸੁਭਾਵਰੀ॥
ਖੈਹੋ ਨਾ ਖਵੈਹੋ ਮਰ ਜੈਹੋਂ ਤੋ ਸਿਖਾਏ ਜੈਹੋਂ,
ਸੂਮ ਕਹੈ ਲੱਛਮੀ! ਬਾਵਰੀ ਤੂੰ ਬੈਠੀ ਗੀਤ ਗਾਵਰੀ ॥

ਵੈਸੇ ਤਾਂ ਸਾਨੂੰ ਰੱਬ ਦੀ ਹਰ ਦਾਤ ਹੀ ਦਾਨ ਵਿੱਚ ਮਿਲੀ ਹੋਈ ਹੈ ਪਰ ਫਿਰ ਵੀ ਸਭ ਤੋਂ ਸ੍ਰੇਸ਼ਟ ਦਾਨ ਨਾਮ ਦਾਨ ਭਾਵ ਰੱਬੀ ਗੁਣਾਂ ਦਾ ਦਾਨ ਹੈ। ਨਿੱਤ ਦੀ ਅਰਦਾਸ ਵਿੱਚ ਵੀ ਪੰਥ ਦੇ ਦਰਦੀਆਂ ਨੇ ਇਸ ਨੂੰ ਦਾਨਾਂ ਸਿਰ ਦਾਨ ਕਹਿ ਕੇ ਮੰਗਿਆ ਹੈ। ਗੁਰਬਾਣੀ ਵਿੱਚ ਵੀ ਅੰਮ੍ਰਿਤ ਬਚਨ ਹਨ ਕਿ :

ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥

(੭੪੯)

ਜ਼ਿੰਦਗੀ ਦਾ ਬਹੁਤ ਕੀਮਤੀ ਨੁਕਤਾ ਹੈ ਕਿ ਜਦੋਂ ਵੀ ਇੱਕ ਦੂਜੇ ਦੀ ਕੋਈ ਸੇਵਾ ਕਰੀਏ ਤਾਂ ਇਹ ਇੱਕ ਸਹਿਯੋਗ, ਸੇਵਾ ਜਾਂ ਇੱਕ ਦੂਜੇ ਨੂੰ ਕੁਝ ਲੈਣ ਦੇਣ ਦੀ ਭਾਵਨਾ ਨਾਲ ਕਰੀਏ। ਇਸ ਨਾਲ ਸਾਡਾ ਹੰਕਾਰ ਨਹੀਂ ਵਧੇਗਾ ਅਤੇ ਦੂਜਾ ਲੈਣ ਵਾਲਾ ਭਿਖਾਰੀ ਦੀ ਭਾਵਨਾ ਮਹਿਸੂਸ ਨਹੀਂ ਕਰੇਗਾ। ਅਸੀਂ ਸਾਰੇ ਇੱਕ ਹੀ ਪਿਤਾ ਦੀ ਔਲਾਦ ਹਾਂ। ਅਸੀਂ ਉਸ ਦੀਆਂ ਹੀ ਦਿੱਤੀਆਂ ਹੋਈਆਂ ਦਾਤਾਂ ਵਰਤਦੇ ਹਾਂ। ਇੱਕ ਭਰਾ ਜਦੋਂ ਦੂਜੇ ਭਰਾ ਦੀ ਕੋਈ ਮਦਦ ਕਰਦਾ ਹੈ ਤਾਂ ਉਹ ਭਿਖਾਰੀ ਜਾਂ ਦਾਨੀ ਦੇ ਰੂਪ ਵਿੱਚ ਲੈਣ ਦੇਣ ਨਹੀਂ ਕਰਦੇ ਸਗੋਂ ਇੱਕ ਦੂਜੇ ਦਾ ਸਹਿਯੋਗ ਕਰਕੇ ਨਿਰੰਕਾਰ ਪਿਤਾ ਜੀ ਦੀ ਖੁਸ਼ੀ ਹਾਸਿਲ ਕਰਦੇ ਹਨ।

# ਦਾੜ੍ਹੀ

**ਮਨ ਰੇ ਸਾਚੀ ਖਸਮ ਰਜਾਇ॥**
**ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥**

(੬੨)

ਹੇ ਮੇਰੇ ਮਨ, ਮਾਲਕ ਪ੍ਰਭੂ ਦਾ ਭਾਣਾ ਬਿਲਕੁਲ ਠੀਕ ਹੈ। ਹੇ ਮੇਰੇ ਮਨ, ਤੂੰ ਉਸ ਪ੍ਰਮੇਸ਼ਰ ਨਾਲ ਲਿਵ ਲਾ ਜਿਸ ਨੇ ਤੇਰਾ ਤਨ ਅਤੇ ਮਨ ਪੈਦਾ ਕਰ ਕੇ ਇਨ੍ਹਾਂ ਨੂੰ ਸੋਹਣਾ ਬਣਾਇਆ ਹੈ। ਇੱਕ ਗੁਰਵਾਕ ਦੇ ਹੋਰ ਦਰਸ਼ਨ ਕਰਦੇ ਹਾਂ :

**ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥**

(੫੧)

ਹੇ ਭਾਈ, ਰੱਬੀ ਬੰਦਗੀ ਦਾ ਧਨ ਇਕੱਠਾ ਕਰ, ਸਤਿਗੁਰੂ ਜੀ ਦਾ ਪਿਆਰ ਹਿਰਦੇ ਅੰਦਰ ਰੱਖ ਅਤੇ ਵਿਕਾਰੀ ਖਿਆਲਾਂ ਦਾ ਖਾਤਮਾ ਕਰ ਦੇ। ਆਪਣੇ ਖਿਆਲਾਂ ਨੂੰ ਉਸ ਮਾਲਕ ਨਾਲ ਇੱਕ ਮਿੱਕ ਕਰ ਦੇ ਜਿਸ ਨੇ ਤੈਨੂੰ ਸਾਜਿਆ ਅਤੇ ਸਵਾਰਿਆ ਹੈ। ਇਨ੍ਹਾਂ ਸ਼ਬਦਾਂ ਵਿੱਚ ਸਵਾਰਿਆ ਸ਼ਬਦ ਜੇ ਧਿਆਨ ਨਾਲ ਪੜ੍ਹੀਏ ਤਾਂ ਕੁਦਰਤ ਦੀ ਕਾਰਾਗਰੀ ਅੱਗੇ ਸਾਡਾ ਸਿਰ ਝੁਕ ਜਾਂਦਾ ਹੈ ਕਿਉਂਕਿ ਕਾਦਰ ਦੁਨੀਆਂ ਨੂੰ ਬਣਾਉਂਦਾ ਹੀ ਨਹੀ ਬਲਕਿ ਸ਼ਿੰਗਾਰਦਾ ਵੀ ਹੈ। ਬਲਿਹਾਰੀ ਕੁਦਰਤਿ ਵਸਿਆ ਵਾਲੀ ਦ੍ਰਿਸ਼ਟੀ ਨਾਲ ਜਦੋਂ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਸ ਨੇ ਦਰੱਖਤਾਂ ਨੂੰ ਕਿੰਨੇ ਸੋਹਣੇ ਸੋਹਣੇ ਫੁੱਲਾਂ ਫਲਾਂ ਨਾਲ ਸ਼ਿੰਗਾਰਿਆ ਹੋਇਆ ਹੈ। ਵਗਦੇ ਪਾਣੀਆਂ ਦੇ ਵਹਿਣ ਉਸ ਦੀਆਂ ਤਾਰੀਫਾਂ ਦੇ ਹੀ ਤਾਂ ਗੀਤ ਗਾ ਰਹੇ ਹਨ। ਸਾਰਾ ਹੀ ਗਗਨ ਇੱਕ ਥਾਲ ਵਰਗਾ ਦਿੱਸਦਾ ਹੈ, ਜਿਸ ਵਿੱਚ ਸਾਰੇ ਹੀ ਤਾਰੇ ਮਾਨੋ ਹੀਰੇ ਮੋਤੀ ਹਨ। ਪਸ਼ੂ ਪੰਛੀਆਂ ਦਾ ਸ਼ਿੰਗਾਰ ਦੇਖ ਕੇ ਮਨੁੱਖੀ ਅਕਲਾਂ ਨੂੰ ਸਰੂਰ ਆ ਜਾਂਦਾ ਹੈ ਅਤੇ ਮਨ ਵਿਸਮਾਦ ਦੀ ਬੁੱਕਲ ਵਿੱਚ ਮਦ ਮਸਤ ਹੋ ਕੇ ਬੈਠ ਜਾਂਦਾ ਹੈ।

ਮਨੁੱਖ ਇਸ ਧਰਤੀ ਦਾ ਸਭ ਤੋਂ ਸ੍ਰੇਸ਼ਟ ਮਹਿਮਾਨ ਹੈ। ਜੇ ਬਾਕੀ ਕੁਦਰਤ ਨੂੰ ਇਸ ਵਾਸਤੇ ਸ਼ਿੰਗਾਰਿਆ ਸੀ ਤਾਂ ਸੋਚੋ ਕਿ ਮਨੁੱਖ ਨੂੰ ਰੱਬ ਨੇ ਕਿੰਨਾ ਸ਼ਿੰਗਾਰਿਆ ਹੈ। ਕੁਝ ਦਾਨੇ ਲੋਕਾਂ ਦੀ ਵੀਚਾਰ ਹੈ ਕਿ ਮਨੁੱਖ ਨੂੰ ਰੱਬ ਨੇ ਆਪਣੇ ਵਰਗਾ ਹੀ

ਬਣਾਇਆ ਸੀ। ਜਿਥੇ ਹੱਥ, ਪੈਰ, ਅੱਖਾਂ, ਨੱਕ, ਕੰਨ ਭਾਵ ਹਰ ਪੱਖ ਤੋਂ ਹੀ ਸੁੰਦਰਤਾ ਦਾ ਖਾਸ ਨਮੂਨਾ ਪੇਸ਼ ਕੀਤਾ ਹੈ। ਸਰੀਰ 'ਤੇ ਵਾਲ ਜਿਥੇ ਇਸ ਦੀ ਦੇਹ ਅਰੋਗਤਾ ਦੇ ਪਹਿਰੇਦਾਰ ਹਨ, ਉਥੇ ਅਥਾਹ ਸੁੰਦਰਤਾ ਵਿੱਚ ਵੀ ਵਾਧਾ ਕਰਦੇ ਹਨ। ਸਾਰੇ ਸਰੀਰ 'ਤੇ ਹੀ ਭਾਵੇਂ ਵਾਲ ਹਨ ਪਰ ਆਪਾਂ ਇਥੇ ਕੇਵਲ ਦਾੜ੍ਹੀ ਦਾ ਹੀ ਜ਼ਿਕਰ ਕਰਾਂਗੇ। ਦਾੜ੍ਹੀ ਸ਼ਬਦ ਦੇ ਅਰਥ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿੱਚ ਕਰਦਿਆਂ ਲਿਖਿਆ ਹੈ ਕਿ ਪੰਜਾਬੀ ਦਾ ਸ਼ਬਦ ਦਾੜ੍ਹ ਹੈ। ਦਾੜ੍ਹ ਦੇ ਅਰਥ ਦੰਦਾਂ ਦੀ ਬੀੜ ਕੀਤੇ ਹਨ। ਦਾੜ੍ਹ ਤੋਂ ਬਾਹਰ ਗੱਲ੍ਹਾਂ ਅਤੇ ਠੋਡੀ ਤੇ ਉੱਗੇ ਵਾਲਾਂ ਦਾ ਨਾਉਂ ਦਾੜ੍ਹੀ ਹੈ। ਦਾੜ੍ਹੀ ਜਿਥੇ ਸ਼ਿੰਗਾਰ ਦਾ ਚਿੰਨ੍ਹ ਹੈ ਉਥੇ ਇਸ ਨੂੰ ਸਨਮਾਨ ਦਾ ਚਿੰਨ੍ਹ ਵੀ ਮੰਨਿਆ ਜਾਂਦਾ ਹੈ। ਸਾਡੇ ਸਮਾਜ ਅੰਦਰ ਕਿਸੇ ਲੜਾਈ ਝਗੜੇ ਵੇਲੇ ਅਗਰ ਕਿਸੇ ਦੀ ਦਾੜ੍ਹੀ ਨੂੰ ਹੱਥ ਵੀ ਲਾ ਦਿੱਤਾ ਜਾਵੇ ਤਾਂ ਬਹੁਤ ਬੁਰਾ ਗਿਣਿਆ ਜਾਂਦਾ ਹੈ। ਲੋਕ ਇਸ ਗੱਲ ਪਿੱਛੇ ਕਿਸੇ ਦੀ ਜਾਨ ਤੱਕ ਲੈ ਲੈਂਦੇ ਹਨ। ਦਾੜ੍ਹੀ ਮਨੁੱਖ ਦੇ ਮੂੰਹ 'ਤੇ ਕਰੀਬ ਕਰੀਬ ਅਠਾਰਾਂ ਤੋਂ ਵੀਹ ਸਾਲ ਦੀ ਉਮਰ ਵਿੱਚ ਆਉਂਦੀ ਹੈ। ਇਹ ਸਮਾਜ ਲਈ ਤੇ ਦਾੜ੍ਹੀ ਵਾਲੇ ਮਨੁੱਖ ਲਈ ਇੱਕ ਕਿਸਮ ਦੀ ਚਿਤਾਵਨੀ ਵੀ ਹੁੰਦੀ ਹੈ ਕਿ ਹੁਣ ਇਹ ਬਚਪਨ ਦੇ ਪੰਘੂੜੇ ਵਿੱਚੋਂ ਨਿਕਲ ਆਇਆ ਹੈ ਅਤੇ ਜ਼ਿੰਦਗੀ ਦੀਆਂ ਜ਼ਿੰਮੇਵਾਰੀਆਂ ਨੂੰ ਸਮਝਣ ਲੱਗ ਗਿਆ ਹੈ। ਦਾੜ੍ਹੀ ਦੱਸਦੀ ਹੈ ਕਿ ਹੁਣ ਬਾਲੜੀ ਉਮਰ ਦੀਆਂ ਗਲਤੀਆਂ ਨੂੰ ਲੋਕਾਂ ਨੇ ਬਰਦਾਸ਼ਤ ਨਹੀ ਕਰਨਾ। ਸਿਆਣਪ ਜਾਂ ਦਾਨੇਪਣ ਵੱਲ ਨੂੰ ਜ਼ਿੰਦਗੀ ਦਾ ਇਹ ਪਹਿਲਾ ਕਦਮ ਹੁੰਦਾ ਹੈ।

ਗੁਰਬਾਣੀ ਵਿੱਚ ਦਾੜ੍ਹੀ ਦਾ ਜ਼ਿਕਰ ਕਈ ਰੂਪਾਂ ਵਿੱਚ ਆਇਆ ਹੈ। ਜਿਵੇ ਸ਼ੇਖ ਫਰੀਦ ਜੀ ਦਾੜ੍ਹੀ ਰਾਹੀਂ ਹੀ ਮਨੁੱਖ ਨੂੰ ਜ਼ਿੰਦਗੀ ਦੇ ਮਕਸਦ ਪ੍ਰਤੀ ਸੁਚੇਤ ਕਰਦੇ ਹਨ ਕਿ ਆਪਣੀ ਦਾੜ੍ਹੀ ਵੱਲ ਖਿਆਲ ਕਰ ਇਸ ਦਾ ਰੰਗ ਤਬਦੀਲ ਹੋ ਗਿਆ ਹੈ। ਇਹ ਕਾਲੇ ਰੰਗ ਤੋਂ ਬਦਲ ਕੇ ਸਫੈਦ ਰੰਗ ਦੀ ਹੋ ਗਈ ਹੈ। ਇਹ ਦਾੜ੍ਹੀ ਦਾ ਸਫੈਦ ਰੰਗ ਸੁਚੇਤ ਕਰਦਾ ਹੈ ਕਿ ਜ਼ਿੰਦਗੀ ਦਾ ਇੱਕ ਜਨਮ ਵਾਲਾ ਕਿਨਾਰਾ ਦੂਰ ਰਹਿ ਗਿਆ ਹੈ ਅਤੇ ਦੂਜਾ ਮੌਤ ਵਾਲਾ ਕਿਨਾਰਾ ਨੇੜੇ ਆ ਗਿਆ ਹੈ। ਦੁਨੀ ਦੇ ਖਿਆਲਾਂ ਵਿੱਚੋਂ ਨਿਕਲ ਕੇ ਦੀਨ ਵੱਲ ਵੀ ਖਿਆਲ ਕਰ। ਆਪਨੜੇ ਗਿਰੀਵਾਨ ਵਿੱਚ ਝਾਤ ਪਾ ਕਿ ਮੇਰੇ ਕੋਲ ਇਨਸਾਨੀਅਤ ਵਾਲੇ ਕਿੰਨੇ ਕੁ ਗੁਣ ਹਨ।

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥** (੧੩੭੮)

ਇੱਕ ਹੋਰ ਸਲੋਕ ਅੰਦਰ ਜ਼ਿਕਰ ਹੈ ਕਿ ਦੇਖ ਤੇਰੀਆਂ ਮੁੱਛਾਂ ਦਾ ਰੰਗ ਚਿੱਟਾ ਹੋ ਗਿਆ ਹੈ। ਸਿਰ ਦੇ ਕੇਸ ਅਤੇ ਦਾੜ੍ਹੀ ਦੇ ਕੇਸ ਵੀ ਸਫੈਦ ਹੋ ਗਏ ਹਨ ਪਰ ਮਨ ਹਾਲੇ ਤੱਕ ਵੀ ਗਾਫਲ ਹੋ ਕੇ ਮੌਜ ਮਸਤੀਆਂ ਦੇ ਰਾਹ ਪਿਆ ਹੋਇਆ ਹੈ। ਹੁਣ ਦੁਨੀਆਂ

ਦੀਆਂ ਮੌਜ ਮਸਤੀਆਂ ਨੂੰ ਛੱਡ ਕੇ ਰੱਬੀ ਮੌਜ ਮਸਤੀ ਦਾ ਅਨੰਦ ਮਾਣ।

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥

(੧੩੮੦)

ਪੁਰਾਤਨ ਸਮੇਂ ਦੀ ਇੱਕ ਇਹ ਵੀ ਰੀਤ ਹੈ ਕਿ ਜਦੋਂ ਕਿਸੇ ਨੂੰ ਵੰਗਾਰਨਾ ਹੰਦਾ ਸੀ ਤਾਂ ਬੰਦਾ ਆਪਣੀ ਦਾੜ੍ਹੀ 'ਤੇ ਹੱਥ ਫੇਰਦਾ ਸੀ। ਇਹ ਵੀ ਮਨੁੱਖੀ ਫਿਤਰਤ ਹੈ ਕਿ ਅਕਸਰ ਮਨੁੱਖ ਵੱਡਿਆਂ ਤੋਂ ਡਰਦਾ ਹੈ ਅਤੇ ਛੋਟਿਆਂ ਨੂੰ ਡਰਾਉਂਦਾ ਹੈ। ਜਦੋਂ ਕੋਈ ਹੰਕਾਰੀ ਹੋ ਕੇ ਕਿਸੇ ਗਰੀਬ ਨੂੰ ਡਰਾਉਣ ਲਈ ਇਸ ਤਰਾਂ ਦਾੜ੍ਹੀ ਖਿੱਚਦਾ ਹੈ ਤਾਂ ਰੱਬ ਉਸ ਗਰੀਬ ਦੀ ਮਦਦ ਕਰਦਾ ਹੈ। ਰੱਬ ਦੇ ਅਨੇਕਾਂ ਗੁਣ ਹੋਣ ਦੇ ਨਾਲ ਨਾਲ ਉਸ ਦਾ ਇੱਕ ਗੁਣ ਗਰੀਬ ਨਿਵਾਜ਼ ਵੀ ਹੈ। ਅਜਿਹੇ ਹੰਕਾਰੀ ਦੀ ਦਾੜ੍ਹੀ ਨੂੰ ਜਿਹੜੀ ਕਿਸੇ ਗਰੀਬ ਦਾ ਦਿਲ ਦੁਖਾਉਣ ਦਾ ਕਾਰਨ ਬਣਦੀ ਹੈ, ਉਸ ਨੂੰ ਰੱਬ ਅੱਗ ਵਿੱਚ ਸਾੜ ਦਿੰਦਾ ਹੈ ਭਾਵ ਉਸ ਹੰਕਾਰੀ ਨੂੰ ਹੀ ਰੋਲ ਦਿੰਦਾ ਹੈ। ਪਾਵਨ ਬਚਨ ਹਨ :

ਗਰੀਬਾ ਉਪਰਿ ਜਿ ਖਿੰਜੈ ਦਾੜੀ ॥
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥
ਪੂਰਾ ਨਿਆਉ ਕਰੇ ਕਰਤਾਰੁ ॥
ਅਪੁਨੇ ਦਾਸ ਕਉ ਰਾਖਨਹਾਰੁ ॥੧॥ ਰਹਾਉ ॥
ਆਦਿ ਜੁਗਾਦਿ ਪ੍ਰਗਟਿ ਪਰਤਾਪੁ॥
ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ ॥
ਆਗੈ ਪਾਛੈ ਮੰਦੀ ਸੋਇ ॥੩॥
ਅਪੁਨੇ ਦਾਸ ਰਾਖੈ ਕੰਠਿ ਲਾਇ ॥
ਸਰਣਿ ਨਾਨਕ ਹਰਿ ਨਾਮੁ ਧਿਆਇ ॥੪॥੯੮॥੧੬੭॥ (੧੯੯)

ਜਦੋਂ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਪੰਡਿਤ ਹਰਦਿਆਲ ਜੀ ਜਨੇਊ ਪਾਉਣ ਆਏ ਸਨ ਤਾਂ ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਸਮਝਾਇਆ ਸੀ ਕਿ ਹੇ ਭਲਿਆ ਇਹ ਤੇਰਾ ਜਨੇਊ ਤਾਂ ਅਸਲ ਵਿੱਚ ਧਰਮ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦਾ। ਇਸ ਦੇ ਪਹਿਨਣ ਨਾਲ ਤਾਂ ਇੰਦ੍ਰੀਆਂ ਵੱਸ ਵਿੱਚ ਨਹੀਂ ਆਉਂਦੀਆਂ। ਜੇ ਕਰ ਕੋਈ ਬੰਦਾ ਆਪਣੀਆਂ ਇੰਦ੍ਰੀਆਂ ਦੇ ਅਧੀਨ ਹੋਇਆ ਕੁਕਰਮ ਹੀ ਕਮਾਉਂਦਾ ਰਹੇ ਤਾਂ ਉਸ ਨੂੰ ਧਰਮੀ ਹੋਣ ਦਾ ਮਾਣ ਸਤਿਕਾਰ ਨਹੀਂ ਮਿਲਦਾ ਸਗੋਂ ਉਸ ਦੀ ਦਾੜ੍ਹੀ ਵਿੱਚ ਥੁੱਕਾਂ ਹੀ ਪੈਂਦੀਆਂ ਹਨ। ਭਾਵ ਬੇਇਜ਼ਤੀ ਹੀ ਹੁੰਦੀ ਹੈ। ਇਥੇ ਵੀ ਦਾੜ੍ਹੀ ਦਾ ਜ਼ਿਕਰ ਇਸ ਲਈ ਹੈ ਕਿ ਦਾੜ੍ਹੀ ਨੂੰ ਹਰ ਕੋਈ ਸੁਆਰਕੇ, ਸ਼ਿੰਗਾਰ ਕੇ ਰੱਖਦਾ ਹੈ।

ਜਿਸ ਨੂੰ ਗਲਤ ਤਰੀਕੇ ਨਾਲ ਹੱਥ ਲਾਉਣਾ ਵੀ ਮਾੜਾ ਸਮਝਿਆ ਜਾਂਦਾ ਹੈ, ਉਸ ਵਿੱਚ ਕੋਈ ਥੁੱਕਾਂ ਸੁੱਟ ਦੇਵੇ ਭਾਵ ਬਹੁਤ ਹੀ ਜ਼ਿਆਦਾ ਬੇਇਜ਼ਤ ਕਰਨ ਦੇ ਬਰਾਬਰ ਹੈ। ਆਸਾ ਕੀ ਵਾਰ ਦੇ ਬੋਲ ਹਨ :

**ਤਗੁ ਨ ਇੰਦ੍ਰੀ ਤਗੁ ਨ ਨਾਰੀ ॥**
**ਭਲਕੇ ਥੁਕ ਪਵੈ ਨਿਤ ਦਾੜੀ ॥** (੪੭੧)

ਦੂਜੇ ਪਾਸੇ ਜਿਨ੍ਹਾਂ ਗੁਰਮੁਖਾਂ ਦੀ ਵੀਚਾਰ ਹੈ ਜਿਹੜੇ ਸੱਚ ਨਾਮ ਦੀ ਕਮਾਈ ਕਰਦੇ ਹਨ ਸੱਚਾ ਨਾਮ ਹੀ ਬੋਲਦੇ ਹਨ। ਸੱਚਾ ਗੁਰੂ ਜੀ ਦਾ ਉਪਦੇਸ਼ ਉਨ੍ਹਾਂ ਦੇ ਹਿਰਦਿਆਂ ਵਿੱਚ ਵਸਿਆ ਰਹਿੰਦਾ ਹੈ। ਉਹ ਹਰ ਵਕਤ ਗੁਰੂ ਜੀ ਵਿੱਚ ਹੀ ਸਮਾਏ ਰਹਿੰਦੇ ਹਨ। ਉਨ੍ਹਾਂ ਦੇ ਕੋਲ ਸੱਚੇ ਨਾਮ ਦਾ ਸਰਮਾਇਆ ਹੁੰਦਾ ਹੈ ਜਿਸ ਦੀ ਬਰਕਤ ਨਾਲ ਉਹ ਉੱਚੀਆਂ ਆਤਮਿਕ ਪਦਵੀਆਂ ਹਾਸਿਲ ਕਰ ਲੈਂਦੇ ਹਨ। ਅਜਿਹੇ ਗੁਰਮੁਖਾਂ ਦੀਆਂ ਦਾੜ੍ਹੀਆਂ ਨੂੰ ਸਨਮਾਨਿਆ ਜਾਂਦਾ ਹੈ।

**ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥**
**ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥**
**ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥** (੧੪੧੯)

ਗੁਰੂ ਨਾਨਕ ਸਾਹਿਬ ਜੀ ਤੋਂ ਸਿੱਖੀ ਦੀ ਸ਼ੁਰੂਆਤ ਹੋਈ। ਗੁਰੂ ਨਾਨਕ ਸਾਹਿਬ ਜੀ ਨੂੰ ਖ਼ੁਦ ਨੂੰ ਹੀ ਦੋਵੇਂ ਕੰਮ ਕਰਨੇ ਪਏ। ਉਹ ਗੁਰੂ ਪਦਵੀ 'ਤੇ ਵੀ ਆਪ ਹੀ ਸ਼ਸ਼ੋਭਿਤ ਸਨ ਅਤੇ ਆਪਣੇ ਧਰਮ ਦਾ ਪ੍ਰਚਾਰ ਵੀ ਆਪ ਹੀ ਕਰਦੇ ਸਨ। ਇਹੋ ਹੀ ਸਿਲਸਲਾ ਗੁਰੂ ਅੰਗਦ ਸਾਹਿਬ ਜੀ ਵੇਲੇ ਰਿਹਾ। ਜਦੋਂ ਤੀਜੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਆਏ ਤਾਂ ਉਨ੍ਹਾਂ ਵੇਲੇ ਪ੍ਰਚਾਰ ਕਰਨ ਲਈ ਬਾਈ ਚੰਗੇ ਜੀਵਨ ਵਾਲੇ ਪ੍ਰਚਾਰਕ ਥਾਪੇ ਗਏ ਜਿਨ੍ਹਾਂ ਨੂੰ ਸਿੱਖ ਜਗਤ ਵਿੱਚ ਬਾਈ ਮੰਜੀਆਂ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਦੇ ਪ੍ਰਮੁੱਖ ਕਾਰਨ ਸਨ। ਇੱਕ, ਸਿੱਖੀ ਦੀਆਂ ਜੜ੍ਹਾਂ ਬਹੁਤ ਦੂਰ ਤੱਕ ਫੈਲ ਚੁੱਕੀਆਂ ਸਨ। ਦੂਜਾ, ਗੁਰੂ ਅਮਰਦਾਸ ਜੀ ਬਿਰਧ ਅਵਸਥਾ ਵੇਲੇ ਤਖਤ 'ਤੇ ਬਿਰਾਜੇ ਸਨ ਇਸ ਲਈ ਉਨ੍ਹਾਂ ਨੇ ਲੰਮੇ ਪ੍ਰਚਾਰਕ ਦੌਰੇ ਨਹੀਂ ਕੀਤੇ ਸਨ। ਇਨ੍ਹਾਂ ਬਾਈ ਮੰਜੀਆਂ ਨਾਲ ਵੀ ਸਰਦਾ ਨਾ ਦੇਖ ਕੇ ਸਤਿਗੁਰੂ ਜੀ ਨੇ ਬਵੰਜਾ ਪੀੜ੍ਹੇ ਵੀ ਥਾਪੇ ਸਨ। ਗੁਰੂ ਰਾਮਦਾਸ ਜੀ ਨੇ ਇਸੇ ਹੀ ਪ੍ਰਚਾਰਕ ਸ਼੍ਰੇਣੀ ਵਿੱਚ ਹੋਰ ਵਾਧਾ ਕਰਕੇ ਮਸੰਦ ਥਾਪ ਦਿੱਤੇ। ਮਸੰਦਾਂ ਦੀ ਇੱਕ ਜਿੰਮੇਵਾਰੀ ਹੋਰ ਵੱਧ ਗਈ ਕਿ ਉਹ ਸੰਗਤਾਂ ਦੀ ਕਾਰ ਭੇਟਾ ਵੀ ਗੁਰੂ ਜੀ ਨੂੰ ਭੇਟਾ ਕਰਿਆ ਕਰਦੇ ਸਨ। ਮਾਇਆ ਆਮ ਕਰਕੇ ਮਨੁੱਖ ਦੇ ਕੰਨ ਅਤੇ ਅੱਖਾਂ ਖੋਹ ਲੈਂਦੀ ਹੈ, ਫਿਰ ਉਸਨੂੰ ਗੁਰੂ ਉਪਦੇਸ਼ ਨਹੀ ਸੁਣਦਾ। ਮਾਇਆ ਆਪਣਾ ਹੀ ਰੋਲ ਘਚੋਲਾ ਪਾ ਲੈਂਦੀ ਹੈ। ਇਸ ਤਰ੍ਹਾਂ ਹੀ ਬਹੁਤੇ ਮਸੰਦ ਗੁਰੂ ਬਖਸ਼ਿਸ਼ ਦਾ ਰਾਹ ਛੱਡ ਕੇ ਮਇਆ ਦਾ ਹੀ ਦਾਮਨ ਥਾਮ ਬੈਠੇ

ਸਨ। ਭਾਵ ਕੁਰਾਹੇ ਪੈ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਭਰਿਸ਼ਟੇ ਹੋਏ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ। ਜਿਹੜੇ ਮਸੰਦ ਇਮਾਨਦਾਰੀ ਨਾਲ ਇਹ ਸੇਵਾ ਨਿਭਾਉਂਦੇ ਰਹੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਬਹੁਤ ਸਨਮਾਨ ਵੀ ਦਿੱਤਾ ਸੀ। ਇਨ੍ਹਾਂ ਸਨਮਾਨੇ ਹੋਏ ਮਸੰਦਾਂ ਵਿੱਚੋਂ ਇੱਕ ਮਸੰਦ ਭਾਈ ਫੇਰੂ ਜੀ ਸਨ। ਇਨ੍ਹਾਂ ਦਾ ਜਨਮ ਭਾਈ ਬਿੰਨਾ ਜੀ ਉੱਪਲ ਖੱਤ੍ਰੀ ਦੇ ਘਰ ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਦੇ ਪਿੰਡ ਅੰਮਬਾੜੀ ਵਿਖੇ ਹੋਇਆ ਸੀ । ਇਨ੍ਹਾਂ ਦਾ ਪਹਿਲਾਂ ਨਾਮ ਸੰਗਤ ਜੀ ਸੀ। ਇਹ ਘਰੋਗੀ ਗੁਜ਼ਰਾਨ ਲਈ ਕੋਈ ਨਿੱਕਾ ਮੋਟਾ ਵਪਾਰ ਤੁਰ ਫਿਰ ਕੇ ਕਰਦੇ ਸਨ, ਇਸ ਕਰਕੇ ਆਮ ਲੋਕ ਇਨ੍ਹਾਂ ਨੂੰ ਭਾਈ ਸੰਗਤ ਜੀ ਦੇ ਨਾਮ ਨਾਲ ਘੱਟ ਜਾਣਦੇ ਸਨ ਬਲਕਿ ਫੇਰੂ ਜੀ ਦੇ ਨਾਮ ਨਾਲ ਜ਼ਿਆਦਾ ਜਾਣਦੇ ਸਨ। ਇੱਕ ਵਾਰੀ ਇਨ੍ਹਾਂ ਦਾ ਮਿਲਾਪ ਭਾਈ ਭਗਤੂ ਜੀ ਨਾਲ ਹੋ ਗਿਆ। ਭਾਈ ਭਗਤੂ ਜੀ ਕੋਲੋਂ ਗੁਰੂ ਘਰ ਦੀ ਵਡਿਆਈ ਸੁਣ ਕੇ ਇਨ੍ਹਾਂ ਦੇ ਮਨ ਵਿੱਚ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਦੀ ਭੁੱਖ ਲੱਗੀ ਜਿਸ ਦੀ ਤ੍ਰਿਪਤੀ ਲਈ ਇਹ ਗੁਰੂ ਹਰਿ ਰਾਏ ਸਾਹਿਬ ਜੀ ਦੇ ਦਰਬਾਰ ਵਿੱਚ ਆਏ। ਇਨ੍ਹਾਂ ਨੇ ਕੇਵਲ ਦਰਸ਼ਨ ਹੀ ਨਹੀਂ ਕੀਤੇ ਬਲਕਿ ਗੁਰਸਿੱਖੀ ਦੀ ਦਾਤ ਪ੍ਰਾਪਤ ਕੀਤੀ। ਲੰਮਾ ਸਮਾਂ ਗੁਰੂ ਘਰ ਵਿੱਚ ਲੰਗਰਾਂ ਦੀ ਸੇਵਾ ਕਰਦੇ ਰਹੇ। ਇਨ੍ਹਾਂ ਦੇ ਜੀਵਨ, ਸੇਵਾ ਸਿਮਰਨ ਅਤੇ ਗੁਰਮਤਿ ਦੀ ਸੋਝੀ ਵੱਲ ਦੇਖ ਕੇ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਗੁਰੂ ਘਰ ਦਾ ਮਸੰਦ ਥਾਪ ਦਿੱਤਾ। ਦਸਮੇਸ਼ ਪਿਤਾ ਜੀ ਵੇਲੇ ਕੁਝ ਮਸੰਦ ਮਾੜੀਆਂ ਹਰਕਤਾਂ ਕਰਨ ਲੱਗ ਪਏ ਸਨ। ਸਤਿਗੁਰੂ ਜੀ ਨੇ ਇਨ੍ਹਾਂ ਦੀ ਗੁਲਾਮੀ ਤੋਂ ਸਿੱਖ ਸੰਗਤ ਨੂੰ ਕੱਢ ਕੇ ਸਿੱਧਾ ਅਕਾਲ ਪੁਰਖ ਨਾਲ ਜੋੜ ਦਿਤਾ। ਸੰਗਤ ਨੂੰ ਖਾਲਸੇ ਦਾ ਰੂਪ ਬਣਾ ਦਿੱਤਾ। ਜਿਹੜੇ ਕੁਝ ਚੰਗੇ ਮਸੰਦ ਸਨ ਉਨ੍ਹਾਂ ਵਿੱਚੋਂ ਭਾਈ ਫੇਰੂ ਜੀ ਵੀ ਬਹੁਤ ਨੇਕ ਨੀਅਤ ਵਾਲੇ ਸਨ। ਬਾਕੀ ਮਸੰਦਾਂ ਨੂੰ ਤਾਂ ਸਜ਼ਾਵਾਂ ਦਿੱਤੀਆਂ ਗਈਆਂ ਪਰ ਭਾਈ ਫੇਰੂ ਜੀ ਨੂੰ ਸੱਚੀ ਦਾੜ੍ਹੀ ਦਾ ਖਿਤਾਬ ਦੇ ਕੇ ਸਨਮਾਨਿਆ ਗਿਆ ਸੀ। ਗੁਰੂ ਕਲਗੀਧਰ ਸਾਹਿਬ ਜੀ ਨੇ ਇੱਕ ਗੁਰਬਾਣੀ ਦਾ ਸ਼ਬਦ ਵੀ ਪੜ੍ਹਕੇ ਸੰਗਤ ਨਾਲ ਸਾਂਝ ਪਾਈ ਕਿ ਜਿਹੜੇ ਗੁਰਮੁਖ ਜਨ ਗੁਰੂ ਜੀ ਦੀ ਚਰਨ ਸ਼ਰਨ ਵਿੱਚ ਟਿਕੇ ਰਹਿੰਦੇ ਹਨ ਅਤੇ ਦਿਨ ਰਾਤ ਰੱਬੀ ਅਨੰਦ ਮਾਣਦੇ ਹਨ, ਉਹ ਧੰਨਤਾ ਦੇ ਯੋਗ ਹਨ ਉਨ੍ਹਾਂ ਦੇ ਮੁੱਖ ਵੀ ਉੱਜਲੇ ਹਨ ਅਤੇ ਉਨ੍ਹਾਂ ਦੀਆਂ ਦਾੜ੍ਹੀਆਂ ਵੀ ਸੱਚੀਆਂ ਹਨ। (ਡਾ: ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ, 1219)

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥**
**ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥**
**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥** **(੧੪੧੯)**

ਗੁਰੂ ਇਤਿਹਾਸ ਵਿੱਚੋਂ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਦਾੜ੍ਹਾ ਸਭ ਤੋਂ

ਲੰਮਾ ਸੀ। ਇੱਕ ਦਿਨ ਬਾਬਾ ਸ੍ਰੀ ਚੰਦ ਜੀ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਆਏ ਤਾਂ ਉਨ੍ਹਾਂ ਨੇ ਦਰਸ਼ਨ ਕਰਕੇ ਇੱਕ ਸੁਆਲ ਪੁੱਛਿਆ ਸੀ ਕਿ ਤੁਸੀਂ ਇਤਨਾ ਵੱਡਾ ਦਾੜ੍ਹਾ ਕਿਉਂ ਵਧਾਇਆ ਹੈ। "ਇਤਨਾ ਦਾੜ੍ਹਾ ਕੈਸ ਵਧਾਯੋ।। ਸੁਨਿ ਕੈ ਸਤਿਗੁਰੁ ਭੇ ਨ੍ਰਿਮਾਯੋ।।77।।" (ਸੂਰਜ ਪ੍ਰਕਾਸ਼, ਰਾਸਿ, 2 ਅੰਸੂ 14)

ਧੰਨ ਗੁਰੂ ਰਾਮਦਾਸ ਜੀ ਨੇ ਬਹੁਤ ਹੀ ਨਿਮ੍ਰਤਾ ਨਾਲ ਬਚਨ ਕਹੇ ਸਨ ਕਿ ਗੁਰਮੁਖਾਂ ਦੇ ਚਰਨ ਝਾੜਨ ਵਾਸਤੇ ਹਨ। ਬਾਬਾ ਸ੍ਰੀ ਚੰਦ ਜੀ ਨੇ ਭਾਵੇਂ ਸੁਆਲ ਤਾਂ ਕਿਸੇ ਹੰਕਾਰ ਦੀ ਬਿਰਤੀ ਨਾਲ ਹੀ ਕੀਤਾ ਸੀ ਪਰ ਗੁਰੂ ਰਾਮਦਾਸ ਜੀ ਦੀ ਨਿਮ੍ਰਤਾ ਨੇ ਉਨ੍ਹਾਂ ਦੇ ਸਾਰੇ ਸੁਆਲ ਹੀ ਖਤਮ ਕਰ ਦਿੱਤੇ ਸਨ। ਗੁਰਮਤਿ ਵਿੱਚ ਨਾ ਤਾਂ ਕਿਸੇ ਗੈਰ ਕੁਦਰਤੀ ਢੰਗ ਨਾਲ ਕੇਸ ਲੰਮੇ ਕਰਨ ਦਾ ਵਿਧਾਨ ਹੈ ਅਤੇ ਨਾ ਹੀ ਕੱਟਣ ਦਾ, ਹਾਂ ਇਨ੍ਹਾਂ ਨੂੰ ਰੱਬੀ ਅਮਾਨਤ ਸਮਝ ਕੇ ਸਾਂਭ ਸੰਭਾਲ ਦਾ ਹਰ ਯੋਗ ਉਪਰਾਲਾ ਕੀਤਾ ਜਾਂਦਾ ਹੈ।

ਅੱਲ੍ਹਾ ਯਾਰ ਖਾਂ ਜੋਗੀ ਨੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੀ ਦਾੜ੍ਹੀ ਦੀ ਬਹੁਤ ਸੋਹਣੇ ਸ਼ਬਦਾਂ ਵਿੱਚ ਤਾਰੀਫ ਕੀਤੀ ਹੈ।

ਚਿਹਰਾ ਥਾ ਮਾਹਿ- ਚਾਰ- ਦਹਮ ਰੀਸ਼ ਥੀ ਹਾਲਾ॥
ਮੂਛੇਂ ਥੀਂ ਯਾ ਖਤਿ-ਨੂਰ ਕੀ ਮਿਸਤ੍ਰ ਪਿ ਥਾ ਕਾਲਾ॥
ਕਹਿਤਾ ਲਬਿ- ਲਾਲੀ ਕੋ ਥਾ ਹਰ ਦੇਖਨੇ ਵਾਲਾ॥
ਕਸਤੂਰੀ ਕੇ ਜੰਗਲ ਮੇਂ ਖਿਲਾ ਹੈ ਗੁਲਿ -ਲਾਲਾ॥
ਗਰਦਨ ਪਿ ਰੂਏ-ਸ਼ਾਹ ਕੀ ਤਮਸੀਲ ਕਯਾ ਲਿਖੂੰ॥
ਥੀ ਪੀੜ੍ਹੇ ਪਿ ਗਰੰਥ ਮੁੱਕਦਸ ਖੁਲਾ ਕਿਹਾ ਲਿਖੂੰ॥ (ਸ਼ੇਅਰ, ੪੬)

ਅਰਥਾਤ, ਗੁਰੂ ਸਾਹਿਬ ਜੀ ਦਾ ਨੂਰਾਨੀ ਮੁੱਖੜਾ ਚੌਧਵੀਂ ਦੇ ਚੰਦ ਵਾਂਗ ਪ੍ਰਕਾਸ਼ਮਾਨ ਸੀ। ਸੁੰਦਰ ਮੁੱਖੜੇ ਉਪਰ ਪਾਵਨ ਦਾੜ੍ਹਾ ਇਸ ਤਰ੍ਹਾਂ ਸ਼ੋਭ ਰਿਹਾ ਸੀ ਜਿਵੇਂ ਚੰਦ੍ਰਮਾ ਦੁਆਲੇ ਗੂੜ੍ਹੇ ਰੰਗ ਦਾ ਗੋਲਕਾਰ ਘੇਰਾ ਪਿਆ ਹੋਇਆ ਹੋਵੇ। ਮੁੱਛਾਂ ਐਸੀਆਂ ਸੁੰਦਰ ਸਨ ਜਿਵੇਂ ਕਿਸੇ ਲਿਖਾਰੀ ਦੀ ਲਿਖਣ ਲਈ ਤਿਆਰ ਕੀਤੀ ਮਿਸਤ੍ਰ ਹੋਵੇ ਭਾਵ ਬੜੇ ਹੀ ਸੁੰਦਰ ਅਕਾਰ ਵਿੱਚ ਸ਼ੋਭ ਰਹੀਆਂ ਸਨ। ਗੁਰੂ ਸਾਹਿਬ ਜੀ ਦੇ ਬੁੱਲ੍ਹਾਂ ਦੀ ਲਾਲੀ ਇੰਨੀ ਖੂਬਸੂਰਤ ਸੀ ਕਿ ਹਰ ਕੋਈ ਦੇਖਣ ਵਾਲਾ ਤੱਕ ਕੇ ਕਹਿੰਦਾ ਸੀ ਕਿ ਪਾਵਨ ਮੁੱਖੜੇ 'ਤੇ ਬੁੱਲ੍ਹ ਇਸ ਤਰਾਂ ਸ਼ੋਭ ਰਹੇ ਹਨ ਕਿ ਜਿਵੇਂ ਕਸਤੂਰੀ ਦੇ ਸੁਗੰਧਮਈ ਜੰਗਲ ਵਿੱਚ ਪੋਸਤ ਦਾ ਗੂੜ੍ਹੇ ਲਾਲ ਰੰਗ ਦਾ ਫੁੱਲ ਖਿੜਿਆ ਹੋਇਆ ਹੋਵੇ।

ਗੋਰੀ ਅਤੇ ਸੁੰਦਰ ਗਰਦਨ ਉਪਰ ਗੁਰੂ ਪਾਤਿਸ਼ਾਹ ਜੀ ਦੇ ਨੂਰਾਨੀ ਚਿਹਰੇ

ਦੀ ਤਾਰੀਫ ਤਾਂ ਲਿਖੀ ਨਹੀਂ ਜਾ ਸਕਦੀ। ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਕਿਸੇ ਪੀੜ੍ਹੇ ਉਪਰ ਕੋਈ ਪਵਿੱਤਰ ਗਰੰਥ ਖੁਲ੍ਹਿਆ ਪਿਆ ਹੋਵੇ। (ਡਾ: ਸੁਖਪ੍ਰੀਤ ਸਿੰਘ ਉਦੋਕੇ, ਗੰਜਿ ਸ਼ਹੀਦਾਂ, ਪੰਨਾ 75)

**ਦਾਹੜੀ ਥੀ ਯਾ ਕਿ ਮੁਸਹਫਿ-ਰੁਖ ਕਾ ਗਿਲਾਫ ਥਾ।**
**ਕਾਲੇ ਉਛਾੜ ਪਰ ਜੋ ਖੁਲ੍ਹਾ ਸਾਫ ਸਾਫ ਥਾ।**
**ਸ਼ਾਨੋ ਕੀ ਸਜ ਕਾ ਗੈਰ ਕੋ ਭੀ ਏਅੱਤਰਾਫ ਥਾ।**
**ਬਾਜੂ ਕੇ ਬਲ ਕਾ ਗੁਲਗੁਲਾ ਜਾ ਪਹੁੰਚਾ ਕਾਫ ਥਾ।**
**ਕੁੱਵਤ ਸੇ ਦੇਵ ਜਚਤੇ ਨ ਜਿੱਨ ਥੇ ਨਿਗਾਹ ਮੇਂ।**
**ਭਖਸ਼ਾ ਥਾ ਹੱਕ ਨੇ ਜ਼ੋਰ ਵੁਹ ਬਾਜ਼-ਇ-ਸ਼ਾਹ ਮੇਂ।** (੪੭)

ਅਰਥਾਤ, ਗੁਰੂ ਸਾਹਿਬ ਜੀ ਦੇ ਕਾਲੇ ਅਤੇ ਮਖਮਲੀ ਦਾੜ੍ਹੇ ਵਿੱਚ ਸੁੰਦਰ ਮੁਖੜਾ ਇੰਵ ਲੱਗ ਰਿਹਾ ਸੀ ਜਿਵੇਂ ਕਾਲੇ ਗਿਲਾਫ ਨੂੰ ਵਿਛਾ ਕੇ ਉਪਰ ਕੁਰਾਨ ਸ਼ਰੀਫ ਖੁੱਲ੍ਹਾ ਪਿਆ ਹੋਵੇ, ਭਾਵ ਕਾਲੇ ਦਾੜ੍ਹੇ ਨਾਲ ਚਿਹਰਾ ਇੰਨਾ ਜਚ ਰਿਹਾ ਸੀ ਕਿ ਜਿਸ ਦੀ ਸਿਫਤ ਲਿਖੀ ਨਹੀਂ ਜਾ ਸਕਦੀ। (ਅੱਗੇ ਹੋਰ ਅਰਥਾਂ ਲਈ ਦੇਖੋ, ਡਾ: ਸੁਖਪ੍ਰੀਤ ਸਿੰਘ ਉਦੋਕੇ, ਗੰਜਿ ਸ਼ਹੀਦਾਂ ਪੰਨਾ, 76) ਸਤਿਗੁਰੂ ਜੀ ਦੀ ਜ਼ਿੰਦਗੀ ਦਾ ਹਰ ਪਲ ਜੂਝਾਰੂ ਹੀ ਰਿਹਾ ਹੈ। ਇਤਨੇ ਰੁਝੇਵਿਆਂ ਭਰੀ ਜ਼ਿੰਦਗੀ ਅੰਦਰ ਵੀ ਸਤਿਗੁਰੂ ਜੀ ਨੇ ਆਪਣਾ ਦਾੜ੍ਹਾ ਕਿੰਨਾ ਸੰਭਾਲ ਕੇ ਰੱਖਿਆ ਹੋਵੇਗਾ ਕਿ ਇੱਕ ਮਹਾਨ ਕਵੀ ਦੀ ਕਲਮ ਬਾਗੀ ਹੋ ਗਈ ਕਿ ਮੇਰੇ ਕੋਲ ਇਸ ਦੀ ਤਾਰੀਫ ਲਿਖਣ ਜੋਗੇ ਸ਼ਬਦ ਨਹੀਂ ਹਨ। ਜਿਨ੍ਹਾਂ ਨੂੰ ਆਪਣਾ ਚਿਹਰਾ ਜਾਂ ਦਾੜ੍ਹਾ ਸੰਭਾਲ ਕੇ ਰੱਖਣ ਦਾ ਇੰਨਾ ਸ਼ੌਕ ਸੀ ਉਨ੍ਹਾਂ ਨੇ ਆਪਣੇ ਪਿਆਰੇ ਸਿੱਖਾਂ ਨੂੰ ਵੀ ਅਜਿਹਾ ਹੀ ਉਪਦੇਸ਼ ਦਿੱਤਾ ਸੀ। ਕਵੀ ਸੈਨਾਪਤਿ ਜੀ ਦੇ ਗੁਰ ਸ਼ੋਭਾ ਗ੍ਰੰਥ ਵਿੱਚ ਬੋਲ ਹਨ :

**ਕੀਯੇ ਜਦਿ ਬਚਨਿ ਸਤਿਗੁਰੂ ਕਾਰਨ ਕਰਨ**
**ਸਰਬ ਸੰਗਤਿ ਆਦਿ ਅੰਤ ਮੇਰਾ ਖਾਲਸਾ॥**
**ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿੱਖ ਸਹੀ,**
**ਨਾ ਮਾਨੇ ਹੁਕਮ ਸੋ ਤੋਹੋਵੇਗਾ ਬਿਹਾਲਸਾ॥**
**ਪਾਂਚ ਕੀ ਕੁਸੰਗਤਿ ਤਜਿ ਸੰਗਤਿ ਸੋ ਪ੍ਰੀਤਿ ਕਰੇ,**
**ਦਯਾ ਔ ਧਰਮ ਧਾਰਿ ਤਿਆਗੇ ਸਬ ਲਾਲਸਾ॥**
**ਹੁਕਾ ਨਾ ਪੀਵੈ, ਸੀਸ ਦਾੜ੍ਹੀ ਨਾ ਮੁੰਡਾਵੈ,**
**ਸੋ ਤੋ ਵਾਹਗੁਰੂ ਵਾਹਗੁਰੂ ਵਾਹ ਗੁਰੁ ਜੀ ਕਾ ਖਾਲਸਾ॥**
**(ਭਾਈ ਕਾਨ੍ਹ ਸਿੰਘ ਨਾਭਾ ਜੀ, ਗੁਰਮਤਿ ਮਾਰਤੰਡ ਭਾਗ ਪਹਿਲਾ, ਪੰਨਾ ੩੨੫)**

ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਕਿ

ਭਲਕੇ ਥੁਕ ਪਵੈ ਨਿਤ ਦਾੜੀ ॥ (੪੭੧)

ਇਥੇ ਇੱਕ ਗੱਲ ਨੋਟ ਕਰਨ ਵਾਲੀ ਹੈ ਕਿ ਪਹਿਲਾਂ ਹਿੰਦੂ ਵੀਰ ਵੀ ਦਾੜ੍ਹੀਆਂ ਰੱਖਿਆ ਕਰਦੇ ਸਨ। ਜਦੋਂ ਵਿਦੇਸ਼ੀ ਮੁਸਲਮਾਨ ਹਮਲਾਵਰ ਆਏ ਤਾਂ ਇਨ੍ਹਾਂ ਦੇ ਸਭਿਆਚਾਰ ਵਿੱਚ ਕੇਸ ਦਾੜ੍ਹੀ ਦਾ ਵਿਸ਼ੇਸ਼ ਗੌਰਵ ਸੀ। ਇਹ ਗੌਰਵ ਉਹ ਗੁਲਾਮ ਹਿੰਦੂਆਂ ਵਿੱਚ ਦੇਖਣਾ ਪਸੰਦ ਨਹੀਂ ਕਰਦੇ ਸਨ। ਇਸ ਲਈ ਮੁਸਲਮਾਨ ਹਾਕਮਾਂ ਨੇ ਇਹ ਵਿਸ਼ੇਸ਼ ਹੁਕਮ ਜਾਰੀ ਕੀਤੇ ਕਿ ਹਿੰਦੂ ਦਾੜ੍ਹੀ ਅਤੇ ਕੇਸ ਮੁਨਵਾ ਕੇ ਰੱਖਣ, ਪੱਗ ਦੀ ਥਾਂ ਟੋਪੀ ਲੈਣ, ਘੋੜ ਸਵਾਰੀ ਵੀ ਨਹੀਂ ਕਰ ਸਕਦੇ, ਹਥਿਆਰ ਨਹੀਂ ਰੱਖ ਸਕਦੇ ਭਾਵ ਕਿਸੇ ਗੱਲੋਂ ਵੀ ਮੋਮਨਾਂ ਦੀ ਰੀਸ ਨਹੀਂ ਕਰ ਸਕਦੇ। ਕੁਝ ਸਮਾਂ ਮਗਰੋਂ ਸੰਨ 1712 ਈਸਵੀ ਵਿੱਚ ਬਾਦਸ਼ਾਹ ਬਹਾਦਰ ਸ਼ਾਹ ਨੇ ਵੀ ਲਾਹੌਰ ਤੋਂ ਐਲਾਨ ਕੀਤਾ ਸੀ ਕਿ ਸਿੱਖਾਂ ਦੀ ਨਿਸ਼ਾਨੀ ਕੇਸ ਹਨ ਇਸ ਲਈ ਹਰ ਹਿੰਦੂ ਲਈ ਹੁਕਮ ਹੈ ਕਿ ਉਹ ਦਾੜ੍ਹੀ ਕੇਸ ਮੁਨਵਾ ਕੇ ਰੱਖੇ। (ਪ੍ਰੋ: ਪਿਆਰਾ ਸਿੰਘ ਪਦਮ, ਰਹਿਤਨਾਮੇ, ਬਾਹਰਲੀ ਰਹਿਤ, ਪੰਨਾ 34)

ਭਾਈ ਨੰਦ ਲਾਲ ਸਿੰਘ ਜੀ ਦੇ ਵੀ ਇੱਕ ਰਹਿਤਨਾਮੇ ਵਿੱਚ ਕਾਫੀ ਤਾੜਨਾ ਭਰੇ ਸ਼ਬਦ ਹਨ। ਹੂ-ਬ-ਹੂ ਸ਼ਬਦ ਹਨ। "ਜੋ ਮੇਰਾ ਸਿਖੁ ਹੋਸੀ ਸੋ ਉਸਤਰਾ ਨਾ ਲਾਵਸੀ ਅਤੇ ਮੇਰੇ ਸਿਖੁ ਨੇ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ ਤੇਹਾ ਧੀਅ ਨਾਲ ਸੰਗ ਕੀਤਾ। ਜੋ ਕੋਈ ਸਿੱਖੁ ਮੇਰਾ ਹੋਸੀ ਇਨ੍ਹਾਂ ਬਚਨਾਂ ਤੇ ਪ੍ਰਤੀਤ ਕਰਸੀ ਅਤੇ ਮੇਰੇ ਪਾਸੋਂ ਬੇਮੁੱਖ ਹੋਵੈਗਾ, ਜੋ ਇਨ੍ਹਾਂ ਬਚਨਾਂ ਨੂੰ ਨਾ ਮੰਨੇਗਾ। ਜੋ ਸਤਿ ਸਤਿ ਕਰ ਮੰਨੇਗਾ ਸੋ ਨਿਹਾਲ ਹੋਵੇਗਾ। ਜਨੇਊ ਪਾਵਣ ਦਾ ਅਰਥੁ ਇਹੁ ਹੈ ਜੋ ਹਿੰਦੂ ਸਿਆਣੀਐ। ਸੋ ਖਾਲਸੇ ਨੂੰ ਇਹ ਨਿਸ਼ਾਨੀ ਲਗੀ ਹੈ। ਜੋ ਲਖ ਹਿੰਦੂ ਅਤੇ ਮੁਸਲਮਾਨ ਹੋਵਨਿ ਤਾਂ ਭੀ ਸਿਖੁ ਵਿਚ ਛਪਦਾ ਨਹੀ। ਕਿਉਂ ਜੋ ਹੱਛਾ ਦਾੜ੍ਹਾ, ਸਿਰ ਤੇ ਕੇਸ , ਸੋ ਕਿਥੌਂ ਛਪੈ। (ਪ੍ਰੋ: ਪਿਆਰਾ ਸਿੰਘ ਪਦਮ, ਰਹਿਤਨਾਮੇ, ਸਾਖੀ ਰਹਿਤ ਕੀ ਭਾਈ ਨੰਦ ਲਾਲ ਜੀ, ਪੰਨਾ 60-61) ਗੁਰਸਿਖੀ ਹੁਕਮੀ ਪੈਂਡਾ ਹੈ, ਇਥੇ ਗੁਰੂ ਜੀ ਨਾਲ ਰਿਸ਼ਤਾ ਹੁਕਮ ਮੰਨ ਕੇ ਹੀ ਨਿਭਾਇਆ ਜਾ ਸਕਦਾ ਹੈ। ਇਸ ਕਰਕੇ ਹੀ ਭਾਈ ਗੁਰਦਾਸ ਜੀ ਆਖਦੇ ਹਨ ਕਿ ਹੁਕਮ ਰਜਾਈ ਚੱਲਣ ਵਾਲਾ ਹੀ ਅਸਲ ਵਿੱਚ ਸ਼ਰਣ ਵਿੱਚ ਆਇਆ ਹੈ। ਉਹ ਗੁਰੂ ਦਰਸਾਏ ਮਾਰਗ ਤੇ ਚਲਦਾ ਹੈ। ਉਹ ਸਿਦਕ ਸਬੂਰੀ ਵਿੱਚ ਰਹਿਕੇ ਸ਼ੁਕਰਾਨਾ ਕਰਦਾ ਰਹਿੰਦਾ ਹੈ ਅਤੇ ਰੱਬੀ ਕੌਤਕਾਂ ਨੂੰ ਦੇਖ ਅਨੰਦ ਮਾਣਦਾ ਹੈ। ਆਪਣੀ ਬਿਰਤੀ ਬੱਚੇ ਵਰਗੀ ਰੱਖਦਾ ਹੈ। ਸੰਗਤ ਵਿੱਚ ਗੁਰੂ ਸ਼ਬਦ ਨਾਲ ਲਿਵ ਜੋੜਦਾ ਹੈ। ਇਸ ਸ਼ਬਦ ਦੀ ਬਰਕਤ ਨਾਲ ਹੀ ਉਹ ਹੰਕਾਰ ਨੂੰ ਖਤਮ ਕਰ ਲੈਂਦਾ ਹੈ।

ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ।

ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ।
ਸਿਦਕ ਸਬੂਰੀ ਪਾਇ ਕਰਿ ਸੁਕਰਾਣਿਆ।
ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ।
ਵਰਤਣ ਬਾਲ ਸੁਭਾਇ ਆਦਿ ਵਖਾਣਿਆ।
ਸਾਧ ਸੰਗਤਿ ਲਿਵ ਲਾਇ ਸਚੁ ਸੁਹਾਣਿਆ।
ਜੀਵਨ ਮੁਕਤਿ ਕਰਾਇ ਸਬਦੁ ਸਿਵਾਣਿਆ।
ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ॥੧੬॥

(ਵਾਰ ੨੨, ਪਉੜੀ ੧੬)

ਦਾੜ੍ਹੀ ਰੱਬ ਵਲੋਂ ਸ਼ਿੰਗਾਰ ਹੈ ਅਤੇ ਗੁਰੂ ਜੀ ਦਾ ਪਿਆਰ ਹੈ। ਜਿਸ ਨਾਲ ਜਿੰਨਾ ਵੀ ਪਿਆਰ ਹੋਵੇ ਉਸ ਦੀ ਹਰ ਇੱਕ ਚੀਜ਼ ਉਤਨੀ ਹੀ ਪਿਆਰੀ ਲਗਦੀ ਹੈ। ਜਿਨ੍ਹਾਂ ਨੂੰ ਰੱਬ ਨਾਲ ਪਿਆਰ ਹੈ ਉਹ ਫਿਰ ਰੱਬ ਦੀ ਨਿਸ਼ਾਨੀ ਨੂੰ ਰੱਬ ਵਰਗਾ ਹੀ ਸਤਿਕਾਰ ਦਿੰਦਾ ਹੈ। ਆਮ ਕਰਕੇ ਜਦੋਂ ਕਿਸੇ ਵੀ ਪੁਰਾਣੇ ਸਮੇਂ ਦੇ ਧਰਮੀ ਦੀ ਤਸਵੀਰ ਦੇਖਦੇ ਹਾਂ ਉਹ ਸਾਬਤ ਸੂਰਤਿ ਹੀ ਨਜ਼ਰ ਆਉਂਦੇ ਹਨ ਪਰ ਉਨ੍ਹਾਂ ਦੇ ਮੰਨਣ ਵਾਲੇ ਆਪਣੇ ਮੁਰਸ਼ਿਦਾਂ ਵਰਗੀਆਂ ਸ਼ਕਲਾਂ ਨਹੀ ਰੱਖ ਸਕੇ ਪਰ ਗੁਰੂ ਸਾਹਿਬ ਜੀ ਨੇ ਖਾਲਸੇ ਨੂੰ ਆਪਣਾ ਖਾਸ ਰੂਪ ਕਹਿ ਕੇ ਸਨਮਾਨਿਆ ਸੀ। ਕੇਸਾਂ ਦਾੜ੍ਹੀ ਵਿਚੋਂ ਮਨੁੱਖ ਨਹੀ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਦੀਦਾਰ ਹੁੰਦੇ ਹਨ। ਸਾਨੂੰ ਇਸ ਗੁਰੂ ਜੀ ਦੀ ਮੋਹਰ ਅਤੇ ਪ੍ਰੇਮ ਭਿੱਜੀ ਨਿਸ਼ਾਨੀ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ।

# ਦੀਵਾਲੀ

ਗੁਰਮਤਿ ਦੀ ਦ੍ਰਿਸ਼ਟੀ ਬਹੁਤ ਪਾਰਖੂ ਦ੍ਰਿਸ਼ਟੀ ਹੈ। ਨਿਰਨਾ ਕਰਨ ਵਿਚ ਧੋਖਾ ਨਹੀ ਖਾਂਦੀ। ਇਹੋ ਹੀ ਕਾਰਨ ਹੈ ਕਿ ਸਿੱਖ ਧਰਮ ਅੰਦਰ ਕਿਸੇ ਕਿਰਤ ਦੀ ਨਹੀਂ ਬਲਕਿ ਹਮੇਸ਼ਾ ਕਰਤੇ ਦੀ ਹੀ ਇਬਾਦਤ ਕੀਤੀ ਜਾਂਦੀ ਹੈ। ਹਰੇਕ ਮਨੁੱਖ ਦੀ ਜ਼ਿੰਦਗੀ ਵਿਚ ਦੋ ਚੀਜ਼ਾਂ ਦਾ ਆਮ ਵਰਤਾਰਾ ਵਰਤਦਾ ਹੈ। ਇੱਕ ਈਮਾਨ ਤੇ ਦੂਜਾ ਗੁਜ਼ਰਾਨ। ਗੁਜ਼ਰਾਨ ਦਾ ਪ੍ਰਬੰਧ ਨਿੰਰਕਾਰ ਆਪ ਹੀ ਕਰ ਦਿੰਦਾ ਹੈ। ਉਸ ਦਾ ਸਿਸਟਮ ਹੀ ਅਜਿਹਾ ਹੈ ਕਿ ਪਹਿਲਾਂ ਰਿਜ਼ਕ ਦਾ ਪ੍ਰਬੰਧ ਕਰਦਾ ਹੈ ਫਿਰ ਜੀਵ ਦੀ ਉਤਪਤੀ ਕਰਦਾ ਹੈ। ਪਾਵਨ ਗੁਰਵਾਕ ਹੈ :-

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥**
**ਪਿਛੋ ਦੇ ਤੈਂ ਜੰਤੁ ਉਪਾਹਾ ॥**
**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥**

**(੧੩੦)**

ਇਸ ਕਰਕੇ ਹੀ ਸਿੱਖੀ ਅੰਦਰ ਈਮਾਨ ਦੀ ਹੀ ਗੱਲ ਕੀਤੀ ਜਾਂਦੀ ਹੈ। ਗੁਜ਼ਰਾਨ ਲਈ ਰੱਬ 'ਤੇ ਭਰੋਸਾ ਕੀਤਾ ਜਾਂਦਾ ਹੈ। ਜਿਸ ਵੀ ਕਿਸੇ ਦਾ ਰੱਬ 'ਤੇ ਭਰੋਸਾ ਹੋਵੇਗਾ ਉਹ ਗੁਜ਼ਰਾਨ ਵਲੋਂ ਬੇਪ੍ਰਵਾਹ ਹੋਵੇਗਾ ਪਰ, ਆਮ ਮਨੁੱਖੀ ਸੁਭਾਅ ਦੀ ਕਮਜ਼ੋਰੀ ਹੈ ਕਿ ਇਹ ਜਿੰਨਾ ਫਿਕਰ ਗੁਜ਼ਰਾਨ ਦਾ ਕਰਦਾ ਹੈ ਉਤਨਾ ਭਗਵਾਨ ਦਾ ਨਹੀਂ ਕਰਦਾ। ਆਇਆ ਭਗਵਾਨ ਨੂੰ ਹੀ ਮਿਲਣ ਵਾਸਤੇ ਹੈ ਪਰ ਉਪਰਾਲੇ ਸਾਰੇ ਗੁਜ਼ਰਾਨ ਦੇ ਹੀ ਕਰਦਾ ਹੈ।

**ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥**

**(੮੫)**

ਗੁਜ਼ਰਾਨ ਲਈ ਸਭ ਤੋਂ ਵੱਧ ਵਸੀਲਾ ਮਾਇਆ ਦਾ ਹੈ। ਮਾਇਆ, ਮਨੁੱਖ ਦੀ ਸਿਮ੍ਰਤੀ ਦਾ ਇੱਕ ਅਨਿਖੜਵਾਂ ਅੰਗ ਬਣ ਜਾਂਦੀ ਹੈ। ਇਹ ਰੱਬੀ ਯਾਦ ਨੂੰ ਭੁਲਾ ਕੇ ਜੀਵਨ ਭਰ ਮਾਇਆ ਦਾ ਹੀ ਸਿਮਰਨ ਕਰਦਾ ਰਹਿੰਦਾ ਹੈ।

**ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥**
**ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ॥੧॥** **(੧੦੬੩)**

ਮਾਇਆ ਦਾ ਚਿੰਤਨ ਤਾਂ ਪਹਿਲਾਂ ਹੀ ਨਹੀ ਭੁੱਲਦਾ ਸੀ ਉਤੋਂ ਹੋਰ ਕੁਝ ਸੁਆਰਥੀ ਲੋਕਾਂ ਨੇ ਸਗੋਂ ਮਾਇਆ ਦੀ ਹੀ ਪੂਜਾ ਕਰਨ ਲਗਾ ਦਿੱਤਾ। ਦੀਵਾਲੀ ਅਸਲ ਵਿੱਚ ਮਾਇਆ ਦੀ ਪੂਜਾ ਦਾ ਹੀ ਦੂਜਾ ਨਾਮ ਹੈ। ਦੀਵਾਲੀ 'ਤੇ ਵਪਾਰੀ ਲੋਕ ਸਾਰੇ ਸਾਲ ਦਾ ਹਿਸਾਬ ਕਿਤਾਬ ਕਰਿਆ ਕਰਦੇ ਸਨ। ਨਵੀਆਂ ਵਹੀਆਂ (ਲੇਜ਼ਰ ਬੁੱਕ) ਸ਼ੁਰੂ ਕੀਤੀਆਂ ਜਾਂਦੀਆਂ ਸਨ। ਪਹਿਲਾਂ ਪਹਿਲ ਰੱਬ ਦਾ ਨਾਮ ਲੈ ਕੇ ਸ਼ੁਰੂ ਕਰਦੇ ਸਨ ਪਰ ਸਮਾਂ ਪਾ ਕੇ ਇਹ ਰੀਤ ਕੁਰੀਤ ਵਿੱਚ ਬਦਲ ਗਈ। ਰੱਬ ਦੀ ਥਾਂ ਮਾਇਆ ਦੀ ਹੀ ਪੂਜਾ ਕਰਨ ਲੱਗ ਗਏ। ਦੀਵਾਲੀ ਦੇ ਪਿਛੋਕੜ ਵਿੱਚੋਂ ਇੱਕ ਵੀਚਾਰ ਹੋਰ ਮਿਲਦੀ ਹੈ ਕਿ ਉਸ ਦਿਨ ਸ੍ਰੀ ਰਾਮ ਚੰਦਰ ਜੀ ਚੌਦਾਂ ਸਾਲ ਦਾ ਬਨਵਾਸ ਕੱਟ ਕੇ ਆਏ ਸਨ। ਇੱਥੇ ਪਹਿਲਾਂ, ਇੱਕ ਗੱਲ ਦੀ ਵੀਚਾਰ ਕਰਦੇ ਹਾਂ। ਸ੍ਰੀ ਰਾਮ ਚੰਦਰ ਜੀ ਦਾ ਬਨਵਾਸ ਕੱਟ ਕੇ ਆਉਣਾ, ਉਨ੍ਹਾਂ ਦਾ ਇੱਕ ਘਰੋਗੀ ਮਸਲਾ ਸੀ। ਇਸ ਬਨਵਾਸ ਦੀ ਘਟਨਾ ਨਾਲ ਉਨ੍ਹਾਂ ਨੇ ਸਮਾਜ ਦਾ ਕੁਝ ਸਵਾਰਿਆ ਜਾਂ ਵਿਗਾੜਿਆ ਨਹੀਂ। ਧਰਮ ਦੀ ਦੁਨੀਆਂ ਉਨਾਂ ਨੂੰ ਪੂਜਦੀ ਹੈ ਜਿਹੜੇ ਕਿਸੇ ਦੁਖਿਆਰਿਆਂ ਲਈ ਜਾਂ ਲੋੜਵੰਦਾਂ ਲਈ ਕੁਝ ਮਦਦ ਕਰਦੇ ਹਨ। ਚਲੋ, ਜੇਕਰ ਉਨ੍ਹਾਂ ਦੇ ਆਉਣ ਦੀ ਖੁਸ਼ੀ ਵਿੱਚ ਹੀ ਦੀਵਾਲੀ ਮਨਾਈ ਗਈ ਸੀ ਤਾਂ ਉਹ ਤਾਂ ਕੇਵਲ ਅਯੁਧਿਆ ਦੇ ਰਾਜੇ ਸਨ। ਉਸ ਵਕਤ ਛੋਟੇ ਛੋਟੇ ਕਈ ਰਾਜ ਸਨ। ਦੀਪਮਾਲਾ ਕੇਵਲ ਅਯੁਧਿਆ ਵਿੱਚ ਹੀ ਹੋਣੀ ਚਾਹੀਦੀ ਸੀ। ਇੱਕ ਦੇਸ਼ ਦੇ ਰਾਜੇ ਦੇ ਆਉਣ ਦੀ ਬਾਕੀ ਲੋਕਾਂ ਵਿੱਚ ਕਿਉਂ ਕੋਈ ਖੁਸ਼ੀ ਮਨਾਏਗਾ? ਇੱਕ ਵੀਚਾਰ ਹੋਰ ਧਿਆਨ ਮੰਗਦੀ ਹੈ ਕਿ ਪੁਰਾਤਨ ਸਮਿਆਂ ਵਿੱਚ ਲੋਕਾਂ ਦੇ ਰਹਿਣ ਸਹਿਣ ਦਾ ਢੰਗ ਕੁਝ ਵੱਖਰੀ ਕਿਸਮ ਦਾ ਸੀ। ਗਰਮੀਆਂ ਦੇ ਦਿਨਾਂ ਵਿੱਚ ਲੋਕ ਬਾਹਰ ਖੁੱਲ੍ਹੀ ਹਵਾ ਵਿੱਚ ਸੌਂਦੇ ਸਨ ਕਿਉਂਕਿ ਗਰਮੀ ਤੋਂ ਬਚਣ ਲਈ ਅਜੋਕੀ ਕੋਈ ਸੁਖ ਸਹੂਲਤ ਉਨ੍ਹਾਂ ਕੋਲ ਨਹੀਂ ਸੀ। ਅਕਤੂਬਰ, ਨਵੰਬਰ ਦੇ ਮਹੀਨੇ ਸਰਦੀ ਸ਼ੁਰੂ ਹੋ ਜਾਂਦੀ ਹੈ। ਲੋਕ ਆਪੋ ਆਪਣੇ ਘਰਾਂ ਅੰਦਰ ਸੌਣਾ ਸ਼ੁਰੂ ਕਰਦੇ ਹਨ। ਘਰੋਗੀ ਵਾਤਾਵਰਣ ਸ਼ੁੱਧ ਕਰਨ ਲਈ ਹੋ ਸਕਦਾ ਹੈ ਕਿ ਇੱਕ ਦਿਨ ਨਿਸ਼ਚਿਤ ਕੀਤਾ ਹੋਵੇ ਕਿ ਜਿਸ ਦਿਨ ਦੀਵੇ ਆਦਿਕ ਜਗਾ ਕੇ ਵਾਤਾਵਰਣ ਦੀ ਸ਼ੁੱਧਤਾ ਕੀਤੀ ਜਾਵੇ। ਉਨ੍ਹਾਂ ਦਿਨਾਂ ਵਿੱਚ ਲੋਕ ਘਰਾਂ ਦੀਆਂ ਸਫਾਈਆਂ ਆਦਿਕ ਲਈ ਨਵੇਂ ਰੰਗ ਰੋਗਨ ਵੀ ਕਰਦੇ ਸਨ। ਗਰਮੀ ਅਤੇ ਬਰਸਾਤ ਦੇ ਕਾਰਨ ਕਈ ਤਰ੍ਹਾਂ ਦੇ ਕੀੜੇ ਕਾਢੇ ਜਨਮ ਲੈ ਲੈਂਦੇ ਸਨ। ਘਰ ਦੀ ਸਾਰੀ ਸਫਾਈ ਕਰਕੇ ਤੇਲ ਸਾੜ ਕੇ (ਭਾਵ ਦੀਵੇ ਜਗਾ ਕੇ) ਘਰ ਦਾ ਵਾਤਾਵਰਣ ਹੀ ਸਾਫ ਕਰਨਾ ਹੁੰਦਾ ਸੀ। ਇਹੋ ਜਿਹੇ ਸਾਰੇ ਕੰਮਾਂ ਨੂੰ ਬ੍ਰਾਹਮਣ ਧਰਮ ਦੀ ਰੰਗਤ ਦੇ ਦਿੰਦਾ ਸੀ। ਇਸ ਲਈ ਹੋ ਸਕਦਾ ਹੈ ਕਿ ਉਸ ਨੇ ਇਹ ਸਾਰੀ ਘਟਨਾ ਨੂੰ ਇਥੇ ਸ੍ਰੀ ਰਾਮ ਚੰਦਰ ਜੀ ਨਾਲ ਜੋੜ ਲਿਆ ਹੋਵੇ। ਬ੍ਰਾਹਮਣੀ ਸੋਚ, ਇਹ ਵੀ ਰਹੀ ਹੈ ਕਿ ਹਰ ਇੱਕ ਧਰਮ ਨੂੰ ਮੈਂ ਆਪਣੀ ਹੀ ਬੁੱਕਲ ਵਿੱਚ ਸਮਾ ਲਵਾਂ। ਇਸ ਸੋਚੀ ਸਮਝੀ

ਸਕੀਮ ਨਾਲ ਹੀ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਆਲੀਅਰ ਤੋਂ ਆਉਣ ਦੀ ਘਟਨਾ ਨੂੰ ਨਾਲ ਜੋੜ ਦਿੱਤਾ। ਇਤਿਹਾਸਿਕ ਤੱਥ ਸਾਨੂੰ ਕਿਸੇ ਹੋਰ ਪਾਸੇ ਦਾ ਇਸ਼ਾਰਾ ਕਰਦੇ ਹਨ। ਗੁਰੂ ਨਾਨਕ ਸਾਹਿਬ ਜੀ ਵੀ ਬਾਬਰ ਦੀ ਜੇਲ੍ਹ ਵਿਚੋਂ ਛੁੱਟ ਕੇ ਆਏ ਸਨ ਹਾਲਾਂਕਿ ਉਹ ਤਾਂ ਜੇਲ੍ਹ ਕਿਸੇ ਘਰੋਗੀ ਮਸਲੇ ਲਈ ਨਹੀਂ ਬਲਕਿ ਦੁਖਿਆਰਿਆਂ ਦੀ ਖਾਤਰ ਹੀ ਗਏ ਸਨ। ਇਹ ਬੰਦੀਛੋੜ ਸ਼ਬਦ ਗੁਰੂ ਨਾਨਕ ਸਾਹਿਬ ਜੀ ਨਾਲ ਜੋੜਨਾ ਚਾਹੀਦਾ ਸੀ। ਨੌਂਵੇਂ ਪਾਤਿਸ਼ਾਹ ਜੀ ਨੂੰ ਵੀ ਮਾਲਵੇ ਦੇ ਪ੍ਰਚਾਰਕ ਦੌਰੇ ਦੇ ਦਰਮਿਆਨ ਧਮਤਾਨ ਤੋਂ ਗ੍ਰਿਫਤਾਰ ਕਰ ਲਿਆ ਸੀ। ਉਨ੍ਹਾਂ ਨੂੰ 8 ਨਵੰਬਰ 1665 ਨੂੰ ਔਰੰਗਜ਼ੇਬ ਕੋਲ ਦਿੱਲੀ ਪੇਸ਼ ਕੀਤਾ ਗਿਆ। ਰਾਜਾ ਜੈ ਸਿੰਘ ਮਿਰਜ਼ਾ ਦੇ ਪੁੱਤਰ ਦੀ ਦਖਲ ਅੰਦਾਜ਼ੀ ਨਾਲ ਰਿਹਾਅ ਕੀਤਾ ਗਿਆ ਸੀ। (ਡਾ: ਹਰਜਿੰਦਰ ਸਿੰਘ ਦਿਲਗੀਰ, ਸਿੱਖ ਤਵਾਰੀਖ, ਪੰਨਾ 280) ਪਰ ਇਹ ਘਟਨਾਵਾਂ ਉਸ਼ ਦੇ ਕਿਸੇ ਦਿਨ ਨਾਲ ਨਹੀਂ ਮਿਲਦੀਆਂ ਸਨ ਇਸ ਲਈ ਇਨ੍ਹਾਂ ਦਾ ਕਿਧਰੇ ਆਮ ਲੋਕਾਂ ਵਿੱਚ ਜ਼ਿਕਰ ਹੀ ਨਹੀਂ ਹੋਣ ਦਿੱਤਾ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਦੀਪਮਾਲਾ ਤਾਂ ਹੋਈ ਅਤੇ ਇੱਕ ਵਾਰੀ ਨਹੀਂ ਬਲਕਿ ਦੋ ਵਾਰੀ ਹੋਈ ਸੀ। ਪਹਿਲੀ ਵਾਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਜੇਲ੍ਹ ਤੋਂ ਬਾਹਰ ਆਏ ਤਾਂ ਸਭ ਤੋਂ ਪਹਿਲਾਂ ਭਾਈ ਹਰੀਦਾਸ ਜੀ ਦੇ ਘਰ ਗਏ ਸਨ। ਇਹ ਜੇਲ੍ਹ ਦਾ ਮੁਖੀਆ ਹੋਣ ਦੇ ਨਾਲ ਗੁਰੂ ਸਾਹਿਬ ਜੀ ਦਾ ਅਤਿ ਦਾ ਸ਼ਰਧਾਲੂ ਸੀ। ਇਸ ਨੇ ਆਪਣੇ ਘਰ ਵਿੱਚ ਦੀਪਮਾਲਾ ਕੀਤੀ ਸੀ। ਦੂਜੀ ਵਾਰੀ ਜਦੋਂ ਗੁਰੂ ਜੀ ਅੰਮ੍ਰਿਤਸਰ ਸਾਹਿਬ ਆਏ ਸਨ, ਪਰ ਇਹ ਦੀਵਾਲੀ ਦਾ ਦਿਨ ਨਹੀਂ ਸੀ। ਗੁਰੂ ਸਾਹਿਬ ਜੀ ਪਹਿਲਾਂ ਗੋਇੰਦਵਾਲ ਸਾਹਿਬ ਆਏ ਸਨ, ਹੋਰ ਥਾਵਾਂ ਤੋਂ ਹੋ ਕੇ ਅਮ੍ਰਿੰਤਸਰ ਸਾਹਿਬ ਗਏ ਸਨ। ਭੱਟ ਵਹੀਆਂ ਦੀ ਖੋਜ ਸਾਨੂੰ ਬਿਲਕੁਲ ਸਪਸ਼ਟ ਕਰਦੀ ਹੈ। "ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੰਮਤ ਸੋਲਾਂ ਸੈ ਸੱਤਤ੍ਰਾ ਮਾਘ ਪ੍ਰਵਿਸ਼ਟੇ ਪਹਿਲੀ ਕੇ ਦਿਹੁ ਹੇਹਰ ਮਗਰੀ ਸੇ ਚਲ ਕਰ ਗਾਮ ਗੁਰੂ ਕੇ ਚਕ ਪਰਗਣਾ ਨਿਝਰਆਲੇ ਆਏ। ਗੁਰੂ ਜੀ ਕੇ ਆਨੇ ਕੀ ਖੁਸੀ ਮੇ ਦੀਪਮਾਲਾ ਕੀ ਗਈ। ਹਰਿਮੰਦਰ ਸਾਹਿਬ ਜੀ ਮੇ ਦੀਆ ਬਾਤੀ ਕੀ ਸੇਵਾ ਮਿਹਰਵਾਨ ਕੀ ਲਾਈ।" (ਭੱਟਵਹੀ ਤਲਾਉਂਡਾ, ਪਰਗਣਾ ਜੀਂਦ) ਦੀਵਾਲੀ ਹਿੰਦੋਸਤਾਨ ਵਿੱਚ ਸ੍ਰੀ ਰਾਮ ਚੰਦਰ ਜੀ ਨਾਲ ਨਹੀ ਸਗੋਂ ਜਦੋਂ 103 ਰਾਜੇ ਗੁਰੂ ਹਰਿਗੋਬਿੰਦ ਜੀ ਨਾਲ ਆਏ ਸਨ ਉਦੋਂ 103 ਰਾਜਾਂ ਵਿੱਚ ਦੀਪ ਮਾਲਾ ਕੀਤੀ ਗਈ ਸੀ। (ਗੁਰੂ ਸਾਹਿਬ ਜੀ ਨਾਲ 51+52=103 ਰਾਜੇ, 52 ਲੜ ਪਕੜ ਕੇ ਤੇ 51 ਗੁਰੂ ਜੀ ਦੇ ਕਹਿਣ 'ਤੇ ਛੱਡੇ ਸਨ। ਜਹਾਂਗੀਰ 'ਤੇ ਸਾਈਂ ਮੀਆਂ ਮੀਰ ਜੀ ਦਾ ਤੇ ਨੂਰ ਜਹਾਂ ਦਾ ਕਾਫੀ ਦਬਾਅ ਸੀ) ਉਪ੍ਰੋਕਤ ਵੀਚਾਰ ਦਾ ਭਾਵ ਹੈ ਕਿ ਆਮ ਹਿੰਦੂਆਂ ਵਾਲੀ ਦੀਵਾਲੀ ਨਾਲ ਸਿੱਖਾਂ ਦਾ ਦੂਰ ਦਾ ਵੀ ਸੰਬੰਧ ਨਹੀਂ। ਜੇਕਰ ਹਰਿਮੰਦਰ ਸਾਹਿਬ ਜੀ ਵਿੱਚ ਦੀਪਮਾਲਾ

ਕਰਨੀ ਹੀ ਹੈ ਤਾਂ ਇਹ ਗੁਰੂ ਸਾਹਿਬ ਜੀ ਨਾਲ ਸਬੰਧਤ ਦਿਹਾੜੇ ਨਾਲ ਕਰਨੀ ਚਾਹੀਦੀ ਹੈ।

ਅਣਖੀ ਕੌਮਾਂ ਲਈ ਹਰ ਦਿਨ ਕਿਸੇ ਨਾ ਕਿਸੇ ਮੁਸੀਬਤ ਨਾਲ ਟਕਰਾਉਣ ਵਾਲਾ ਹੀ ਹੁੰਦਾ ਹੈ। ਉਨ੍ਹਾਂ ਨੂੰ ਆਪਣੀ ਅਣਖ ਗੈਰਤ ਦਾ ਮੁੱਲ ਸ਼ਹਾਦਤਾਂ ਦੇ ਰੂਪ ਵਿੱਚ ਚੁਕਤਾ ਕਰਨਾ ਪੈਂਦਾ ਹੈ। ਸਿੱਖ ਕੌਮ ਇੱਕ ਅਣਖੀ ਅਤੇ ਸੂਰਬੀਰਾਂ ਦੀ ਕੌਮ ਹੈ। ਇਸ ਨੂੰ ਕਈ ਵਾਰੀ ਆਪਣੇ ਘਰ ਬਾਰ ਵੀ ਤਿਆਗਣੇ ਪੈਂਦੇ ਸਨ। ਜੰਗਲਾਂ ਵਿੱਚ ਵੱਖੋ ਵੱਖਰੇ ਜਥੇ ਬਣਾ ਕੇ ਰਹਿਣਾ। ਸਮੁੱਚੇ ਸਿੱਖਾਂ ਦੇ ਇਕੱਠ ਕਰਨ ਲਈ ਆਮ ਪ੍ਰਚੱਲਤ ਦਿਨ ਵਰਤ ਲੈਣੇ, ਜਿਵੇਂ ਦੀਵਾਲੀ ਅਤੇ ਵੈਸਾਖੀ ਦਾ ਸਾਲ ਸ਼ੁਰੂ ਹੁੰਦਿਆਂ ਹੀ ਨਿਸਚਿਤ ਦਿਨ ਪਤਾ ਲੱਗ ਜਾਂਦਾ ਸੀ। ਇਸ ਲਈ ਇਕੱਠੇ ਹੋਣਾ ਸੌਖਾ ਹੋ ਜਾਂਦਾ ਸੀ। ਜਿਵੇਂ 1746 ਦੀ ਦੀਵਾਲੀ ਵੇਲੇ ਹੀ ਹੋਏ ਸੂਬਤ ਖਾਲਸੇ ਸਮੇਂ ਖਿੰਡੇ ਪੁੰਡੇ ਜਥਿਆਂ ਦੀ ਥਾਂ 25 ਜਥੇ ਬਣਾ ਦਿੱਤੇ ਸਨ। (ਸ੍ਰੀ ਅਕਾਲ ਤਖ਼ਤ ਸਾਹਿਬ, ਇਤਿਹਾਸਿਕ ਵਿਸ਼ਲੇਸ਼ਣ, ਸੁਖਦਿਆਲ ਸਿੰਘ, ਪੰਨਾ 48) 7 ਨਵੰਬਰ 1760 ਨੂੰ ਦੀਵਾਲੀ ਆਈ। ਇਥੇ ਫਿਰ ਖਾਲਸੇ ਨੇ ਅੰਮ੍ਰਿਤਸਰ ਸਾਹਿਬ ਵਿਖੇ ਸਰਬਤ ਖਾਲਸੇ ਦੇ ਰੂਪ ਵਿਚ ਇਕੱਠ ਕੀਤਾ। ਇਸ ਸਰਬਤ ਖਾਲਸੇ ਦੇ ਇਕੱਠ ਵਿਚ ਵੀਚਾਰ ਹੋਈ ਕਿ ਇਸ ਵਾਰੀ ਅਹਿਮਦ ਸ਼ਾਹ ਅਬਦਾਲੀ ਪਾਣੀਪਤ ਦੇ ਮੈਦਾਨ ਵਿੱਚ ਮਰਹੱਟਿਆਂ ਨਾਲ ਉਲਝਿਆ ਹੋਇਆ ਹੈ। ਸਾਨੂੰ ਇਸ ਵਕਤ ਤੋਂ ਲਾਹਾ ਲੈਣਾ ਚਾਹੀਦਾ ਹੈ। ਸਾਨੂੰ ਲਾਹੌਰ 'ਤੇ ਕਬਜ਼ਾ ਕਰਨਾ ਚਾਹੀਦਾ ਹੈ। ਸਰਬਸੰਮਤੀ ਨਾਲ ਫੈਸਲਾ ਹੋ ਗਿਆ। ਸ੍ਰ: ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿੱਚ ਦਸ ਹਜ਼ਾਰ ਸਿੱਖ ਸੂਰਮਿਆਂ ਨੇ ਜਾ ਲਾਹੌਰ ਨੂੰ ਘੇਰ ਲਿਆ। ਇਥੋਂ ਦਾ ਗਵਰਨਰ ਮੀਰ ਮੁਹੰਮਦ ਤੀਹ ਹਜ਼ਾਰ ਦਾ ਨਜ਼ਰਾਨਾ ਲੈ ਕੇ ਆ ਖਾਲਸੇ ਨੂੰ ਮਿਲਿਆ ਤੇ ਵਾਪਸ ਜਾਣ ਲਈ ਬੇਨਤੀ ਕੀਤੀ। (ਉਹੀ, ਪੰਨਾ, 54) ਸੰਨ 1761 ਵਿੱਚ ਫਿਰ ਦੀਵਾਲੀ 'ਤੇ ਖਾਲਸੇ ਦਾ ਇਕੱਠ ਹੋਇਆ। ਇਸ ਵਾਰੀ ਅਬਦਾਲੀ ਦੇ ਵਾਰ ਵਾਰ ਹਮਲਿਆਂ ਦੇ ਕਾਰਨ ਪੰਜਾਬ ਦੇ ਪ੍ਰਬੰਧ ਦਾ ਸਿਸਟਮ ਕਾਫੀ ਡਾਵਾਂ ਡੋਲ ਸੀ। ਇਸ ਦੀਵਾਲੀ ਦੇ ਇਕੱਠ 'ਤੇ ਇੱਕ ਨਿਰਾਲਾ ਜਿਹਾ ਫੈਸਲਾ ਲਿਆ ਗਿਆ ਕਿ ਹੁਣ ਸਭ ਤੋਂ ਵੱਧ ਨੁਕਸਾਨ ਸਿੱਖਾਂ ਦਾ ਗਦਾਰ ਜਾਂ ਮੁਖਬਰ ਕਰ ਰਹੇ ਹਨ। ਪਹਿਲਾਂ ਇਨ੍ਹਾਂ ਨੂੰ ਹੀ ਸੋਧਿਆ ਜਾਵੇ। ਇਸ ਵਾਰੀ ਖਾਲਸੇ ਦਾ ਇਕੱਠ ਵੀ ਕਾਫੀ ਵੱਡਾ ਹੋਇਆ ਸੀ ਕਿਉਕਿ ਅਬਦਾਲੀ ਤੇ ਹੋਰ ਬਹੁਤੇ ਹਾਕਮ ਪਾਣੀਪਤ ਦੀ ਲੜਾਈ ਵਿੱਚ ਉਲਝੇ ਹੋਏ ਸਨ। ਸਭ ਤੋਂ ਜ਼ਿਆਦਾ ਆਕਿਲ ਦਾਸ ਨੇ ਅੱਤ ਚੁੱਕੀ ਹੋਈ ਸੀ। ਹਾਲਾਂਕਿ ਇਹ ਭਾਈ ਹਿੰਦਾਲ ਨਾਲ ਸਬੰਧਿਤ ਸੀ। ਸਭ ਤੋਂ ਪਹਿਲਾਂ ਇਸ ਨੂੰ ਹੀ ਸੋਧਣ ਦੀ ਵਾਰੀ ਆਈ। ਇਹ ਗੱਲ ਵੱਖਰੀ ਹੈ ਕਿ ਇਹ ਹੱਥ ਨਹੀਂ ਆਇਆ ਸੀ। ਇਸ ਵਾਰੀ ਫਿਰ ਲਾਹੌਰ ਨੂੰ ਘੇਰ ਉਥੋਂ

ਦੇ ਗਵਰਨਰ ਉਮੇਦ ਖਾਨ ਤੋਂ ਨਜ਼ਰਾਨਾ ਲਿਆ ਸੀ। 1761 ਵਿੱਚ ਹੀ ਸ: ਜੱਸਾ ਸਿੰਘ ਜੀ ਨੂੰ ਸੁਲਤਾਨ ਉਲ ਕੌਮ ਦਾ ਸਨਮਾਨ ਬਖਸ਼ਿਆ ਸੀ। (ਉਹੀ, ਪੰਨਾ, 55) ਸੰਨ 1762 ਸਿੱਖ ਜਗਤ ਨੂੰ ਕਦੇ ਵੀ ਨਹੀਂ ਭੁੱਲਣਾ ਚਾਹੀਦਾ। ਇਸ ਸਾਲ ਸਭ ਤੋਂ ਵੱਧ ਬਰਬਾਦੀ ਹੋਈ ਸੀ। 1762 ਵਿੱਚ ਹੀ ਵੱਡਾ ਘੱਲੂਘਾਰਾ, ਇਸ ਸਾਲ ਹੀ ਸ੍ਰੀ ਦਰਬਾਰ ਸਾਹਿਬ ਨੂੰ ਢਾਹ ਦਿੱਤਾ ਸੀ। ਇਸ ਸਾਲ ਦੀਵਾਲੀ 17 ਅਕਤੂਬਰ 1762 ਨੂੰ ਸੀ। ਇਸ ਵਾਰੀ ਇਤਨੀ ਵੱਡੀ ਮਾਰ ਪੈਣ ਦੇ ਕਾਰਨ ਭਾਵੇਂ ਥੋੜ੍ਹੀ ਬਹੁਤ ਨਮੋਸ਼ੀ ਦਾ ਆਲਮ ਸੀ ਪਰ ਫਿਰ ਵੀ ਸਿੱਖ ਸਰਦਾਰਾਂ ਦੇ ਹੌਸਲੇ ਫੌਲਾਦ ਵਰਗੇ ਸਨ। ਜਿਹਨਾਂ ਵਿੱਚੋਂ ਇੱਕ ਉਮੰਗ ਜ਼ਾਲਿਮ ਦੇ ਸੋਧਣ ਦੀ ਪੈਦਾ ਹੋ ਰਹੀ ਸੀ। ਇਸ ਵਾਰੀ ਹਰੇਕ ਸਿੱਖ ਹੀ ਕਰੀਬ ਪਹੁੰਚਿਆ ਸੀ। ਇਸ ਵਾਰੀ ਦੀ ਗਿਣਤੀ ਕਰੀਬ ਸੱਠ ਹਜ਼ਾਰ ਸੀ। ਹਾਲਾਂਕਿ ਪੰਜ ਫਰਵਰੀ 1762 ਨੂੰ ਇਹ ਘੱਲੂਘਾਰਾ ਵਰਤਿਆ ਸੀ। ਇਸ ਇਕੱਠ ਨੇ ਅਬਦਾਲੀ ਦੇ ਹੋਸ਼ ਉਡਾ ਦਿੱਤੇ ਸਨ। ਉਹ ਸਮਝਦਾ ਸੀ ਕਿ ਇਸ ਕੌਮ ਨੂੰ ਮੁੜ ਉੱਠਣ ਲੱਗਿਆਂ ਅੱਧੀ ਸਦੀ ਘੱਟ ਤੋਂ ਘੱਟ ਲੱਗੇਗੀ। ਇਸ ਵਾਰੀ ਇੰਨਾ ਡਰ ਗਿਆ ਕਿ ਸਿੱਖਾਂ ਨਾਲ ਸਮਝੌਤਾ ਕਰਨ ਲਈ ਆਪਣੇ ਨੁਮਾਇੰਦੇ ਵੀ ਭੇਜੇ ਸਨ। (ਉਹੀ, ਪੰਨਾ 56) ਪ੍ਰਿੰਸੀਪਲ ਸਤਿਬੀਰ ਸਿੰਘ ਜੀ ਮੁਤਾਬਿਕ ਅਬਦਾਲੀ ਨੂੰ ਅਫਗਾਨਿਸਤਾਨ ਤੋਂ ਆਈਆਂ ਖਬਰਾਂ ਨੇ ਵਾਪਿਸ ਮੁੜਨ ਲਈ ਮਜਬੂਰ ਕਰ ਦਿੱਤਾ ਸੀ ਵਰਨਾ ਹੋਰ ਵੀ ਖ਼ੂਨ ਦੀ ਹੋਲੀ ਜਾਰੀ ਰਹਿੰਦੀ (ਸਾਡਾ ਇਤਿਹਾਸ ਭਾਗ ਦੂਜਾ, ਪੰਨਾ 248) ਲੜੀ ਕਾਫੀ ਹੋਰ ਹੀ ਹੋ ਸਕਦੀ ਹੈ ਪਰ ਲੇਖ ਦਾ ਅਕਾਰ ਕਾਫੀ ਖਿਲਰ ਗਿਆ ਹੈ। ਸ਼ਹੀਦ ਤਾਂ ਕਰਜ਼ ਚੁਕਾ ਜਾਂਦੇ ਹਨ ਪਰ ਮਗਰੋਂ ਕੌਮ ਨੇ ਫਰਜ਼ ਨਿਭਾਉਣੇ ਹੁੰਦੇ ਹਨ। ਕਰਜ਼ ਅਤੇ ਫਰਜ਼ ਕਦੇ ਨਾ ਭੁੱਲਣ ਵਾਲੀਆਂ ਗੱਲਾਂ ਹਨ। ਜਿਹੜੀ ਕੌਮ ਆਪਣੇ ਕਰਜ਼ ਅਤੇ ਫਰਜ਼ ਭੁੱਲ ਜਾਂਦੀ ਹੈ ਉਸ ਦੀ ਉਮਰ ਦਾ ਪੰਧ ਘਟ ਜਾਂਦਾ ਹੈ। ਸ਼ਹੀਦ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਵੀ ਸਿੱਖ ਕੌਮ ਸਿਰ ਕਰਜ਼ ਹੈ। ਉਨ੍ਹਾਂ ਦੀ ਸ਼ਹਾਦਤ ਦਾ ਪਿਛੋਕੜ ਵੀ ਇਨ੍ਹਾਂ ਦੀਵਾਲੀ ਦੇ ਦਿਨਾਂ ਨਾਲ ਹੀ ਜਾ ਜੁੜਦਾ ਹੈ। 1726 ਈ: ਵਿੱਚ ਆਪਣੇ ਹੀ ਪਿਤਾ ਦੀ ਥਾਂ ਜ਼ਕਰੀਆ ਖਾਨ ਨੂੰ ਪੰਜਾਬ ਦਾ ਹਾਕਮ ਬਣਾਇਆ ਗਿਆ। ਉਸ ਨੇ ਸਿੱਖਾਂ ਨੂੰ ਖਤਮ ਕਰਨ ਦੀ ਮਨਸ਼ਾ ਨਾਲ ਕਾਫੀ ਕਹਿਰ ਕੀਤਾ ਸੀ। ਸਿੱਖਾਂ ਨੂੰ ਆਪਣੇ ਘਰ ਘਾਟ ਛੱਡ ਕੇ ਜੰਗਲੀਂ ਜਾਣਾ ਪਿਆ ਸੀ। 1733 ਈ: ਵਿੱਚ ਜ਼ਕਰੀਆ ਖਾਨ ਅਤੇ ਭਾਈ ਮਨੀ ਸਿੰਘ ਜੀ ਹੋਰਾਂ ਵਿੱਚ ਇੱਕ ਵੀਚਾਰ ਹੋਈ ਕਿ ਸਾਨੂੰ ਦੀਵਾਲੀ ਦੇ ਦਿਨ ਤੇ ਸਰਬਤ ਖਾਲਸਾ ਕਰਨ ਲਈ ਸਮੁੱਚੇ ਸਿਖ ਜਗਤ ਨੂੰ ਇਕੱਠਾ ਹੋ ਲੈਣ ਦਿਉ। ਜ਼ਕਰੀਆ ਖਾਨ ਨੇ ਪੰਜ ਹਜ਼ਾਰ ਰੁਪਏ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਵਾਉਣ ਦੀ ਸ਼ਰਤ ਰੱਖੀ। ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਜੀ ਦੇ ਮੁੱਖ ਸੇਵਾਦਾਰ ਸਨ। ਉਨ੍ਹਾਂ ਨੇ ਇਹ ਸ਼ਰਤ ਕਬੂਲ ਕਰ ਲਈ। ਸਾਰੇ ਪਾਸੇ ਸੁਨੇਹੇ ਘੱਲੇ ਗਏ। ਜ਼ਕਰੀਆ ਖਾਨ ਦੇ

ਅੰਦਰ ਪਾਪ ਸੀ ਜਿਸ ਕਰਕੇ ਉਸ ਨੇ ਵੀ ਸਲਾਹ ਬਣਾ ਲਈ ਕਿ ਜਦੋਂ ਵੀ ਸਿੱਖ ਇਕੱਤਰ ਹੋਣ ਤਾਂ ਇੱਕੋ ਥਾਂ 'ਤੇ ਖਤਮ ਕਰ ਦਿੱਤੇ ਜਾਣ ਨਾਲ ਹੀ ਸਾਰਾ ਗੁਰੂ ਘਰ ਦਾ ਖਜ਼ਾਨਾ ਵੀ ਲੁੱਟ ਲਿਆ ਜਾਵੇ। ਭਾਈ ਮਨੀ ਸਿੰਘ ਜੀ ਨੂੰ ਪਤਾ ਲੱਗਾ ਤਾਂ ਉਨਾਂ ਨੇ ਦੁਬਾਰਾ ਸੁਨੇਹੇ ਭੇਜ ਕੇ ਆਉਣ ਤੋਂ ਮਨ੍ਹਾ ਕਰ ਦਿਤਾ। ਜ਼ਕਰੀਆ ਖਾਨ ਬਹੁਤ ਹੀ ਤੜਫਿਆ। ਉਸ ਨੇ ਪੰਜ ਹਜ਼ਾਰ ਦੀ ਮੰਗ ਕੀਤੀ । ਭਾਈ ਮਨੀ ਸਿੰਘ ਜੀ ਨੇ ਉਨ੍ਹਾਂ ਦੇ ਮਨ ਦਾ ਖੋਟ ਦੱਸ ਕੇ ਪੈਸੇ ਦੇਣ ਤੋਂ ਇਨਕਾਰ ਕਰ ਦਿੱਤਾ। ਇਹ ਦੀਵਾਲੀ ਦਾ ਹੀ ਦਿਨ ਸੀ। ਮੁੜ ਫੈਸਲਾ ਇਸ ਗੱਲ 'ਤੇ ਹੋਇਆ ਕਿ ਅਜਿਹਾ ਸਭ ਕੁਝ ਵੈਸਾਖੀ 'ਤੇ ਕਰ ਲਿਆ ਜਾਵੇ। ਨਵੀਂ ਇੱਕੋ ਹੀ ਸ਼ਰਤ ਸੀ ਕਿ ਪੈਸੇ ਪੰਜ ਹਜ਼ਾਰ ਦੀ ਥਾਂ ਦਸ ਹਜ਼ਾਰ ਦੇਣੇ ਪੈਣਗੇ। ਵੈਸਾਖੀ 'ਤੇ ਫਿਰ ਇਕੱਠ ਦੀ ਤਿਆਰੀ ਹੋ ਗਈ ਪਰ ਪਾਪੀ ਜ਼ਕਰੀਆ ਫਿਰ ਮਾੜੀ ਸੋਚ ਸੋਚਣ ਲੱਗਾ ਜਿਸ ਕਰਕੇ ਇਕੱਠ ਫਿਰ ਨਾ ਹੋ ਸਕਿਆ। ਭਾਈ ਮਨੀ ਸਿੰਘ ਜੀ ਕੋਲੋਂ ਦਸ ਹਜ਼ਾਰ ਦੀ ਮੰਗ ਦੁਹਰਾਈ ਗਈ। ਉਨ੍ਹਾਂ ਨੇ ਬਿਨਾਂ ਇਕੱਠ ਕੀਤਿਆਂ ਪੈਸੇ ਦੇਣ ਤੋਂ ਇਨਕਾਰ ਕਰ ਦਿੱਤਾ ਜਿਸ ਕਰਕੇ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਲਾਹੌਰ ਵਿੱਚ 1734 ਨੂੰ ਸ਼ਹੀਦ ਕਰ ਦਿੱਤਾ। ਦੀਵਾਲੀ 'ਤੇ ਅਸੀਂ ਭਾਈ ਮਨੀ ਸਿੰਘ ਸੂਰਮੇ ਨੂੰ ਯਾਦ ਕਰਕੇ ਦੀਵਾਲੀ ਮਨਾਉਣੀ ਹੈ। ਸ੍ਰੀ ਅੰਮ੍ਰਿਤਸਰ ਵੀ ਦੀਵਾਲੀ ਵਾਲੇ ਦਿਨ ਦੀਪਮਾਲਾ ਮਹੰਤਾਂ ਦੇ ਵੇਲੇ ਸ਼ੁਰੂ ਹੋਈ ਸੀ। ਮਹਾਰਾਜਾ ਰਣਜੀਤ ਸਿੰਘ ਜੀ ਨੇ ਸਰਬਤ ਖਾਲਸਾ ਹੋਣੇ ਬੰਦ ਕਰਵਾ ਦਿੱਤੇ ਸਨ ਪਰ ਸਿੱਖ ਇਨ੍ਹਾਂ ਦਿਨਾਂ ਵਿੱਚ ਵੀ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਦੇ ਸਨ। ਇਨ੍ਹਾਂ ਮਹੰਤਾਂ ਨੇ ਕੋਈ ਕੌਮੀ ਫੈਸਲੇ ਤਾਂ ਕਰਨੇ ਨਹੀਂ ਸਨ, ਇਸ ਲਈ ਆਏ ਹੋਏ ਇਕੱਠ ਨੂੰ ਦੀਪਮਾਲਾ ਵਿੱਚ ਹੀ ਉਲਝਾ ਕੇ ਅਸਲ ਮਕਸਦ ਤੋਂ ਦੂਰ ਕਰ ਦਿੱਤਾ। ਸਿੱਖੀ ਦੀ ਨਿਰਾਲੀ ਰੀਤ ਹੈ ਕਿ ਅਸੀਂ ਮਾਇਆ ਦੀ ਪੂਜਾ ਨਹੀ ਕਰਦੇ ਸਗੋਂ ਆਪਣੇ ਸ਼ਹੀਦਾਂ ਨੂੰ ਯਾਦ ਕਰਦੇ ਹਾਂ।

ਜੇਕਰ ਸਾਡੀ ਦੀਵਾਲੀ ਮਨਾਉਣ ਦੀ ਰੀਤ ਨਿਰਾਲੀ ਹੈ ਤਾਂ ਸੁਭਾਵਿਕ ਬਾਤ ਹੈ ਕਿ ਸਾਡੇ ਦੀਵੇ ਵੀ ਇਨ੍ਹਾਂ ਲੋਕਾਂ ਤੋਂ ਵੱਖਰੇ ਹੀ ਹਨ। ਅਸੀਂ ਨਿਰੇ ਤੇਲ ਦੇ ਦੀਵੇ ਨਹੀ ਜਗਾਉਂਦੇ ਕਿਉਂਕਿ ਉਹ ਤਾਂ ਘੜੀ ਪਲ ਮਗਰੋਂ ਬੁੱਝ ਜਾਣੇ ਹਨ। ਅਸੀ ਤਾਂ ਸਗੋਂ

**ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ॥**
**ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ॥** (੧੨੮੪)

ਇੱਕ ਅਮਾਵਸ ਦੀ ਰਾਤ ਉਹ ਹੁੰਦੀ ਹੈ ਜਿਹੜੀ ਚੰਦ ਦੇ ਨਾ ਚੜ੍ਹਨ ਕਰਕੇ ਆਉਂਦੀ ਹੈ ਪਰ ਉਹ ਤਾਂ ਸਿਰਫ ਇੱਕ ਦੋ ਰਾਤਾਂ ਦੀ ਹੀ ਹੈ ਕਿਉਂਕਿ ਕੁਦਰਤ ਦੇ ਨੇਮ ਅਨੁਸਾਰ ਚੰਦ ਫਿਰ ਚੜ੍ਹ ਜਾਣਾ ਹੈ, ਅਸਲ ਅਮਾਵਸ ਦੀ ਰਾਤ ਤਾਂ ਉਦੋਂ ਸੀ

ਜਦੋਂ

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥**

(੧੪੫)

ਅਜਿਹੀ ਹਾਲਤ ਵਿੱਚ ਇੱਕ ਸੱਚ ਦੇ ਚਿਰਾਗ ਨੇ ਸਮੁੱਚੀ ਮਨੁੱਖਤਾ ਨੂੰ ਰੱਬੀ ਰਾਹ ਦਿਖਾਇਆ ਸੀ। ਉਹ ਚਿਰਾਗ ਸੀ :-

**ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥**
**ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥੯॥**

(੧੩੮੭)

ਉਸ ਸੱਚ ਦੇ ਚਿਰਾਗ ਨੇ ਸਾਨੂੰ ਅਸਲ ਚਿਰਾਗ ਜਗਾਉਣੇ ਦੱਸੇ ਸਨ ਕਿ ਰੱਬੀ ਯਾਦ ਤੋਂ ਬਿਨਾਂ ਇਹ ਆਤਮਿਕ ਦੀਵਾ ਕਿਵੇਂ ਜਗਦਾ ਰਹਿ ਸਕਦਾ ਹੈ। ਇਸਨੂੰ ਜਗਾਉਣ ਲਈ ਧਾਰਮਿਕ ਗ੍ਰੰਥਾਂ ਅਨੁਸਾਰ ਜੀਵਨ ਬਣਾਈਏ। ਰੱਬੀ ਅਦਬ ਭੈ ਦੀ ਵੱਟੀ ਪਾਈਏ। ਇਸ ਦੀਵੇ ਨੂੰ ਜਗਾਉਣ ਲਈ ਜਿਹੜੀ ਹੁਣ ਅੱਗ ਚਾਹੀਦੀ ਹੈ, ਉਹ ਅੱਗ ਸੱਚ ਨੂੰ ਬੁੱਝਣਾ ਹੈ। ਸੱਚ ਨੂੰ ਬੁੱਝਣਾ ਭਾਵ ਇਸ ਦੀਵੇ ਨੂੰ ਅੱਗ ਨਾਲ ਜਗਾਉਣਾ ਹੈ।

**ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥**
**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥੨॥**
**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥** (੨੫)

ਜੇਕਰ ਕਿਸੇ ਨੂੰ ਅਜਿਹਾ ਦੀਵਾ ਬਾਲਣਾ ਆ ਜਾਵੇ ਤਾਂ ਜਿਵੇਂ ਦੀਵੇ ਦੇ ਬਲਦਿਆਂ ਸਾਰ ਹੀ ਹਨੇਰਾ ਦੂਰ ਹੋ ਜਾਂਦਾ ਹੈ ਇਸ ਤਰ੍ਹਾਂ ਹੀ ਗੁਰੂ ਬਖਸ਼ਿਸ਼ ਨਾਲ ਜਾਗੀ ਹੋਈ ਮਤਿ ਭਾਵ ਧਾਰਮਿਕ ਗ੍ਰੰਥਾਂ ਦੀ ਅਗਵਾਈ ਵਿੱਚ ਚੱਲਣ ਵਾਲਾ ਆਪਣੇ ਅੰਦਰੋਂ ਪਾਪਾਂ ਦਾ ਨਾਸ਼ ਕਰ ਲੈਂਦਾ ਹੈ।

**ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥** (੭੯੧)

ਸਤਿਗੁਰੂ ਜੀ ਨੇ ਸਾਨੂੰ ਬਾਹਰੀ ਦੀਵਿਆਂ ਦੇ ਗੁਲਾਮ ਨਹੀਂ ਕੀਤਾ ਕਿਉਂਕਿ ਬਾਹਰੀ ਦੀਵਾ ਤਾਂ ਹੋ ਸਕਦਾ ਹੈ ਕਿ ਕੋਈ ਅਮੀਰ ਬੰਦਾ ਹੋਵੇ ਉਹ ਕਈ ਬਾਲ ਸਕਦਾ

ਹੋਵੇ, ਪਰ ਕੋਈ ਗਰੀਬ ਇੱਕ ਵੀ ਨਾ ਜਗਾ ਸਕਦਾ ਹੋਵੇ ਤਾਂ ਉਹ ਗਰੀਬ ਕੀ ਕਰੇ? ਨਹੀਂ, ਰੱਬ ਨੇ ਸਾਨੂੰ ਸਾਰਿਆਂ ਨੂੰ ਦੀਵਾ ਦਿੱਤਾ ਹੈ। ਉਹ ਦੀਵਾ ਹੈ ਕਿ ਆਪਣੇ ਹੀ ਅੰਦਰ ਦੀ ਰੱਬੀ ਜੋਤਿ ਨਾਲ ਸਾਂਝ ਬਣਾ। ਇਸ ਤਰ੍ਹਾਂ ਇਹ ਦੀਵਾ ਦਿਨ ਰਾਤ ਹੀ ਜਗਦਾ ਰਹਿੰਦਾ ਹੈ।

**ਅੰਤਰਿ ਭਾਹਿ ਤਿਸੈ ਤੂ ਰਖੁ ॥ ਅਹਿਨਿਸਿ ਦੀਵਾ ਬਲੈ ਅਥਕੁ ॥**

(੮੭੮)

ਹਨੇਰਾ ਆਪਣੀ ਕਾਲੀ ਜਿਹੀ ਚਾਦਰ ਸਭ ਚੀਜ਼ਾਂ 'ਤੇ ਪਾ ਕੇ ਸਭ ਨੂੰ ਇੱਕੋ ਜਿਹੀਆਂ ਕਰ ਦਿੰਦਾ ਹੈ। ਮਨੁੱਖ ਨੂੰ ਕਿਸੇ ਵੀ ਚੀਜ਼ ਦੀ ਕੀਮਤ ਬਾਰੇ ਪਤਾ ਨਹੀਂ ਲੱਗ ਸਕਦਾ। ਬਹੁਤ ਵਾਰੀ ਕੀਮਤੀ ਤੋਂ ਕੀਮਤੀ ਹੀਰੇ ਵੀ ਹਨੇਰੇ ਕਰਕੇ ਗਵਾ ਛੱਡਦਾ ਹੈ। ਸਭ ਤੋਂ ਵੱਡੀ ਗੱਲ ਹੈ ਕਿ ਇਸ ਨੂੰ ਆਪਣੇ ਹੀ ਘਰ ਦੀ ਕੀਮਤ ਦੀ ਵੀ ਪਹਿਚਾਣ ਨਹੀਂ ਹੁੰਦੀ। ਰੱਬੀ ਰਹਿਮਤ ਨਾਲ ਕਿਧਰੇ ਗੁਰੂ ਮਿਲ ਜਾਵੇ ਤਾਂ ਮਨ ਮੰਦਰ ਵਿੱਚ ਉਸ ਦੀ ਬਖਸ਼ਿਸ਼ ਦਾ ਦੀਵਾ ਜਗ ਜਾਵੇ ਫਿਰ ਮਨੁੱਖ ਨੂੰ ਸਮਝ ਲਗਦੀ ਹੈ ਕਿ ਮੇਰਾ ਘਰ ਕਿੰਨਾ ਕੀਮਤੀ ਹੈ। ਮਨੁੱਖ ਸਮਝਣ ਲੱਗ ਜਾਂਦਾ ਹੈ ਕਿ ਮੇਰੀ ਕਿਥੇ ਹਾਰ ਹੋ ਰਹੀ ਹੈ ਅਤੇ ਕਿਥੇ ਜਿੱਤ ਹੋ ਰਹੀ ਹੈ।

**ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥**
**ਮਨ ਮੰਦਰ ਮਹਿ ਦੀਪਕੁ ਜਲਿਓ ॥**
**ਜੀਤ ਹਾਰ ਕੀ ਸੋਝੀ ਕਰੀ ॥**
**ਤਉ ਇਸੁ ਘਰ ਕੀ ਕੀਮਤਿ ਪਰੀ ॥** (੨੩੫)

ਭਾਈ ਗੁਰਦਾਸ ਜੀ ਦੇ ਇੱਕ ਬਚਨ ਨੂੰ ਅਸੀਂ ਬਹੁਤ ਗਲਤ ਵੀਚਾਰ ਨਾਲ ਗਾਈ ਜਾਦੇ ਹਾਂ। ਉਹ ਬਚਨ ਹੈ :

**ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ॥**
**ਤਾਰੇ ਜਾਤਿ ਸਨਾਤਿ ਅੰਬਰਿ ਭਾਲੀਅਨਿ।**
**ਫੁਲਾਂ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ।**
**ਤੀਰਥਿ ਜਾਤੀ ਜਾਤਿ ਨੈਣ ਨਿਹਾਲੀਅਨਿ।**
**ਹਰਿਚੰਦਉਰੀ ਝਾਤਿ ਵਸਾਇ ਉਚਾਲੀਅਨਿ।**
**ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ।**

ਭਾਈ ਗੁਰਦਾਸ ਜੀ ਦੇ ਬਚਨਾਂ ਦੀ ਵੀਚਾਰ ਜੇਕਰ ਆਖਰੀ ਪੰਕਤੀ ਤੋਂ ਸ਼ੁਰੂ ਕਰੀਏ ਤਾਂ ਅਕਲ ਨੂੰ ਠੇਡੇ ਲਗਦੇ ਹਨ, ਕਿਉਂਕਿ ਉਨ੍ਹਾਂ ਨੇ ਤੱਤ ਜਾਂ ਗੁਰਮਤਿ ਨਿਰਨੇ ਦੀ ਬਾਤ ਆਖਰੀ ਪੰਕਤੀ ਵਿਚ ਲਿਖੀ ਹੁੰਦੀ ਹੈ। ਇਸ ਪਉੜੀ ਦੀ ਆਖਰੀ

ਪੰਕਤੀ ਹੈ ਕਿ ਗੁਰਮੁਖ ਜਨ ਦੁਨੀਆਂ ਦੇ ਅਲਪ ਸੁਖਾਂ ਵਿੱਚ ਖਚਤ ਹੋ ਕੇ ਰੱਬੀ ਯਾਦ ਤੋਂ ਕਦੇ ਰਿਸ਼ਤਾ ਨਹੀ ਤੋੜਦੇ। ਉਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਦੀ ਹੋਂਦ ਥੋੜ-ਚਿਰੀ ਹੁੰਦੀ ਹੈ। ਅਸਲ ਪਰਮ ਅਨੰਦ ਤਾਂ ਗੁਰੂ ਸ਼ਬਦ ਦੀ ਵੀਚਾਰ ਵਿੱਚੋਂ ਹੀ ਮਿਲਣਾ ਹੈ। ਦੁਨੀਆਂ ਦੇ ਅਲਪ ਸੁਖ ਬਸ ਇਸ ਤਰ੍ਹਾਂ ਹਨ ਜਿਵੇਂ, ਦੀਵਾਲੀ ਦੀ ਰਾਤ ਨੂੰ ਲੋਕੀਂ ਦੀਵੇ ਜਗਾਉਂਦੇ ਹਨ। ਕੁਝ ਸਮੇਂ ਲਈ ਤਾਂ ਸਾਰੇ ਪਾਸੇ ਜਗਮਗ ਜਗਮਗ ਹੋ ਜਾਂਦੀ ਹੈ, ਪਰ ਕੁਝ ਹੀ ਸਮੇਂ ਮਗਰੋਂ ਉਹੋ ਹੀ ਘੁੱਪ ਹਨੇਰਾ ਛਾਇਆ ਹੁੰਦਾ ਹੈ। ਰਾਤ ਦੇ ਵਕਤ ਤਾਰੇ ਬਹੁਤ ਹੀ ਚਮਕ ਚਮਕ ਕੇ ਆਪਣੀ ਹੋਂਦ ਦਾ ਪ੍ਰਗਟਾਵਾ ਕਰਦੇ ਹਨ, ਪਰ ਸੂਰਜ ਦੇ ਚੜ੍ਹਨ ਨਾਲ ਹੀ ਇਨ੍ਹਾਂ ਦੀ ਹੋਂਦ ਗੁਆਚ ਜਾਂਦੀ ਹੈ। ਫੁੱਲਾਂ ਦੀਆਂ ਬਗੀਚੀਆਂ ਪੂਰੇ ਜੋਬਨ ਨਾਲ ਖਿੜਦੀਆਂ ਹੀ ਹਨ ਕਿ ਉਨ੍ਹਾਂ ਨੂੰ ਚੁਣ ਚੁਣ ਕੇ ਤੋੜ ਲਿਆ ਜਾਂਦਾ ਹੈ। ਤੀਰਥਾਂ 'ਤੇ ਵੀ ਇਸ਼ਨਾਨ ਕਰਨ ਵਾਲਿਆਂ ਦੀਆਂ ਬਹੁਤ ਰੌਣਕਾਂ ਹੁੰਦੀਆਂ ਹਨ। ਇਹ ਰੌਣਕਾਂ ਬਹੁਤ ਥੋੜ੍ਹੇ ਸਮੇਂ ਦੀਆਂ ਹੀ ਹੁੰਦੀਆਂ ਹਨ, ਮੁੜ ਕਿਸੇ ਦਾ ਨਾਮੋ ਨਿਸ਼ਾਨ ਵੀ ਨਹੀ ਲੱਭਦਾ। ਜਿਵੇਂ ਕਿਸੇ ਡਰਾਮੇ ਜਾਂ ਨਾਟਕ ਆਦਿਕ ਕੰਪਨੀਆਂ ਕੁਝ ਸਮੇਂ ਲਈ ਬਹੁਤ ਸੋਹਣੇ ਸੋਹਣੇ ਆਰਜ਼ੀ ਸੈੱਟ ਲਾਉਂਦੀਆਂ ਹਨ, ਪਰ ਕੁਝ ਸਮੇਂ ਬਾਅਦ ਹੀ ਉਨ੍ਹਾਂ ਨੂੰ ਪੁੱਟਕੇ ਮੁੜ ਉਜਾੜਾ ਪਾ ਜਾਂਦੇ ਹਨ। ਉਪ੍ਰੋਕਤ, ਦੀਵਿਆਂ ਦੀ; ਤਾਰਿਆਂ ਦੀ, ਫੁੱਲਾਂ ਦੀ, ਤੀਰਥ ਯਾਤਰੀਆਂ ਦੀ ਅਤੇ ਹਰਿਚੰਦਉਰੀ ਭਾਵ ਦਿਖਾਵੇ ਦੇ ਘਰ ਬਾਰ ਇਹ ਪੰਜ ਉਦਾਹਰਨਾਂ ਦੇ ਕੇ ਸਮਝਾਉਂਦੇ ਹਨ ਕਿ ਗੁਰੂ ਸ਼ਬਦ ਦੀ ਵੀਚਾਰ ਤੋਂ ਬਿਨਾਂ ਇਹ ਅਜਿਹੇ ਹੀ ਸੁਖ ਹਨ। ਅਸਲ ਸੁਖ ਗੁਰੂ ਬਚਨਾਂ ਦੀ ਕਮਾਈ ਵਿੱਚੋਂ ਹੀ ਮਿਲਦਾ ਹੈ।

ਗੁਰੂ ਸਾਹਿਬ ਜੀ ਦਾ ਇੱਕ ਅਟੱਲ ਫੈਸਲਾ ਹੈ ਕਿ ਦੀਵਿਆ ਦੀ ਤਾਂ ਗੱਲ ਹੀ ਛੱਡੋ ਮਨੁੱਖ ਜੇਕਰ ਕਿਸੇ ਤਰੀਕੇ ਨਾਲ ਸੌ ਚੰਦਰਮਿਆਂ ਜਿੰਨਾ ਚਾਨਣ ਅਤੇ ਹਜ਼ਾਰਾਂ ਹੀ ਸੂਰਜਾਂ ਦਾ ਪ੍ਰਕਾਸ਼ ਕਰ ਲਵੇ ਉਹ ਤਦ ਵੀ ਜੀਵਨ ਦੀ ਸੂਝ ਬੂਝ ਤੋਂ ਬਗੈਰ ਹਮੇਸ਼ਾ ਹਨੇਰੇ ਵਿੱਚ ਹੀ ਰਹੇਗਾ। ਜ਼ਿੰਦਗੀ ਦੇ ਗੁੱਝੇ ਭੇਦ ਤਾਂ ਗੁਰੂ ਸ਼ਬਦ ਦੀ ਵੀਚਾਰ ਨਾਲ ਪ੍ਰਾਪਤ ਹੁੰਦੇ ਹਨ।

**ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥**
**ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥**

(੧੪੧੭)

ਸੋ, ਅਸਲ ਦੀਵਾ ਤਾਂ ਰੱਬੀ ਨਾਮ ਦਾ ਹੀ ਹੈ। ਇਸ ਦੀਵੇ ਦੇ ਬਲਣ ਨਾਲ ਇੱਕ ਦਿਨ ਹੀ ਦੀਵਾਲੀ ਨਹੀਂ ਹੁੰਦੀ ਬਲਕਿ ਆਮ ਕਹਾਵਤ ਬੋਲੀ ਜਾਂਦੀ ਹੈ ਕਿ ਸਦਾ ਦੀਵਾਲੀ ਸਾਧ ਦੀ ਅੱਠੇ ਪਹਿਰ ਬਸੰਤ। ਇਹ ਦੀਵਾਲੀ ਸਾਰੀ ਜ਼ਿੰਦਗੀ ਦੀ ਹੀ ਹੁੰਦੀ ਹੈ। ਨਾਮ ਦਾ ਦੀਵਾ ਜਗਾ ਕੇ, ਦੁੱਖ ਦਾ ਤੇਲ ਬਣਾ ਕੇ ਸਾਰੇ ਦੁੱਖ ਹੀ ਸਾੜ

ਦਿੱਤੇ ਹਨ। ਕੇਵਲ ਦੁੱਖ ਹੀ ਨਹੀਂ ਸੜੇ ਬਲਕਿ ਜਮਾਂ ਦਾ ਮੇਲ ਵੀ ਚੁੱਕ ਗਿਆ ਹੈ।

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ (੩੫੮)

ਇਕ ਵੀਚਾਰ ਹੋਰ ਵੀਚਾਰਨੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਆਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋ ਕੇ ਆਏ ਸਨ। ਉਨ੍ਹਾਂ ਨਾਲ ਸਿਆਸੀ ਕੈਦੀ ਰਾਜੇ ਵੀ ਆਏ ਸਨ। ਸਿੱਖ ਜਗਤ ਨੇ ਇਸ ਘਟਨਾ ਨੂੰ ਇੱਕ ਬੜੇ ਅਦੁੱਤੀ ਜਿਹੇ ਸ਼ਬਦ ਨਾਲ ਯਾਦ ਰੱਖਿਆ ਹੋਇਆ ਹੈ। ਅਸੀਂ ਅਕਸਰ ਬੰਦੀ ਛੋੜ ਸ਼ਬਦ ਕਹਿੰਦੇ ਹਾਂ। ਗੁਆਲੀਅਰ ਤੋਂ ਆਏ ਹੋਣ ਕਰਕੇ ਗੁਆਲੀਅਰ ਛੋੜ ਜਾਂ ਫਿਰ ਕੈਦੋ ਛੋੜ ਸ਼ਬਦ ਕਹਿਣਾ ਚਾਹੀਦਾ ਸੀ ਪਰ ਸ਼ਬਦ ਹੈ ਬੰਦੀ ਛੋੜ। ਇਸ ਸ਼ਬਦ ਦਾ ਪਿਛੋਕੜ ਵੀ ਕਿਸੇ ਗਹਿਰੀ ਵੀਚਾਰ ਦਾ ਹੀ ਇਸ਼ਾਰਾ ਹੈ। ਗੁਰੂ ਘਰ ਦਾ ਉਪਦੇਸ਼ ਹਰ ਇੱਕ ਲਈ ਹੈ। ਹਰੇਕ ਬੰਦੇ ਨੇ ਤਾਂ ਗੁਆਲੀਅਰ ਨਹੀਂ ਜਾਣਾ। ਇਸ ਲਈ ਜ਼ਰੂਰੀ ਨਹੀਂ ਕਿ ਹਰ ਬੰਦੇ ਨੂੰ ਗੁਆਲੀਅਰ ਵਿੱਚ ਹੀ ਮੁਸੀਬਤ ਪਵੇ। ਜੇਕਰ ਸ਼ਬਦ ਗੁਆਲੀਅਰ ਛੋੜ ਹੁੰਦਾ ਤਾਂ ਕੇਵਲ ਇੱਕੋ ਥਾਂ ਨਿਸਚਿਤ ਸੀ ਕਿ ਗੁਰੂ ਜੀ ਗੁਆਲੀਅਰ ਵਾਲਿਆਂ ਨੂੰ ਹੀ ਛੁਡਾ ਸਕਦੇ ਹਨ। ਜਿਸ ਨੂੰ ਮੁਸੀਬਤ ਜਾਂ ਕੋਈ ਔਕੜ ਗੁਆਲੀਅਰ ਨਾਲ ਸਬੰਧਿਤ ਹੋਵੇ ਉਹੋ ਹੀ ਅਰਦਾਸ ਬੇਨਤੀਆਂ ਕਰ ਸਕਦਾ ਹੈ ਕਿਉਂਕਿ ਗੁਰੂ ਹਰਿਗੋਬਿੰਦ ਜੀ ਤਾਂ ਇੰਨੀ ਹੀ ਸਮੱਰਥਾ ਰੱਖਦੇ ਹਨ। ਦੂਜਾ ਸ਼ਬਦ ਜੇਲ੍ਹ ਛੋੜ ਜਾਂ ਕੈਦ ਛੋੜ ਵੀ ਇਸੇ ਲਈ ਨਹੀਂ ਪਿਆ। ਹਰ ਬੰਦੇ ਨੂੰ ਗੁਰੂ ਜੀ ਦੀ ਮਦਦ ਦੀ ਲੋੜ ਜੇਲ੍ਹ ਵਿੱਚ ਨਹੀਂ ਪੈਣੀ, ਪਰ ਹਰ ਬੰਦੇ ਬੰਦੇ ਸ਼ਹਰ ਥਾਂ 'ਤੇ ਪੈ ਸਕਦੀ ਹੈ। ਬੰਦੀ ਸ਼ਬਦ ਦਾ ਅਰਥ ਹੀ ਬੰਧਨ ਹੈ। ਇਥੇ ਫਿਰ ਦੋ ਗੱਲ੍ਹਾਂ ਦੀ ਵੀਚਾਰ ਕਰਦੇ ਹਾਂ। ਪਹਿਲੀ ਇਹ ਕਿ ਬੰਧਨ ਕੀ ਹਨ? ਦੂਜਾ ਇਹ ਕਿ ਗੁਰੂ ਜੀ ਬੰਧਨ ਤੋੜਦੇ ਕਿਵੇਂ ਹਨ?ਪਹਿਲੀ ਵੀਚਾਰ ਕਿ ਬੰਧਨ ਕੀ ਹਨ?, ਸਤਿਗੁਰੂ ਜੀ ਦੇ ਹੀ ਪਾਵਨ ਬਚਨਾਂ ਵਿੱਚੋਂ ਵੀਚਾਰਦੇ ਹਾਂ।

ਬੰਧਨ ਮਾਤ ਪਿਤਾ ਸੰਸਾਰਿ ॥
ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥
ਬੰਧਨ ਕਰਮ ਧਰਮ ਹਉ ਕੀਆ ॥
ਬੰਧਨ ਪੁਤੁ ਕਲਤੁ ਮਨਿ ਬੀਆ ॥੩॥
ਬੰਧਨ ਕਿਰਖੀ ਕਰਹਿ ਕਿਰਸਾਨੁ ॥
ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥
ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥

ਬੰਧਨ ਸਾਹ ਸੰਚਹਿ ਧਨੁ ਜਾਇ ॥
ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
ਬੰਧਨ ਬੇਦੁ ਬਾਦੁ ਅਹੰਕਾਰ ॥
ਬੰਧਨਿ ਬਿਨਸੈ ਮੋਹ ਵਿਕਾਰ ॥੭॥
ਨਾਨਕ ਰਾਮ ਨਾਮ ਸਰਣਾਈ ॥
ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥ (੪੧੬)

ਸੰਖੇਪ ਜਿਹੀ ਇਸ ਸ਼ਬਦ ਦੀ ਵੀਚਾਰ ਕਰਦੇ ਹਾਂ। ਮਨੁੱਖ ਜਦੋਂ ਮੋਹ ਮਮਤਾ ਦੇ ਬੰਧਨਾਂ ਵਿੱਚ ਜਕੜਿਆ ਜਾਂਦਾ ਹੈ ਤਾਂ ਪਹਿਲਾ ਬੰਧਨ ਮੋਹ ਮਮਤਾ ਅਧੀਨ ਮਾਤਾ, ਪਿਤਾ, ਪੁੱਤਰ ਧੀ, ਇਸਤ੍ਰੀ ਭਾਵ ਪਰਿਵਾਰ ਦਾ ਬਣ ਜਾਂਦਾ ਹੈ। ਹਉਮੈ ਅਧੀਨ ਕਮਾਏ ਧਰਮ ਦੇ ਕਰਮ ਵੀ ਬੰਧਨ ਦਾ ਹੀ ਰੂਪ ਹਨ। ਪਰਿਵਾਰਕ ਮੋਹ ਦਾ ਜ਼ਿਆਦਾ ਬੰਧਨ ਹੈ ਇਸ ਲਈ ਇਸ ਦਾ ਜ਼ਿਕਰ ਦੂਹਰੀ ਵਾਰ ਆਇਆ ਹੈ। ਜਦੋਂ ਕੋਈ ਕਿਰਸਾਣ ਖੇਤੀ ਕਰਦਾ ਹੈ ਤਾਂ ਚੰਗੀ ਫਸਲਵਾੜੀ ਆਉਣ ਦੇ ਕਾਰਨ ਇੱਕ ਤਾਂ ਰਾਜੇ ਦਾ ਟੈਕਸ ਬਹੁਤ ਬਣ ਜਾਂਦਾ ਹੈ ਜਿਸ ਨੂੰ ਭਰਨ ਲੱਗਿਆਂ ਤਕਲੀਫ ਹੁੰਦੀ ਹੈ। ਦੂਜਾ ਹੰਕਾਰ ਵੀ ਚਾਰ ਪੈਸੇ ਆਉਣ ਕਰਕੇ ਵਧ ਜਾਂਦਾ ਹੈ। ਵਪਾਰੀ ਬੰਦਾ ਕਦੇ ਇਹ ਨਹੀਂ ਸੋਚਦਾ ਕਿ ਵਪਾਰ ਨਾਲ ਬਹੁਤ ਸੋਹਣੇ ਤਰੀਕੇ ਨਾਲ ਪ੍ਰਸ਼ਾਦਾ ਪਾਣੀ ਚਲਦਾ ਹੈ ਉਹ ਸਗੋਂ ਹੋਰ ਹੋਰ ਵਪਾਰ ਦੇ ਵਧਾਉਣ ਦੇ ਚੱਕਰ ਵਿੱਚ ਇਨ੍ਹਾਂ ਬੰਧਨਾਂ ਵਿੱਚ ਹੀ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਸ਼ਾਹ ਵੀ ਹੋਰ ਹੋਰ ਧਨ ਨੂੰ ਜੋੜਨ ਦੀ ਹੀ ਸੋਚਦਾ ਰਹਿੰਦਾ ਹੈ ਉਸ ਨੂੰ ਵੀ ਕਦੇ ਜ਼ਿੰਦਗੀ ਦਾ ਮਕਸਦ ਚੇਤੇ ਨਹੀਂ ਆਉਂਦਾ। ਬਿਨਾਂ ਵੀਚਾਰ ਤੋਂ ਧਾਰਮਿਕ ਗ੍ਰੰਥਾਂ ਦੇ ਉਪਦੇਸ਼ ਲੈ ਕੇ ਵੀ ਮਨੁੱਖ ਨਿਰੀ ਹੰਕਾਰੀ ਚਰਚਾ ਹੀ ਕਰਦਾ ਰਹਿੰਦਾ ਹੈ। ਮੋਹ ਅਤੇ ਵਿਕਾਰਾਂ ਵਿੱਚ ਫਸ ਕੇ ਮਨੁੱਖ ਆਪਣੀ ਆਤਮਿਕ ਮੌਤੇ ਮਰਦਾ ਰਹਿੰਦਾ ਹੈ। ਜਿਹੜੇ ਲੋਕ ਦੁਨੀਆਂ ਦੀ ਕਿਰਤ ਕਾਰ ਕਰਦਿਆਂ ਹੋਇਆਂ ਵੀ ਰੱਬੀ ਨਾਮ ਦਾ ਸਹਾਰਾ ਲੈਂਦੇ ਹਨ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਰੱਖ ਲਿਆ ਹੈ ਭਾਵ ਉਨ੍ਹਾਂ ਨੂੰ ਕੋਈ ਬੰਧਨ ਨਹੀ। ਹੋਰ ਵੀ ਸਾਡੀ ਜ਼ਿੰਦਗੀ ਅੰਦਰ ਅਨੇਕਾਂ ਹੀ ਬੰਧਨ ਹਨ, ਜਿਨਾਂ ਨੂੰ ਗੁਰੂ ਹੀ ਤੋੜ ਸਕਦਾ ਹੈ।

ਅਗਲਾ ਪੱਖ ਵੀਚਾਰੀਏ ਕਿ ਗੁਰੂ ਜੀ ਬੰਧਨ ਕਿਵੇਂ ਤੋੜਦੇ ਹਨ। ਸਭ ਤੋਂ ਪਹਿਲੀ ਵੀਚਾਰ ਹੈ ਕਿ ਬੰਧਨਾਂ ਦਾ ਸਾਨੂੰ ਅਹਿਸਾਸ ਹੋ ਜਾਵੇ। ਅਸੀਂ ਤਦ ਹੀ ਉਪਰਾਲਾ ਕਰਾਂਗੇ। ਉਪਰਾਲਾ ਇਹ ਹੈ ਕਿ ਅਸੀਂ ਅਰਦਾਸ ਕਰੀਏ।

ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥
(੬੯੬)

ਅਸੀ ਅੱਖਾਂ ਤੋਂ ਬਗੈਰ ਅੰਨ੍ਹੇ ਨਹੀਂ, ਸਗੋਂ ਗਿਆਨ ਤੋਂ ਬਗੈਰ ਅੰਨ੍ਹੇ ਹਾਂ। ਸਾਡੇ ਕੋਲੋਂ ਧਰਮ ਦੇ ਮਾਰਗ 'ਤੇ ਤੁਰਿਆ ਨਹੀਂ ਜਾਂਦਾ। ਤੁਸੀ ਕਿਰਪਾ ਕਰਕੇ ਆਪਣੀ ਬਖਸ਼ਿਸ਼ ਦਾ ਪੱਲਾ ਪਕੜਾ ਕੇ ਪਾਰ ਕਰ ਦਿਉ ਜੀ। ਜਿਹੜਾ ਗੁਰੂ ਜੀ ਦੀ ਬਖਸ਼ਿਸ਼ ਦਾ ਪੱਲਾ ਪਕੜ ਲੈਂਦਾ ਹੈ ਉਸ ਨੂੰ ਕੋਈ ਬੰਦੀ ਨਹੀਂ ਬਣਾ ਸਕਦਾ।

**ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ (੧੩੪)**

**ਜਾਂ**

**ਹਉ ਬਲਿਹਾਰੀ ਸਤਿਗੁਰ ਪੂਰੇ ॥**
**ਜਿਨਿ ਬੰਧਨ ਕਾਟੇ ਸਗਲੇ ਮੇਰੇ ॥**
**ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥ (੯੯)**

ਮਨ ਅਜਿਹਾ ਬੰਧਨਾਂ ਵਿੱਚ ਬੱਧਾ ਹੋਇਆ ਹੈ ਕਿ ਸਵੇਰੇ ਸ਼ਾਮ ਭਾਵ ਕਿਸੇ ਵੇਲੇ ਵੀ ਉਸ ਮਾਲਿਕ ਨਾਲ ਨਹੀਂ ਜੁੜਦਾ। ਜਦੋਂ ਮਨੁੱਖ ਗੁਰੂ ਕੋਲ ਜਾਂਦਾ ਹੈ ਤਾਂ ਸਮਝ ਪੈਂਦੀ ਹੈ ਕਿ ਅਜਿਹੀ ਬੰਦ ਖਲਾਸੀ ਤਾਂ ਉਦੋਂ ਹੀ ਹੋ ਸਕਦੀ ਹੈ ਜਦੋਂ ਮਨੁੱਖ ਰੱਬੀ ਯਾਦ ਨੂੰ ਆਪਣੇ ਹਿਰਦੇ ਦਾ ਸ਼ਿੰਗਾਰ ਬਣਾਉਂਦਾ ਹੈ। ਪਾਵਨ ਬਚਨ ਹਨ :-

**ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥**
**ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥**
**(੧੧੧੨)**

ਜਿਸ ਪ੍ਰਮੇਸ਼ਰ ਨੇ ਸਾਰੀ ਕਾਇਨਾਤ ਬਣਾਈ ਹੈ ਉਸ ਨੇ ਜਿਸ ਨੂੰ ਆਪਣੇ ਨਾਲ ਮੇਲ ਲਿਆ ਫਿਰ ਕਿਸੇ ਕੋਲ ਵਿਛੋੜ ਦੇਣ ਦੀ ਤਾਕਤ ਨਹੀਂ। ਉਸ ਨੇ ਆਪ ਹੀ ਬੰਧਨ ਮੁਕਤ ਕਰ ਦਿੱਤਾ ਹੈ।

**ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥**
**ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥ (੪੯)**

ਸਿਆਣੇ ਲੋਕਾਂ ਦੀ ਵੀਚਾਰ ਹੈ ਕਿ ਮੁਕਤੀ, ਜੁਗਤੀ ਨਾਲ ਹੀ ਪ੍ਰਾਪਤ ਹੁੰਦੀ ਹੈ ਅਤੇ ਜੁਗਤੀ ਗੁਰੂ ਕੋਲੋਂ ਹੀ ਪੂਰਨ ਤੌਰ 'ਤੇ ਮਿਲ ਸਕਦੀ ਹੈ। ਇਸ ਕਰਕੇ ਹੀ ਗੁਰੂ ਨਾਮ ਦੀ ਦਾਤ ਦੇ ਕੇ ਮਨੁੱਖੀ ਹਿਰਦੇ ਵਿੱਚ ਟਿਕਾ ਦਿੰਦਾ ਹੈ। ਇਸ ਤਰਾਂ ਗੁਰੂ ਸਾਰੇ ਬੰਧਨ ਤੋੜ ਦਿੰਦਾ ਹੈ।

**ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥**
**ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥**
**ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥**
**(੧੦੧)**

ਜਿਨ੍ਹਾਂ ਦੇ ਬੰਧਨ ਸਤਿਗੁਰੂ ਤੋੜ ਦੇਵੇ ਉਨ੍ਹਾਂ ਦੇ ਜੀਵਨ ਦੀ ਸਮੁੱਚੀ ਭਟਕਣਾ ਮੁੱਕ ਜਾਂਦੀ ਹੈ। ਹਿਰਦੇ ਅੰਦਰ ਗਿਆਨ ਪ੍ਰਵੇਸ਼ ਕਰ ਗਿਆ ਜਿਸ ਦੇ ਚਾਨਣ ਵਿੱਚ ਅੰਦਰ ਹੀ ਵੱਸਦਾ ਰੱਬ ਮਿਲ ਜਾਂਦਾ ਹੈ।

**ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥**
**ਨਾਨਕ ਗਿਆਨੁ ਰਤਨੁ ਪਰਗਾਸਿਆ**
**ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥** (੫੯੮)

ਗੁਰੂ ਨਾਨਕ ਸਾਹਿਬ ਜੀ ਐਮਨਾਬਾਦ ਦੋ ਵਾਰੀ ਗਏ ਦੋਨੋ ਵਾਰੀ ਰਿਹਾਇਸ਼ ਵੀ ਭਾਈ ਲਾਲੋ ਜੀ ਕੋਲ ਹੀ ਰੱਖੀ ਸੀ। ਪਹਿਲੀ ਵਾਰੀ ਛੋਟੇ ਹਾਕਮ ਮਲਿਕ ਭਾਗੋ ਨੂੰ ਸੁਧਾਰਿਆ ਸੀ। ਦੂਜੀ ਵਾਰੀ ਬਾਬਰ ਨਾਲ ਵੀਚਾਰ ਚਰਚਾ ਹੋਈ ਸੀ। ਬਾਬਰ ਕਾਬਲ ਤੋਂ ਮਾਰੋ ਮਾਰ ਕਰਦਾ ਆ ਰਿਹਾ ਸੀ। ਗੁਰੂ ਨਾਨਕ ਸਾਹਿਬ ਜੀ ਪਹਿਲੀ ਉਦਾਸੀ ਵੇਲੇ ਹੀ ਐਮਨਾਬਾਦ ਦਾ ਹਾਲ ਵੇਖ ਆਏ ਸਨ। ਉਨ੍ਹਾਂ ਨੂੰ ਪੂਰਨ ਅਹਿਸਾਸ ਸੀ ਕਿ ਜਿਹੜੇ ਰੰਗ ਤਮਾਸ਼ੇ ਚਾਇ ਵਿੱਚ ਲੱਗੇ ਹੋਏ ਹਨ ਉਨ੍ਹਾਂ ਨੂੰ ਬਾਬਰ ਦੇ ਕਹਿਰ ਦਾ ਪਤਾ ਨਹੀਂ। ਅਗਲੀ ਗੱਲ, ਕਿ ਸੱਚ ਦੀ ਵੀਚਾਰ ਕਰਨ ਵਾਲਿਆਂ ਨੇ ਵੀ ਲੋਕਾਂ ਨੂੰ ਸੱਚ ਨਹੀ ਦੱਸਿਆ, ਸਗੋਂ ਭਰਮ ਜਾਲ ਵਿੱਚ ਹੀ ਉਲਝਾ ਦਿੱਤਾ। ਬਾਬਰ ਦੇ ਹਮਲੇ ਦਾ ਪ੍ਰਬੰਧ ਇਹ ਕੀਤਾ ਕਿ ਕੁਝ ਲੋਕ ਪੀਰ ਫਕੀਰ ਇਕੱਠੇ ਕਰ ਲਏ ਕਿ ਜਦੋਂ ਵੀ ਬਾਬਰ ਹੱਲਾ ਕਰੇਗਾ ਤਾਂ ਇਨ੍ਹਾਂ ਪੀਰਾਂ ਫਕੀਰਾਂ ਵੱਲੋਂ ਪੜ੍ਹੇ ਮੰਤਰਾਂ ਦੇ ਅਸਰ ਨਾਲ ਸਾਰੇ ਹੀ ਮੁਗਲ ਅੰਨ੍ਹੇ ਹੋ ਜਾਣਗੇ। ਇਹ ਸੱਚ ਹੈ ਕਿ ਹਥਿਆਰ ਦੀ ਥਾਂ 'ਤੇ ਹਥਿਆਰ ਨੇ ਹੀ ਕੰਮ ਕਰਨਾ ਹੈ ਅਤੇ ਵੀਚਾਰ ਦੀ ਥਾਂ ਤੇ ਵੀਚਾਰ ਨੇ ਹੀ ਸੁਧਾਰ ਕਰਨਾ ਹੈ। ਵੀਚਾਰ ਦੀ ਥਾਂ ਹਥਿਆਰ ਤੇ ਹਥਿਆਰ ਦੀ ਥਾਂ ਵੀਚਾਰ ਨਹੀਂ ਲੈ ਸਕਦੀ। ਆਖਿਰ ਬਾਬਰ ਨੇ ਰੱਜ ਕੇ ਤਬਾਹੀ ਕੀਤੀ। ਗੁਰੂ ਨਾਨਕ ਸਾਹਿਬ ਜੀ ਨੇ ਵਕਤੀ ਹਾਲਾਤਾਂ ਦਾ ਵੀ ਜ਼ਿਕਰ ਕੀਤਾ ਹੈ।

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥**
**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥**
**ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥**
**ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥**

(੪੧੭-੧੮)

ਤੋਪਾਂ ਦਾ ਮੁਕਾਬਲਾ, ਪੀਰਾਂ ਦੇ ਮੰਤ੍ਰ ਨਾ ਕਰ ਸਕੇ। ਵਕਤੀ ਬੰਦੂਕਾਂ ਨੇ ਵੀ ਸਿਰਫ ਪਟਾਕਿਆਂ ਵਾਲੀ ਰੌਣਕ ਹੀ ਲਾਈ। ਬਾਬਰ ਦੀਆਂ ਫੌਜਾਂ ਨੇ ਇਤਨਾ ਕਤਲੇ-ਆਮ ਕੀਤਾ ਕਿ ਐਮਨਾਬਾਦ ਨੂੰ ਮੌਤ ਦੀ ਪੁਰੀ ਬਣਾ ਦਿੱਤਾ। ਮੌਤ ਤੋਂ ਬਚੇ

ਹੋਏ ਲੋਕਾਂ ਨੂੰ ਬੰਦੀ ਬਣਾ ਕੇ ਨਾਲ ਲੈ ਤੁਰਿਆ। ਰਾਵੀ ਅਤੇ ਸਿਆਲਕੋਟ ਦੇ ਵਿਚਕਾਰ ਅਵਾਣ ਨਾਂ ਦਾ ਪਿੰਡ ਸੀ ਜਿਥੇ ਜਾ ਕੇ ਡੇਰਾ ਕੀਤਾ। ਕੈਦੀਆਂ ਦੇ ਅੱਗੇ ਚੱਕੀਆਂ ਰੱਖ ਦਿੱਤੀਆਂ ਹਰ ਇੱਕ ਨੂੰ ਅਨਾਜ ਪੀਹਣ ਵਾਸਤੇ ਦੇ ਦਿੱਤਾ। ਉਨ੍ਹਾਂ ਵਕਤਾਂ ਵਿੱਚ ਕੈਦੀਆਂ ਕੋਲੋਂ ਫੌਜ ਦਾ ਰਾਸ਼ਣ ਤਿਆਰ ਕਰਨ ਲਈ ਆਟਾ ਪੀਸਾਇਆ ਜਾਂਦਾ ਸੀ। ਇਨ੍ਹਾਂ ਕੈਦੀਆਂ ਦੀ ਖਾਤਰ ਹੀ ਕੈਦੀ ਬਣੇ ਗੁਰੂ ਨਾਨਕ ਸਾਹਿਬ ਜੀ ਅਤੇ ਭਾਈ ਮਰਦਾਨਾ ਜੀ ਵੀ ਸਨ। ਬਾਕੀ ਕੈਦੀ ਤਾਂ ਕਦੇ ਆਪਣੇ ਪਰਿਵਾਰਕ ਉਜਾੜੇ ਨੂੰ ਯਾਦ ਕਰਕੇ ਅਤੇ ਕਦੇ ਆਪਣੀਆਂ ਮੁਸੀਬਤਾਂ ਵੱਲ ਵੇਖਕੇ ਧਾਹੀਂ ਰੋ ਰਹੇ ਸਨ। ਗੁਰੂ ਨਾਨਕ ਸਾਹਿਬ ਜੀ ਨੇ ਭਾਈ ਮਰਦਾਨਾ ਜੀ ਨੂੰ ਬਚਨ ਆਖੇ ਕਿ ਰਬਾਬ ਛੇੜ। ਭਾਈ ਮਰਦਾਨਾ ਜੀ ਦੀਆਂ ਉਂਗਲਾਂ ਨੇ ਰਬਾਬ ਦੀਆਂ ਤਾਰਾਂ ਛੇੜੀਆਂ ਤੇ ਗੁਰੂ ਨਾਨਕ ਸਾਹਿਬ ਜੀ ਨੇ ਰੱਬੀ ਬਾਣੀ ਦਾ ਕੀਰਤਨ ਕੀਤਾ। ਸਾਰੇ ਹੀ ਕੈਦੀ ਰੱਬੀ ਬਾਣੀ ਨਾਲ ਜੁੜ ਗਏ। ਇਸ ਤਰ੍ਹਾਂ ਪ੍ਰਤੀਤ ਹੋਵੇ ਜਿਵੇਂ ਹੁਣ ਚੱਕੀਆਂ ਆਪੇ ਹੀ ਚੱਲ ਰਹੀਆਂ ਹੋਣ। ਕੈਦੀਆਂ ਦੇ ਇਸ ਤਰ੍ਹਾਂ ਰੋਣ ਧੋਣ ਦੀ ਥਾਂ ਚੁੱਪ ਚਾਪ ਚੱਕੀਆਂ ਚਲਾਉਂਦਿਆਂ ਨੂੰ ਤੱਕ ਕੇ ਸਿਪਾਹੀਆਂ ਨੇ ਬਾਬਰ ਤੱਕ ਖਬਰ ਕੀਤੀ। ਬਾਬਰ ਨੇ ਵੀ ਰੱਬੀ ਬਾਣੀ ਦਾ ਕੀਰਤਨ ਸੁਣਿਆ, ਉਹ ਵੀ ਬਹੁਤ ਹੀ ਪ੍ਰਭਾਵਿਤ ਹੋਇਆ। ਗੁਰੂ ਸਾਹਿਬ ਜੀ ਨਾਲ ਵੀਚਾਰ ਚਰਚਾ ਕਰਨ ਲੱਗਾ। ਗੁਰੂ ਸਾਹਿਬ ਜੀ ਨੇ ਬਾਬਰ ਨੂੰ ਉਸ ਦੇ ਜ਼ੁਲਮਾਂ ਪ੍ਰਤੀ ਸਮਝਾਇਆ। ਬਾਬਰ ਕੇਵਲ ਸਮਝਿਆ ਹੀ ਨਹੀਂ ਬਲਕਿ ਮੁਰੀਦ ਬਣ ਕੇ ਸੇਵਾ ਪੁੱਛਣ ਲੱਗਾ। ਗੁਰੂ ਸਾਹਿਬ ਜੀ ਨੇ ਆਖਿਆ ਕਿ ਤੇਰੇ ਮਾਰੇ ਹੋਏ ਲੋਕ ਤਾਂ ਚੱਲੋ ਮੋੜੇ ਨਹੀਂ ਜਾ ਸਕਦੇ ਪਰ ਇਨ੍ਹਾਂ ਕੈਦੀਆਂ ਨੂੰ ਇਸ ਤਰ੍ਹਾਂ ਕਹਿਰ ਕਰਕੇ ਨਾ ਮਾਰ ਬਲਕਿ ਇਨ੍ਹਾਂ ਨੂੰ ਰਿਹਾਅ ਕਰ ਦੇ। ਇਨ੍ਹਾਂ ਦਾ ਲੁੱਟਿਆ ਸਮਾਨ ਵੀ ਵਾਪਸ ਕਰ ਦੇ।

**ਬਾਬਰ ਸੋਂ ਬੋਲੇ ਤਿਹ ਕਾਲਾ॥**
**ਛੋਡਹੁ ਕੈਦ ਜੋ ਗਹੀ ਬਿਸਾਲਾ॥**
**ਸੌਜ ਖਸੋਟੀ ਜੋ ਇਨ ਕੇਰੀ॥**
**ਮਾਨਹੁ ਬਚਨ ਹਮਾਰ ਦੇਹੁ ਫੇਰੀ॥੬੬॥**
**ਕਮਲ ਬਦਨ ਕੀ ਗਿਰਾ ਸੁਨੀ ਜਬਿ॥**
**ਸਪਦ ਛੁਡਾਏ ਨਰ ਨਾਰੀ ਸਭਿ॥** (ਨਾਨਕ ਪ੍ਰਕਾਸ਼, ਅਧਿਆਏ, ੨੮)

ਗੁਰੂ ਨਾਨਕ ਸਾਹਿਬ ਜੀ ਨੇ ਕੈਦੀ ਕੇਵਲ ਛੁਡਵਾਏ ਹੀ ਨਹੀਂ ਬਲਕਿ ਉਨ੍ਹਾਂ ਨੂੰ ਮੁੜ ਐਮਨਾਬਾਦ ਤੱਕ ਛੱਡ ਕੇ ਵੀ ਆਏ। ਗੁਰੂ ਤਾਂ ਬੰਦੀ ਛੋੜ ਹੈ ਪਰ ਅਸੀਂ ਹੀ ਉਸ ਦੀ ਬਖਸ਼ਿਸ਼ ਦਾ ਪੱਲਾ ਨਹੀਂ ਪਕੜਦੇ।

**ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥**

ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥

(੨੧੩)

ਸੋ ਸਾਡੀ ਦੀਵਾਲੀ ਕੇਵਲ ਇੱਕ ਰਾਤ ਨੂੰ ਹੀ ਦੀਵਾ ਜਗਾਉਣ ਨਾਲ ਨਹੀਂ ਬਲਕਿ ਗੁਰੂ ਸ਼ਬਦ ਦਾ ਸੱਚਾ ਚਿਰਾਗ ਜਗਾਉਣ ਨਾਲ ਮਨਾਈ ਜਾਂਦੀ ਹੈ। ਕੇਵਲ ਇੱਕ ਗੁਰੂ ਜੀ ਹੀ ਬੰਦੀਛੋੜ ਨਹੀਂ ਬਲਕਿ ਸਾਰੇ ਹੀ ਗੁਰੂ ਜੀ ਭਾਵ ਗੁਰੂ ਨਾਨਕ ਸਾਹਿਬ ਜੀ ਦੇ ਦਸ ਹੀ ਜਾਮੇ ਬੰਦੀਛੋੜ ਹਨ। ਬੰਧਨ ਵੀ ਕੇਵਲ ਗੁਆਲੀਅਰ ਦੇ ਹੀ ਨਹੀਂ, ਹਰ ਤਰ੍ਹਾਂ ਦੇ ਬੰਧਨ ਗੁਰੂ ਜੀ ਤੋੜ ਦਿੰਦੇ ਹਨ।

ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥
ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥ (੩੦੦)

# ਦੁੱਖ

ਦੁੱਖ ਅਤੇ ਸੁੱਖ ਦੋਵੇਂ ਜ਼ਿੰਦਗੀ ਦੇ ਸਾਥੀ ਹਨ।ਦੁੱਖ ਆਪਣੀ ਝੋਲੀ ਦਰਦਾਂ ਤਕਲੀਫਾਂ ਨਾਲ ਭਰ ਕੇ ਰੱਖਦਾ ਹੈ ਅਤੇ ਸੁੱਖ ਆਪਣਾ ਦਾਮਨ ਕਦੇ ਖੁਸ਼ੀਆਂ ਖੇੜਿਆਂ ਤੋਂ ਖਾਲੀ ਨਹੀਂ ਹੋਣ ਦਿੰਦਾ। ਜਿਸ ਕਰਕੇ ਮਨੁੱਖ ਦੀ ਦਿਲੀ ਚਾਹਤ ਸੁੱਖ ਨੂੰ ਪ੍ਰਾਪਤ ਕਰਨ ਦੀ ਹੀ ਰਹੀ ਹੈ। ਸਾਰਾ ਜਗਤ ਅਸਲ ਵਿੱਚ ਇੱਕ ਰਣ ਭੂਮੀ ਹੈ ਜਿਥੇ ਸਾਰੇ ਲੋਕ ਨਿੱਤ ਦਿਹਾੜੇ ਸੁਖ ਦੀ ਪ੍ਰਾਪਤੀ ਅਤੇ ਦੁੱਖ ਦੇ ਛੁਟਕਾਰੇ ਦਾ ਜੰਗ ਲੜ ਰਹੇ ਹਨ। ਕੋਈ ਵੀਚਾਰਵਾਨ, ਕੋਈ ਡਾਕਟਰ, ਕੋਈ ਕਾਰੀਗਰ, ਕੋਈ ਸਾਇੰਸਦਾਨ, ਕੋਈ ਧਾਰਮਿਕ ਅਦਾਰਾ ਭਾਵ ਹਰ ਕੋਈ ਇਸ ਜੰਗ ਨੂੰ ਜਿੱਤਣ ਲਈ ਆਪੋ ਆਪਣੇ ਹਥਿਆਰ ਚੁੱਕ ਕੇ ਜੂਝ ਰਿਹਾ ਹੈ। ਦੁੱਖ ਦੀ ਅਸਲੀਅਤ ਨੂੰ ਨਾ ਜਾਨਣ ਦੇ ਕਾਰਨ ਇਸ ਜੰਗ ਵਿੱਚੋਂ ਬਹੁਤੀ ਸਫ਼ਲਤਾ ਵੀ ਨਹੀਂ ਮਿਲ ਰਹੀ। ਦੁੱਖ ਦੇ ਸਬੰਧ ਵਿੱਚ ਕੁਝ ਗੱਲਾਂ ਸਮਝਣੀਆਂ ਬਹੁਤ ਜ਼ਰੂਰੀ ਹਨ। ਸਭ ਤੋਂ ਪਹਿਲੀ ਬਾਤ ਹੈ ਕਿ ਦੁੱਖ ਦਾ ਨਿਵਾਸ ਮਨੁੱਖੀ ਮਨ ਵਿੱਚ ਹੈ। ਦੁੱਖ ਸੁਖ ਨੂੰ ਮਹਿਸੂਸ ਕਰਨ ਵਾਲਾ ਅਸਲ ਵਿੱਚ ਮਨ ਹੀ ਹੈ। ਜੇ ਮਨ ਬਲਵਾਨ ਹੋ ਜਾਵੇ ਤਾਂ ਕਈ ਵਾਰੀ ਦੁੱਖਾਂ ਦੇ ਪਹਾੜਾਂ ਅੱਗੇ ਵੀ ਅਡੋਲ ਹੋ ਜਾਂਦਾ ਹੈ ਪਰ ਜੇ ਕਿਧਰੇ ਇਹ ਹੌਸਲਾ ਛੱਡ ਦੇਵੇ ਤਾਂ ਨਿੱਕੀ ਜਿਹੀ ਤਕਲੀਫ ਵਿੱਚ ਵੀ ਘਬਰਾ ਜਾਂਦਾ ਹੈ। ਸੋ, ਸਭ ਤੋਂ ਜ਼ਰੂਰੀ ਮਨ ਨੂੰ ਬਲਵਾਨ ਕਰਨਾ ਹੈ। ਮਨ ਉਦੋਂ ਬਲਵਾਨ ਹੁੰਦਾ ਹੈ ਜਦੋਂ ਇਸ ਦਾ ਸਹਾਰਾ ਬਲਵਾਨ ਹੋਵੇ। ਇਸ ਕਰਕੇ ਹੀ ਗੁਰਬਾਣੀ ਮਨ ਦੇ ਸਹਾਰੇ ਬਾਰੇ ਦੱਸਦੀ ਹੈ ਕਿ -

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥** (੨੮੨)

ਜਿਨ੍ਹਾਂ ਦਾ ਮਨ ਪ੍ਰਮੇਸ਼ਰ ਜੀ ਦੇ ਚਰਨਾਂ ਵਿੱਚ ਟਿਕ ਜਾਂਦਾ ਹੈ ਉਹਨਾਂ ਫਿਰ, ਆਰੇ ਦੇ ਦੰਦਿਆਂ ਥੱਲੇ, ਉਬਲਦੀਆਂ ਦੇਗਾਂ ਵਿੱਚ, ਜੰਗ ਦੇ ਮੈਦਾਨਾਂ ਵਿੱਚ, ਖੋਪਰੀਆਂ ਉਤਰਵਾ ਕੇ ਵੀ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪਾ ਦਿੱਤੇ ਪਰ ਕਿਧਰੇ ਵੀ ਮਨ ਦੀ ਕਮਜ਼ੋਰੀ ਨਜ਼ਰ ਨਹੀਂ ਪੈਂਦੀ। ਇਹ ਇਤਨੇ ਭਿਆਨਕ ਤਸੀਹੇ ਝੱਲ ਕੇ ਵੀ ਅਡੋਲ ਰਹਿਣ ਵਾਲਿਆਂ ਦੀ ਅਮਰ ਕਹਾਣੀ ਗੁਰਬਾਣੀ ਦੀ ਵੀਚਾਰ ਕਰਕੇ ਹੀ ਸੀ।

ਦੁੱਖ ਦੇ ਬਾਰੇ ਵਿੱਚ ਦੂਜੀ ਗੱਲ ਸਮਝਣ ਵਾਲੀ ਹੈ ਕਿ ਦੁੱਖ ਦਾ ਜਨਮ ਕਿਥੋਂ

ਹੁੰਦਾ ਹੈ? ਰੱਬ ਤਾਂ ਸੁੱਖਾਂ ਦਾ ਦਾਤਾ ਹੈ, ਫਿਰ ਦੁੱਖ ਕਿਥੋਂ ਆਉਂਦੇ ਹਨ?ਇਸ ਦਾ ਜੁਆਬ ਵੀ ਗੁਰਬਾਣੀ ਦੀ ਵੀਚਾਰ ਵਿੱਚੋਂ ਮਿਲ ਜਾਂਦਾ ਹੈ।

**ਦੁਖੁ ਤਦੇ ਜਾ ਵਿਸਰਿ ਜਾਵੈ ॥**
**ਭੁਖ ਵਿਆਪੈ ਬਹੁ ਬਿਧਿ ਧਾਵੈ ॥** (੯੮)

ਤਾਲ ਤੋਂ ਉਖੜੀ ਹੋਈ ਹਰ ਚੀਜ਼ ਦੁੱਖ ਬਣ ਜਾਂਦੀ ਹੈ। ਇਸ ਤਰਾਂ ਹੀ ਆਪਣੇ ਤਾਲ ਜਾਂ ਅਸਲੇ ਤੋਂ ਵਿੱਛੜ ਕੇ ਹੀ ਮਨੁੱਖ ਦੁਖੀ ਹੁੰਦਾ ਹੈ।

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥** (੯੧੯)

ਦੁੱਖ ਕਿਸੇ ਦਰਦ ਨੂੰ ਜਨਮ ਦਿੰਦਾ ਹੈ। ਜਦਕਿ ਦਰਦ ਦੀ ਆਪਣੀ ਕੋਈ ਪਾਂਇਆਂ ਨਹੀ ਹੁੰਦੀ। ਜਿਵੇਂ ਦਰੱਖ਼ਤ ਦੀ ਛਾਂ ਦਰੱਖ਼ਤ ਤੋਂ ਬਿਨਾਂ ਹੋ ਹੀ ਨਹੀਂ ਸਕਦੀ ਇਸ ਤਰ੍ਹਾਂ ਹੀ ਦੁੱਖ ਤੋਂ ਬਿਨਾਂ ਦਰਦ ਦੀ ਆਪਣੀ ਕੋਈ ਹੋਂਦ ਨਹੀਂ ਹੁੰਦੀ। ਮਨੁੱਖ ਇੰਨਾ ਭੋਲਾ ਹੈ, ਇਹ ਦੁੱਖ ਦਾ ਇਲਾਜ ਕਰਨ ਦੀ ਥਾਂ ਸਗੋਂ ਦਰਦ ਦਾ ਇਲਾਜ ਕਰਨ ਲੱਗ ਪੈਂਦਾ ਹੈ। ਸ਼ਾਇਦ ਇਹੋ ਹੀ ਕਾਰਨ ਹੋਵੇਗਾ ਦੁਨੀਆਂ ਅੰਦਰ ਦਰਦ ਨਿਵਾਰਕ ਦਵਾਈਆਂ (ਪੇਨ ਕਿਲਰ) ਹੀ ਸਭ ਤੋਂ ਵੱਧ ਵਿਕਦੀਆਂ ਹਨ। ਜਦੋਂ ਅਸੀ ਗੁਰਮਤਿ ਨੂੰ ਗਹਿਰਾਈ ਨਾਲ ਵੀਚਾਰਨ ਦੀ ਕੋਸ਼ਿਸ਼ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਪ੍ਰਮੇਸ਼ਰ ਜਾਂ ਪ੍ਰਮੇਸ਼ਰ ਦਾ ਨਾਮ ਦਰਦ ਨਿਵਾਰਨ ਨਹੀ ਸਗੋਂ ਦੂਖ ਨਿਵਾਰਨ ਹੈ। ਦੁਨੀਆਂ ਵਿੱਚ ਅਨੇਕਾਂ ਧਾਰਮਿਕ ਅਸਥਾਨ ਵੀ ਦੂਖ ਨਿਵਾਰਨ ਦੇ ਨਾਮ ਨਾਲ ਹੀ ਜਾਣੇ ਜਾਂਦੇ ਹਨ ਪਰ ਕੋਈ ਦਰਦ ਨਿਵਾਰਨ ਦੇ ਨਾਮ ਨਾਲ ਨਹੀ। ਸੰਸਾਰ ਕੋਲ ਦੁੱਖ ਨੂੰ ਖਤਮ ਕਰ ਦੇਣ ਦੀ ਸਮਰੱਥਾ ਨਹੀਂ ਉਹ ਤਾਂ ਸਿਰਫ ਦਰਦ ਨੂੰ ਹੀ ਮਾਰ ਸਕਦੇ ਹਨ। ਦੁੱਖ ਦੇ ਖਾਤਮੇ ਦਾ ਇਲਾਜ ਤਾਂ ਰੱਬੀ ਨਾਮ ਹੀ ਹੈ। ਗੁਰਬਾਣੀ ਦੇ ਪਾਵਨ ਅਮੋਲਕ ਬਚਨ ਹਨ :

**ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥**
**ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥** (੨੧੮)

**ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥**
**ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥** (੨੦੯)

**ਗੋਪਾਲ ਦਾਮੋਦਰ ਦੀਨ ਦਇਆਲ ॥**
**ਦੁਖ ਭੰਜਨ ਪੂਰਨ ਕਿਰਪਾਲ ॥**
**ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥**

ਨਾਨਕ ਜੀਅ ਕਾ ਇਹੈ ਅਧਾਰ ॥ (੨੯੫)

ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਰਾਮ ॥
ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਹਰਿ ਦੈਆਲ ਸਰਣਾਇਆ ॥
ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥
(੫੭੫)

ਇਤਿਆਦਿਕ ਅਥਾਹ ਅਜਿਹੇ ਬਚਨਾਂ ਦਾ ਖਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿੱਚ ਹੈ।

ਮੈਂ ਅਜਿਹੇ ਕਿੰਨੇ ਹੀ ਉਪਰਾਲੇ ਕਰਕੇ ਹਾਰ ਗਈ ਹਾਂ ਕਿ ਮੇਰਾ ਕੋਈ ਦੁੱਖ ਕੱਟ ਦੇਵੇ ਪਰ ਅਜਿਹਾ ਕੋਈ ਸਾਥੀ ਮੈਨੂੰ ਨਹੀ ਮਿਲਿਆ ਜਿਹੜਾ ਮੇਰੇ ਦੁੱਖ ਕੱਟ ਦੇਵੇ। ਮੈਂ ਕਮਲੀ ਸਾਂ ਜਿਹੜੀ ਦਰਦ ਖਤਮ ਕਰਨ ਵਾਲੇ ਨੂੰ ਹੀ ਦੁੱਖ ਖਤਮ ਕਰਨ ਵਾਲਾ ਸਮਝਦੀ ਰਹੀ। ਦਰਦ ਨਾਲ ਤਾਂ ਸਗੋਂ ਮੈਨੂੰ ਇਲਾਜ ਕਰਨ ਵਾਲੇ ਦੀ ਭਾਲ ਰਹਿੰਦੀ ਸੀ। ਦਰਦ ਤਾਂ ਖਤਮ ਹੋ ਗਿਆ ਪਰ ਦੁੱਖ ਅੰਦਰ ਹੀ; ਜਿਸ ਕਰਕੇ ਆਉਣ ਵਾਲੇ ਸਮੇਂ ਵਿੱਚ ਭਿਆਨਕ ਰੋਗ ਬਣ ਕੇ ਸਾਹਮਣੇ ਆਇਆ ਜਿਹੜਾ ਮੇਰੇ ਸਮੁੱਚੇ ਜੀਵਨ ਨੂੰ ਹੀ ਤਬਾਹ ਕਰ ਗਿਆ। ਰੱਬ ਆਪਣੇ ਪਿਆਰਿਆਂ ਦਾ ਦਰਦ ਨਾਸ਼ ਨਹੀਂ ਕਰਦਾ ਸਗੋਂ ਦੁੱਖ ਹੀ ਖਤਮ ਕਰ ਦਿੰਦਾ ਹੈ। ਕਈ ਵਾਰੀ ਸਾਡੀ ਛੋਟੀ ਜਿਹੀ ਸੋਚ ਧੋਖਾ ਵੀ ਖਾ ਜਾਂਦੀ ਹੈ ਕਿ ਫਲਾਣਾ ਬੰਦਾ ਤਾਂ ਬਹੁਤ ਹੀ ਰੱਬੀ ਭਾਣੇ ਵਿੱਚ ਤੁਰਨ ਵਾਲਾ ਸੀ ਫਿਰ ਉਸ ਨੂੰ ਅਜਿਹੇ ਇਤਨੇ ਸੰਕਟ ਕਿਉਂ ਝੱਲਣੇ ਪਏ, ਬੱਸ ਉਸ ਦਾ ਵੀ ਜੁਆਬ ਇਥੋਂ ਹੀ ਮਿਲਦਾ ਹੈ ਕਿ ਉਹ ਦਰਦ ਨਾਲ ਭਾਵੇਂ ਤੜਫਦਾ ਹੋਵੇ ਪਰ ਉਸ ਦਾ ਦੁੱਖ ਮੇਰੇ ਮਾਲਕ ਨੇ ਖਤਮ ਕਰ ਦਿੱਤਾ ਹੈ।

ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥ (੩੭)

ਸੋ ਸਾਨੂੰ ਦਰਦ ਨਿਵਾਰਨ ਨਹੀ ਸਗੋਂ ਦੁੱਖ ਨਿਵਾਰਨ ਚਾਹੀਦਾ ਹੈ। ਦੁਨੀਆਂ ਕੋਲ ਦਰਦ ਨਿਵਾਰਨ ਹੈ ਦੁੱਖ ਨਿਵਾਰਨ ਕੇਵਲ ਰੱਬ ਹੀ ਹੈ। ਇਸ ਕਰਕੇ ਹੀ ਸਾਹਿਬ ਜੀ ਆਖਦੇ ਹਨ ਕਿ ਰੱਬੀ ਯਾਦ ਹੀ ਸੁਖ ਨੂੰ ਜਨਮ ਦਿੰਦੀ ਹੈ ਅਤੇ ਉਸਨੂੰ ਭੁੱਲਣਾ ਭਾਵ ਹੁਕਮ ਰਜ਼ਾਈ ਮਾਰਗ ਨੂੰ ਤਿਆਗਣਾ ਹੀ ਦੁੱਖਾਂ ਦਾ ਕਾਰਨ ਬਣਦਾ ਹੈ।

ਦੁੱਖ ਦੇ ਬਾਰੇ ਵਿੱਚ ਇੱਕ ਹੋਰ ਗੱਲ ਸਮਝਣੀ ਜ਼ਰੂਰੀ ਹੈ ਕਿ ਦੁੱਖ ਦੀਆਂ ਦੋ ਕਿਸਮਾਂ ਹਨ : ਇੱਕ ਦੁੱਖ ਅਸ਼ੀਰਵਾਦ ਬਣਦਾ ਹੈ ਅਤੇ ਦੂਜੇ ਦੁੱਖ ਦੀ ਕਿਸਮ ਸਜ਼ਾ ਹੁੰਦੀ ਹੈ। ਅਸੀਂ ਆਮ ਕਰਕੇ ਦੁੱਖ ਤੋਂ ਬਚਣ ਦਾ ਉਪਰਾਲਾ ਹੀ ਕਰਦੇ ਰਹਿੰਦੇ ਹਾਂ

ਜਦਕਿ ਕਈ ਵਾਰੀ ਦੁੱਖ ਦਾਰੂ ਅਤੇ ਸੁਖ ਰੋਗ ਬਣਕੇ ਆਉਂਦੇ ਹਨ। ਦੁੱਖ ਕਈ ਵਾਰੀ ਸੁਖ ਦਾ ਹੀ ਬੀਜ ਹੁੰਦਾ ਹੈ। ਜਿਵੇਂ, ਤੁਰਨ ਤੋਂ ਬਿਨਾਂ ਮੰਜ਼ਿਲ ਨਹੀਂ ਮਿਲਦੀ। ਤੇਲ ਤੋਂ ਬਿਨਾਂ ਦੀਵਾ ਨਹੀਂ ਜਗਦਾ। ਮਾਂ ਜਣੇਪੇ ਦੀਆਂ ਪੀੜਾਂ ਤੋਂ ਬਿਨਾਂ ਔਲਾਦ ਦਾ ਮੁੱਖ ਨਹੀਂ ਦੇਖ ਸਕਦੀ। ਬੀਜ ਗਲਣ ਤੋਂ ਬਿਨਾਂ ਦਰੱਖਤ ਨਹੀਂ ਬਣਦਾ। ਮਿਹਨਤ ਤੋਂ ਬਿਨਾਂ ਉੱਚੇ ਮੁਕਾਮ ਨਹੀਂ ਮਿਲਦੇ। ਸ਼ਹਾਦਤਾਂ ਦਾ ਦੁੱਖ ਸਹਾਰ ਕੇ ਜਦੋਂ ਕੋਈ ਸ਼ਹੀਦ ਆਪਣੇ ਪਵਿੱਤਰ ਖ਼ੂਨ ਨਾਲ ਕਿਸੇ ਥਾਂ ਨੂੰ ਭਾਗ ਲਾਉਂਦਾ ਹੈ ਉਹ ਤਦ ਹੀ ਪਾਪਾਂ ਦੇ ਅੱਡੇ ਪੂਜਣ ਯੋਗ ਥਾਂਵਾਂ ਬਣ ਜਾਂਦੀਆਂ ਹਨ। ਕਿਸੇ ਸਾਇੰਸਦਾਨ ਦੀ ਮਿਹਨਤ ਰੂਪ ਦੁੱਖ ਹੀ ਕ੍ਰੋੜਾਂ ਘਰਾਂ ਨੂੰ ਰੌਸ਼ਨ ਕਰਦਾ ਹੈ। ਕਿਸੇ ਸਿਆਣੇ ਦੀ ਮਿਹਨਤ ਹੀ ਕੋਈ ਦਵਾਈ ਬਣਾ ਕੇ ਅਨੇਕਾਂ ਲੋਕਾਂ ਦੇ ਦਰਦ ਪੀੜਾ ਤੋਂ ਨਿਜਾਤ ਦਿਵਾਉਂਦੀ ਹੈ, ਆਦਿਕ ਅਨੇਕਾਂ ਹੀ ਐਸੀਆਂ ਉਦਾਹਰਣਾਂ ਹਨ ਜਿਹੜੀਆਂ ਅਸ਼ੀਰਵਾਦ ਰੂਪ ਦੁੱਖ ਵਿੱਚੋਂ ਹੀ ਨਿਕਲ ਕੇ ਸੁਖਾਂ ਨਾਲ ਸਾਂਝ ਬਣਾਉਂਦੀਆਂ ਹਨ, ਪਰ ਮੁਸ਼ਕਲ ਇਸ ਗੱਲ ਦੀ ਹੈ ਕਿ ਮਨਮੁਖ ਬੰਦਾ ਆਪਣੇ ਮੂਲ ਤੋਂ ਭੁੱਲਿਆ ਹੋਣ ਕਰਕੇ ਇਸ ਵੀਚਾਰ ਨੂੰ ਸਮਝ ਨਹੀਂ ਪਾਉਂਦਾ। ਭਾਈ ਗੁਰਦਾਸ ਜੀ ਦਾ ਇੱਕ ਬਚਨ ਵੀਚਾਰੀਏ।

**ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ।**
**ਕੜਛੀ ਸਾਉ ਨ ਸੰਮ੍ਹਲੈ ਭੋਜਨ ਰਸੁ ਖਾਣੈ।**
**ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿਞਾਣੈ।**
**ਨਾਭਿ ਕਥੂਰੀ ਮਿਰਗ ਦੈ ਫਿਰਦਾ ਹੈਰਾਣੈ।**
**ਗੁਜਰੁ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ।**
**ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ ॥੪॥ (ਵਾਰ ੩੪, ਪਉੜੀ ੪)**

ਬਾਂਦਰ ਦੇ ਗਲ ਵਿਚ ਰਤਨਾਂ ਦੀ ਮਣੀ ਪਾ ਦੇਈਏ ਉਹ ਉਸ ਦੀ ਰੱਤੀ ਮਾਤਰ ਕੀਮਤ ਨਹੀ ਜਾਣਦਾ। ਕੜਛੀ, ਦਾਲ ਸਬਜ਼ੀ ਬਣਨ ਲੱਗਿਆਂ ਹੀ ਬਰਤਨ ਵਿੱਚ ਆ ਜਾਂਦੀ ਹੈ ਅਤੇ ਸਾਰੀ ਦਾਲ ਸਬਜ਼ੀ ਦੇ ਮੁੱਕਣ ਤੱਕ ਉਸ ਵਿੱਚ ਰਹਿੰਦੀ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਇਤਨੇ ਸੁਆਦਿਸ਼ਟ ਖਾਣੇ ਬਣਾਉਣ ਵਾਲੀ ਆਪ ਹਮੇਸ਼ਾਂ ਹੀ ਉਸ ਰਸ ਜਾਂ ਸੁਆਦ ਤੋਂ ਸੱਖਣੀ ਹੀ ਰਹਿ ਜਾਂਦੀ ਹੈ। ਡੱਡੂ ਸਾਰੀ ਜ਼ਿੰਦਗੀ ਕਮਲ ਕੋਲ ਹੀ ਵੱਸਦਾ ਹੈ ਪਰ ਕਮਲ ਦੀ ਸਾਰ ਨਹੀਂ ਜਾਣਦਾ। ਉਹ ਕੇਵਲ ਗੰਦਗੀ ਰੂਪ ਚਿੱਕੜ ਨਾਲ ਹੀ ਸਾਂਝ ਪਾਈ ਰੱਖਦਾ ਹੈ। ਕਸਤੂਰੀ ਦੀ ਸੌਗੰਧੀ ਮਿਰਗ ਦੇ ਆਪਣੇ ਹੀ ਅੰਦਰੋਂ ਆਉਂਦੀ ਹੈ ਪਰ ਉਹ ਬਾਹਰ ਹੀ ਭਟਕਦਾ ਰਹਿੰਦਾ ਹੈ। ਗੁੱਜਰ (ਗਾਂਵਾਂ ਮੱਝਾਂ ਆਦਿਕ ਪਾਲਣ ਵਾਲਾ) ਗਾਂਵਾਂ ਮੱਝਾਂ ਦਾ ਦੁੱਧ ਅੰਮ੍ਰਿਤ ਵਰਗਾ ਵੇਚ ਕੇ ਛਾਣ ਬੂਰਾ ਭਾਵ ਮਹਿੰਗੀ ਵਸਤੂ ਵੇਚ ਕੇ ਸਸਤੀ ਖਰੀਦਦਾ

ਰਹਿੰਦਾ ਹੈ। ਮਨਮੁਖ ਬੰਦਾ ਆਪਣੇ ਮੂਲ ਦੀ ਪਹਿਚਾਣ ਨਾ ਕਰਕੇ ਜ਼ਿੰਦਗੀ ਭਰ ਦੁੱਖਾਂ ਦਾ ਭਾਰ ਹੀ ਢੋਂਦਾ ਰਹਿੰਦਾ ਹੈ। ਗੁਰੂ ਜੀ ਵੀ ਸੁਖ ਨਹੀ ਬਲਕਿ ਉਸ ਦੀ ਪ੍ਰਾਪਤੀ ਦਾ ਢੰਗ ਦੱਸਦੇ ਹਨ ਕਿ ਹੇ ਭਲਿਆ ਤੇਰੇ ਦੁੱਖਾਂ ਦਾ ਇਲਾਜ ਬਾਹਰ ਨਹੀ ਬਲਕਿ ਤੇਰੇ ਅੰਦਰ ਹੀ ਹੈ।

**ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥**
**ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥**
**ਗੁਰਮਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥**
**ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥**
**ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ ॥**
**ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥**

(੫੬੯)

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵੇਲੇ ਇੱਕ ਮਹਾਨ ਗੁਰਸਿੱਖ ਭਾਈ ਸੈਣਾ ਸਿੰਘ ਲਿਖਾਰੀ ਹੋਏ ਹਨ। ਇਨ੍ਹਾਂ ਦੀ ਲਿਖਤ ਗੁਰੂ ਗੋਬਿੰਦ ਸਿੰਘ ਜੀ ਨੂੰ ਬਹੁਤ ਹੀ ਪਸੰਦ ਸੀ। ਇਹ ਮਾਲਵੇ ਦੇ ਮਸੰਦ ਭਾਈ ਦੇਸਰਾਜ ਜੀ ਦਾ ਛੋਟਾ ਭਾਈ ਸੀ। ਦੇਸ ਗੁਜ਼ ਗੁਰੂ ਘਰ ਵਿੱਚ ਮੁਨਸ਼ੀ ਦੀ ਸੇਵਾ ਨਿਭਾਉਂਦਾ ਸੀ। ਇਹ ਭਾਈ ਸੈਣਾ ਸਿੰਘ ਜੀ ਵੀ ਚਿੱਠੀਆਂ ਪੱਤਰ ਲਿਖਿਆ ਕਰਦੇ ਸਨ। ਕਾਬਲ ਦੀ ਸੰਗਤ ਕਾਫੀ ਪੁਰਾਤਨ ਸਮੇਂ ਤੋਂ ਗੁਰੂ ਘਰ ਨਾਲ ਜੁੜੀ ਹੋਈ ਸੀ। ਇਸ ਪੁਰਾਤਨ ਸੰਗਤ ਵਿੱਚੋਂ ਹੀ ਇੱਕ ਗੁਰੂ ਘਰ ਦਾ ਅਥਾਹ ਸ਼ਰਧਾਲੂ ਲਾਲਾ ਵਲੀ ਰਾਮ ਜੀ ਸਨ। ਉਹ ਕਰੀਬ ਸੰਨ 1696 ਦੇ ਨੇੜੇ ਚੜ੍ਹਾਈ ਕਰ ਗਏ। ਉਨ੍ਹਾਂ ਦੀ ਘਰਵਾਲੀ ਨੇ ਕਾਫੀ ਮਾਇਆ ਅਤੇ ਹੋਰ ਸਮਗੱਰੀ ਚੇਤੋ ਮਸੰਦ ਦੇ ਹੱਥੀਂ ਗੁਰੂ ਘਰ ਵਿੱਚ ਭੇਜੀ। ਮਸੰਦਾਂ ਵਿੱਚੋਂ ਚੇਤੋ ਮਸੰਦ ਬਹੁਤ ਹੀ ਬੇਈਮਾਨ ਹੋ ਚੁੱਕਾ ਸੀ। ਉਸ ਨੇ ਸਾਰੀ ਸਮੱਗਰੀ ਭਾਈ ਸੈਣਾ ਸਿੰਘ ਜੀ ਨੂੰ ਦਿਖਾ ਕੇ ਸਾਰੀ ਦੀ ਰਸੀਦ ਬਣਵਾ ਲਈ ਪਰ ਕਾਫੀ ਸਾਰੀ ਸਮੱਗਰੀ ਆਪਣੇ ਕੋਲ ਹੀ ਰੱਖ ਲਈ। ਗੁਰੂ ਘਰ ਦੇ ਖਜ਼ਾਨੇ ਵਿੱਚ ਥੋੜੀ ਜਿਹੀ ਜਮ੍ਹਾਂ ਕਰਵਾ ਦਿੱਤੀ। ਸਮਾਂ ਪਾ ਕੇ ਇਹ ਸਾਰੀ ਗੱਲ ਪ੍ਰਗਟ ਹੋ ਗਈ। ਭਾਈ ਸੈਣਾ ਸਿੰਘ ਜੀ ਨੂੰ ਇਸ ਗੱਲ ਦਾ ਬਹੁਤ ਪਛਤਾਵਾ ਲੱਗਿਆ ਕਿ ਮੈਂ ਜਿਸ ਸਮਾਨ ਦੀ ਰਸੀਦ ਬਣਾਈ ਸੀ ਉਸ ਸਾਰੇ ਸਮਾਨ ਨੂੰ ਆਪਣੇ ਹੱਥੀਂ ਗੁਰੂ ਕੇ ਖਜ਼ਾਨੇ ਵਿਚ ਜਮ੍ਹਾਂ ਕਿਉਂ ਨਾ ਕਰਵਾਇਆ। ਉਸ ਨੇ ਸੋਚਿਆ ਮੈਂ ਕਿਹੜਾ ਮੂੰਹ ਲੈ ਕੇ ਸਤਿਗੁਰੂ ਜੀ ਕੋਲ ਜਾਵਾਂਗਾ। ਉਹ ਸ਼ਰਮਿੰਦਾ ਹੋਇਆ ਆਪਣੇ ਘਰ ਚਲਾ ਗਿਆ। ਆਪਣੇ ਪਿੰਡ ਜਾ ਕੇ ਖੇਤੀ ਬਾੜੀ ਕਰਨ ਲੱਗ ਗਿਆ। ਬਾਕੀ ਘਰ ਦਾ ਗੁਜ਼ਾਰਾ ਤਾਂ ਠੀਕ ਠਾਕ ਹੋਣ ਲੱਗ ਪਿਆ ਪਰ ਜੋ ਅਨੰਦ, ਅਨੰਦਪੁਰ ਸਾਹਿਬ ਦੀ ਧਰਤੀ 'ਤੇ ਗੁਰੂ ਗੋਬਿੰਦ ਸਿੰਘ ਜੀ ਕੋਲ ਸੀ ਉਹ ਦੁਬਾਰਾ

ਨਾ ਬਣ ਸਕਿਆ। ਇਸ ਦੁੱਖ ਨਾਲ ਦਿਨ ਰਾਤ ਦੁਖੀ ਰਹਿਣ ਲੱਗ ਪਿਆ। ਇੱਕ ਦਿਨ ਗੁਰਬਾਣੀ ਪੜ੍ਹਦਿਆਂ ਇਸ ਪੰਕਤੀ 'ਤੇ ਧਿਆਨ ਅਟਕ ਗਿਆ ਕਿ :

**ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥**
**ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥**

(੭੧੩)

ਜਿਉਂ ਜਿਉਂ ਜ਼ੁਬਾਨ ਇਸ ਪੰਕਤੀ ਦਾ ਪਾਠ ਕਰ ਰਹੀ ਸੀ ਉਨਾ ਹੀ ਹਿਰਦਾ ਗੁਰੂ ਪ੍ਰੇਮ ਵਿੱਚ ਭਿੱਜ ਕੇ ਨੇਤਰਾਂ ਤੋਂ ਅੱਥਰੂ ਵਹਾ ਰਿਹਾ ਸੀ। ਕਹਿੰਦੇ ਹਨ ਕਿ ਪਛਤਾਵੇ ਦੇ ਅੱਥਰੂ ਦਿਲ ਦੀ ਮੈਲ ਧੋ ਦਿਆ ਕਰਦੇ ਹਨ। ਭਾਈ ਸੈਣਾ ਸਿੰਘ ਜੀ ਨੇ ਬਹੁਤੀ ਵੱਡੀ ਗਲਤੀ ਤਾਂ ਭਾਵੇਂ ਕੋਈ ਨਹੀ ਸੀ ਕੀਤੀ ਪਰ ਫਿਰ ਵੀ ਨਗਰ ਵਾਪਸ ਆਉਣ ਦੀ ਥਾਂ ਉਦੋਂ ਹੀ ਮਾਫ਼ੀ ਮੰਗ ਲੈਣੀ ਚਾਹੀਦੀ ਸੀ। ਗੁਰੂ ਚਰਨਾਂ ਦਾ ਵਿਛੋੜਾ ਉਨ੍ਹਾਂ ਲਈ ਅਸਹਿ ਹੋ ਗਿਆ ਸੀ। ਖੇਤੀ ਕਰਦਿਆਂ ਭਾਵੇਂ ਫਸਲ ਵਾੜੀ ਵੀ ਚੰਗੀ ਸੀ ਪਰ ਅੰਦਰੋਂ ਗੁਰੂ ਚਰਨਾਂ ਦੀ ਦੂਰੀ ਗਹਿਰਾ ਦੁੱਖ ਦੇ ਰਹੀ ਸੀ। ਆਖਿਰਕਾਰ ਸੋਚ ਵੀਚਾਰ ਕਰਕੇ ਅਤੇ ਆਪਣੇ ਗੁਰੂ ਜੀ ਦੇ ਬਖਸ਼ਿੰਦ ਸੁਭਾਅ ਵੱਲ ਦੇਖਕੇ ਇੱਕ ਮਾਫੀਨਾਮੇ ਲਈ ਦੋਹਰਾ ਲਿਖਕੇ ਭੇਜਿਆ। ਦੋਹਰੇ ਦੇ ਬੋਲ ਸਨ "ਜਬ ਕੇ ਪ੍ਰਭੁ ਤੇ ਬੀਛੁਰੇ, ਕੀਯੋ (ਖੇਤੀ) ਕ੍ਰਿਖੀ ਕੋ ਥਾਟ।। ਬ੍ਰਿਖਭਨ (ਬੈਲਾਂ ਦੀ) ਸੰਗਤ ਹਮ ਕਰੀ ਭਏ ਜਾਟ ਕੇ ਜਾਟ।। ਭਾਈ ਸੈਣਾ ਸਿੰਘ ਜੀ ਦਾ ਮਾਫੀਨਾਮਾ ਪੜ੍ਹ ਕੇ ਸਤਿਗੁਰੂ ਜੀ ਨੇ ਉਸ ਨੂੰ ਮਾਫ ਹੀ ਨਹੀ ਕੀਤਾ ਸਗੋਂ ਗੁਰਸਿੱਖਾਂ ਨੂੰ ਭੇਜ ਕੇ ਆਪਣੇ ਪਾਸ ਬੁਲਾ ਲਿਆ। ਭਾਈ ਸੈਣਾ ਸਿੰਘ ਜੀ ਨੇ ਰੋ ਰੋ ਕੇ ਵਾਸਤੇ ਪਾਏ ਕਿ ਬਾਹਰੀ ਤੌਰ 'ਤੇ ਮਨੁੱਖ ਭਾਵੇਂ ਜਿੰਨਾ ਕੁਝ ਮਰਜ਼ੀ ਇਕੱਠਾ ਕਰ ਲਵੇ ਪਰ ਉਸ ਨੂੰ ਉਹ ਪਰਮ ਸੁੱਖ ਨਹੀ ਮਿਲ ਸਕਦਾ ਜੋ ਗੁਰੂ ਜੀ ਦੀ ਬਖਸ਼ਿਸ਼ ਵਿੱਚੋਂ ਪ੍ਰਾਪਤ ਹੁੰਦਾ ਹੈ। (ਪ੍ਰੋ: ਪਿਆਰਾ ਸਿੰਘ ਪਦਮ, ਗੋਬਿੰਦ ਸਾਗਰ, ਪੰਨਾ 214)

ਇੱਕ ਦੁੱਖ ਸਜ਼ਾ ਵਜੋਂ ਮਿਲਦਾ ਹੈ। ਸੰਸਾਰ ਅੰਦਰ ਵੀ ਜੀਵਨ ਦੀ ਕੁਝ ਨਿਯਮਾਵਲੀ ਹੈ। ਉਨ੍ਹਾਂ ਦੀ ਪਾਲਣਾ ਨਾਲ ਮਨੁੱਖ, ਸਮਾਜ, ਪ੍ਰੀਵਾਰ ਅਤੇ ਸੰਸਾਰ ਸੁਖੀ ਹੁੰਦਾ ਹੈ। ਕੁਝ ਇੱਕ ਕਹਾਣੀ ਮਨੁੱਖ ਦੇ ਅੰਦਰ ਦੀ ਹੈ। ਇਹ ਰੱਬੀ ਨਿਯਮ ਹਨ। ਕਰੀਬ ਸਾਰੇ ਧਾਰਮਿਕ ਗ੍ਰੰਥਾਂ ਵਿਚ ਇਨ੍ਹਾਂ ਨਿਯਮਾਂ ਦੀ ਹੀ ਚਰਚਾ ਹੈ। ਇਨ੍ਹਾਂ ਦੀ ਪਾਲਣਾ ਕਰਨ ਨਾਲ ਮਨੁੱਖ ਨੂੰ ਅੰਦਰੋਂ ਸੰਤੁਸ਼ਟੀ ਮਿਲਦੀ ਹੈ। ਜਿਵੇਂ ਬਾਹਰੀ ਸਰਕਾਰੀ ਜਾਂ ਸਮਾਜ ਦੇ ਬਣਾਏ ਨਿਯਮਾਂ ਦੀ ਪਾਲਣਾ ਨਾ ਕਰਨ ਵਾਲਾ ਦੋਸ਼ੀ ਹੋ ਜਾਂਦਾ ਹੈ ਫਿਰ ਉਸਨੂੰ ਸਜ਼ਾ ਰੂਪ ਕੋਈ ਨਾ ਕੋਈ ਦੁੱਖ ਦਿੱਤਾ ਜਾਂਦਾ ਹੈ, ਇਸ ਤਰ੍ਹਾਂ ਹੀ ਧਾਰਮਿਕ ਦੁਨੀਆਂ ਵਿੱਚ ਵੀ ਹੁਕਮ ਰਜ਼ਾਈ ਚੱਲਣ ਦਾ ਨਿਯਮ ਹੈ। ਇਨ੍ਹਾਂ ਦੀ ਪਾਲਣਾ ਨਾਲ ਰੱਬੀ ਅਸ਼ੀਰਵਾਦ ਰੂਪ ਸੁਖ ਮਿਲਦਾ ਹੈ ਪਰ ਇਸ ਨਿਯਮ ਦਾ ਬਾਗੀ

ਆਪਣੇ ਆਪ ਨੂੰ ਆਪ ਹੀ ਦੁਖੀ ਕਰ ਲੈਂਦਾ ਹੈ।

**ਸੋ ਸਿਖੁ ਸਦਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**
**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥**
**ਹਰਿ ਕੇ ਦਾਸ ਸੁਹੇਲੇ ਭਾਈ ॥**
**ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥**
**(੬੦੧-੦੨)**

ਰੱਬੀ ਰਜ਼ਾ ਵਿੱਚ ਰਹਿਣ ਨਾਲ ਵਿਕਾਰੀ ਦੁੱਖਾਂ ਤੋਂ, ਪਰਾਈ ਈਰਖਾ ਤੋਂ, ਮਾਇਕੀ ਮੋਹ ਮਮਤਾ ਤੋਂ, ਹੰਕਾਰ ਤੋਂ ਅਤੇ ਹੋਰ ਅਜਿਹੇ ਅੰਦਰੂਨੀ ਕਈ ਤਰ੍ਹਾਂ ਦੇ ਦੁੱਖਾਂ ਕਲੇਸ਼ਾਂ ਤੋਂ ਮਨੁੱਖ ਬਚਿਆ ਰਹਿ ਜਾਂਦਾ ਹੈ। ਇਨਸਾਨੀਅਤ ਦੀ ਦੌਲਤ ਚੰਗੇ ਗੁਣ ਹੀ ਹੁੰਦੇ ਹਨ। ਬੰਦੇ ਦਾ ਸੁਭਾਅ ਹੈ ਕਿ ਇਹ ਆਪਣੇ ਔਗੁਣਾਂ ਜਾਂ ਕਮੀਆਂ ਬਾਰੇ ਉਨਾ ਸੁਚੇਤ ਨਹੀ ਹੁੰਦਾ ਜਿੰਨਾ ਕਿ ਆਪਣੇ ਦੁੱਖਾਂ ਬਾਰੇ ਸੁਚੇਤ ਹੈ। ਜਦਕਿ ਗੁਰਬਾਣੀ ਦਾ ਫੈਸਲਾ ਹੈ ਕਿ ਇਹ ਕਾਰਜ ਮਨੁੱਖ ਨੇ ਆਪ ਹੀ ਵਿਗਾੜ ਕੇ ਆਪਣੀ ਜ਼ਿੰਦਗੀ ਦਾ ਵਿਹੜਾ ਆਪ ਹੀ ਦੁੱਖਾਂ ਨਾਲ ਭਰ ਲਿਆ ਹੈ। ਇੱਕ ਉੱਘਾ ਪਠਾਣ ਬਾਬਾ ਵਜੀਦ ਕਿਸੇ ਵੇਲੇ ਚੰਗਾ ਸੂਰਮਾ ਬਹਾਦਰ ਸੀ। ਸ਼ਿਕਾਰ ਖੇਡਦਿਆਂ ਮਨ ਨੂੰ ਅਜਿਹੀ ਠੋਕਰ ਲੱਗੀ ਕਿ ਸਭ ਕੁਝ ਛੱਡ ਛਡਾ ਕੇ ਵੈਰਾਗੀ ਸਾਧੂ ਬਣ ਗਿਆ। ਇਸ ਵੈਰਾਗੀ ਅਵਸਥਾ ਵਿੱਚ ਵਿਚਰਦਿਆਂ ਦਿਲ ਵਿੱਚ ਉਠੇ ਕੁਝ ਉਬਾਲ ਅੱਖਰਾਂ ਦਾ ਜਾਮਾ ਪਹਿਨ ਕੇ ਕਾਗ਼ਜ਼ਾਂ 'ਤੇ ਅੱਖਰ ਬਣ ਕੇ ਬੈਠ ਗਏ। ਬਾਬਾ ਵਜੀਦ ਜੀ ਲਿਖਤ ਵਿੱਚੋਂ ਇੱਕ ਬਚਨ ਹੈ ਕਿ 'ਮਾਇਆ ਸੋਂ ਮਤਵਾਲਾ ਰਾਮ ਨਾ ਚੇਤ ਹੈ।। ਪੰਜ ਨਾ ਕੀਨੋ ਵਸਿ ਉਜਾੜਯੋ ਖੇਤ ਹੈ।। ਕਬ ਸੇ ਪੜੀ ਪੁਕਾਰ ਨਗਾਰੇ ਕੂਚ ਕੀ।। ਵਜੀਦਾ ਉਹਾਂ ਗਿਣਤੀ ਨਾਹਿ ਊਚ ਅਰ ਨੀਚ ਕੀ।। (ਪ੍ਰੋ: ਪਿਆਰਾ ਸਿੰਘ ਪਦਮ, ਬਾਬਾ ਵਜੀਦ, ਪੰਨਾ 17)

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸਾਡਾ ਮਨ ਹੁਕਮ ਰਜ਼ਾਈ ਦੇ ਮਾਰਗ 'ਤੇ ਤੁਰਨ ਨੂੰ ਵੀ ਇੱਕ ਦੁੱਖ ਹੀ ਸਮਝਦਾ ਹੈ ਜਦਕਿ ਇਸ ਨੂੰ ਧਾਰਮਿਕ ਦੁਨੀਆਂ ਜੀਵਨ ਦੀ ਕਮਾਈ ਦਾ ਨਾਮ ਦਿੰਦੀ ਹੈ। ਇਸ ਲਈ ਹੁਕਮ ਰਜ਼ਾਈ ਦੇ ਮਾਰਗ 'ਤੇ ਤੁਰ ਕੇ ਹੀ ਦੁੱਖ ਸਹਿ ਲੈਣਾ ਚਾਹੀਦਾ ਹੈ। ਇਸ ਮਿਹਨਤ ਨਾਲ ਰੱਬੀ ਅਸ਼ੀਰਵਾਦ ਦੇ ਪਾਤਰ ਬਣ ਜਾਈਦਾ ਹੈ। ਦੂਜੇ ਪਾਸੇ ਹੁਕਮੀ ਪੈਂਡੇ ਦਾ ਬਾਗੀ ਪਛਤਾਵੇ ਦੀ ਅੱਗ ਵਿੱਚ ਹੀ ਨਹੀ ਭੁੱਜਦਾ ਸਗੋਂ ਹੁਕਮ ਅਦੂਲੀ ਦੀ ਸਜ਼ਾ ਰੂਪ ਦੁੱਖ ਨਾਲ ਵੀ ਦੁਖੀ ਹੁੰਦਾ ਹੈ।

**ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥**

ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥ (੫੧੫)

ਮਨਮੁੱਖ ਬੰਦਾ ਮਕੜੀ ਦੇ ਜਾਲ ਵਾਂਗੂੰ ਆਪਣੀ ਹੀ ਅਕਲ ਦੇ ਜਾਲ ਵਿੱਚ ਆਪੇ ਹੀ ਫਸ ਜਾਂਦਾ ਹੈ। ਮਾਇਆ ਦਾ ਮੋਹ ਜਾਂ ਦੁਨੀਆਂ ਦਾ ਦੂਜਾ ਪਿਆਰ ਉਸ ਨੂੰ ਰੱਬੀ ਪਿਆਰ ਹਾਸਿਲ ਹੀ ਨਹੀਂ ਕਰਨ ਦਿੰਦਾ ਜਿਸ ਕਰਕੇ ਉਹ ਆਪਣੇ ਆਪੇ ਸਹੇੜੇ ਦੁੱਖਾਂ ਦੀ ਪੰਡ ਆਪ ਹੀ ਚੁੱਕ ਕੇ ਦੁੱਖੀ ਹੁੰਦਾ ਰਹਿੰਦਾ ਹੈ। ਗੁਰਬਾਣੀ ਵਿੱਚ ਕਿੰਨੇ ਗ਼ਜ਼ਬ ਦੇ ਫੈਸਲੇ ਸਤਿਗੁਰੂ ਜੀ ਨੇ ਦਿੱਤੇ ਹੋਏ ਹਨ :-

ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥
ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥
ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥
ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥
ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥੪॥

(੬੯੦)

ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਵੀ ਸਾਡੀ ਸੋਚ ਦਾ ਪੱਲਾ ਪਕੜ੍ਹਕੇ ਸਾਨੂੰ ਗੁਰੂ ਜੀ ਦੇ ਵਿਹੜੇ ਤੱਕ ਲੈ ਜਾਂਦੇ ਹਨ। ਉਨ੍ਹਾਂ ਦਾ ਇੱਕ ਬਚਨ ਵੀਚਾਰੀਏ। ਭਾਈ ਸਾਹਿਬ ਜੀ ਕਹਿੰਦੇ ਹਨ ਕਿ ਐ ਗੋਇਆ, ਉਸ ਮਾਲਕ ਦਾ ਸਿਮਰਨ ਕਰ, ਸਿਮਰਨ ਕਰ ਤਾਂ ਕਿ ਤੂੰ ਦੁਨੀਆਂ ਦੇ ਦੁੱਖਾਂ ਪੀੜਾਂ ਤੋਂ ਛੁਟਕਾਰਾ ਪਾਵੇਂ।

ਯਾਦਿ ਊ ਕੁਨ, ਯਾਦਿ ਊ ਗੋਇਆ, ਮੁਦਾਮ, ਤਾ ਬ-ਯਾਬੀ ਅਜ਼ ਗ਼ਮਿ ਆਲਮ ਫਰਾਗ਼।। (ਪ੍ਰਿੰ: ਹਰਭਜਨ ਸਿੰਘ ਜੀ, ਸਾਚੀ ਪ੍ਰੀਤਿ, ਪੰਨਾ 257, ਗ਼ਜ਼ਲ 47, ਸ਼ੇਅਰ 5)

ਵਿਕਾਰ ਮਨੁੱਖ ਨੂੰ ਇੱਕ ਅਣਦਿੱਸਦੀ ਕੈਦ ਵਿੱਚ ਕੈਦੀ ਕਰ ਲੈਂਦੇ ਹਨ। ਜਗਤ ਦੀਆਂ ਨਜ਼ਰਾਂ ਵਿੱਚ ਤਾਂ ਅਸੀਂ ਅਜ਼ਾਦ ਘੁੰਮਦੇ ਨਜ਼ਰ ਆਉਂਦੇ ਹਾਂ ਪਰ ਹਕੀਕਤ ਉਸ ਵਕਤ ਪ੍ਰਗਟ ਹੁੰਦੀ ਹੈ ਜਦੋਂ ਮੋਹ ਮਮਤਾ ਕਿਸੇ ਧੀਆਂ ਪੁੱਤਰਾਂ ਜਾਂ ਮਾਇਕੀ ਘਾਟੇ ਵਾਧੇ ਰਾਹੀਂ ਸਾਨੂੰ ਖਿੱਚ ਖਿੱਚ ਕੇ ਚਪੇੜਾਂ ਮਾਰਦੀ ਹੈ। ਰੱਬ ਦਾ ਨਾਮ ਕੋਈ ਅਖੌਤੀ ਕਰਾਮਾਤ ਰਾਹੀਂ ਸਾਡੇ ਦੁੱਖ ਦੂਰ ਨਹੀਂ ਕਰਦਾ ਬਲਕਿ ਸਾਨੂੰ ਅਸਲੀਅਤ ਤੋਂ ਜਾਣੂੰ ਕਰਵਾ ਦਿੰਦਾ ਹੈ। ਇਹੋ ਹੀ ਅਸਲ ਕਰਾਮਾਤ ਹੈ। ਜਿਸ ਨਾਲ ਬੰਦਾ ਰਹਿੰਦਾ ਭਾਵੇਂ ਪਰਿਵਾਰ ਵਿੱਚ ਹੀ ਹੈ ਪਰ ਇਨ੍ਹਾਂ ਨੂੰ ਜਗਤ ਮੇਲੇ ਵਿੱਚ ਮਿਲੇ ਹੋਏ ਸੰਗੀ ਹੀ ਸਮਝਦਾਂ ਹੈ। ਮੇਲੇ ਦੇ ਸੰਗੀ ਮੇਲਾ ਵਿਛੜਨ ਦੇ ਨਾਲ ਵਿਛੜ ਵੀ ਜਾਂਦੇ ਹਨ ਪਰ ਬੰਦਾ ਦੁਖੀ ਨਹੀ ਹੁੰਦਾ। ਇਸ ਤਰ੍ਹਾਂ ਹੀ ਧਨ ਦੌਲਤ ਨੂੰ ਸਮਝਦਾ ਹੈ ਕਿ

ਇਹ ਤਾਂ ਗੁਜ਼ਰਾਨ ਹੈ ਕਿਸੇ ਕੋਲ ਥੋੜ੍ਹੀ ਹੋਈ ਜਾਂ ਬਹੁਤੀ ਹੋਈ ਇਸ ਨਾਲ ਉਹ ਦੁਖੀ ਨਹੀਂ ਹੁੰਦਾ ਕਿਉਂਕਿ ਰੱਬੀ ਨਾਮ ਨਾਲ ਜੁੜਿਆ ਹੋਣ ਕਰਕੇ ਅੰਦਰ ਈਰਖਾ ਨਹੀਂ ਹੁੰਦੀ। ਆਪਣੇ ਆਪ ਨੂੰ ਵੀ ਜਗਤ ਦੇ ਮੇਲੇ ਵਿੱਚ ਮਹਿਮਾਨ ਹੀ ਸਮਝਦਾ ਹੈ। ਉਹ ਸੁਖੀ ਜਾਂ ਅਜ਼ਾਦ ਹੁੰਦਾ ਹੈ।

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥

(੧੩੦੨)

# ਦੁਬਿਧਾ

ਪੁਰਾਤਨ ਸਮੇਂ ਵਿੱਚ ਰਾਜੇ ਮਹਾਰਾਜੇ ਆਪਣੀ ਸੁਰੱਖਿਆ ਨੂੰ ਧਿਆਨ ਵਿੱਚ ਰੱਖ ਕੇ ਆਪਣੇ ਮਹੱਲਾਂ ਦੇ ਉਪਰ ਇੱਕ ਹੋਰ ਇਮਾਰਤ ਬਣਾ ਲੈਂਦੇ ਸਨ। ਇਸ ਇਮਾਰਤ ਦੀ ਇਹ ਖੂਬੀ ਹੁੰਦੀ ਸੀ ਕਿ ਇਸ ਵਿਚ ਪ੍ਰਵੇਸ਼ ਕਰਨਾ ਤਾਂ ਬਹੁਤ ਸੌਖਾ ਹੁੰਦਾ ਸੀ ਪਰ ਬਾਹਰ ਜਾਣਾ ਹਰ ਕਿਸੇ ਦੇ ਵੱਸ ਦਾ ਕੰਮ ਨਹੀਂ ਸੀ। ਇਨ੍ਹਾਂ ਇਮਾਰਤਾਂ ਨੂੰ ਭੁੱਲ ਭੁਲੱਈਆ ਕਿਹਾ ਜਾਂਦਾ ਹੈ। ਹਰ ਇੱਕ ਰਸਤਾ ਕਿਸੇ ਚੌਰਾਹੇ 'ਤੇ ਆ ਕੇ ਰੁਕ ਜਾਂਦਾ ਹੈ। ਆਪਣੀ ਸੋਚ ਨਾਲ ਹਰ ਕੋਈ ਬਾਹਰ ਦਾ ਰਸਤਾ ਨਹੀਂ ਲੱਭ ਸਕਦਾ। ਉਸਨੂੰ ਸਾਰੇ ਹੀ ਰਸਤੇ ਸਹੀ ਲਗਦੇ ਹਨ। ਇਸ ਦੁਚਿੱਤੇਪਣ ਦਾ ਨਾਮ ਹੀ ਦੁਬਿਧਾ ਹੈ। ਇਸ ਚੌਰਾਹੇ ਵਿੱਚੋਂ ਕੋਈ ਜਾਣਕਾਰ ਬੰਦਾ ਹੀ ਕੱਢ ਸਕਦਾ ਹੈ। ਇਸ ਕਰਕੇ ਅਜਿਹੀਆਂ ਇਮਾਰਤਾਂ ਕਿਸੇ ਗਾਈਡ ਦੀ ਮਦਦ ਨਾਲ ਹੀ ਦੇਖੀਆਂ ਜਾ ਸਕਦੀਆਂ ਹਨ। ਮਨੁੱਖਾ ਜੀਵਨ ਵੀ ਇੱਕ ਭੁੱਲ ਭੁਲੱਈਆ ਹੀ ਹੈ। ਕਦਮ ਕਦਮ 'ਤੇ ਜ਼ਿੰਦਗੀ ਚੌਰਾਹਾ ਬਣ ਜਾਂਦੀ ਹੈ। ਮਨੁੱਖ, ਜ਼ਿੰਦਗੀ ਦੇ ਇਸ ਚੱਕਰਵਿਊ ਵਿੱਚੋਂ ਵੀ ਆਪ ਨਹੀਂ ਨਿਕਲ ਸਕਦਾ। ਇਥੋਂ ਵੀ ਸਤਿਗੁਰੂ ਜੀ ਹੀ ਕੱਢ ਸਕਦੇ ਹਨ। ਸਤਿਗੁਰੂ ਜੀ ਦਾ ਸੁਭਾਅ ਹੀ ਹੈ ਕਿ :-

**ਭੂਲੇ ਕਉ ਗੁਰਿ ਮਾਰਗਿ ਪਾਇਆ ॥**
**ਅਵਰ ਤਿਆਗਿ ਹਰਿ ਭਗਤੀ ਲਾਇਆ ॥**
**ਜਨਮ ਮਰਨ ਕੀ ਤ੍ਰਾਸ ਮਿਟਾਈ ॥**
**ਗੁਰ ਪੂਰੇ ਕੀ ਬੇਅੰਤ ਵਡਾਈ ॥** (੮੬੪)

ਸਾਡੀ ਸੋਚ ਦਾ ਚਿਰਾਗ ਸਾਨੂੰ, ਸੰਸਾਰ ਤਾਂ ਸਾਫ ਦਿਖਾਉਂਦਾ ਹੈ ਪਰ ਨਿਰੰਕਾਰ ਦਾ ਰਸਤਾ ਧੁੰਦਲਾ ਨਜ਼ਰ ਆਉਂਦਾ ਹੈ। ਇਸ ਕਰਕੇ ਹੀ ਅਸੀਂ ਸੰਸਾਰ ਦੇ ਹੀ ਰਸਤੇ ਨੂੰ ਵਾਰ ਵਾਰ ਚੁਣ ਲੈਂਦੇ ਹਾਂ। ਸਾਡੀ ਇਹ ਦੁਬਿਧਾ ਸਾਨੂੰ ਮੰਜ਼ਿਲ ਤੋਂ ਹਰ ਵਾਰ ਦੂਰ ਕਰਦੀ ਰਹਿੰਦੀ ਹੈ। ਅਸੀਂ ਪਾਣੀ ਤੋਂ ਵੱਡੀਆਂ ਲਹਿਰਾਂ ਸਮਝ ਲੈਂਦੇ ਹਾਂ। ਸੁਇਨੇ ਤੋਂ ਵੱਡਾ ਗਹਿਣਾ ਸਮਝ ਲੈਂਦੇ ਹਾਂ। ਰੱਬੀ ਮਿਹਰ ਤੋਂ ਵੱਡੀ ਮਾਇਆ ਸਮਝ ਲੈਂਦੇ ਹਾਂ। ਦਾਤੇ ਤੋਂ ਵੱਡੀਆਂ ਦਾਤਾਂ ਸਮਝ ਲੈਂਦੇ ਹਾਂ, ਭਾਵ ਅਜਿਹੇ ਹੋਰ ਕਿੰਨੇ ਹੀ ਕਾਰਨ ਹਨ ਜਿਹੜੇ ਸਾਨੂੰ ਦੁਬਿਧਾ ਦੀ ਪਕੜ ਤੋਂ ਮੁਕਤ ਨਹੀ ਹੋਣ ਦਿੰਦੇ। ਆਖਿਰ, ਜਿਹੜੇ ਲੋਕ ਗੁਰੂ ਜੀ ਦੀ ਬਖਸ਼ਿਸ਼ ਦਾ ਪੱਲਾ ਪਕੜ ਲੈਂਦੇ ਹਨ। ਉਹ ਫਿਰ ਜੀਵਨ ਦੀ ਇਸ

ਦੁਬਿਧਾ ਰੂਪ ਭੁੱਲ ਭੁਲੱਈਆ ਤੋਂ ਬਾਹਰ ਦਾ ਮਾਰਗ ਲੱਭ ਲੈਂਦੇ ਹਨ।

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥** (੧੬੮)

ਮਨੁੱਖ ਨੇ ਇਸ ਦੁਬਿਧਾ ਵਿੱਚੋਂ ਨਿਕਲਣ ਦੇ ਉਪਰਾਲੇ ਭਾਵੇਂ ਬਹੁਤ ਕੀਤੇ ਹਨ ਪਰ ਇਸ ਨੂੰ ਗੁਰੂ ਜੀ ਤੋਂ ਬਿਨਾਂ ਕਾਮਯਾਬੀ ਹਾਸਿਲ ਨਹੀਂ ਹੋਈ।

**ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥**
**ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥**

(੬੪੧)

ਸਤਿਗੁਰੂ ਜੀ ਦਾ ਮਿਲਾਪ ਸਾਨੂੰ ਇਨ੍ਹਾਂ ਕਰਮ ਕਾਂਡਾਂ ਵਿੱਚੋਂ ਕੱਢ ਦਿੰਦਾ ਹੈ। ਉਥੇ ਦੁਬਿਧਾ ਦਾ ਨਿਵਾਸ ਨਹੀਂ ਹੋ ਸਕਦਾ ਜਿਥੇ ਸਤਿਗੁਰੂ ਜੀ ਦਾ ਬਖਸ਼ਿਸ਼ ਕੀਤਾ ਗਿਆਨ ਹੋਵੇ।

**ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥**
**ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥** (੧੫੩)

ਗੁਰੂ ਹਰਿਗੋਬਿੰਦ ਸਾਹਿਬ ਜੀ ਮਹਿਰਾਜ ਦੀ ਜੰਗ ਜਿੱਤ ਕੇ ਮਾਲਵੇ ਦੇ ਇਲਾਕੇ ਵਿੱਚ ਸਿੱਖੀ ਦੀ ਫੁਲਵਾੜੀ ਨੂੰ ਬਖਸ਼ਿਸ਼ ਦਾ ਪਾਣੀ ਦੇਣ ਵਾਸਤੇ ਕੁਝ ਸਮਾਂ ਇਸ ਇਲਾਕੇ ਦਾ ਦੌਰਾ ਕਰਨ ਲੱਗ ਪਏ। ਇਸ ਪ੍ਰਚਾਰਕ ਫੇਰੀ ਦੇ ਦੌਰਾਨ ਹੀ ਸਤਿਗੁਰੂ ਜੀ ਫਿਰੋਜ਼ਪੁਰ ਦੇ ਇਲਾਕੇ ਦੇ ਪ੍ਰਮੁੱਖ ਨਗਰ ਨਿਸ਼ਾਣਾ ਵਿਖੇ ਪਧਾਰੇ। ਇਸ ਇਲਾਕੇ ਵਿੱਚ ਇੱਕ ਪ੍ਰਸਿੱਧ ਜੋਗੀ ਰਹਿੰਦਾ ਸੀ। ਇਸ ਦਾ ਨਾਮ ਕਾਲੂ ਨਾਥ ਸੀ। ਇਹ ਜੋਗੀ ਲੰਮੀਆਂ ਸਮਾਧੀਆਂ ਲਾਉਣ ਕਰਕੇ ਬਹੁਤ ਪ੍ਰਸਿੱਧ ਹੋ ਗਿਆ ਸੀ। ਬਾਹਰ ਲੋਕਾਂ ਦੀਆਂ ਨਜ਼ਰਾਂ ਵਿੱਚ ਭਾਵੇਂ ਇੱਕ ਪੂਰਨ ਧਰਮੀ ਹੋਣ ਦਾ ਇਸ ਨੇ ਦਬਦਬਾ ਬਣਾ ਲਿਆ ਸੀ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਮਿਲਾਪ ਹੋਇਆ ਤਾਂ ਸਾਹਿਬ ਜੀ ਸਾਰੀ ਕਹਾਣੀ ਸਮਝ ਗਏ। ਦੋ ਸ਼ਬਦ ਇਥੇ ਪਹਿਲਾਂ ਵੀਚਾਰਨ ਯੋਗ ਹਨ। ਇੱਕ ਸ਼ਬਦ ਹੈ ਕੱਜਣਾ ਦੂਜਾ ਸ਼ਬਦ ਹੈ ਕੱਢਣਾ। ਗੁਰੂ ਜੀ ਸਾਡਾ ਪਰਦਾ ਤਾਂ ਕੱਜ ਲੈਂਦੇ ਹਨ ਪਰ ਜਦੋਂ ਵਾਰੀ ਔਗੁਣਾਂ ਦੀ ਆਉਂਦੀ ਹੈ ਤਾਂ ਔਗੁਣ ਕੱਜਦੇ ਨਹੀ ਸਗੋਂ ਔਗੁਣ ਕੱਢਦੇ ਹਨ। ਸੱਚਾ ਪ੍ਰੇਮੀ ਉਹੋ ਹੀ ਹੁੰਦਾ ਹੈ ਜਿਹੜਾ ਜੀਵਨ ਦੇ ਔਗੁਣ ਕੱਢ ਦੇਵੇ। ਜੋਗੀ ਕਾਲੂ ਨਾਥ ਬਾਹਰੀ ਤੌਰ 'ਤੇ ਬਹੁਤ ਸੇਵਾ ਕਰ ਰਿਹਾ ਸੀ ਪਰ ਉਸ ਦੇ ਅੰਦਰ ਪਕੜ ਬਹੁਤ ਮਜ਼ਬੂਤ ਸੀ। ਜਦੋਂ ਤੱਕ ਅੰਦਰੋਂ ਪਕੜ ਨਹੀ ਹਟਦੀ ਉਦੋਂ ਤੱਕ ਜੀਵਨ ਸਵਾਰਿਆ ਨਹੀ ਜਾਂਦਾ। ਸੰਸਾਰ ਤਾਂ ਬਾਹਰੋਂ ਹੀ ਦੇਖ ਸਕਦਾ ਸੀ ਗੁਰੂ ਜੀ ਨੇ ਉਸ ਨੂੰ ਅੰਦਰੋਂ ਵੀ ਸੁਆਰਨ ਵਾਸਤੇ ਇੱਕ

ਕੌਤਕ ਖੇਡਿਆ। ਜੋਗੀ ਕੋਲ ਇੱਕ ਕੀਮਤੀ ਲੋਟਾ (ਇੱਕ ਖਾਸ ਕਿਸਮ ਦਾ ਜੋਗੀਆਂ ਦਾ ਭਾਂਡਾ) ਸੀ। ਸਤਿਗੁਰੂ ਜੀ ਨੇ ਉਸ ਲੋਟੇ ਦੀ ਹੀ ਮੰਗ ਕਰ ਦਿੱਤੀ।ਜੋਗੀ ਨੇ ਸਾਰਿਆਂ ਦੇ ਸਾਹਮਣੇ ਜੁਗਤੀ ਨਾਲ ਜੁਆਬ ਦਿੱਤਾ ਕਿ ਸਤਿਗੁਰੂ ਜੀ ਮੈਂ ਤੁਹਾਡਾ ਇਸ ਲੋਟੇ ਸਮੇਤ ਹੀ ਸੇਵਕ ਹਾਂ, ਫਿਰ ਤੁਸੀ ਇੱਕਲਾ ਲੋਟਾ ਕਿਉਂ ਮੰਗਦੇ ਹੋ? ਸਤਿਗੁਰੂ ਜੀ ਨੇ ਹੱਸ ਕੇ ਜੁਆਬ ਦਿੱਤਾ ਕਿ ਭਾਈ ਰੱਬ ਤੱਕ ਤਾਂ ਕੀ ਪਹੁੰਚਣਾ ਸੀ ਹਾਲੇ ਤੱਕ ਤਾਂ ਤੇਰੀਆਂ ਸਮਾਧੀਆਂ ਨਾਲ ਇੱਕ ਲੋਟੇ ਨਾਲੋਂ ਪ੍ਰੀਤ ਨਹੀਂ ਟੁੱਟੀ। ਤੈਨੂੰ ਇੱਕ ਲੋਟਾ ਦੇਣਾ ਵੀ ਔਖਾ ਲਗਦਾ ਹੈ ਪਰ ਰੱਬੀ ਰਾਹ 'ਤੇ ਤਾਂ ਕਈ ਵਾਰੀ ਆਪਣੀ ਔਲਾਦ, ਘਰ ਬਾਰ, ਧਨ ਦੌਲਤ ਸਭ ਕੁਝ ਨਿਛਾਵਰ ਕਰਨਾ ਪੈਂਦਾ ਹੈ। ਇਹ ਤੇਰੇ ਮਨ ਦਾ ਭਰਮ ਹੀ ਹੈ ਕਿ ਮੈਂ ਤਿਆਗੀ ਹਾਂ।ਇਸ ਦੁਬਿਧਾ ਦੇ ਵਿੱਚ ਹੀ ਜੀਵਨ ਬਰਬਾਦ ਨਾ ਕਰ ਜਾਵੀਂ। ਬੰਦਾ ਧਰਮ ਕਮਾਉਂਦਾ ਹੋਇਆ ਵੀ ਸਾਰੀ ਜ਼ਿੰਦਗੀ ਦੁਬਿਧਾ ਅੰਦਰ ਹੀ ਬਤੀਤ ਕਰ ਜਾਂਦਾ ਹੈ।ਬਾਹਰੋਂ ਲੋਕ ਵੀ ਧਰਮੀ ਸਮਝਦੇ ਹਨ।ਬੰਦੇ ਨੂੰ ਆਪ ਨੂੰ ਵੀ ਭੁਲੇਖਾ ਜਿਹਾ ਲੱਗ ਜਾਂਦਾ ਹੈ ਪਰ ਹਕੀਕਤ ਕੁਝ ਹੋਰ ਹੁੰਦੀ ਹੈ। ਗੁਰਦੇਵ ਦੇ ਇਨ੍ਹਾਂ ਸੱਚ ਦੇ ਬੋਲਾਂ ਨੇ ਜੋਗੀ ਨੂੰ ਉਸ ਦੇ ਅੰਦਰ ਦੇ ਦਰਸ਼ਨ ਕਰਵਾ ਦਿੱਤੇ ਸਨ। ਜੋਗੀ ਦੀ ਸਾਰੀ ਦੁਬਿਧਾ ਦੂਰ ਹੋ ਗਈ ਉਸ ਨੇ ਨਿਮਾਣਾ ਜਿਹਾ ਹੋ ਕੇ ਸਿੱਖੀ ਦੀ ਮੰਗ ਕੀਤੀ। ਬਖਸ਼ੰਦ ਮਾਲਿਕ ਜੀ ਨੇ ਆਪਣੀ ਰਹਿਮਤ ਨਾਲ ਉਸ ਦੀ ਝੋਲੀ ਭਰ ਦਿੱਤੀ। ਸਮਾਂ ਪਾ ਕੇ ਕਾਲੂ ਨਾਥ ਨੇ ਰੱਬ ਨਾਲ ਅਟੁੱਟ ਸਾਂਝ ਬਣਾ ਲਈ ਸੀ।

**ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥**
**ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥**
**ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥**
**ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥** **(੨੩੮)**

(ਨੋਟ, ਇਹ ਗਾਥਾ, ਸੂਰਜ ਪ੍ਰਕਾਸ਼ ਦੇ ਵਿੱਚ ਰਾਸਿ 7, ਅੰਸੂ 56, ਮਹਾਨ ਕੋਸ਼ ਵਿੱਚ ਨਿਥਾਣਾ ਨਾਮ ਥੱਲੇ, ਗੁਰੂ ਗ੍ਰੰਥ ਵਿਸ਼ਵਕੋਸ਼ ਵਿੱਚ ਕਾਲੂ ਨਾਥ ਨਾਮ ਨਾਲ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਾਲ ਦੇ ਪ੍ਰਮੁੱਖ ਸਿੱਖ ਤੇ ਸਿੱਖ ਪੰਥ ਨਾਂ ਦੀ ਕਿਤਾਬ ਜਿਸ ਦਾ ਕਰਤਾ, ਡਾ: ਬਲਵੰਤ ਸਿੰਘ ਢਿਲੋਂ ਹੈ, ਦੇ ਪੰਨੇ 35 ਤੇ ਕੁਝ ਵੱਖੋ ਵੱਖਰੇ ਅੰਦਾਜ਼ ਵਿਚ ਲਿਖੀ ਹੈ ਪਰ ਦਾਸ ਨੇ ਗੁਰਮਤਿ ਸਿਧਾਂਤ ਨੂੰ ਵੀ ਸਾਹਮਣੇ ਰੱਖਿਆ ਹੈ। ਜਿਸ ਕਰਕੇ ਥੋੜਾ ਵਖਰੇਵਾਂ ਹੋ ਸਕਦਾ ਹੈ)

ਆਮ ਸਾਦਗੀ ਵਾਲੀ ਜਾਂ ਕੋਸ਼ਕਾਰਾਂ ਦੀ ਭਾਸ਼ਾ ਤੋਂ ਬਿਨਾਂ ਅਰਥ ਕਰੀਏ ਤਾਂ ਦੁ, ਦਾ ਅਰਥ ਹੈ, ਦੋ ਅਤੇ ਬਿਧ ਦਾ ਅਰਥ ਹੈ, ਤਰੀਕਾ। ਜਦੋਂ ਕਦੇ ਮਨੁੱਖ ਦੋ ਬਿਧੀਆਂ ਬਣਾ ਕੇ ਤੁਰਦਾ ਹੈ ਤਾਂ ਲੋਕ ਅਜਿਹੇ ਬੰਦੇ ਨੂੰ ਦੋ ਬੇੜੀਆਂ ਦਾ ਸਵਾਰ

ਕਹਿੰਦੇ ਹਨ। ਇਹ ਵੀ ਸੱਚ ਹੈ ਕਿ ਦੋ ਬੇੜੀਆਂ ਦਾ ਸਵਾਰ ਕਦੇ ਪਾਰ ਵੀ ਨਹੀਂ ਹੁੰਦਾ। ਭਾਵ, ਦੁਬਿਧਾ ਦਾ ਧਾਰਨੀ ਕਦੇ ਜੀਵਨ ਦੇ ਨਿਸ਼ਾਨੇ ਪ੍ਰਾਪਤ ਨਹੀਂ ਕਰ ਸਕਦਾ। ਨਿਸ਼ਾਨੇ ਦੀ ਪ੍ਰਾਪਤੀ ਲਈ ਦ੍ਰਿੜ੍ਹਤਾ ਦੀ ਜ਼ਰੂਰਤ ਹੁੰਦੀ ਹੈ। ਅਸੀਂ ਨਿੱਤ ਦੀ ਅਰਦਾਸ ਵਿੱਚ ਹੱਠੀਆਂ ਤਪੀਆਂ ਜਪੀਆਂ ਦਾ ਧਿਆਨ ਧਰ ਕੇ ਵਾਹਿਗੁਰੂ ਜੀ ਬੋਲਦੇ ਹਾਂ। ਇਹ ਹੱਠੀ ਜਪੀ ਤਪੀ ਉਹ ਨਹੀਂ ਜਿਹੜੇ ਬਾਹਰੀ ਸਮਾਧੀਆਂ ਲਈ ਜੰਗਲਾਂ ਵਿੱਚ ਭਟਕਦੇ ਹਨ-ਬਲਕਿ ਇਹ ਦ੍ਰਿੜ੍ਹਤਾ ਵਾਲਿਆਂ ਦਾ ਹੀ ਜ਼ਿਕਰ ਹੈ। ਗੁਰਮਤਿ ਉਨ੍ਹਾਂ ਹੱਠੀਆਂ ਜਪੀਆਂ ਨੂੰ ਕੋਈ ਮਹਾਨਤਾ ਨਹੀ ਦਿੰਦੀ। ਜਿਨ੍ਹਾਂ ਲੋਕਾਂ ਨੇ ਮਨੁੱਖਤਾ ਦੇ ਭਲੇ ਦੀ ਖਾਤਰ ਆਪਣੀ ਜਾਨ ਤੱਕ ਦ੍ਰਿੜ੍ਹਤਾ ਨਾਲ ਨਿਛਾਵਰ ਕਰ ਦਿੱਤੀ ਅਸੀਂ ਉਨ੍ਹਾਂ ਦੀ ਅਮਰ ਕਹਾਣੀ ਨੂੰ ਯਾਦ ਕਰਦੇ ਹਾਂ। ਉਨ੍ਹਾਂ ਦੀ ਦ੍ਰਿੜ੍ਹਤਾ ਨੂੰ ਮੋਹ ਮਮਤਾ ਦੀ ਹਨੇਰੀ, ਅਤਿ ਦਾ ਤਸ਼ੱਦਦ ਕੋਈ ਵੀ ਕਮਜ਼ੋਰ ਨਹੀਂ ਕਰ ਸਕੇ। ਉਨ੍ਹਾਂ ਦੇ ਅੰਦਰ ਇੱਕ ਪ੍ਰਪੱਕ ਵਿਸ਼ਵਾਸ ਹੁੰਦਾ ਹੈ। ਇੱਕ ਕਵੀ ਹਜ਼ੂਰਾ ਸਿੰਘ ਜੀ ਦੀ ਕਵਿਤਾ ਦੇ ਬੋਲ ਕਿਸੇ ਵਿਸ਼ਵਾਸੀ ਦੀ ਅੰਦਰਲੀ ਤਸਵੀਰ ਦੇ ਦਰਸ਼ਨ ਕਰਵਾਉਂਦੇ ਹਨ। ਕਵਿਤਾ ਦੇ ਅੱਖਰ ਹਨ :

**ਦਿਲ ਮੈਂ ਉਮੀਦ ਰਾਖ ਸਦਾ ਇੱਕ ਮਾਲਿਕ ਕੀ,**
**ਖਾਲਕ ਖਲਕ ਵਿੱਚ ਨੂਰ ਭਰਪੂਰ ਹੈ॥**
**ਹੂਜੈ ਨਾ ਨਿਰਾਸ਼ ਆਸ ਰੱਖ ਵਿਸ਼ਵਾਸ਼ ਤਾਂ ਪੈ,**
**ਵਿਸ਼ਵ ਕੇ ਪਾਲਕ ਸੋਂਤਾਲਕ ਮਸ਼ਹੂਰ ਹੈ॥**
**ਸਿਦਕ ਸਬੂਰੀ ਰਿਦ ਸਬਰ ਸਬੂਰੀ ਰਾਖ**
**ਨਿਕਟ ਮ੍ਰਿਗਿੰਦ ਸਦਾ ਨਿਕਟ, ਨਾ ਦੂਰ ਹੈ॥**
**ਸ਼੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਸੁਆਮੀ ਨਾਮੀ,**
**ਦਾਸ ਪ੍ਰਣ ਪਾਲਬੇ ਕਉ ਹਾਜ਼ਰ ਹਜ਼ੂਰ ਹੈ॥**

**(ਪ੍ਰੋ: ਪਿਆਰਾ ਸਿੰਘ ਪਦਮ, ਗੋਬਿੰਦ ਸਾਗਰ, ਪੰਨਾ ੩੦੬)**

ਭਾਈ ਨੰਦ ਲਾਲ ਸਿੰਘ ਜੀ ਦਾ ਇੱਕ ਬਚਨ ਹੈ ਕਿ ਜਿਸ ਮਨੁੱਖ ਦੇ ਅੰਦਰ ਦੋ ਚੀਜ਼ਾਂ ਦਾ ਗਿਆਨ ਹੋ ਜਾਂਦਾ ਹੈ ਕਿ ਦੁਨੀਆਂ ਕੀ ਹੈ? ਅਤੇ ਲੋਕੀਂ ਕੀ ਹਨ? ਉਹ ਮਨੁੱਖ ਕਦੇ ਇਸ ਫਾਨੀ ਦੁਨੀਆਂ ਦੀ ਖਾਤਰ ਕਦੇ ਝੂਠੇ ਦਾਵੇ ਨਹੀਂ ਬੰਨ੍ਹਦੇ। ਉਹ ਰੱਬ ਨੂੰ ਸ਼ਿਕਾਇਤਾਂ ਨਹੀਂ ਕਰਦੇ ਅਤੇ ਨਾ ਹੀ ਜ਼ਾਲਮ ਬ੍ਰਿਤੀ ਦੇ ਹੁੰਦੇ ਹਨ। ਜਿਵੇਂ ਕੁੱਤੇ ਇੱਕ ਹੱਡੀ ਖਾਤਰ ਲੜ ਲੜ ਮਰਦੇ ਹਨ ਉਸ ਤਰ੍ਹਾਂ, ਹਕੀਕਤ ਤੋਂ ਵਾਕਿਫ ਬੰਦਾ ਕਦੇ ਇਨਸਾਨੀਅਤ ਤੋਂ ਡਿੱਗੇ ਹੋਏ ਕੰਮ ਨਹੀਂ ਕਰਦਾ। ਭਾਈ ਸਾਹਿਬ ਜੀ ਦੀ ਰਚਨਾ ਹੈ :

**ਗੋਇਆ, ਤਾ ਕੈ ਦਰੀਂ ਸਰਏ ਮਾਅਦੂਮ?**

ਗਾਹੇ ਲਾਜ਼ਿਮ ਸ਼ਵੀ ਵ ਗਾਹੇ ਮਲਜ਼ੂਮ॥
ਤਾ ਕੈ ਚੁ ਸਗਾਂ ਬਰ ਉਸਤਖਾਂ ਜੰਗ ਕੁਨੀ?
ਦੁਨੀਆਂ ਮਾਲੂਮ ਵ ਅਹਲਿ ਦੁਨੀਆਂ ਮਾਲੂਮ॥ (ਰੁਬਾਈ, ੧੬)

ਗੁਰੂ ਜੀ ਦੀ ਸ਼ਰਨ ਪੈਣ ਦਾ ਅਸਲ ਵਿੱਚ ਤਾਂ ਅਰਥ ਇਹੋ ਹੀ ਹੈ ਕਿ ਅਸਲੀਅਤ ਨੂੰ ਜਾਨਣਾ। ਗੁਰੂ ਸਾਹਿਬ ਜੀ ਮਨੁੱਖਾ ਦੇਹੀ ਦਾ ਨਿਸ਼ਾਨਾ, ਜਗਤ ਦੀ ਨਾਸ਼ਵਾਨਤਾ, ਆਦਿਕ ਤੋਂ ਸਮਝਾ ਕੇ ਜਗਿਆਸੂ ਦੀ ਬਿਰਤੀ ਸਾਧ ਸੰਗਤ ਵਿੱਚ ਅਤੇ ਸ਼ਬਦ ਜਾਂ ਗੁਰੂ ਉਪਦੇਸ਼ ਵਿੱਚ ਜੋੜ ਕੇ, ਦਬਿਧਾ ਵਿੱਚੋਂ ਕੱਢ ਲੈਂਦੇ ਹਨ। ਭਾਈ ਗੁਰਦਾਸ ਜੀ ਦਾ ਇੱਕ ਬਚਨ ਹੈ :

ਗੁਰਮੁਖਿ ਦੁਰਲਭ ਦੇਹ ਅਉਸਰੁ ਜਾਣਦੇ।
ਸਾਧ ਸੰਗਤਿ ਅਸਨੇਹ ਸਭ ਰੰਗ ਮਾਣਦੇ।
ਸਬਦ ਸੁਰਤਿ ਲਿਵਲੇਹ ਆਖਿ ਵਖਾਣਦੇ।
ਦੇਹੀ ਵਿਚਿ ਬਿਦੇਹ ਸਚੁ ਸਿਵਾਣਦੇ।
ਦੁਬਿਧਾ ਓਹੁ ਨ ਏਹੁ ਇਕੁ ਪਛਾਣਦੇ।
ਚਾਰਿ ਦਿਹਾੜੇ ਥੇਹੁ ਮਨ ਵਿਚਿ ਆਣਦੇ ॥੧੧॥ (ਵਾਰ ੧੯, ਪਉੜੀ ੧੧)

ਇਸ ਕਰਕੇ ਹੀ ਸਤਿਗੁਰੂ ਜੀ ਦੀ ਬਾਣੀ ਦਾ ਇਹ ਅਟੱਲ ਫੈਸਲਾ ਹੈ ਕਿ ਭਾਵਨਾਵਾਂ ਦੇ ਸਾਗਰ ਨੂੰ ਕੇਵਲ ਗੁਰੂ ਉਪਦੇਸ਼ ਨਾਲ ਹੀ ਤਰਿਆ ਜਾ ਸਕਦਾ ਹੈ।ਉਸ ਤੋਂ ਬਿਨਾਂ ਜਗਤ ਮੇਰ ਤੇਰ ਦੇ ਰੋਗ ਦਾ ਰੋਗੀ ਹੋ ਕੇ ਦੁਬਿਧਾ ਦੇ ਕਾਰਨ ਆਤਮਿਕ ਮੌਤੇ ਮਰ ਰਿਹਾ ਹੈ।

ਭਵਜਲੁ ਬਿਨੁ ਸਬਦੈ ਕਿਉ ਤਰੀਐ ॥
ਨਾਮ ਬਿਨਾ ਜਗੁ ਰੋਗਿ ਬਿਆਪਿਆ
ਦੁਬਿਧਾ ਡੁਬਿ ਡੁਬਿ ਮਰੀਐ ॥੧॥ ਰਹਾਉ ॥ (੧੧੨੫)

ਦੁਬਿਧਾ ਦੇ ਕਾਰਨ ਹੀ ਮਨੁੱਖ ਨੂੰ ਇਹ ਵੀ ਨਹੀ ਪਤਾ ਕਿ ਮੇਰੇ ਜੀਵਨ ਦੇ ਦੁੱਖ ਦਾ ਇਲਾਜ ਕੀ ਹੈ? ਉਹ ਸਰਬ ਸੁਖਾਂ ਦੇ ਦਾਤੇ ਪ੍ਰਮੇਸ਼ਰ ਨੂੰ ਛੱਡ ਕੇ ਹੋਰ ਹੀ ਰੱਬ ਦੇ ਨਾਮ ਦੇ ਕਰਮ ਕਾਂਡ ਕਰਦਾ ਹੈ। ਗੁਰੂ ਸ਼ਬਦ ਦੀ ਸੋਝੀ ਆਉਣ ਨਾਲ ਬੰਦਾ ਨਿਸ਼ਚਾ ਕਰ ਲੈਂਦਾ ਹੈ ਕਿ :

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
(੬੩੪)

ਇਤਿਹਾਸ ਇਸ ਗੱਲ ਦੀ ਹਾਮੀ ਆਮ ਖੁੱਲ੍ਹੇ ਸ਼ਬਦਾਂ ਵਿੱਚ ਭਰਦਾ ਹੈ ਕਿ

ਜਿਹੜੇ ਮੜ੍ਹੀਆਂ ਮਸਾਣਾਂ ਦੀ ਪੂਜਾ ਕਰਨ ਵਾਲੇ ਲੋਕ ਸਨ ਉਹ ਗੁਰਮਤਿ ਦੀ ਸੋਝੀ ਲੈ ਕੇ ਹਰੀ ਦੀ ਪੂਜਾ ਵਿੱਚ ਲੱਗ ਗਏ, ਪਰ ਹਰੀ ਦੀ ਪੂਜਾ ਕਰਨ ਵਾਲਾ ਕਦੇ ਮੜ੍ਹੀਆਂ ਮਸਾਣਾਂ 'ਤੇ ਨਹੀ ਜਾਂਦਾ। ਗੁਰੂ ਬਾਬਾ ਜੀ ਕੋਲੋਂ ਕੋਈ ਹਰੀ ਦੀ ਪੂਜਾ ਕਰਨ ਵਾਲਿਆਂ ਦੀ ਉਦਾਹਰਣ ਪੁੱਛੇ ਤਾਂ ਸਤਿਗੁਰੂ ਜੀ ਕਿਰਪਾ ਕਰਦੇ ਹਨ ਕਿ ਦੇਖ ਪ੍ਰਹਿਲਾਦ ਦੀ ਉਦਾਹਰਣ ਹੈ ਜਿਹੜਾ ਦੁਬਿਧਾ ਦਾ ਸ਼ਿਕਾਰ ਨਹੀਂ ਸੀ।

**ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ**
**ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥**
**ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥**
**ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥**
**ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥**
**ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥**
**ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ**
**ਡਰੈ ਨ ਕਿਸੈ ਦਾ ਡਰਾਇਆ ॥**
**ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥**
**ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥**
**ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥੫॥**
**(੧੧੩੩)**

ਦੈਂਤ (ਹਰਨਾਕਸ਼) ਦਾ ਪੁੱਤਰ ਭਗਤ ਪ੍ਰਹਿਲਾਦ ਗਾਇਤ੍ਰੀ ਦਾ ਪਾਠ ਜਾਂ ਤਰਪਨ ਭਾਵ ਪਿਤਰਾਂ ਦੀ ਪ੍ਰਸੰਨਤਾ ਹਾਸਲ ਕਰਨ ਲਈ ਹੋਰ ਕਰਮ ਕਾਂਡ ਆਦਿਕ ਕੁਝ ਵੀ ਨਹੀਂ ਕਰਦਾ ਸੀ। ਉਸ ਨੇ ਦੁਬਿਧਾ ਆਦਿਕ ਸਭ ਕੁਝ ਛੱਡ ਕੇ ਦਿਨ ਰਾਤ ਰੱਬੀ ਬੰਦਗੀ ਨੂੰ ਜੀਵਨ ਦਾ ਅਧਾਰ ਬਣਾ ਲਿਆ ਸੀ। ਹਰਨਾਕਸ਼ ਨੂੰ ਇਹ ਗੱਲ ਪਸੰਦ ਨਹੀਂ ਸੀ ਜਿਸ ਕਰਕੇ ਉਸ ਦੇ ਅਤੇ ਪ੍ਰਹਿਲਾਦ ਦੇ ਵੀਚਾਰਾਂ ਵਿੱਚ ਟਕਰਾ ਪੈਦਾ ਹੋ ਗਿਆ। ਹਰਨਾਕਸ਼ ਮੂਲ ਤੋਂ ਭੁੱਲਿਆ ਹੋਣ ਕਰਕੇ ਮੂਰਖ ਸੀ ਅਤੇ ਉਹ ਦੁਬਿਧਾ ਦਾ ਸ਼ਿਕਾਰ ਸੀ। ਇਸ ਕਰਕੇ ਉਹ ਸਗੋਂ ਨੇਕ ਕੰਮ ਕਰਨ ਵਾਲੇ ਲੋਕਾਂ ਦੀ ਨਿੰਦਾ ਕਰਦਾ ਸੀ। ਪ੍ਰਹਿਲਾਦ ਭਾਵੇਂ ਹਰਨਾਕਸ਼ ਦਾ ਪੁੱਤਰ ਹੀ ਸੀ ਪਰ ਹਰਨਾਕਸ਼, ਪ੍ਰਹਿਲਾਦ ਨੂੰ ਅਨੇਕਾਂ ਤਰ੍ਹਾਂ ਨਾਲ ਡਰਾ ਕੇ ਆਪਣੀ ਗੱਲ ਮਨਵਾਉਣਾ ਚਾਹੁੰਦਾ ਸੀ। ਪ੍ਰਹਿਲਾਦ ਦੇ ਅੰਦਰ ਦੁਬਿਧਾ ਨਹੀਂ ਸੀ ਇਸ ਕਰਕੇ ਉਹ ਬਿਲਕੁਲ ਵੀ ਨਾ ਡਰਿਆ। ਹਰਨਾਕਸ਼ ਪ੍ਰਹਿਲਾਦ ਨੂੰ ਮਾਰਦਾ ਮਾਰਦਾ ਆਪ ਹੀ ਮੌਤ ਦੀ ਬੁੱਕਲ ਵਿੱਚ ਚਲਾ ਗਿਆ। ਜਦੋਂ ਕਦੇ ਉੱਚਾ ਉਠਣ ਦੀ ਤਮੰਨਾ ਹੋਵੇ ਤਾਂ ਉੱਚੇ ਉਠੇ ਲੋਕਾਂ ਨੂੰ ਯਾਦ ਕਰੀਦਾ ਹੈ। ਉਥੋਂ ਸਾਨੂੰ ਹੌਸਲਾ, ਤਜਰਬਾ ਅਤੇ ਦਲੇਰੀ ਮਿਲਦੀ ਹੈ। ਇਸ

ਕਰਕੇ ਹੀ ਲੋਕੀਂ ਹੋ ਗੁਜ਼ਰੇ ਚੰਗੇ ਲੋਕਾਂ ਦਾ ਇਤਿਹਾਸ ਪੜ੍ਹਦੇ ਹਨ, ਧਾਰਮਿਕ ਗ੍ਰੰਥ ਪੜ੍ਹਦੇ ਹਨ। ਅਫਸੋਸ ਹੈ ਕਿ ਅਸੀਂ ਗੁਰੂ ਬਾਬਾ ਜੀ ਕੋਲੋਂ ਅਜਿਹੀਆਂ ਉਦਾਹਰਣਾਂ ਵੀਚਾਰ ਕੇ ਵੀ ਦੁਬਿਧਾ ਦੇ ਇਸ ਮਕੜੀ ਜਾਲ ਵਿੱਚੋਂ ਬਾਹਰ ਨਹੀਂ ਨਿਕਲ ਰਹੇ। ਅਗਿਆਨਤਾ ਵੱਸ ਅਨੇਕਾਂ ਹੀ ਤਰੀਕਿਆਂ ਨਾਲ ਕਦੇ ਸਰਾਧਾਂ, ਗੁੱਗੇ, ਦੇਵੀ ਦੇਵਤਿਆਂ, ਵਰਤ ਰੱਖ ਕੇ ਤੀਰਥ ਯਾਤਰਾ ਆਦਿਕ ਦੇ ਅਨੇਕਾਂ ਹੀ ਕਰਮ ਕਾਂਡ ਕਮਾਈ ਜਾ ਰਹੇ ਹਾਂ। ਗੁਰਮਤਿ ਦਾ ਚਾਨਣ ਹੋਣ ਦੇ ਬਾਵਜੂਦ ਵੀ ਸਾਡੀ ਦੁਬਿਧਾ ਖਤਮ ਨਹੀਂ ਹੋ ਰਹੀ। ਅਜਿਹੇ ਕਰਮ ਕਾਂਡ ਕਰਨ ਨਾਲ ਸਾਨੂੰ ਕੋਈ ਪ੍ਰਾਪਤੀ ਵੀ ਨਹੀਂ ਹੋ ਸਕਦੀ। ਦੁਬਿਧਾ ਦਾ ਧਾਰਨੀ ਮਾਨੋ ਇੱਕ ਚੱਪੂ ਵਾਲੀ ਬੇੜੀ ਦਾ ਸਵਾਰ ਹੈ। ਦਿਖਾਵੇ ਲਈ ਤਾਂ ਉਹ ਚੱਪੂ ਵੀ ਮਾਰ ਰਿਹਾ ਭਾਵ ਮਿਹਨਤ ਕਰਦਾ ਨਜ਼ਰ ਆਵੇਗਾ, ਪਰ ਇੱਕ ਚੱਪੂ ਵਾਲੀ ਬੇੜੀ ਕਿਨਾਰੇ 'ਤੇ ਜਾਣ ਦੀ ਥਾਂ ਉਥੇ ਹੀ ਘੁੰਮੀ ਜਾ ਰਹੀ ਹੈ :-

**ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥**
**ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥**
**ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥** (੧੯)

ਦੁਬਿਧਾ ਦੇ ਮੁੱਕਣ ਨਾਲ ਹੀ ਸੱਚੀ ਇਨਸਾਨੀਅਤ ਦੀ ਖੁਸ਼ਬੋ ਨੂੰ ਮਾਣਿਆ ਜਾ ਸਕਦਾ ਹੈ। ਦੁਬਿਧਾ ਦੀ ਮੈਲ ਸਾਡੇ ਅੰਦਰਲੇ ਨੂੰ ਧੁੰਦਲਾ ਕਰ ਦਿੰਦੀ ਹੈ। ਸਾਨੂੰ ਸਾਰੀ ਦੁਨੀਆਂ ਬਿਗਾਨਿਆਂ ਦੀ ਲੱਗਣ ਲੱਗ ਪੈਂਦੀ ਹੈ। ਮੇਰ ਤੇਰ ਦੀਆਂ ਜ਼ੰਜੀਰਾਂ ਅੰਦਰ ਇਨਸਾਨੀਅਤ ਦਾ ਗਲਾ ਘੁੱਟਿਆ ਜਾਂਦਾ ਹੈ। ਪਿਆਰ ਦੇ ਮਹੱਲ ਦੀਆਂ ਕੰਧਾਂ ਤੰਗ ਹੋ ਜਾਂਦੀਆਂ ਹਨ। ਇਥੇ ਕਿਸੇ ਦੂਜੇ ਦੇ ਸਮਾਉਣ ਦੀ ਤਾਂ ਕੀ ਥਾਂ ਹੋਣੀ ਹੈ ਇਥੇ ਤਾਂ ਆਪਣਾ ਆਪਾ ਵੀ ਦਮ ਤੋੜਦਾ ਨਜ਼ਰ ਆਉਣ ਲੱਗ ਪੈਂਦਾ ਹੈ। ਸਰੀਰ ਮਾਨੋ ਵਿਕਾਰਾਂ ਵਿੱਚ ਸੜ ਬਲ ਕੇ ਮਿੱਟੀ ਹੋ ਜਾਂਦਾ ਹੈ। ਮਨ ਮਾਇਕੀ ਮੋਹ ਵਿੱਚ ਸੜ ਕੇ ਮਨੂਰ ਭਾਵ ਸੜਿਆ ਹੋਇਆ ਲੋਹਾ ਬਣ ਜਾਂਦਾ ਹੈ। ਔਗੁਣ ਵੈਰੀ ਬਣ ਜਾਂਦੇ ਹਨ। ਵੈਰੀਆਂ ਦਾ ਕੰਮ ਹੀ ਬਰਦਾਦੀ ਕਰਨਾ ਹੁੰਦਾ ਹੈ। ਇਸ ਦੇ ਨਾਲ ਹੀ ਕੂੜ ਵੀ ਆਪਣੀ ਤੂਤੀ ਵਜਾਉਣ ਲੱਗ ਪੈਂਦਾ ਹੈ। ਪਰ ਇਹ ਅਵਸਥਾ ਉਸ ਵਕਤ ਬਣਦੀ ਹੈ ਜਦੋਂ ਜੀਵਨ ਵਿੱਚੋਂ ਗੁਰੂ ਉਪਦੇਸ਼ ਵੱਖਰਾ ਹੋ ਜਾਂਦਾ ਹੈ। ਦੁਬਿਧਾ ਆਪਣਾ ਕਬਜ਼ਾ ਕਰ ਲੈਂਦੀ ਹੈ। ਇਹ ਦੁਬਿਧਾ ਹੀ ਸਾਰੇ ਗਿਆਨ ਇੰਦ੍ਰਿਆਂ ਦਾ ਪੂਰ(ਪਰਿਵਾਰ) ਲੈ ਕੇ ਡੁਬੋ ਦਿੰਦੀ ਹੈ। ਗੁਰਬਾਣੀ ਦੇ ਅੰਮ੍ਰਿਤ ਬਚਨ ਹਨ :

**ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥**
**ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥**
**ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥** (੧੯)

ਗੁਰੂ ਉਪਦੇਸ਼ ਤੋਂ ਵਿਹੂਣਾ ਧਰਮ ਕਰਮ ਤਾਂ ਕਰਦਾ ਹੈ ਪਰ ਉਹ ਕਿਸੇ ਥਾਇ ਹੀਂ ਪੈਂਦੇ ਕਿਉਂਕਿ ਮਨਮੁਖੀ ਕਰਮ ਦੁਬਿਧਾ ਦੇ ਕਾਰਨ ਜੀਵਨ ਨੂੰ ਸ਼ਿੰਗਾਰਨ ਵਿਚ ਸਹਾਇਕ ਨਹੀ ਹੁੰਦੇ। ਜੇ ਕਿਧਰੇ ਗੁਰੂ ਜੀ ਦੀ ਕ੍ਰਿਪਾ ਦਾ ਪਾਤਰ ਬਣ ਜਾਵੇ ਤਾਂ ਉਸ ਦੇ ਅੰਦਰੋਂ ਦੁਬਿਧਾ ਦਾ ਨਾਸ਼ ਹੋ ਜਾਂਦਾ ਹੈ, ਫਿਰ ਉਸ ਦਾ ਪੂਜਾ ਪਾਠ ਵੀ ਸਾਕਾਰ ਹੋ ਜਾਂਦਾ ਹੈ।

**ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥**
**ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥**
**ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥**
**ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ**
**ਮਰਿ ਜੰਮੈ ਹੋਇ ਖੁਆਰੁ ॥** (੫੫੩)

ਗੁਰੂ ਜੀ ਦੀ ਕਿਰਪਾ ਨੇ ਮਨ ਮੰਦਰ ਵਿਚ ਪ੍ਰਭੂ ਦੀ ਯਾਦ ਦਾ ਦੀਪਕ ਜਗਾ ਦਿੱਤਾ ਹੈ। ਹਰਦੇ ਦੀ ਕੋਠੜੀ ਵਿਚੋਂ ਹੀ ਰੱਬੀ ਦੀਦਾਰਾਂ ਦੀ ਦਾਤ ਨਸੀਬ ਹੋ ਗਈ।

**ਜਾ ਕੈ ਅੰਤਰਿ ਪ੍ਰਗਟਿਓ ਆਪ ॥**
**ਤਾ ਕਉ ਨਾਹੀ ਦੂਖ ਸੰਤਾਪ ॥**
**ਲਾਲੁ ਰਤਨੁ ਤਿਸੁ ਪਾਲੈ ਪਰਿਆ ॥**
**ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥**
**ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥**
**ਏਕੋ ਏਕੁ ਨਿਰੰਜਨੁ ਪੂਜਾ ॥**
**ਜਤ ਕਤ ਦੇਖਉ ਆਪਿ ਦਇਆਲ ॥**
**ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥** (੮੮੭)

ਜਿਹੜਾ ਰੱਬ ਆਪਣੇ ਹਿਰਦੇ ਵਿੱਚ ਦਿੱਸਦਾ ਹੈ ਉਹੋ ਹੀ ਦੂਜਿਆਂ ਵਿੱਚੋਂ ਵੀ ਦਿਸਣ ਲੱਗ ਪੈਂਦਾ ਹੈ। ਕੋਈ ਵੈਰੀ ਤੇ ਬਿਗਾਨਾ ਨਹੀ ਰਹਿੰਦਾ ਸਭਨਾਂ ਨਾਲ ਪਿਆਰ ਬਣ ਜਾਂਦਾ ਹੈ। ਕਰੀਬ ਇੱਕ ਸਦੀ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ ਵਿਖੇ ਸਰੋਵਰ ਦੀ ਕਾਰ ਸੇਵਾ ਹੋਈ। ਸ਼ਰਧਾਲੂ ਸਿੱਖ ਸੰਗਤ ਨੇ ਤਾਂ ਆਉਣਾ ਹੀ ਸੀ ਪਰ ਇੱਕ ਮੁਸਲਮਾਨਾਂ ਦਾ ਜਥਾ ਵੀ ਸ਼ਰਧਾ ਭਾਵਨਾ ਨਾਲ ਸੇਵਾ ਕਰਨ ਆਇਆ। ਹਾਲਾਂਕਿ ਮੁਲਸਮਾਨਾਂ ਵਿੱਚੋਂ ਹੀ ਬਹੁਤੀ ਹਾਕਮੀ ਜਮਾਤ ਇੱਥੋਂ ਦੀ ਸੱਚ ਦੀ ਅਵਾਜ਼ ਖਤਮ ਕਰਨ ਦੇ ਉਪਰਾਲੇ ਕਰਦੀ ਰਹੀ ਹੈ। ਪਰ ਇਥੇ ਬਿਨਾਂ ਭਿੰਨ ਭੇਦ ਭਾਵ ਦੇ ਸੇਵਾ ਕਰਦਿਆਂ ਸਾਰੇ ਵਾਤਾਵਰਣ ਵਿੱਚ ਇਨਸਾਨੀਅਤ ਦੀ ਅਤੇ ਸੱਚੀ ਮੁਹੱਬਤ ਦੀ ਖੁਸ਼ਬੋ ਖਿਲਰ ਗਈ। ਗੁਰਸਿੱਖ ਸੰਗਤਾਂ ਨੇ ਵੀ ਬਹੁਤ ਨਿੱਘਾ ਪਿਆਰ ਦਿਖਾਇਆ। ਸੇਵਾ ਕਰਦਿਆਂ ਜਦੋਂ ਨਮਾਜ਼ ਦਾ ਵਕਤ ਹੋਇਆ ਤਾਂ ਮੁਸਲਮਾਨ

ਨਮਾਜ਼ ਅਦਾ ਕਰਨ ਲਈ ਮਸਜਦ ਜਾਣ ਲੱਗੇ ਤਾਂ ਸਿੱਖਾਂ ਨੇ ਨਿੱਘ ਪਿਆਰ ਨਾਲ ਇੱਕ ਦੂਜੇ ਦੇ ਹੱਥ ਘੁੱਟ ਲਏ ਅਤੇ ਕਿਹਾ ਕਿ ਸ਼ੇਖ ਫਰੀਦ ਜੀ ਦੀ ਪਵਿੱਤਰ ਬਾਣੀ ਵਿੱਚੋਂ ਕਈ ਵਾਰੀ ਨਮਾਜ਼ ਦਾ ਹੋਕਾ ਸੁਣਿਆ ਹੈ ਤੁਸੀਂ ਅੱਜ ਇਥੇ ਹੀ ਨਮਾਜ਼ ਅਦਾ ਕਰੋ।ਗੁਰਸਿੱਖੀ ਸਾਰਿਆਂ ਨਾਲ ਹੀ ਪ੍ਰੇਮ ਕਰਦੀ ਹੈ। ਇਹ ਸ਼ਾਇਦ ਪਹਿਲੀ ਅਜਿਹੀ ਅਨੋਖੀ ਨਮਾਜ਼ ਸੀ ਜਿਸ ਵਿੱਚ ਹਰ ਕੋਈ ਹਿੰਦੂ, ਸਿੱਖ ਜਾਂ ਹੋਰ ਵੀ ਜਿਹੜੇ ਦੂਜੇ ਧਰਮਾਂ ਦੇ ਸ਼ਰਧਾਲੂ ਲੋਕ ਵੀ ਆਏ ਹੋਏ ਸਨ ਉਨ੍ਹਾਂ ਸਭ ਨੇ ਇਸ ਵਿੱਚ ਸ਼ਮੂਲੀਅਤ ਕੀਤੀ ਸੀ। ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਅੱਜ ਅਲਾਹ ਵਾਸਤੇ ਨਹੀ ਸਗੋਂ ਅਲਾਹ ਖੁਦ ਹੀ ਮਨੁੱਖਤਾ ਵਾਸਤੇ ਨਮਾਜ਼ ਅਦਾ ਕਰ ਰਿਹਾ ਹੋਵੇ। (ਨਰਿੰਦਰ ਸਿੰਘ ਕਪੂਰ, ਰਾਹ ਰਸਤੇ, ਪੰਨਾ, 77) ਉਸ ਦਿਨ ਗੁਰਬਾਣੀ ਦੇ ਇਸ ਅਮੋਲਕ ਬਚਨ ਦੀ ਵਿਆਖਿਆ ਹੋ ਰਹੀ ਸੀ :

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥**

(੧੧੮੫)

ਸੱਚੀ ਸੁੱਚੀ ਇਬਾਦਤ ਤਾਂ ਇਹੋ ਹੀ ਹੈ। ਅਰਦਾਸ ਹੈ ਕਿਧਰੇ ਸਾਡੀ ਝੋਲੀ ਵੀ ਮਾਲਕ ਆਪਣੀ ਰਹਿਮਤ ਨਾਲ ਭਰ ਦੇਵੇ। ਸਾਡੇ ਵਿਤਕਰੇ ਮੁੱਕ ਜਾਣ ਅਸੀਂ ਇੱਕ ਹੋ ਜਾਈਏ। ਨਾ ਵੱਖੋ ਵੱਖਰੇ ਅਕਾਲੀ ਦਲ, ਨਾ ਵੱਖੋ ਵੱਖਰੀਆਂ ਮਰਯਾਦਾਵਾਂ, ਨਾ ਵੱਖੋ ਵੱਖਰੇ ਡੇਰੇ ਹੋਣ।

**ਸਾਈ ਪ੍ਰੀਤਿ ਜਿ ਆਪੇ ਲਾਏ ॥**
**ਗੁਰ ਪਰਸਾਦੀ ਦੁਬਿਧਾ ਜਾਏ ॥**
**ਕਬਹੁ ਨ ਤੂਟਸਿ ਰਹਿਆ ਸਮਾਇ ॥**
**ਨਾਮੇ ਚਿਤੁ ਲਾਇਆ ਸਚਿ ਨਾਇ ॥੩॥** (੧੧੬੪)

# ਦੁਰਮਤਿ

ਦੁਨੀਆਂ ਵਿੱਚ ਚਾਰ ਤਰ੍ਹਾਂ ਦੀਆਂ ਇਮਾਰਤਾਂ ਆਮ ਕਰਕੇ ਦੇਖਦੇ ਹਾਂ। ਇੱਕ ਰੁਜ਼ਗਾਰ ਨਾਲ ਸਬੰਧਿਤ, ਦੂਜੀਆਂ ਰਹਿਣ ਸਹਿਣ ਨਾਲ ਸਬੰਧਿਤ, ਤੀਜੀਆਂ ਖਾਣ ਪੀਣ ਨਾਲ ਸਬੰਧਿਤ ਅਤੇ ਚੌਥੀਆਂ ਅਕਲ, ਗਿਆਨ ਜਾਂ ਮਤਿ ਨਾਲ ਸਬੰਧਿਤ ਹਨ। ਇਨ੍ਹਾਂ ਨੂੰ ਹੀ ਸਕੂਲ ਕਾਲਜ ਜਾਂ ਯੂਨੀਵਰਸਿਟੀ ਆਦਿਕ ਨਾਮਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਲੇਖ ਵਿੱਚ ਗਿਆਨ ਨਾਲ ਸਬੰਧਿਤ ਵਿਸ਼ੇ 'ਤੇ ਵੀਚਾਰ ਕਰਨੀ ਹੈ। ਗਿਆਨ ਦੇ ਵੀ ਅੱਗੇ ਦੋ ਪੱਖ ਬਣਾ ਕੇ ਵੀਚਾਰ ਕਰਦੇ ਹਾਂ। ਇੱਕ ਪੱਖ ਦੁਨਿਆਵੀ ਵਿੱਦਿਆ ਦਾ ਹੈ ਅਤੇ ਦੂਜਾ ਪੱਖ ਧਾਰਮਿਕ ਵਿੱਦਿਆ ਦਾ ਹੈ। ਧਾਰਮਿਕ ਵਿੱਦਿਆ ਦੇ ਅਦਾਰਿਆਂ ਨੂੰ ਧਾਰਮਿਕ ਅਸਥਾਨ ਕਿਹਾ ਜਾਂਦਾ ਹੈ। ਦੁਨਿਆਵੀ ਵਿੱਦਿਆ ਨਾਲ ਡਿਗਰੀਆਂ ਭਾਵੇਂ ਵੱਡੀਆਂ ਹੋ ਜਾਂਦੀਆਂ ਹਨ ਪਰ ਮਨੁੱਖ ਦੀ ਮਤਿ ਛੋਟੀ ਹੋ ਜਾਂਦੀ ਹੈ। ਇਸ ਵਿੱਦਿਆ ਨਾਲ ਅਸੀਂ ਚੰਨ ਤਾਰਿਆਂ ਤੱਕ ਪਹੁੰਚ ਜਾਂਦੇ ਹਾਂ ਪਰ ਨਾਲ ਦੇ ਗੁਆਂਢੀ ਨੂੰ ਭੁੱਲ ਜਾਂਦੇ ਹਾਂ। ਰਹਿਣ ਸਹਿਣ ਲਈ ਮਕਾਨ ਭਾਵੇਂ ਵੱਡੇ ਬਣਾ ਲਏ ਹਨ ਪਰ ਇਨਸਾਨੀਅਤ ਦੇ ਰਿਸ਼ਤੇ ਸੁੰਗੜ ਗਏ ਹਨ। ਸਾਡੇ ਕੋਲ ਕੱਪੜੇ ਬਹੁਤ ਹੋ ਗਏ ਹਨ ਪਰ ਨੰਗੇਜ ਲਈ ਲੜਾਈ ਲੜ ਰਹੇ ਹਾਂ। ਇਸ ਇੱਕਲੇ ਦੁਨਿਆਵੀ ਗਿਆਨ ਨਾਲ ਮਨੁੱਖ ਸਿਆਣਾ ਹੋਣ ਦੀ ਥਾਂ ਸਗੋਂ ਸ਼ੈਤਾਨ ਹੋ ਗਿਆ ਹੈ। ਸ਼ਾਂਤੀ ਦੀ ਥਾਂ ਨਸ਼ੇ ਨੇ ਲੈ ਲਈ ਹੈ। ਧਰਤੀ ਦੇ ਬਹੁਤੇ ਹਿੱਸੇ ਵਿੱਚ ਅਜਿਹੇ ਗਿਆਨ ਦੀ ਪ੍ਰਾਪਤੀ ਲਈ ਇਮਾਰਤਾਂ ਖਲੋਤੀਆਂ ਨਜ਼ਰ ਆਉਂਦੀਆਂ ਹਨ। ਅਸਲ ਵਿੱਚ ਇੱਕ ਗੱਲ ਹੋਰ ਵੀ ਹੋ ਸਕਦੀ ਹੈ ਕਿ ਇਨ੍ਹਾਂ ਅਦਾਰਿਆਂ ਵਿੱਚ ਪੜ੍ਹਾਈਆਂ ਜਾਣ ਵਾਲੀਆਂ ਕਿਤਾਬਾਂ ਵੀ ਮਨੁੱਖੀ ਸੋਚ ਵਿੱਚੋਂ ਹੀ ਪੈਦਾ ਹੋਈਆਂ ਹਨ। ਇਨ੍ਹਾਂ ਅਦਾਰਿਆਂ ਵਿੱਚੋਂ ਹੀ ਲੋਕ ਪੜ੍ਹ ਕੇ ਫਿਰ ਇਥੇ ਹੀ ਪੜ੍ਹਾਉਣ ਲੱਗ ਪੈਂਦੇ ਹਨ। ਸ਼ਾਇਦ ਸਾਡੀ ਸੋਚ ਦੀ ਉਡਾਰੀ ਬਹੁਤੀ ਲੰਮੀ ਨਹੀਂ ਹੋਈ। ਦਾਸ ਵਿੱਦਿਆ ਦਾ ਵਿਰੋਧੀ ਨਹੀਂ। ਇਸ ਵਿੱਦਿਆ ਦੇ ਸਾਗਰ ਵਿੱਚੋਂ ਹੀ ਅਨੇਕਾਂ ਹੀਰੇ ਮੋਤੀਆਂ ਨੇ ਵੀ ਜਨਮ ਲਿਆ ਹੈ ਪਰ ਬਹੁਤਾਤ ਵਿੱਚ ਗਿਣਤੀ ਉਪ੍ਰੋਕਤ ਲੋਕਾਂ ਦੀ ਨਜ਼ਰ ਆਉਂਦੀ ਹੈ। ਇਸ ਵਿੱਦਿਆ ਦੇ ਨਾਲ ਕਿਧਰੇ ਮਨੁੱਖ ਧਰਮ ਦੀ ਵਿੱਦਿਆ ਨੂੰ ਵੀ ਜੋੜ ਲਵੇ ਤਾਂ ਇਹ ਗੱਲ ਫਿਰ ਕਹਿਣ ਕਥਨ ਤੋਂ ਬਾਹਰੀ ਹੋਵੇਗੀ। ਧਾਰਮਿਕ ਦੁਨੀਆਂ ਵਿੱਚ ਜਿਹੜੇ ਧਾਰਮਿਕ ਗ੍ਰੰਥ ਪੜ੍ਹਾਏ ਜਾਂਦੇ ਹਨ, ਇਹ ਮਨੁੱਖੀ ਸੋਚ ਵਿੱਚੋਂ ਨਹੀਂ ਸਗੋਂ ਰੱਬੀ

ਦਹਿਲੀਜ਼ ਤੋਂ ਆਈ ਸੱਚੀ ਅਸੀਸ ਹੈ। ਇਸ ਨੂੰ ਲੈ ਕੇ ਆਉਣ ਵਾਲੇ ਗੁਰੂ ਪੀਰ ਪੈਗੰਬਰ ਰੱਬੀ ਪਿਆਰ ਵਿੱਚ ਨਿਵਾਜੇ ਹੋਏ ਹੁੰਦੇ ਹਨ। ਇਹ ਵਿੱਦਿਆ ਮਨੁੱਖ ਨੂੰ ਸੱਚਾ ਸੁੱਚਾ ਇਨਸਾਨ ਬਣਾਉਂਦੀ ਹੈ। ਗੁਰੂ ਵਲੋਂ ਬਖਸ਼ੀ ਮਤਿ ਗੁਰਮਤਿ ਬਣ ਜਾਂਦੀ ਹੈ ਪਰ ਸ਼ੈਤਾਨੀ ਸੋਚ ਵਿੱਚੋਂ ਪੈਦਾ ਹੋਈ ਵਿੱਦਿਆ ਦੁਰਮਤਿ ਬਣ ਜਾਂਦੀ ਹੈ। ਇਸ ਨਾਲ ਮਨੁੱਖ ਆਪਣਾ ਹੀ ਜੀਵਨ ਬਰਬਾਦ ਨਹੀਂ ਕਰਦਾ ਸਗੋਂ ਸੰਸਾਰਕ ਨਗਰੀ ਨੂੰ ਵੀ ਮੈਲਾ ਕਰ ਦਿੰਦਾ ਹੈ।

**ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥**
**ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ ਅੰਧ ਅੰਧਿਆਰ ॥** (੩੧੨)

ਇੱਕ ਆਮ ਜਿਹੀ ਜ਼ਿੰਦਗੀ ਵਿੱਚੋਂ ਉਦਾਹਰਣ ਲੈਂਦੇ ਹਾਂ ਕਿ ਰੱਬ ਨੇ ਕਿਰਪਾ ਕਰਕੇ ਇਸ ਨੂੰ ਇੱਕ ਗੰਨਾ ਦਿੱਤਾ। ਜੇ ਮਨੁੱਖੀ ਬਿਰਤੀ ਸ਼ੈਤਾਨ ਵਾਲੀ ਹੋਈ ਤਾਂ ਗੰਨੇ ਦੇ ਰਸ ਨੂੰ ਸ਼ਰਾਬ ਬਣਾ ਲਵੇਗਾ ਪਰ ਚੰਗੀ ਬਿਰਤੀ ਨਾਲ ਗੰਨੇ ਵਿਚੋਂ ਮਿੱਠਾ ਪੈਦਾ ਕਰਕੇ ਅਨੇਕਾਂ ਹੀ ਸਵਾਦਿਸ਼ਟ ਮਿਠਿਆਈਆਂ ਪੈਦਾ ਕਰ ਲਵੇਗਾ। ਇੱਕ ਵੀਚਾਰ ਹੋਰ ਵੀ ਨਾਲ ਹੀ ਖਿਆਲ ਵਿੱਚ ਰੱਖਣੀ ਜ਼ਰੂਰੀ ਹੈ ਕਿ ਅਜ਼ਾਦੀ ਉਸ ਨੂੰ ਹੀ ਕਹਿੰਦੇ ਹਨ ਜਿਥੇ ਗਲਤੀ ਕਰਨ ਦੀ ਵੀ ਖੁੱਲ੍ਹ ਹੋਵੇ। ਇਹ ਚੋਣ ਮਨੁੱਖ ਨੇ ਕਰਨੀ ਹੈ ਕਿ ਮੈਂ ਜ਼ਹਿਰ ਬੀਜਣੀ ਹੈ ਜਾਂ ਅੰਮ੍ਰਿਤ ਬੀਜਣਾ ਹੈ। ਜੇਕਰ ਗੰਨੇ ਵਿੱਚੋਂ ਚੰਗੇ ਪਦਾਰਥ ਬਣਾਉਂਦਾ ਹੈ ਤਾਂ ਗੁਰਮਤਿ ਦਾ ਧਾਰਨੀ ਹੈ ਪਰ ਜੇਕਰ ਸ਼ਰਾਬ ਬਣਾਉਂਦਾ ਹੈ ਤਾਂ ਇਹ ਦੁਰਮਤਿ ਹੈ।

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥** (੩੯੯)

**ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥**
**ਗੁਰਮਤਿ ਭਗਤਿ ਪਾਵੈ ਜਨੁ ਕੋਈ ॥** (੮੭੯)

ਭਗਤ ਬੇਣੀ ਜੀ ਬਹੁਤ ਪਿਆਰੀ ਹਦਾਇਤ ਦਿੰਦਿਆਂ ਹੋਇਆਂ ਸਮਝਾਉਂਦੇ ਹਨ ਕਿ ਇਸ ਭੈੜੀ ਮਤਿ ਨੇ ਤੇਰੀ ਝੋਲੀ ਵਿੱਚ ਅਖੀਰ ਨੂੰ ਪਛਤਾਵਾ ਹੀ ਪਾਉਣਾ ਹੈ। ਰੱਬ ਦੇ ਚੰਗੇ ਗੁਣਾਂ ਨੂੰ ਧਾਰਨ ਕਰ ਲੈ ਨਹੀਂ ਤਾਂ ਵਿਕਾਰੀ ਭਟਕਣ ਘੇਰੀ ਵਿੱਚੋਂ ਨਿਕਲ ਨਹੀਂ ਸਕੇਂਗਾ। ਜਨੁ ਬਿਚਰੈ ਅਨਰਾਧਾ, ਭਾਵ ਅਮੋੜ ਹੋ ਕੇ ਫਿਰਦਾ ਹੈਂ।

**ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥**
**ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥**
(੯੩)

ਗੁਰੂ ਸਾਹਿਬ ਜੀ ਨੇ ਗੁਰਬਾਣੀ ਆਪਣੇ ਮਨ ਨੂੰ ਸਮਝਾਉਣ ਜਾਂ ਆਪਣੇ

ਲਈ ਉਚਾਰਣ ਨਹੀਂ ਕੀਤੀ ਸਗੋਂ ਸਾਡੇ ਵਾਸਤੇ ਹੈ। ਇਸ ਲਈ ਇਨ੍ਹਾਂ ਪੰਕਤੀਆਂ ਦਾ ਉਚਾਰਣ ਕਰਦਿਆਂ ਨਾਲ ਨਾਲ ਮਨ ਦਾ ਬੂਹਾ ਖੋਲ੍ਹਕੇ ਆਪਣੇ ਅੰਦਰ ਵੀ ਝਾਤ ਮਾਰਨ ਦੀ ਕੋਸ਼ਿਸ਼ ਕਰੀਏ ਕਿ ਮੇਰਾ ਮਨ ਵੀ ਸੁਣ ਰਿਹਾ ਹੈ ਜਾਂ ਕੇਵਲ ਦੂਜਿਆਂ ਲਈ ਹੀ ਪੜ੍ਹੀ ਜਾਂਦਾ ਹਾਂ। ਹਾਲਾਂਕਿ ਸਿੱਧਾ ਸੰਬੋਧਨ ਮਨ ਨੂੰ ਹੀ ਹੈ।

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥

(੬੩੧-੩੨)

ਗੁਰੂ ਤੇਗ ਬਹਾਦਰ ਸਾਹਿਬ ਜੀ ਹੀ ਇਸ ਸ਼ਬਦ ਵਿੱਚ ਵੀ ਸੁਚੇਤ ਕਰਦੇ ਹਨ ਕਿ ਹੇ ਭਲਿਆ, ਰੱਬੀ ਯਾਦ ਨੂੰ ਆਪਣੇ ਹਿਰਦੇ ਦਾ ਸ਼ਿੰਗਾਰ ਬਣਾ ਕਿਉਂਕਿ ਇੱਕ ਇੱਕ ਪਲ ਜ਼ਿੰਦਗੀ ਦਾ ਵਹਿਣ ਵਹਿ ਰਿਹਾ ਹੈ। ਮਿਲਿਆ ਹੋਇਆ ਸਮਾਂ ਬਤੀਤ ਹੁੰਦਾ ਜਾ ਰਿਹਾ ਹੈ। ਜ਼ਿੰਦਗੀ ਦੇ ਮੋਟੇ ਜਿਹੇ ਤਿੰਨ ਹਿੱਸੇ ਹਨ ਇੱਕ ਬਾਲਪਨ ਦਾ, ਦੂਜਾ ਜੁਆਨੀ ਦਾ ਅਤੇ ਤੀਜਾ ਬੁਢੇਪੇ ਦਾ। ਬਚਪਨ ਅਗਿਆਨਤਾ ਵੱਸ ਬੇਕਾਰ ਬਤੀਤ ਗਿਆ, ਜੁਆਨੀ ਵਿਕਾਰਾਂ ਨੇ ਖਾ ਲਈ ਆਖਿਰ ਬੁਢਾਪਾ ਕੁਝ ਕੁ ਬਾਕੀ ਹੈ ਪਰ ਇਸ ਵਿੱਚ ਵੀ ਹਾਲੇ ਦੁਰਮਤਿ ਨਾਲ ਹੀ ਪਿਆਰ ਪਾਈ ਬੈਠਾ ਹੈ। ਚੱਲੋ, ਰੱਬੀ ਪਿਆਰ ਵਿੱਚ ਭਿੱਜ ਕੇ ਸ਼ੁਕਰ ਤਾਂ ਕੀ ਕਰਨਾ ਸੀ ਸਗੋਂ ਇਸ ਗੱਲੋਂ ਵੀ ਬੇਪ੍ਰਵਾਹ ਹੋ ਗਿਆ ਕਿ ਉਸ ਦੀ ਕ੍ਰਿਪਾ ਨਾਲ ਹੀ ਮਨੁੱਖਾ ਦੇਹੀ ਨਸੀਬ ਹੋਈ ਸੀ। ਇਸ ਜੀਵਨ ਵਿੱਚ ਹਰ ਤਰ੍ਹਾਂ ਦੀ ਬੰਦ ਖਲਾਸੀ ਵੀ ਉਸ ਦੇ ਨਾਮ ਨਾਲ ਹੀ ਹੋਣੀ ਸੀ। ਰੱਬ ਦਾ ਨਾਮ ਹਰ ਵਕਤ ਸਾਡੇ ਜੀਵਨ ਵਿੱਚ ਸਹਾਈ ਹੋਣ ਵਾਲਾ ਹੈ। ਭੁੱਲੜ ਬੰਦਾ ਸਗੋਂ ਜਿਹੜੀ ਧੋਖੇਬਾਜ਼ ਮਾਇਆ ਹੈ ਇਸ ਨਾਲ ਪਿਆਰ ਪਾ ਕੇ ਹੰਕਾਰ ਵਿੱਚ ਫੁਲਿਆ ਨਹੀ ਸਮਾਉਂਦਾ। ਇਨ੍ਹਾਂ ਰੱਬੀ ਬਚਨਾਂ ਵਿੱਚੋਂ ਆਪਣੀ ਜ਼ਿੰਦਗੀ ਦੀ ਤਸਵੀਰ ਦੇਖੀਏ।

ਪ੍ਰਾਨੀ ਨਾਰਾਇਨ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥
ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥

ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥
ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥
ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥

(੯੦੨)

ਕਿਸੇ ਵੀ ਵਸਤੂ ਵਿੱਚ ਦੂਜੀ ਵਸਤੂ ਤਾਂ ਹੀ ਸਮਾ ਸਕਦੀ ਹੈ ਜੇਕਰ ਉਸ ਵਿੱਚ ਪਈ ਹੋਈ ਪਹਿਲੀ ਵਸਤੂ ਕੱਢ ਦਿੱਤੀ ਜਾਵੇ। ਦੁਰਮਤਿ ਦੇ ਧਾਰਨੀ ਨੂੰ ਇਹ ਪਿਆਰੀ ਲੱਗਣ ਲੱਗ ਪੈਂਦੀ ਹੈ ਜਿਸ ਕਰਕੇ ਉਹ ਦੁਰਮਤਿ ਨੂੰ ਤਿਆਗਣਾ ਨਹੀਂ ਚਾਹੁੰਦਾ। ਕਈ ਧਾਰਮਿਕ ਰਸਮਾਂ ਵੀ ਕਰਦਾ ਹੈ ਪਰ ਜੀਵਨ ਵਿੱਚ ਕੋਈ ਤਬਦੀਲੀ ਨਹੀਂ ਆਉਂਦੀ। ਕਹਿੰਦੇ ਹਨ, ਮਹਾਤਮਾ ਬੁੱਧ ਜੀ ਨੇ ਜਦੋਂ ਨਿਰਵਾਣ ਪਦ ਦੀ ਪ੍ਰਾਪਤੀ ਕਰ ਲਈ ਤਾਂ ਉਹ ਆਪਣੇ ਚੇਲਿਆਂ ਨਾਲ ਵੀ ਵੀਚਾਰ ਚਰਚਾ ਕਰ ਲਿਆ ਕਰਦੇ ਸਨ। ਇੱਕ ਵਾਰੀ ਇੱਕ ਭਿਖਸ਼ੂ ਨੇ ਮਹਾਤਮਾ ਬੁੱਧ ਜੀ ਨੂੰ ਪੁੱਛਿਆ ਕਿ ਤੁਸੀਂ ਕੀ ਪ੍ਰਾਪਤ ਕੀਤਾ ਹੈ? ਮਹਾਤਮਾ ਬੁੱਧ ਜੀ ਨੇ ਜੁਆਬ ਦਿੱਤਾ ਕਿ ਪ੍ਰਾਪਤ ਤਾਂ ਕੁਝ ਵੀ ਨਹੀਂ ਕੀਤਾ ਕਿਉਂਕਿ ਜੋ ਪ੍ਰਾਪਤ ਕਰਨਾ ਸੀ ਉਹ ਤਾਂ ਪਹਿਲਾਂ ਹੀ ਕੋਲ ਸੀ। ਮੈਂ ਤਾਂ ਸਗੋਂ ਗੁਆ ਕੇ ਆਇਆ ਹਾਂ। ਜਿਹੜੇ ਵਿਕਾਰ ਜਾਂ ਬੁਰਾਈਆਂ ਮੇਰੇ ਰਾਹ ਵਿੱਚ ਰੁਕਾਵਟ ਸਨ ਉਨ੍ਹਾਂ ਨੂੰ ਆਪਣੇ ਵਿੱਚੋਂ ਗੁਆ ਦਿੱਤਾ ਹੈ। ਬਾਕੀ ਜੋ ਕੁਝ ਬਚਿਆ ਬਸ ਉਸ ਦੀ ਪ੍ਰਾਪਤੀ ਲਈ ਹੀ ਗਿਆ ਸਾਂ।

ਦੁਨਿਆਵੀ ਤੌਰ 'ਤੇ ਮਨੁੱਖ ਜਦੋਂ ਕਦੇ ਕੋਈ ਇਮਾਰਤ ਬਣਾਉਂਦਾ ਹੈ ਤਾਂ ਉਸ ਦੀ ਨੀਂਹ ਮਜ਼ਬੂਤ ਰੱਖਣੀ ਚਾਹੁੰਦਾ ਹੈ। ਜਿਸ ਇਮਾਰਤ ਦੀ ਨੀਂਹ ਪੱਕੀ ਹੋਵੇ ਤਾਂ ਉਸ ਉੱਤੇ ਕੀਤੀ ਹੋਈ ਉਸਾਰੀ ਵੀ ਮਜ਼ਬੂਤ ਹੋ ਜਾਂਦੀ ਹੈ। ਸਾਡੇ ਸਮਾਜ ਨੇ ਪਤਾ ਨਹੀਂ ਕਿਸ ਵਕਤ ਇਹ ਗਲਤ ਰੀਤ ਪਾ ਦਿੱਤੀ ਕਿ ਜ਼ਿੰਦਗੀ ਦੀ ਬੁਨਿਆਦ ਕਮਜ਼ੋਰ ਹੀ ਰੱਖ ਲੈਂਦੇ ਹਾਂ; ਭਾਵ, ਪਹਿਲਾਂ ਦੁਨਿਆਵੀ ਵਿੱਦਿਆ ਦਾ ਪੱਖ ਲੈ ਲੈਂਦੇ ਹਾਂ ਮਗਰੋਂ ਆਖ਼ਰੀ ਉਮਰ ਵੇਲੇ ਸਾਡੀ ਕੋਸ਼ਿਸ਼ ਧਾਰਮਿਕ ਵਿੱਦਿਆ ਨੂੰ ਪ੍ਰਾਪਤ ਕਰਨ ਦੀ ਹੁੰਦੀ ਹੈ। ਇਹ ਇਸ ਤਰ੍ਹਾਂ ਹੀ ਹੈ ਜਿਵੇਂ ਬੰਦਾ ਸਾਰੀ ਦਿਹਾੜੀ ਤੁਰ ਕੇ ਸ਼ਾਮ ਨੂੰ ਸਹੀ ਰਸਤਾ ਪੁੱਛੇ। ਕੰਮ ਕਰਕੇ ਕੰਮ ਕਰਨ ਦੀ ਜਾਚ ਪੁੱਛੇ। ਬੀਜ ਬੀਜ ਕੇ ਚੰਗੇ ਤੇ ਮਾੜੇ ਦੀ ਪਰਖ ਪੁੱਛਦਾ ਫਿਰੇ। ਸ਼ੁਰੂਆਤ ਧਾਰਮਿਕ ਸੰਸਕਾਰਾਂ ਤੋਂ ਹੋਵੇ ਅਤੇ ਫਿਰ ਦੁਨਿਆਵੀ ਵਿੱਦਿਆ ਦਾ ਨੰਬਰ ਹੋਵੇ। ਅਜਿਹੇ ਢੰਗ ਨਾਲ ਪੜ੍ਹੇ ਲਿਖੇ ਲੋਕ ਦਰਵੇਸ਼ਾਂ ਵਰਗੇ ਜੀਵਨ ਦੇ ਮਾਲਕ ਹੋਣਗੇ। ਸੁੱਚੇ ਹਿਰਦਿਆਂ ਵਿੱਚ ਸਰਬੱਤ ਦੇ ਭਲੇ ਦੇ ਅਰਮਾਨ ਭਰੇ ਹੋਣਗੇ। ਹਰ ਇੱਕ ਦੀਆਂ ਅੱਖਾਂ ਵਿੱਚ ਨਫ਼ਰਤ ਅਤੇ ਈਰਖਾ ਦੀ ਥਾਂ

ਨੇਕ ਸੁਪਨੇ ਹੋਣਗੇ। ਪ੍ਰਿਵਾਰਕ ਸਾਂਝਾਂ ਹੋਣਗੀਆਂ। ਦੁੱਖ ਸੁਖ ਸਾਂਝੇ ਹੋਣਗੇ। ਗੁਰਬਾਣੀ ਦੀ ਸੂਝ ਬੂਝ ਨਾਲ ਸਾਡਾ ਜੀਵਨ ਪੰਧ ਸੁਹੇਲਾ ਹੋ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਬਚਨ ਹਨ ਕਿ ਕਿਸੇ ਵੀ ਵਸਤੂ ਨੂੰ ਕਿਸੇ ਬਰਤਨ ਵਿੱਚ ਪਾਉਣ ਤੋਂ ਪਹਿਲਾਂ ਉਸ ਬਰਤਨ ਨੂੰ ਚੰਗੀ ਤਰਾਂ ਸਾਫ ਕਰ ਲੈਣਾ ਚਾਹੀਦਾ ਹੈ। ਗੰਦੇ ਬਰਤਨ ਵਿੱਚ ਅੰਮ੍ਰਿਤ ਵੀ ਜ਼ਹਿਰ ਬਣ ਜਾਂਦਾ ਹੈ। ਪਾਵਨ ਬੋਲ ਹਨ।

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥**
**ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥**

(੭੨੮)

ਗੁਰਮਤਿ ਦਾ ਪਹਿਲਾਂ ਥੋੜ੍ਹਾ ਬਹੁਤ ਗਿਆਨ ਇਸ ਤਰ੍ਹਾਂ ਹੈ ਕਿ ਜਿਵੇਂ ਕਿਸੇ ਭਾਂਡੇ ਨੂੰ ਸਾਫ਼ ਕੀਤਾ ਹੋਵੇ ਉਸ ਵਿੱਚ ਟਿਕਾਈ ਹੋਈ ਦੁਨੀਆਂ ਦੀ ਵਿੱਦਿਆ ਫਿਰ ਦੁਰਮਤਿ ਨਹੀਂ ਬਣ ਸਕਦੀ। ਭਾਈ ਗੁਰਦਾਸ ਜੀ ਨੇ ਇੱਕ ਹੰਸ ਅਤੇ ਬਗੁਲੇ ਦੀ ਮਿਸਾਲ ਲੈ ਕੇ ਗੁਰਮੁਖ ਬਿਰਤੀ ਅਤੇ ਮਨਮੁਖ ਬਿਰਤੀ ਦਾ ਫਰਕ ਦੱਸਿਆ ਹੈ। ਹੰਸ ਦੀ ਬੈਠਕ ਵੀ ਮਾਨ ਸਰੋਵਰ 'ਤੇ ਹੈ ਭਾਵ ਨੇਕ ਇਨਸਾਨਾਂ ਕੋਲ ਬੈਠਦੇ ਹਨ।

**ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥**

(੫੨੦)

ਉਸ ਨੇ ਖਾਣ ਲੱਗਿਆਂ ਵੀ ਮੋਤੀ ਜਾਂ ਦੁੱਧ ਵਿੱਚੋਂ ਵੀ ਤੱਤ ਲੈ ਲੈਣਾ ਹੈ। ਦੂਜੇ ਪਾਸੇ ਮਨਮੁਖ ਬੰਦੇ ਨੇ ਬੈਠਣਾ ਵੀ ਮਾੜੇ ਲੋਕਾਂ ਕੋਲ ਹੈ ਅਤੇ ਲੋਕਾਂ ਦਾ ਹੱਕ ਖੋਹ ਖੋਹ ਕੇ ਲਹੂ ਹੀ ਪੀਣਾ ਹੈ।

**ਮਾਨ ਸਰੋਵਰੁ ਸਾਧਸੰਗੁ ਮਾਣਕ ਮੋਤੀ ਰਤਨ ਅਮੋਲਾ।**
**ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ।**
**ਖੀਰਹੁ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ।**
**ਗੁਰਮੁਖਿ ਸਚੁ ਸਲਾਹੀਐ ਤੋਲੁ ਨ ਤੋਲਣਹਾਰੁ ਅਤੋਲਾ।**
**ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆਂ ਖਾਇ ਅਬੋਲਾ।**
**ਹੋਇ ਲਖਾਉ ਟਿਕਾਇ ਜਾਇ ਛਪੜਿ ਊਹੁ ਪੜੈ ਮੁਹਚੋਲਾ।**
**ਸਚੁ ਸਾਊ ਕੂੜੁ ਗਹਿਲਾ ਗੋਲਾ ॥੪॥**

**(ਵਾਰ ੩੦, ਪਉੜੀ ੪)**

ਗੁਰਮਤਿ ਆਸ਼ਾਵਾਦੀ ਹੈ। ਜੇ ਕਿਧਰੇ ਕੋਈ ਦੁਰਮਤਿ ਦਾ ਧਾਰਨੀ ਆਪਣਾ ਆਪਾ ਗੁਰੂ ਜੀ ਕੋਲ ਸਮਰਪਿਤ ਕਰਕੇ ਅਰਦਾਸ ਕਰਦਾ ਹੈ ਕਿ ਮੈਂ ਇਸ ਦੁਰਮਤਿ

ਦੇ ਡੂੰਘੇ ਟੋਏ ਵਿੱਚੋਂ ਨਿਕਲਣ ਦੇ ਬਹੁਤ ਉਪਰਾਲੇ ਕੀਤੇ ਹਨ ਪਰ ਮੇਰੀ ਸਾਰੀ ਤਾਕਤ ਵੀ ਮੈਨੂੰ ਇਥੋਂ ਨਹੀਂ ਕੱਢ ਸਕਦੀ।

**ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥**
**ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥੩੪॥**

(੧੪੨੮)

ਸ਼ਾਇਦ ਅਜਿਹੇ ਲੋਕਾਂ ਦੀ ਅਰਦਾਸ ਦਾ ਜੁਆਬ ਹੀ ਰੱਬ ਨੇ ਗੁਰੂ ਨਾਨਕ ਸਾਹਿਬ ਜੀ ਦੇ ਰੂਪ ਵਿੱਚ ਦਿੱਤਾ ਸੀ। ਜਿਨ੍ਹਾਂ ਨੇ ਜ਼ਿੰਦਗੀ ਭਰ ਤਾਂ ਕੀ ਉਹ ਅੱਜ ਵੀ ਗੁਰਬਾਣੀ ਰੂਪ ਅਨੇਕਾਂ ਹੀ ਦੁਰਮਤਿ ਵਿੱਚ ਫਸੇ ਠੱਗਾਂ ਨੂੰ ਸੱਜਣ ਬਣਾ ਰਹੇ ਹਨ। ਅਨੇਕਾਂ ਰਾਖਸ਼ਸ ਅੱਜ ਵੀ ਗੁਰਮਤਿ ਦਾ ਮਾਰਗ ਧਾਰਨ ਕਰ ਰਹੇ ਹਨ। ਅਸਲ ਵਿੱਚ ਮਨੁੱਖ ਜਦੋਂ ਤੱਕ ਆਪਣੇ ਆਪੇ ਦੇ ਦਰਸ਼ਨ ਨਹੀਂ ਕਰਦਾ ਉਦੋਂ ਤੱਕ ਇਹ ਜ਼ਿੰਦਗੀ ਦਾ ਮਾਰਗ ਤਬਦੀਲ ਨਹੀ ਕਰਦਾ। ਆਪਣੀਆਂ ਕਮਜ਼ੋਰੀਆਂ ਨੂੰ ਜਾਨਣ ਨਾਲ ਹੀ ਆਪੇ ਦੇ ਸੁਧਾਰ ਦਾ ਖਿਆਲ ਉਤਪੰਨ ਹੁੰਦਾ ਹੈ। ਇੱਕ ਬਹੁਤ ਪਿਆਰੀ ਘਟਨਾ ਹੈ। ਅੱਜ ਦੁਨੀਆਂ ਵਿੱਚ ਨੋਬਲ ਪ੍ਰਾਇਸ ਇੱਕ ਬਹੁਤ ਵੱਡਾ ਸਨਮਾਨ ਮੰਨਿਆ ਜਾਂਦਾ ਹੈ। ਇਹ ਇਨਾਮ ਨੋਬਲ ਐਲਫਰੇਡ ਦੇ ਨਾਂ 'ਤੇ ਹੈ। ਐਲਫਰੇਡ ਨੇ ਹੀ ਬਰੂਦ ਦੀ ਕਾਢ ਕੱਢੀ ਸੀ। ਇਸ ਬਰੂਦ ਨਾਲ ਕਈ ਵਿਨਾਸ਼ਕਾਰੀ ਕਾਰਜ ਕੀਤੇ ਗਏ ਸਨ। ਦੁਨੀਆਂ ਦਾ ਭਾਵੇਂ ਨੁਕਸਾਨ ਹੋਇਆ ਸੀ ਪਰ ਐਲਫਰੇਡ ਨੂੰ ਬਹੁਤ ਲਾਭ ਹੋਇਆ। ਉਸ ਦੇ ਧਨ ਪਦਾਰਥਾਂ ਵਿੱਚ ਬਹੁਤ ਵਾਧਾ ਹੋਇਆ। ਉਹ ਕਾਫੀ ਅਮੀਰ ਬਣ ਗਿਆ। ਇੱਕ ਘਟਨਾ ਵਿੱਚ ਕੁਝ ਬਰੂਦ ਫਟ ਗਿਆ। ਉਥੇ ਇੱਕ ਬੰਦੇ ਦੀ ਮੌਤ ਹੋ ਗਈ। ਉਸ ਬੰਦੇ ਨੂੰ ਲੋਕਾਂ ਨੇ ਭੁਲੇਖੇ ਨਾਲ ਐਲਫਰੇਡ ਹੀ ਸਮਝ ਲਿਆ। ਉਸ ਬਾਰੇ ਅਖਬਾਰਾਂ ਵਿੱਚ ਵੀ ਛਪ ਗਿਆ। ਜਦੋਂ ਖੁਦ ਐਲਫਰੇਡ ਨੇ ਪੜ੍ਹਿਆ ਕਿ ਉਸ ਬਾਰੇ ਛਪਿਆ ਹੋਇਆ ਸੀ ਕਿ ਵਿਨਾਸ਼ ਅਤੇ ਮੌਤ ਦਾ ਸ਼ੈਤਾਨੀ ਵਣਜਾਰਾ ਮਰ ਗਿਆ ਹੈ ਤਾਂ ਉਸ ਦਾ ਅੰਦਰ ਝੰਜੋੜਿਆ ਗਿਆ। ਉਸ ਨੇ ਆਪਣੀ ਸਾਰੀ ਧਨ ਦੌਲਤ, ਜਿਹੜੀ ਇਸ ਕਾਢ ਕਰਕੇ ਹੀ ਪ੍ਰਾਪਤ ਹੋਈ ਸੀ ਉਸ ਨੂੰ ਇੱਕ ਹੋਰ ਬੈਂਕ ਵਿੱਚ ਕਰਵਾ ਕੇ ਸੰਸਾਰ ਦੇ ਭਲੇ ਲਈ ਲੱਗੇ ਲੋਕਾਂ ਜਿਵੇਂ ਡਾਕਟਰ, ਵਿਗਿਆਨੀ, ਲੇਖਕ ਆਦਿਕ ਲਈ ਇੱਕ ਵੱਡੇ ਇਨਾਮ ਦਾ ਐਲਾਨ ਕੀਤਾ ਸੀ। ਇਸ ਤਰ੍ਹਾਂ ਇੱਕ ਮੌਤ ਦੇ ਵਣਜਾਰੇ ਨੂੰ ਲੋਕ ਅੱਜ ਨੇਕੀ ਦਾ ਪ੍ਰਤੀਕ ਮੰਨ ਕੇ ਸਰਾਹਨਾ ਕਰਦੇ ਹਨ। (ਸ੍ਰ: ਨਰਿੰਦਰ ਸਿੰਘ ਕਪੂਰ, ਰਾਹ ਰਸਤੇ, ਪੰਨਾ 124)

ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਹੈ ਕਿ ਦੂਈ ਦਵੈਤ ਤੋਂ ਅੱਗੇ ਲੰਘ ਜਾ ਭਾਵ ਇਸ ਦਾ ਤਿਆਗ ਕਰ ਦੇ ਅਤੇ ਆਪਣੇ ਆਪ ਦਾ ਜਾਣੂੰ ਹੋ ਜਾ। ਜੋ ਆਪੇ ਨੂੰ ਜਾਣ ਲੈਂਦਾ ਹੈ, ਉਹ ਰੱਬ ਤੋਂ ਅਣਜਾਣ ਨਹੀ ਰਹਿੰਦਾ। ਪਾਵਨ ਬਚਨ ਹਨ :

ਖਿ ਗੁਜ਼ਰ ਅਜ਼ ਬੇਗਾਨਗੀ ਵ ਸ਼ੌ ਬਖੁਦ ਤੋ ਆਸ਼ਨਾ, ਹਰ ਕਿ ਬਾਖੁਦ ਆਸ਼ਨਾ ਸ਼ੁੱਦ, ਅਗ਼ ਖੁਦਾ ਬੇਗਾਨਾ ਨੇਸਤ।। (ਗ਼ਜ਼ਲ 10)

ਮਨੁੱਖ ਧਰਤੀ ਦਾ ਸਿਕਦਾਰ ਭਾਵ ਸਭ ਤੋਂ ਸ੍ਰੇਸ਼ਟ ਹੈ। ਸੰਸਾਰ ਦੇ ਰੰਗ ਬਦਲਣ ਵਿੱਚ ਮਨੁੱਖ ਦਾ ਬਹੁਤ ਅਹਿਮ ਰੋਲ ਹੈ। ਧਰਤੀ ਦੀ ਹਿੱਕ ਪੈਦਾ ਹੋਈਆਂ ਅਨੇਕਾਂ ਚੀਜ਼ਾਂ ਅਸਲ ਵਿੱਚ ਵੱਖੋ ਵੱਖਰੇ ਮਨੁੱਖੀ ਸੋਚ ਦੇ ਹੀ ਨਤੀਜੇ ਹਨ। ਸੋਚ ਚੰਗੀ ਹੋਵੇਗੀ ਤਾਂ ਸੰਸਾਰ ਚੰਗੇ ਪਾਸੇ ਤਰੱਕੀ ਕਰੇਗਾ। ਮਨੁੱਖੀ ਸੋਚ ਮੈਲੀ ਹੋਵੇਗੀ ਤਾਂ ਸੰਸਾਰ ਆਪਣੇ ਵਿਨਾਸ਼ ਵੱਲ ਵਧੇਗਾ। ਚੰਗੇ ਕਾਰਖਾਨੇ, ਚੰਗੇ ਉਦਯੋਗ, ਚੰਗੇ ਸਕੂਲ ਕਾਲਜ, ਸਫਰ, ਖਾਣ ਪੀਣ, ਰਹਿਣ ਸਹਿਣ ਦੀਆਂ ਲੱਖਾਂ ਹੀ ਸਹੂਲਤਾਂ ਜਾਂ ਅੱਜ ਜਿਨ੍ਹਾਂ ਵੀ ਸਾਧਨਾਂ ਕਰਕੇ ਸਾਹ ਸੌਖਾ ਆ ਰਿਹਾ ਹੈ ਆਦਿਕ ਸਭ ਕੁੱਝ ਇੱਕ ਚੰਗੀ ਸੋਚ ਵਿੱਚੋਂ ਹੀ ਜਨਮੇ ਹੋਏ ਹਨ। ਦੂਜੇ ਪਾਸੇ, ਸ਼ਰਾਬ ਦੇ ਠੇਕੇ, ਜੂਏਖਾਨੇ, ਮਾੜੀ ਕਿਸਮ ਦੇ ਹੋਟਲ, ਪੱਬ, ਕਲੱਬ, ਬਦਮਾਸ਼ਾਂ ਦੇ ਅੱਡੇ ਆਦਿਕ ਸਭ ਕੁਝ ਇਹ ਵੀ ਸਾਡੀ ਘਟੀਆ ਸੋਚ ਦੇ ਨਤੀਜੇ ਹਨ। ਇਥੋਂ ਤੱਕ ਕਹਿ ਲਈਏ ਕਿ ਬਹੁਤੀ ਵਾਰੀ ਪਾਵਨ ਪਵਿੱਤਰ ਧਾਰਮਿਕ ਅਸਥਾਨਾਂ 'ਤੇ ਵੀ ਅਜਿਹੇ ਦੁਰਮਤਿ ਜਾਂ ਘਟੀਆ ਸੋਚ ਵਾਲੇ ਲੋਕਾਂ ਨੇ ਉਨ੍ਹਾਂ ਦੀ ਪਵਿੱਤਰਤਾ ਨੂੰ ਭੰਗ ਕਰ ਦਿੱਤਾ ਹੈ। ਹਾਲਾਂਕਿ ਕੋਈ ਮਾਂ ਨਹੀਂ ਚਾਹੁੰਦੀ ਕਿ ਮੇਰਾ ਬੱਚਾ ਕਿਸੇ ਗਲਤ ਪਾਸੇ ਜਾਵੇ ਪਰ ਫਿਰ ਵੀ ਅਨੇਕਾਂ ਮਾਵਾਂ ਦੇ ਅੱਥਰੂ ਇਸ ਬੇਦਰਦੀ ਦੀ ਭੇਟ ਚੜ੍ਹੇ ਹਨ ਜਾਂ ਹਰ ਰੋਜ਼ ਚੜ੍ਹ ਰਹੇ ਹਨ। ਇਸ ਕਰਕੇ ਹੀ ਸਮੁੱਚੀ ਮਾਨਵਤਾ ਇੱਕ ਗੱਲ ਦੀ ਇੱਛਕ ਰਹੀ ਹੈ ਕਿ ਮੇਰਾ ਮੂੰਹ ਮੱਥਾ ਸਵਾਰਨ ਲਈ ਮੇਰੇ ਕੋਲ ਚੰਗੇ ਇਨਸਾਨਾਂ ਦਾ ਆਉਣਾ ਜਾਣਾ ਬਣਿਆ ਰਹੇ।

ਮਨੁੱਖ ਦੀ ਹਮੇਸ਼ਾ ਹੀ ਇਹ ਸੋਚ ਰਹੀ ਹੈ ਕਿ ਮੇਰਾ ਘਰ ਬਹੁਤ ਸੋਹਣਾ ਹੋਵੇ, ਮੇਰੀ ਕਾਰ ਬਹੁਤ ਸੋਹਣੀ ਹੋਵੇ, ਮੇਰੇ ਕਪੜੇ, ਮੇਰਾ ਖਾਣਾ ਭਾਵ ਸਭ ਕੁਝ ਸੋਹਣੇ ਦੀ ਹੀ ਚਾਹਤ ਰੱਖਦਾ ਹੈ, ਪਰ ਕਦੇ ਇਹ ਨਹੀਂ ਸੋਚਦਾ ਕਿ ਮੇਰਾ ਮਨ ਵੀ ਸੋਹਣਾ ਰਹੇ। ਸੋਹਣੇ ਮਨ ਦੀਆਂ ਵੀਚਾਰਾਂ ਨੇ ਸਾਦੀ ਪੁਸ਼ਾਕ ਵਿੱਚ ਵੀ ਮਹਾਨ ਬਣਾ ਦੇਣਾ ਹੈ। ਛੋਟੇ ਛੋਟੇ ਘਰ ਵੀ ਇਨਸਾਨੀਅਤ ਦੀ ਸਾਂਝੀ ਵਿਰਾਸਤ ਬਣ ਜਾਂਦੇ ਹਨ ਜਦੋਂ ਉਨ੍ਹਾਂ ਵਿੱਚ ਰਹਿਣ ਵਾਲੇ ਉੱਚੀ ਸੋਚ ਵਾਲੇ ਹੁੰਦੇ ਹਨ। ਲਿਖਣ ਤੋਂ ਭਾਵ ਹੈ ਕਿ ਜਦੋਂ ਵੀ ਦੁਰਮਤਿ ਫੈਲਦੀ ਹੈ ਤਾਂ ਬੁਰੇ ਕਰਮ ਅਤੇ ਜਾਂ ਪਾਪ ਦੀ ਦੁਨੀਆਂ ਦਾ ਪਸਾਰਾ ਫੈਲਦਾ ਹੈ, ਜੇਕਰ ਚੰਗੀ ਮਤਿ ਦੇ ਮਾਲਿਕ ਧਰਤੀ 'ਤੇ ਆਉਂਦੇ ਹਨ ਤਾਂ ਸੰਸਾਰ ਤਰੱਕੀ ਦੇ ਰਾਹਾਂ 'ਤੇ ਕਦਮ ਪੁੱਟਦਾ ਹੈ। ਮਹਾਤਮਾ ਬੁੱਧ ਜੀ ਦਾ ਇੱਕ ਬਚਨ ਹੈ।

ਧਰਤੀ ਹੈ ਰਮਣੀਕ ਜਿਥੇ ਰਹਿਣ ਚਰਿਤਰਵਾਨ। ਭਾਵੇਂ ਉਹ ਹੈ ਬਸਤੀ ਜੰਗਲ ਜਾਂ ਇੱਕ ਖੁਸ਼ਕ ਸਥਾਨ।

ਜਿਸ ਧਰਤੀ ਦੇ ਉਪਰ ਵੱਸਣ ਅਰੱਹਤ ਨਿਰਮਲ ਬੰਦੇ, ਉਹ ਧਰਤੀ ਹੈ ਸੱਚੀ

ਮੁਚੀ ਜੱਗ ਵਿੱਚ ਸੁਰਗ ਸਮਾਨ। (ਪਰਮਿੰਦਰ ਕੌਰ ਕ੍ਰਾਂਤੀ, ਅੱਛਰੂ ਸਿੰਘ, ਕਥਨ ਕੋਸ਼, ਪੰਨਾ 134)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਸੂਹੀ ਰਾਗ ਵਿੱਚ ਮਨੁੱਖੀ ਸੋਚ ਨੂੰ ਤਿੰਨ ਤਰੀਕਿਆਂ ਨਾਲ ਨਿਰੂਪਣ ਕੀਤਾ ਹੋਇਆ ਹੈ। ਇੱਕ, ਕੁਚੱਜੀ, ਦੂਜਾ, ਸੁਚੱਜੀ, ਤੀਜਾ, ਗੁਣਵੰਤੀ। ਕੁਚੱਜੀ ਉਹ ਹੈ ਜਿਹੜੀ ਆਪਣੇ ਪਤੀ ਦਾ ਖਿਆਲ ਛੱਡਕੇ ਕੇਵਲ ਉਸ ਦੀ ਧਨ ਦੌਲਤ ਨਾਲ ਪਿਆਰ ਕਰਦੀ ਹੈ। ਅਜਿਹੀ ਸੋਚ ਵਾਲੀ ਕੁਚੱਜੀ ਫਿਰ ਇੱਕ ਦਿਨ ਪਛਤਾਵੇ ਦੀ ਅੱਗ ਵਿੱਚ ਆਪ ਹੀ ਸੜਦੀ ਰਹਿੰਦੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਬਚਨ ਹਨ।

**ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥**
**ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥**
**ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥**
**ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥**
**ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥**
**ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥**
**ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥**
**ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥**
**ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥**
**ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥**

(੭੬੨)

ਮਾੜੀ ਸੋਚ ਭਾਵ ਦੁਰਮਤਿ ਜਿੱਥੇ ਵਿਛੋੜੇ ਦਾ ਕਾਰਨ ਬਣਦੀ ਹੈ, ਉਥੇ ਗੁਰੂ ਉਪਦੇਸ਼ ਗੁਰਮਤਿ ਦੇ ਰੂਪ ਵਿੱਚ ਸਾਡੇ ਔਗੁਣਾਂ ਤੋਂ ਜਾਣੂੰ ਕਰਵਾ ਕੇ ਸਾਨੂੰ ਰੱਬੀ ਮਿਲਾਪ ਦੀ ਤਾਂਘ ਪੈਦਾ ਕਰਦੀ ਹੈ। ਅਹਿਸਾਸ ਹੁੰਦਾ ਹੈ ਕਿ ਜੀਵਨ ਨਿਰੀਆਂ ਦਾਤਾਂ ਲਈ ਨਹੀਂ ਸਗੋਂ ਦਾਤੇ ਦੇ ਮਿਲਾਪ ਲਈ ਬਣਿਆ ਹੈ। ਮੇਰੇ ਲਈ ਤੇਰਾ ਮਿਲਾਪ ਹੀ ਸਭ ਤੋਂ ਵੱਡਾ ਸਰਮਾਇਆ ਹੈ। ਇਸ ਲਈ ਮੈਨੂੰ ਹੁਣ ਕੇਵਲ ਤੇਰੇ ਦਰਸ਼ਨਾਂ ਦੀ ਹੀ ਭੁੱਖ ਪਿਆਸ ਹੈ।

**ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥**
**ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥**
**ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥**
**ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥**
**ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥**

ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥

(੭੬੨)

ਪਿਆਸ ਅਤੇ ਆਸ ਦੋਵੇਂ ਮਿਲ ਜਾਣ ਤਾਂ ਧਰਵਾਸ ਦੀ ਪ੍ਰਾਪਤੀ ਔਖੀ ਬਾਤ ਨਹੀਂ ਰਹਿੰਦੀ। ਕੁਚੱਜੀ ਨੇ ਸੁਚੱਜ ਧਾਰਨ ਕਰ ਲਿਆ ਤਾਂ ਗੁਣਵੰਤੀ ਹੋ ਜਾਂਦੀ ਹੈ। ਗੁਣਵੰਤੀ ਕਿਸੇ ਸੋਹਾਗਣਿ ਗੁਰਸਿੱਖ ਨੂੰ ਨਿਮ੍ਰਤਾ ਨਾਲ ਮਿਲਾਪ ਦੀ ਜੁਗਤਿ ਪੁੱਛਦੀ ਹੈ। ਉਹ ਜਗਿਆਸੂ ਰੂਪ ਸੋਹਾਗਣਿ ਦੱਸਦੀ ਹੈ ਕਿ ਮਨ ਦੀ ਮਤਿ ਤਿਆਗ ਕੇ ਜੋ ਗੁਰੂ ਉਪਦੇਸ਼ ਹੈ ਉਸ ਦੀ ਕਮਾਈ ਕਰ। ਮਿਲਾਪ ਯਕੀਨਨ ਹੋਵੇਗਾ।

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥
ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

(੭੬੩)

ਸੋ ਜਦੋਂ ਵੀ ਮਨੁੱਖ ਦੁਰਮਤਿ ਦਾ ਤਿਆਗ ਕਰਕੇ ਗੁਰਮਤਿ ਵੱਲ ਸਫਰ ਅਰੰਭ ਕਰਦਾ ਹੈ ਤਾਂ ਜ਼ਿੰਦਗੀ ਦੇ ਸਾਰੇ ਔਗੁਣ ਖਤਮ ਹੋ ਜਾਂਦੇ ਹਨ। ਮਨੁੱਖ, ਜਪੁਜੀ ਸਾਹਿਬ ਵਿੱਚ ਦਰਸਾਏ ਸਚਿਆਰ ਪਦ ਦੀ ਪ੍ਰਾਪਤੀ ਕਰ ਲੈਂਦਾ ਹੈ। ਦੁਰਮਤਿ ਨੂੰ ਨਾ ਤਿਆਗਣ ਵਾਲਾ ਮਨਮੁਖ ਪਸ਼ੂਆਂ ਵਾਂਗ ਜੀਵਨ ਗੁਜ਼ਾਰਦਾ ਹੈ। ਵਿਕਾਰਾਂ ਦੀ ਗੰਢ ਭਾਰੀ ਕਰਦਾ ਰਹਿੰਦਾ ਹੈ। ਤ੍ਰਿਸ਼ਨਾ ਦੀ ਭੱਠੀ ਵਿੱਚ ਸੜਦਾ ਰਹਿੰਦਾ ਹੈ।

ਪਸ਼ੂਆਂ ਵਾਂਗੂੰ ਖਾ ਕੇ ਸਿਰਫ ਪੇਟ ਪੂਰਤੀ ਲਈ ਹੀ ਜਿਉਂਦਾ ਹੈ।

**ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥**
**ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥**
**ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥**
**ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥** (੧੦੧੨)

ਮਨ ਕੀ ਮਤੜੀ ਨੂੰ ਤਿਆਗਣਾ ਅਤੇ ਦੂਜੇ ਭਾਉ ਦਾ ਤਿਆਗ ਕਰਨ ਵਾਲਾ ਹਰਿ ਦਰਸਾਵੜਾ ਦੀ ਦਾਤ ਪਾ ਲੈਂਦਾ ਹੈ। ਉਸ ਨੂੰ ਫਿਰ ਆਪਣੇ ਜੀਵਨ ਪੰਧ ਅੰਦਰ ਕਦੇ ਵਿਕਾਰਾਂ ਰੂਪ, ਤ੍ਰਿਸ਼ਨਾ, ਈਰਖਾ ਆਦਿ ਦੀ ਤੱਤੀ ਵਾ ਨਹੀਂ ਲਗਦੀ।

# ਦੇਹਧਾਰੀ

ਸਿੱਖੀ ਦਾ ਅਗਾਜ਼ ਸੰਨ 1469 ਈਸਵੀ ਵਿੱਚ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਨਾਲ ਹੀ ਹੋ ਗਿਆ ਸੀ। ਸੰਨ 1708 ਈਸਵੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਸਨ। ਇਸ ਲੰਮੇਰੇ 239 ਸਾਲ ਦੇ ਅਰਸੇ ਵਿੱਚ ਸਤਿਗੁਰੂ ਜੀ ਸਰੀਰਕ ਤੌਰ 'ਤੇ ਸੰਸਾਰ ਵਿਚ ਵਿਚਰੇ ਹਨ। ਗੁਰੂ ਸਾਹਿਬ ਜੀ ਆਪਣੀ ਸਰੀਰਕ ਹਯਾਤੀ ਦੌਰਾਨ ਵੀ ਸ਼ਬਦ ਗੁਰੂ ਦੇ ਸਿਧਾਂਤ ਨੂੰ ਪੱਕਾ ਕਰਵਾਉਂਦੇ ਰਹੇ ਹਨ ਪਰ ਫਿਰ ਵੀ ਸਿੱਖ ਜਗਤ ਕੋਲ ਸ਼ਬਦ ਗੁਰੂ ਦੇ ਨਾਲ ਨਾਲ ਸਰੀਰਕ ਤੌਰ 'ਤੇ ਵੀ ਗੁਰੂ ਜੀ ਮੌਜੂਦ ਸਨ। ਗੁਰੂ ਸਾਹਿਬ ਜੀ ਦੇ ਵੇਲੇ ਵੀ ਹੋਰ ਨਕਲੀ ਗੁਰੂ ਆਪਣੇ ਆਪ ਨੂੰ ਅਸਲੀਅਤ ਵਿੱਚ ਪ੍ਰਗਟਾਉਣ ਲਈ ਜ਼ੋਰ ਅਜ਼ਮਾਈ ਕਰਦੇ ਰਹੇ ਪਰ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਕਾਮਯਾਬੀ ਹਾਸਿਲ ਨਾ ਹੋਈ। ਉਸ ਵਕਤ ਇੱਕ ਹੋਰ ਵੀ ਵਾਧਾ ਸੀ ਕਿ ਸੰਗਤ ਦੇ ਸ਼ੰਕੇ ਗੁਰੂ ਸਾਹਿਬ ਜੀ ਆਪ ਨਵਿਰਤ ਕਰ ਦਿੰਦੇ ਸਨ। ਇਸ ਕਰਕੇ ਵੀ ਨਕਲੀ ਗੁਰੂ ਜਾਂ ਦੇਹਧਾਰੀ ਗੁਰੂਆਂ ਦਾ ਬੋਲ ਬਾਲਾ ਨਾ ਹੋ ਸਕਿਆ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਨਾਲ ਸਿੱਖਾਂ ਨੇ ਵਕਤੀ ਸ਼ੰਕਿਆਂ ਦਾ ਹੱਲ ਆਪ ਗੁਰਬਾਣੀ ਵਿੱਚੋਂ ਲੱਭਣਾ ਸੀ ਜਾਂ ਪੰਜਾਂ ਪਿਆਰਿਆਂ ਨੇ ਇਨ੍ਹਾਂ ਦਾ ਹੱਲ ਕੱਢਣਾ ਸੀ ਪਰ ਸਿੱਖ ਬਾਣੀ ਪੜ੍ਹਨ ਪੱਖੋਂ ਅਵੇਸਲਾ ਹੋ ਗਿਆ, ਪੰਜਾਂ ਪਿਆਰਿਆਂ ਕੋਲ ਵੀ ਜਾ ਕੇ ਅਸੀਂ ਕਦੇ ਆਪਣੀਆਂ ਸਮੱਸਿਆਵਾਂ ਨੂੰ ਸਾਂਝਾ ਨਹੀਂ ਕੀਤਾ, ਜਿਸ ਕਰਕੇ ਇਨ੍ਹਾਂ ਦੇਹਧਾਰੀਆਂ ਦਾ ਤੋਰੀ ਫੁਲਕਾ ਚੰਗੇ ਢੰਗ ਨਾਲ ਚੱਲਣ ਲੱਗ ਪਿਆ। ਜਦੋਂ ਅਸੀਂ ਆਪ ਨਹੀ ਪੜ੍ਹਦੇ ਤਾਂ ਸਾਨੂੰ ਪਤਾ ਨਹੀ ਲਗਦਾ ਫਿਰ ਅਸੀਂ ਕਿਸੇ ਦੇ ਕਹੇ ਉੱਤੇ ਹੀ ਵਿਸ਼ਵਾਸ ਕਰਦੇ ਹਾਂ। ਸਾਡੀ ਇਸ ਭਾਵਨਾ ਨਾਲ ਵੀ ਦੇਹਧਾਰੀ ਜਾਂ ਬਾਬਾਵਾਦ ਨੂੰ ਕਾਫੀ ਹੁੰਗਾਰਾ ਮਿਲਿਆ ਹੈ। ਗੱਲ ਕੀ, ਜਿਸ ਚਿੱਕੜ ਵਿੱਚੋਂ ਸਤਿਗੁਰੂ ਜੀ ਨੇ ਸਾਨੂੰ ਕੱਢਿਆ ਸੀ ਅਸੀਂ ਵਾਪਸ ਉਸ ਹੀ ਚਿੱਕੜ ਵਿੱਚ ਡਿੱਗ ਪਏ ਹਾਂ।

ਸਦੀਆਂ ਤੋਂ ਚੱਲੀ ਆ ਰਹੀ ਹਿੰਦੂ ਧਰਮ ਦੀ, ਦੇਹਧਾਰੀ ਦੀ ਪ੍ਰਥਾ ਨੂੰ, ਗੁਰੂ ਨਾਨਕ ਸਾਹਿਬ ਜੀ ਨੇ ਸਿੱਖੀ ਵਿੱਚ ਮੂਲੋਂ ਹੀ ਰੱਦ ਕਰ ਦਿੱਤਾ ਸੀ, ਦੇਖੋ, ਅੱਜ ਕੋਈ ਵੀ ਸਮਝਦਾਰ ਬੰਦਾ, ਇਹ ਦਲੀਲ ਦੇ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਾਨੂੰ ਪੰਜ ਕਕਾਰੀ ਵਰਦੀ ਦਿੱਤੀ ਹੈ। ਇਸ ਵਰਦੀ ਦਾ ਇੱਕ ਅੰਗ

ਕਿਰਪਾਨ ਹੈ। ਕਿਰਪਾਨ ਤੇ ਜਨੇਊ ਵਿੱਚ ਕੀ ਅੰਤਰ ਹੈ? ਜਨੇਊ ਵੀ ਇੱਕ ਬਾਹਰੀ ਧਾਰਮਿਕ ਚਿੰਨ੍ਹ ਹੈ ਅਤੇ ਕਿਰਪਾਨ ਵੀ ਇੱਕ ਬਾਹਰੀ ਚਿੰਨ੍ਹ ਹੈ। ਇਸ ਦਲੀਲ ਦਾ ਜੁਆਬ ਹੈ ਕਿ ਜਿਥੇ ਬਾਕੀ ਕਾਫੀ ਫਰਕ ਹਨ ਉਥੇ ਪ੍ਰਮੁੱਖ ਗੱਲ ਇਹ ਸੀ ਕਿ ਜਦੋਂ ਬ੍ਰਾਹਮਣ ਜਨੇਊ ਪਾਉਂਦਾ ਸੀ ਤਾਂ ਕੰਨ ਵਿੱਚ ਇੱਕ ਗੱਲ ਕਹਿੰਦਾ ਸੀ ਕਿ ਅੱਜ ਤੋਂ ਬਾਅਦ ਤੇਰਾ ਗੁਰੂ ਬ੍ਰਾਹਮਣ ਹੈ। ਬੱਸ, ਪ੍ਰਮੁੱਖ ਗੱਲ ਇਹ ਸੀ ਕਿ ਮੈਂ ਤੈਨੂੰ ਆਪਣਾ ਗੁਰੂ ਨਹੀ ਮੰਨ ਸਕਦਾ। ਮੈਂ ਤਾਂ ਸੰਸਾਰ ਨੂੰ ਸ਼ਬਦ ਗੁਰੂ ਦੀ ਦਾਤਿ ਦੇਣੀ ਹੈ। ਬ੍ਰਾਹਮਣ ਇੱਕ ਵਾਰੀ ਗੁਰੂ ਬਣ ਕੇ ਮੁੜ ਜਨਮ ਤੋਂ ਲੈ ਕੇ ਮਰਨ ਤੱਕ ਉਸ ਨੂੰ ਆਪਣੀ ਸੋਚ ਦਾ ਗੁਲਾਮ ਕਰ ਲੈਂਦਾ ਸੀ। ਬ੍ਰਾਹਮਣ ਇਹ ਕਰਦਾ ਸੀ ਕਿ :-

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥** (੪੭੧)

ਸਤਿਗੁਰੂ ਜੀ ਨੂੰ ਉਸ ਦਾ ਦੇਹੀ ਰੂਪ ਵਿੱਚ ਗੁਰੂ ਮੰਨਣਾ ਕਬੂਲ ਨਹੀਂ ਸੀ। ਸਿੱਖੀ ਵਿੱਚ ਇਹ ਨਿਰਾ ਜਨੇਊ ਪਾਉਣ ਤੋਂ ਇਨਕਾਰ ਨਹੀਂ ਸੀ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥** (੪੭੧)

ਬਲਕਿ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਮੂਲੋਂ ਹੀ ਨਕਾਰਨਾ ਸੀ। ਦਸ ਜਾਮਿਆਂ ਵਿੱਚ ਵਿਚਰ ਕੇ ਗੁਰੂ ਸਾਹਿਬ ਜੀ ਨੇ ਇੱਕ ਮੁਕੰਮਲ ਸਿਧਾਂਤ ਮਨੁੱਖ ਦੇ ਸਾਹਮਣੇ ਰੱਖ ਕੇ ਰੱਬੀ ਰਾਹ ਪੱਧਰਾ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਦੀ ਦੇਰ ਸੀ ਕਿ ਸਭ ਤੋਂ ਪਹਿਲਾਂ ਸੋਢੀ ਗੁਲਾਬ ਸਿੰਘ ਨੇ (ਨਕਲੀ) ਗੁਰੂ ਹੋਣ ਦਾ ਦਾਵਾ ਬੰਨ੍ਹ ਦਿੱਤਾ। ਇਹ ਗੁਲਾਬ ਸਿੰਘ ਸੋਢੀ ਹਾਲਾਂਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੜਪੋਤਰਾ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੁੱਤਰ, ਬਾਬਾ ਸੂਰਜ ਮੱਲ ਜੀ ਅਤੇ ਬਾਬਾ ਸੂਰਜ ਮੱਲ ਦਾ ਪੁੱਤਰ ਦੀਪ ਚੰਦ ਸੀ। ਇਸ ਦੀਪ ਚੰਦ ਦਾ ਹੀ ਇਹ ਪੁੱਤਰ ਸੀ। ਇਸ ਦਾ ਹੀ ਛੋਟਾ ਭਰਾ ਸ਼ਿਆਮ ਸਿੰਘ ਸੀ। ਇਨ੍ਹਾਂ ਨੇ ਗੁਰੂ ਜੀ ਕੋਲੋਂ ਅਮ੍ਰਿਤ ਵੀ ਛਕਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਛੱਡਣ ਵੇਲੇ ਇਨ੍ਹਾਂ ਦੀ ਡਿਊਟੀ ਪਿੱਛੇ ਅਨੰਦਪੁਰ ਸਾਹਿਬ ਦੀ ਸੇਵਾ ਸੰਭਾਲ ਵਾਸਤੇ ਲਾਈ ਸੀ। ਕੁਝ ਸਮੇਂ ਮਗਰੋਂ ਹੀ ਇਸ ਨੇ ਆਪਣੇ ਆਪ ਨੂੰ ਗੁਰੂ ਘੋਸ਼ਿਤ ਕਰ ਦਿੱਤਾ ਸੀ। ਇੱਕ ਉਦਾਸੀ ਗੁਰਬਖਸ਼ ਨੇ ਇਸ ਦੀ ਇਸ ਕਰਤੂਤ ਦਾ ਵਿਰੋਧ ਵੀ ਕੀਤਾ ਸੀ ਪਰ ਇਹ ਉਦਾਸੀ ਦੀ ਗੱਲ ਤਾਂ ਨਾ ਮੰਨਿਆ ਪਰ ਆਪ ਹੀ ਖੁਆਰ

ਹੋ ਕੇ ਬੁਰੀ ਮੌਤੇ ਆਪਣੇ ਪਰਿਵਾਰ ਸਮੇਤ ਮਰ ਗਿਆ ਸੀ। ਇਸ ਦੇ ਕਰੀਬ ਨਾਲ ਹੀ ਦਿੱਲੀ ਵਿੱਚ ਪਾਲਤੂ ਪੁੱਤਰ ਅਜੀਤ ਸਿੰਘ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰੀਸ ਕਰਨੀ ਚਾਹੀ ਸੀ। ਇਸ ਦਾ ਵੀ ਵਿਰੋਧ ਭਾਵੇਂ ਜ਼ੋਰ ਨਾਲ ਹੋਇਆ ਸੀ ਪਰ ਇਸ ਨੇ ਵੀ ਮਾਤਾ ਜੀ ਜਾਂ ਸਿੱਖ ਸੰਗਤ ਦਾ ਆਖਾ ਨਾ ਮੰਨਕੇ ਆਪਣੇ ਮੂੰਹ ਦੀ ਹੀ ਖਾਧੀ ਸੀ ਤੇ ਬੁਰੀ ਮੌਤ ਨਾਲ ਆਪਣਾ ਅੰਤ ਆਪ ਹੀ ਕਰ ਲਿਆ ਸੀ। ਇਨ੍ਹਾਂ ਦੋਨਾਂ ਦਾ ਭਾਵੇਂ ਪ੍ਰਤੱਖ ਰੂਪ ਵਿੱਚ ਹਾਲ ਦੇਖ ਲਿਆ ਸੀ ਪਰ ਫਿਰ ਵੀ ਇਹ ਅਨਰਥ ਰੁਕਿਆ ਨਹੀ ਸਗੋਂ ਹੋਰ ਵੀ ਜ਼ੋਰ ਸ਼ੋਰ ਨਾਲ ਦੰਭੀ ਗੁਰੂ ਬਣ ਕੇ ਮਨੁੱਖਤਾ ਨੂੰ ਨਿੰਰਤਰ ਲੁੱਟਦਾ ਆ ਰਿਹਾ ਹੈ। ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਦੇਹਧਾਰੀਆਂ ਦੇ ਉਨ੍ਹਾਂ ਕਾਰਨਾਮਿਆਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਰਾਹੀਂ ਇਹ ਚਲਾਕੀਆਂ ਕਰਕੇ ਭੋਲੇ ਭਾਲੇ ਲੋਕਾਂ ਨੂੰ ਲੁੱਟਦੇ ਹਨ। "ਦੇਹਧਾਰੀ ਗੁਰੂ ਪਹਿਲਾਂ ਤਾਂ ਸਿੱਖੀ ਦੇ ਭਾਵ ਨੂੰ ਪ੍ਰਗਟ ਕਰਨ ਲੱਗ ਜਾਂਦੇ ਹਨ, ਜਿਹਾ ਕਿ ਹੰਕਾਰ ਦੀ ਨਵਿਰਤੀ ਵਾਸਤੇ ਸਤਸੰਗਤਿ ਬਹੁਤ ਜ਼ਰੂਰੀ ਹੈ। ਕਾਮ, ਕ੍ਰੋਧ, ਲੋਭ, ਮੋਹ ਨੂੰ ਰੋਕਣ ਵਾਸਤੇ ਸਤ ਸੰਗਤਿ ਦੀ ਲੋੜ ਹੈ। ਮਾਇਕੀ ਪਦਾਰਥਾਂ ਤੋਂ ਉਪਰਾਮ ਹੋਣ ਵਾਸਤੇ ਹਉਮੈ ਦਾ ਤਿਆਗ ਕਰਨਾ ਚਾਹੀਦਾ ਹੈ। ਮਨ ਦੀ ਇਕਾਗ੍ਰਤਾ ਅਤੇ ਸਫਾਈ ਵਾਸਤੇ ਗੁਰਬਾਣੀ ਦਾ ਪੜ੍ਹਨਾ ਅਤੇ ਨਿਤਨੇਮ ਬਹੁਤ ਲੋੜੀਂਦੀ ਬਾਤ ਹੈ, ਪਰ ਮੁਕਤੀ ਦੇ ਪਾਉਣ ਵਾਸਤੇ ਗੁਰੂ ਧਾਰਨ ਕਰਨ ਦੀ ਬੜੀ ਭਾਰੀ ਲੋੜ ਹੈ। ਬੱਸ, ਇਥੋਂ ਤੱਕ ਉਪਦੇਸ਼ ਤਾਂ ਸਿੱਖੀ ਅਸੂਲਾਂ ਦੇ ਹੀ ਹੁੰਦੇ ਹਨ ਪਰ ਜਦੋਂ ਇਹ ਦੇਹਧਾਰੀ ਸਮਝ ਲੈਂਦੇ ਹਨ ਕਿ ਸਿੱਖ ਦੀ ਸਫਾਈ ਇਥੋਂ ਤੱਕ ਹੋ ਚੁੱਕੀ ਹੈ ਕਿ ਇਹ ਸੰਗਤਿ ਦੀ ਸੇਵਾ ਕਰਦਾ ਹੈ। ਆਏ ਗਏ ਸਾਧੂ ਸੰਤ ਅਭਿਆਗਤ ਨੂੰ ਪ੍ਰਸ਼ਾਦਾ ਛਕਾਉਂਦਾ ਹੈ ਅਤੇ ਸ੍ਰਿਸ਼ਟਾਚਾਰ ਵਿੱਚ ਵੀ ਵਾਧਾ ਕਰ ਚੁੱਕਾ ਹੈ। ਗੁਰਬਾਣੀ ਦਾ ਵੀ ਅਭਿਆਸੀ ਅਤੇ ਨਿਤਨੇਮੀ ਹੋ ਗਿਆ ਹੈ। ਸਾਡੇ ਕੋਮਲ ਬਚਨਾਂ ਅਤੇ ਸਿੱਧੇ ਦਾਹੜੇ 'ਤੇ ਇਸ ਦਾ ਵਿਸ਼ਵਾਸ ਜੰਮ ਗਿਆ ਹੈ, ਤਾਂ ਉਸ ਦਾ ਕਪਟੀ ਮਨ ਹੁਣ ਗੁਰੂ ਪਦ ਸ਼ਬਦਾਂ ਦਾ ਅਰਥ ਬਦਲਣ ਲਗਦਾ ਹੈ। ਗੁਰੂ ਪਦ ਦੇ ਅਰਥ ਤਾਂ ਇਹ ਹਨ ਕਿ ਹਨੇਰੇ ਵਿੱਚੋਂ ਚਾਨਣ ਵਿੱਚ ਲਿਆਉਣ ਵਾਲਾ ਅਥਵਾ ਪ੍ਰਮਾਤਮਾ ਦੇ ਗਿਆਨ ਅਤੇ ਸ਼ਬਦ ਨੂੰ ਦੱਸਣ ਵਾਲਾ ਅਤੇ ਉਸ ਦੇ ਮਿਲਣ ਦੇ ਸਾਧਨ ਨੂੰ ਦ੍ਰਿੜ੍ਹ ਕਰਵਾਉਣ ਵਾਲਾ, ਸੋ ਤਾਂ ਇਹ ਦੱਸਦਾ ਨਹੀਂ, ਸਿਰਫ ਆਪ ਗੁਰੂ ਬਨਣ ਦੀ ਇੱਛਾ ਵਿੱਚ ਗੁਰਮੰਤ੍ਰ ਅਕਾਲ ਪੁਰਖ ਵਲੋਂ "ਸਤਿਨਾਮ" ਵਾਲਾ ਮਿਲਿਆ ਸੀ ਉਸ ਵਿੱਚ ਤਾਂ ਜੋ ਗੁਰੂ ਪਦ ਹੈ ਉਹ ਸਿਰਫ ਅਕਾਲ ਪੁਰਖ ਦੀ ਇੱਕ ਸਿਫਤ ਹੈ ਕਿ ਜਿਤਨਾ ਗਿਆਨ ਇਨਸਾਨ ਨੂੰ ਮਿਲਿਆ ਹੈ, ਉਸ ਦਾ ਬਖਸ਼ਣ ਵਾਲਾ ਆਦਿ ਗੁਰੂ ਪ੍ਰਮਾਤਮਾ ਅਕਾਲ ਪੁਰਖ ਹੀ ਹੈ। ਹੋਰ ਕੋਈ ਨਹੀਂ। ਜਿਸ ਕਰਕੇ ਉਹੀ ਹਰ ਵਸਤੂ ਦੇ ਸਿਖਾਉਣ ਵਾਲਾ ਹੈ, ਕਿਉਂਕਿ ਉਹੋ ਹੀ ਹਰ ਵਸਤੂ ਨੂੰ ਜਾਣਦਾ ਹੈ, ਸਗੋਂ ਉਸ ਦਾ ਨਿਜ ਸਰੂਪ ਅਤੇ ਨਿਜ ਸਿਫਤ ਵੀ ਉਸੇ ਨੂੰ ਹੀ ਮਲੂਮ ਹੈ।

(ਅਮਰ ਲੇਖ, ਭਾਈ ਵੀਰ ਸਿੰਘ ਜੀ, ਲੇਖ ਦੇਹਧਾਰੀ, ਪੰਨਾ 38) ਇਸ ਤਰ੍ਹਾਂ ਆਪਣੇ ਸ਼ਬਦਾਂ ਦੇ ਜਾਲ ਵਿੱਚ ਫਸਾ ਅਤੇ ਮਨੁੱਖ ਦੀ ਅੰਨ੍ਹੀ ਸ਼ਰਧਾ ਦਾ ਲਾਭ ਉਠਾ ਕੇ ਆਪ ਹੀ ਦੇਹਧਾਰੀ ਗੁਰੂ ਬਣ ਬੈਠਦਾ ਹੈ। ਲੰਮੇ ਸਮੇਂ ਲਈ ਹਰ ਤਰ੍ਹਾਂ ਨਾਲ ਲੁੱਟਣ ਦਾ ਸਾਧਨ ਬਣਾ ਲੈਂਦਾ ਹੈ। ਰੱਬ ਨੂੰ ਮਿਲਣ ਦੀ ਚਾਹਤ ਰੱਖਣ ਵਾਲਿਆਂ ਨੂੰ ਸੰਸਾਰ ਵਿੱਚ ਵੀ ਮਿਲਣ ਜੋਗੇ ਨਹੀ ਛੱਡਦਾ।

ਨਿਰੰਕਾਰੀ, ਨਾਮਧਾਰੀ, ਰਾਧਾ ਸੁਆਮੀ, ਸਰਸੇ ਵਾਲੇ, ਭਨਿਆਰਾਂ ਵਾਲਿ ਆਦਿਕ ਸਾਰੇ ਇਸ ਹੀ ਲੜੀ ਦੇ ਲੋਕ ਹਨ। ਸਾਡੀ ਹਾਲਤ ਐਸੀ ਨਿੱਘਰੀ ਹੋਈ ਹੈ ਕਿ ਅਸੀ ਅੱਜ ਵੀ ਬਾਬਾ ਬੰਦਾ ਸਿੰਘ ਬਹਾਦਰ ਵਰਗਿਆਂ ਮਹਾਨ ਜਰਨੈਲਾਂ ਤੇ ਪੂਰਨ ਗੁਰਸਿੱਖਾਂ ’ਤੇ ਲਾਏ ਹੋਏ ਸਿੱਖੀ ਵਿਰੋਧੀਆਂ ਦੇ ਦੂਸ਼ਣਾਂ ਨੂੰ ਬਾਖੂਬੀ ਪ੍ਰਚਾਰ ਰਹੇ ਹਾਂ ਕਿ ਉਹ ਗੁਰੂ ਬਣ ਬੈਠੇ ਸਨ, ਪਰ ਜੋ ਪ੍ਰਤੱਖ ਰੂਪ ਵਿੱਚ ਦੇਹਧਾਰੀ ਗੁਰੂ ਬਣੇ ਬੈਠੇ ਹਨ ਉਨ੍ਹਾਂ ਨੂੰ ਅਸੀਂ ਹੀ ਪੂਜ ਪੂਜ ਕੇ ਸਿੱਖੀ ਦਾ ਲਹੂ ਪੀਣ ਵਾਲੇ ਸੱਪ ਪਾਲੀ ਜਾ ਰਹੇ ਹਾਂ। ਇਨ੍ਹਾਂ ਦੇਹਧਾਰੀਆਂ ਦੀ ਥੋੜ੍ਹੀ ਥੋੜ੍ਹੀ ਵੀਚਾਰ ਕਰਦੇ ਹਾਂ। ਸਭ ਤੋਂ ਪਹਿਲਾ ਨੰਬਰ ਨਿਰੰਕਾਰੀਆਂ ਦਾ ਹੈ। ਇਨ੍ਹਾਂ ਦੇ ਮੁਖੀ ਬਾਬਾ ਦਿਆਲ ਦਾਸ ਜੀ ਹੋਏ ਹਨ। ਇਨ੍ਹਾਂ ਦਾ ਜਨਮ 1783 ਈ: ਵਿੱਚ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਸੰਨ 1799 ਈ: ਤੋਂ ਸ਼ੁਰੂ ਹੁੰਦਾ ਹੈ। ਇਸ ਰਾਜ ਦੇ ਦੌਰਾਨ ਗੁਰੂ ਕੁਲ ਵਾਲਿਆਂ ਤੇ ਹੋਰ ਹਿੰਦੂ ਧਰਮ ਦੀ ਬ੍ਰਾਹਮਣੀ ਸੋਚ ਰੱਖਣ ਵਾਲੇ ਡੋਗਰਿਆਂ ਨੇ ਸਿੱਖ ਧਰਮ ਦੇ ਧਾਰਮਿਕ ਅਸਥਾਨਾਂ ਆਦਿਕ ਤੇ ਹਿੰਦੂ ਧਰਮ ਦੀਆਂ ਰਹੁ-ਰੀਤਾਂ ਤੇ ਹਿੰਦੂ ਧਰਮ ਦੇ ਅਸੂਲਾਂ ਨੂੰ ਭਾਰੂ ਕਰ ਦਿੱਤਾ ਸੀ। ਬਾਬਾ ਦਿਆਲ ਦਾਸ ਜੀ ਨੇ ਸ਼ੁਰੂਆਤ ਬਹੁਤ ਸੋਹਣੀ ਕੀਤੀ ਸੀ। ਇਨ੍ਹਾਂ ਸਾਰੇ ਕਰਮ ਕਾਂਡਾਂ ਦੀ ਵਿਰੋਧਤਾ ਕੀਤੀ ਸੀ। ਨਿਰੰਕਾਰੀ ਲਹਿਰ ਦਾ ਜਨਮ ਇਸ ਤਰ੍ਹਾਂ ਹੋਇਆ ਸੀ। ਬਾਬਾ ਦਿਆਲ ਦਾਸ ਜੀ ਸੰਨ 1855 ਈ: ਤੱਕ ਜੀਵਤ ਰਹੇ ਅਤੇ ਇਨ੍ਹਾਂ ਨੇ ਗੁਰਮਤਿ ਦੇ ਹੀ ਅਸੂਲਾਂ ’ਤੇ ਪਹਿਰਾ ਦਿੱਤਾ ਸੀ। ਇਨ੍ਹਾਂ ਨੇ ਸ਼ਰਾਬ, ਸਿਗਰਟ ਜਾਂ ਤਮਾਕੂਨੋਸ਼ੀ ਅਤੇ ਹੋਰ ਐਸ਼ੋ ਇਸ਼ਰਤ ਵਾਲੇ ਜੀਵਨ ਨੂੰ ਤਿਆਗ ਕੇ ਸਿੱਧੀ ਸਾਦੀ ਜ਼ਿੰਦਗੀ ਜਿਊਣ ’ਤੇ ਜ਼ੋਰ ਦਿੱਤਾ ਸੀ। ਇਨ੍ਹਾਂ ਦੇ ਮਗਰੋਂ ਬਾਬਾ ਦਰਬਾਰਾ ਸਿੰਘ ਨੇ ਇਸ ਲਹਿਰ ਨੂੰ ਅੱਗੇ ਤੋਰਿਆ। ਇਸ ਲਹਿਰ ਦਾ ਨਾਮ ਵੀ ਨਿਰੰਕਾਰੀ ਦਰਬਾਰ ਦੇ ਰੂਪ ਵਿੱਚ ਸਾਹਮਣੇ ਆ ਗਿਆ। ਇਸ ਤੋਂ ਬਾਅਦ ਵਿੱਚ ਬਾਬਾ ਗੁਰਦਿਤ ਸਿੰਘ ਗੱਦੀ ’ਤੇ ਬੈਠੇ ਸਨ। ਇਨ੍ਹਾਂ ਤੋਂ ਅੱਗੇ ਕਹਾਣੀ ਕੁਰਾਹੇ ਪੈ ਜਾਂਦੀ ਹੈ। ਇੱਕ ਬੂਟਾ ਸਿੰਘ ਨਾਮ ਦਾ ਪ੍ਰਚਾਰਕ ਸੀ। ਇਸ ਨੇ ਅਤਿ ਮਾੜੀ ਹਰਕਤ ਕੀਤੀ। ਸ਼ਰਾਬ ਪੀ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਆ ਗਿਆ। ਗੁਰਦਿੱਤ ਸਿੰਘ ਨੇ ਇਸ ਨੂੰ ਆਪਣੇ ਕੋਲੋਂ ਕੱਢ ਦਿੱਤਾ। ਇਹ ਰਾਵਲਪਿੰਡੀ ਨਿਰੰਕਾਰੀ ਦਰਬਾਰ ਛੱਡ ਕੇ ਪਿਸ਼ੌਰ ਚਲਾ ਗਿਆ। ਇਸ ਨੇ ਅਵਤਾਰ ਸਿੰਘ ਨਾਂ ਦੇ ਸੇਵਕ ਨਾਲ ਰਲ ਕੇ ਇੱਕ ਵੱਖਰੀ ਸ਼ਾਖਾ ਬਣਾ ਲਈ।

ਬੂਟਾ ਸਿੰਘ ਤੋਂ ਬਾਅਦ ਇਸ ਅਵਤਾਰ ਸਿੰਘ ਨੇ ਗੱਦੀ 'ਤੇ ਬੈਠ ਕੇ ਆਪਣੇ ਆਪ ਨੂੰ ਉਤਰਾਅਧਿਕਾਰੀ ਐਲਾਨ ਕਰ ਦਿਤਾ। ਸੰਨ 1947 ਦੇ ਬਟਵਾਰੇ ਵੇਲੇ ਇਹ ਦਿੱਲੀ ਦੇ ਪਹਾੜਗੰਜ ਇਲਾਕੇ ਵਿੱਚ ਇੱਕ ਨਿੱਕੇ ਜਿਹੇ ਕਿਰਾਏ ਦੇ ਮਕਾਨ ਵਿੱਚ ਆ ਗਿਆ। ਇਸ ਨੇ ਕੁਰੀਤੀਆਂ ਦੀ ਹੱਦ ਕਰ ਦਿੱਤੀ। ਇਸ ਨੇ ਆਪਣੇ ਆਪ ਨੂੰ ਗੁਰੂ ਕਹਾਉਣਾ ਸ਼ੁਰੂ ਕਰ ਦਿੱਤਾ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਉੱਚੇ ਪੀੜ੍ਹੇ 'ਤੇ ਬੈਠਣ ਲੱਗ ਪਿਆ। ਸ਼ਾਹੀ ਲਿਬਾਸ, ਸਿਰ 'ਤੇ ਮੁਕਟ ਸਜਾਉਣ ਲੱਗ ਪਿਆ। ਪੰਜ ਪਿਆਰਿਆਂ ਦੀ ਨਕਲ ਕਰਨ ਲਈ ਸੱਤ ਸਿਤਾਰੇ ਬਣਾ ਦਿੱਤੇ। ਗੁਰਬਾਣੀ ਦੀ ਕਥਾ ਦੇ ਮਨ ਮਰਜ਼ੀ ਨਾਲ ਅਰਥ ਕਰਨ ਲੱਗ ਪਿਆ। ਇਸ ਦੀ ਪਿੱਠ 'ਤੇ ਸਰਕਾਰੀ ਨੁਮਾਇੰਦੇ ਵੀ ਨਿੱਤਰ ਆਏ। 1948 ਸੰਨ ਵਿੱਚ ਛੋਟੇ ਛੋਟੇ 21 ਕੇਂਦਰ ਸਨ ਪਰ ਸੰਨ 1983 ਤੱਕ 700 ਕੇਂਦਰ ਬਣ ਗਏ ਸਨ। ਇਸ ਦੀ ਮੌਤ ਤੋਂ ਬਾਅਦ ਇਸ ਦੀ ਥਾਂ ਗੁਰਬਚਨੇ ਨੇ ਲੈ ਲਈ। ਇਸ ਨੂੰ ਸਰਕਾਰੀ ਹਮਾਇਤ ਨੇ ਪਾਗਲ ਕਰ ਦਿੱਤਾ। ਸਿੱਖ ਧਰਮ ਦੀ ਖੁੱਲ੍ਹੇ ਆਮ ਨੁਕਤਾ ਚੀਨੀ ਕਰਨ ਲਗ ਪਿਆ। (ਸ: ਅਜਮੇਰ ਸਿੰਘ, ਵੀਹਵੀਂ ਸਦੀ ਦੀ ਸਿੱਖ ਰਾਜਨੀਤੀ, ਪੰਨਾ 294) ਇਥੋਂ ਹੀ ਪੰਜਾਬ ਦੀ ਤਵਾਰੀਖ ਦੇ ਖੂਨੀ ਕਾਂਡ ਦਾ ਅਰੰਭ ਹੁੰਦਾ ਹੈ। ਇਸ ਖੂਨੀ ਕਾਂਡ ਵਿੱਚ 13 ਸਿੰਘਾਂ ਦੀਆਂ ਸ਼ਹਾਦਤਾਂ ਹੋਈਆਂ। ਇਨ੍ਹਾਂ ਤੋਂ ਬਾਅਦ ਵਿੱਚ ਸਿੱਖੀ ਦਾ ਘਾਣ ਕਰਨ ਲਈ ਹਰ ਯੋਗ ਅਯੋਗ ਤਰੀਕਾ ਵਰਤਿਆ ਗਿਆ। ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਜਾਂ ਹੋਰ ਅਨੇਕਾਂ ਨਿਰਦੋਸ਼ ਲੋਕਾਂ ਦੀ ਜਾਨ ਨਾਲ ਖੇਡਿਆ ਗਿਆ। ਦਿੱਲੀ ਵਿੱਚ ਕਤਲੇਆਮ ਹੋਇਆ। ਅਨੇਕਾਂ ਹੀ ਮਾਪਿਆਂ ਦੇ ਬੱਚੇ ਗੋਦਾਂ ਸੁੰਨੀਆਂ ਕਰ ਗਏ। ਅਨੇਕਾਂ ਹੀ ਬੱਚੇ ਮਾਪਿਆਂ ਨੂੰ ਭਾਲਦੇ ਅਨਾਥ ਹੋ ਗਏ। ਇਹ ਸਭ ਕੁਝ ਇਨ੍ਹਾਂ ਦੇਹਧਾਰੀਆਂ ਦੀ ਹੀ ਦੇਣ ਹੈ।

ਇਸ ਤੋਂ ਦੂਜਾ ਨੰਬਰ ਰਾਧਾ ਸੁਆਮੀਆਂ ਦਾ ਸੀ। ਇਨ੍ਹਾਂ ਦੀ ਸ਼ੁਰੂਆਤ ਸ਼ਿਵ ਦਿਆਲ ਤੋਂ ਹੋਈ ਸੀ। ਸ਼ਿਵ ਦਿਆਲ ਜੀ ਦਾ ਜਨਮ 4 ਅਗਸਤ 1818 ਈ: ਨੂੰ ਪੰਨੀ ਗਲੀ ਆਗਰੇ ਵਿੱਚ ਲਾਲਾ ਦਿਲਵਾਲੀ ਖੱਤਰੀ ਦੇ ਘਰ ਮਹਾ ਮਾਇਆ ਦੀ ਕੁੱਖੋਂ ਹੋਇਆ। ਇਹ ਸਹਿਜਧਾਰੀ ਪਰਿਵਾਰ ਸੀ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਸੇਵਕ ਸਨ। ਸਿੱਖੀ ਨਾਲ ਪਰਿਵਾਰ ਦਾ ਸਬੰਧ ਹੋਣ ਕਰਕੇ ਇਹ ਸ਼ਿਵ ਦਿਆਲ ਜੀ ਆਗਰੇ ਵਿੱਚ ਹੀ ਮਾਈ ਥਾਨ ਗੁਰਦੁਆਰੇ ਵਿੱਚ ਕਥਾ ਕਰਨ ਲੱਗ ਪਏ। ਪੜ੍ਹੇ ਲਿਖੇ ਚੰਗੇ ਸਨ ਜਿਸ ਕਰਕੇ ਕਾਫੀ ਪ੍ਰਭਾਵ ਬਣ ਗਿਆ। (ਗਿਆਨੀ ਪ੍ਰਤਾਪ ਸਿੰਘ ਜੀ, ਰਾਧਾ ਸੁਆਮੀ ਮਤ ਦਰਪਣ, ਪੰਨਾ 8) ਇਨ੍ਹਾਂ ਹੀ ਦਿਨਾਂ ਵਿੱਚ ਜੈਮਲ ਸਿੰਘ ਇਨ੍ਹਾਂ ਦਾ ਚੇਲਾ ਬਣ ਗਿਆ। ਇਹ ਗੁਰਦਾਸਪੁਰ ਦੇ ਲਾਗੇ ਘੁੰਮਾਣ ਦੇ ਸਨ ਪਰ ਇਹ ਫੌਜ ਵਿੱਚ ਨੌਕਰੀ ਕਰਨ ਕਰਕੇ ਆਪਣੀ ਪਲਟਣ ਸਮੇਤ ਆਗਰੇ ਗਏ ਹੋਏ ਸਨ ਜਿਸ

ਕਰਕੇ ਇਨ੍ਹਾਂ ਦਾ ਸਬੰਧ ਸ਼ਿਵ ਦਿਆਲ ਨਾਲ ਹੋ ਗਿਆ। ਜੈਮਲ ਸਿੰਘ ਇਨ੍ਹਾਂ ਦੇ ਚੇਲੇ ਬਣ ਗਏ। ਸ਼ਿਵ ਦਿਆਲ ਹੁੱਕਾ ਸਿਗਰਟ ਬੀੜੀ ਦਾ ਬਹੁਤ ਸ਼ੌਕੀਨ ਸੀ। ਇਸ ਬਾਰੇ ਸਾਰ ਬਚਨ ਵਿੱਚ ਜ਼ਿਕਰ ਮਿਲਦਾ ਹੈ। ਹੁੱਕਾ ਭਰਕੇ ਦਾਸੀ ਲਿਆਈ। ਰਾਧਾ ਸੁਆਮੀ ਢਿਗ ਬੈਠ ਪਿਲਾਈ। (ਉਹੀ, ਪੰਨਾ 21) ਇਨ੍ਹਾਂ ਦੇ ਤਮਾਕੂ ਵਰਤਣ 'ਤੇ ਸੰਗਤਾਂ ਵਿੱਚ ਇਤਰਾਜ਼ ਸ਼ੁਰੂ ਹੋ ਗਿਆ। ਇਨ੍ਹਾਂ ਨੇ ਮਾਈ ਥਾਨ ਦੇ ਗੁਰਦੁਆਰੇ ਕਥਾ ਕਰਨੀ ਛੱਡਕੇ ਆਪਣੇ ਹੀ ਘਰ ਵਿੱਚ ਦੀਵਾਨ ਲਾਉਣਾ ਸ਼ੁਰੂ ਕਰ ਦਿੱਤਾ। ਆਖਿਰ 1878 ਈ: ਵਿੱਚ ਸ਼ਿਵ ਦਿਆਲ ਦੀ ਮੌਤ ਹੋ ਗਈ। ਜੈਮਲ ਸਿੰਘ ਵੀ ਨੌਕਰੀ ਤੋਂ ਰਿਟਾਇਰ ਹੋ ਕੇ ਅੰਮ੍ਰਿਤਸਰ ਸਾਹਿਬ ਦੇ ਲਾਗੇ ਹੀ ਬਿਆਸਾ ਦੇ ਕਿਨਾਰੇ, ਪਿੰਡ ਵੜੈਚ ਬਲਾਂ ਸਰਾਂ ਦੇ ਲਾਗੇ ਆ ਕੇ ਰਹਿਣ ਲੱਗ ਪਏ। ਭਜਨ ਬੰਦਗੀ ਵਾਲੇ ਸਮਝ ਕੇ ਪਿੰਡ ਬਲਾਂ ਦੇ ਲੋਕਾਂ ਨੇ ਪਿੰਡ ਦੀ ਸਾਂਝੀ ਜ਼ਮੀਨ ਵਿੱਚੋਂ 11 ਕਨਾਲ 16 ਮਰਲੇ ਜ਼ਮੀਨ ਇਸ ਜੈਮਲ ਸਿੰਘ ਨੂੰ ਇਹ ਸਮਝ ਕੇ ਦੇ ਦਿੱਤੀ ਕਿ ਇਹ ਇੱਕ ਚੰਗੇ ਸਿੱਖ ਹਨ ਤੇ ਸਿੱਖੀ ਦੇ ਪ੍ਰਚਾਰ ਦੀ ਗੱਲ ਕਰਨਗੇ। ਇਸ ਜ਼ਮੀਨ ਦੀ ਪਹਿਲੀ ਰਜਿਸਟਰੀ ਵੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਹੀ ਰਜਿਸਟਰੀ ਨੰਬਰ 254 ਤੇ 14 ਜੂਨ 1897 ਈਸਵੀ ਨੂੰ ਹੋਈ। ਇਸ ਰਜਿਸਟਰੀ ਨੂੰ ਕਰਵਾਉਣ ਵਾਲੇ ਪੰਜ ਬੰਦੇ ਸਨ। ਨੰਬਰਦਾਰ ਲਾਲੂ, ਮਤਾਬ ਸਿੰਘ, ਭਾਨ ਸਿੰਘ, ਬੂੜ ਸਿੰਘ, ਸ਼ੇਰ ਸਿੰਘ ਤੇ ਗੁਰਦਿੱਤ ਸਿੰਘ। ਸੰਨ 1903 ਵਿੱਚ ਜੈਮਲ ਸਿੰਘ ਦਾ ਦਿਹਾਂਤ ਹੋ ਗਿਆ। ਬਾਬਾ ਸਾਵਣ ਸਿੰਘ ਗੱਦੀ 'ਤੇ ਬੈਠੇ। ਉਨ੍ਹਾਂ ਨੇ ਵੀ ਇਹ ਮਈ 10 ਸੰਨ 1905 ਨੂੰ ਆਪਣਾ ਨਾਮ ਜੈਮਲ ਸਿੰਘ ਦਾ ਚੇਲਾ ਬਣਕੇ ਇੰਤਕਾਲ ਵਿਚ ਪਵਾ ਲਿਆ ਪਰ ਰਜਿਸਟਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਹੀ ਰਹੀ ਸੀ। ਇਸ ਦੇ ਮਗਰੋਂ ਫਿਰ ਹੇਰਾ ਫੇਰੀ ਹੋਈ। ਅੱਗੇ ਜਾ ਕੇ ਚਰਨ ਸਿੰਘ ਗੱਦੀ 'ਤੇ ਬੈਠਦੇ ਹਨ। ਉਨ੍ਹਾਂ ਦੇ ਵਿਰੋਧ ਵਿੱਚ ਇੱਕ ਪਾਰਟੀ ਨੇ ਮਈ 1954 ਨੂੰ ਕੇਸ ਦਰਜ ਕੀਤਾ ਕਿ ਇਨ੍ਹਾਂ ਨੂੰ ਜ਼ਮੀਨ ਇਸ ਗੱਲ 'ਤੇ ਮਿਲੀ ਸੀ ਕਿ ਇਹ ਗੁਰਮਤਿ ਦਾ ਪ੍ਰਚਾਰ ਕਰਨਗੇ ਪਰ ਇਨ੍ਹਾਂ ਦੇ ਸਿਧਾਂਤ ਤਾਂ ਸਗੋਂ ਗੁਰਬਾਣੀ ਅਨੁਸਾਰ ਨਹੀਂ। ਇਥੇ ਪੁਰਾਤਨ ਮਰਯਾਦਾ ਕਾਇਮ ਰੱਖੀ ਜਾਵੇ। ਇਹ ਕੇਸ ਕਰਨ ਵਾਲੇ ਬਲਾਂ ਸਰਾਂ ਦੇ ਸਾਧੂ ਸਿੰਘ, ਤੇਜਾ ਸਿੰਘ, ਦਰਸ਼ਨ ਸਿੰਘ, ਗੁਰਦਾਸ ਮੱਲ ਸਨ। ਇਸ ਦੇ ਜੁਆਬ ਵਿੱਚ 24 ਜੂਨ 1954 ਨੂੰ ਡੇਰੇਦਾਰ ਚਰਨ ਸਿੰਘ ਨੇ ਕਿਹਾ ਸੀ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਇਸ਼ਟ ਨਹੀ ਮੰਨਦੇ। ਅਸੀਂ ਬੀੜ ਚੁੱਕ ਦਿੱਤੀ ਹੈ। (ਉਹੀ, ਪੰਨਾ 69) ਇਸ ਤਰ੍ਹਾਂ ਇਹ ਲੋਕ ਸੰਗਤਾਂ ਨੂੰ ਗੁੰਮਰਾਹ ਕਰਕੇ ਪਹਿਲਾਂ ਗੁਰਮਤਿ ਦਾ ਓਟ ਆਸਰਾ ਲੈ ਕੇ ਫਿਰ ਉਹੀ ਦੇਹਧਾਰੀ ਬਣਕੇ ਆਪਣੀ ਪੂਜਾ ਕਰਵਾਉਣ ਵਿੱਚ ਲੱਗ ਜਾਂਦੇ ਹਨ। ਰਾਧਾ ਸੁਆਮੀ ਨਾਮ ਵੀ ਇਨ੍ਹਾਂ ਨੇ ਆਪਣੇ ਹੀ ਨਾਮ 'ਤੇ ਰੱਖਿਆ ਹੋਇਆ ਹੈ ਜਿਸ ਦੀ ਪੁਸ਼ਟੀ ਵੀ ਇਸ ਉਪ੍ਰੋਕਤ ਹਵਾਲਿਆਂ ਵਾਲੀ ਕਿਤਾਬ ਵਿੱਚੋਂ ਹੋ ਜਾਂਦੀ ਹੈ।

ਇਸ ਤੋਂ ਅੱਗੇ ਚਰਚਾ ਨਾਮਧਾਰੀ ਦੇਹਧਾਰੀਆਂ ਦੀ ਕਰਦੇ ਹਾਂ। ਇਸ ਸੰਪਰਦਾ ਦਾ ਜਨਮ ਦਾਤਾ ਬਾਬਾ ਬਾਲਕ ਸਿੰਘ ਜੀ ਹਨ। ਇਨ੍ਹਾਂ ਦਾ ਜਨਮ 1785 ਈਸਵੀ ਨੂੰ ਅਟਕ ਜ਼ਿਲ੍ਹੇ ਦੇ ਛੋਹੀ ਪਿੰਡ ਵਿੱਚ ਸ: ਦਿਆਲ ਸਿੰਘ ਅਰੋੜਾ ਦੇ ਘਰ ਭਾਗਭਰੀ ਦੀ ਕੁੱਖੋਂ ਹੋਇਆ ਸੀ। ਇਨ੍ਹਾਂ ਦਾ ਕਾਰੋਬਾਰ ਹਜਰੋਂ ਕਿਲ੍ਹੇ ਦੀ ਸੈਨਾ ਲਈ ਖੁਰਾਕ ਪਹੁੰਚਾਉਣਾ ਸੀ। ਇਹ ਕਿਲ੍ਹਾ ਛੋਹੀ ਪਿੰਡ ਦੇ ਨੇੜੇ ਹੀ ਹੋਣ ਕਰਕੇ ਪਹਿਲਾਂ ਤਾਂ ਇਥੋਂ ਹੀ ਕਾਰੋਬਾਰ ਕਰਦੇ ਰਹੇ ਪਰ ਕੁਝ ਸਮੇਂ ਤੋਂ ਬਾਅਦ ਅਪਣਾ ਨਿਵਾਸ ਵੀ ਹਜਰੋਂ ਹੀ ਲੈ ਗਏ। (ਡਾ:ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ 1262) ਇਹ ਬਾਲਕ ਸਿੰਘ ਜੀ ਭਗਤ ਜਵਾਹਰ ਮੱਲ ਜੀ ਦੇ ਸ਼ਰਧਾਲੂ ਸਨ। ਹਾਲਾਂਕਿ ਇਨ੍ਹਾਂ ਦੇ ਜਨਮ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਵਿੱਚ ਲੰਮੇ ਅਰਸੇ ਦਾ ਫਰਕ ਹੈ ਪਰ ਫਿਰ ਵੀ ਇਨ੍ਹਾਂ ਦੇ ਬਾਰੇ ਪ੍ਰਚਾਰ ਦਿਤਾ ਗਿਆ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਰੂਪ ਹਨ। ਭਾਵ ਦੇਹਧਾਰੀ ਗੁਰੂ ਜੀ ਹਨ। ਇਥੇ ਹੀ ਇਨ੍ਹਾਂ ਨੇ ਇੱਕ ਡੇਰਾ ਕਾਇਮ ਕੀਤਾ। ਇਨ੍ਹਾਂ ਦੀਆਂ ਸਿਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਇੱਕ ਫੌਜੀ ਰਾਮ ਸਿੰਘ ਜੀ ਨੌਕਰੀ ਛੱਡਕੇ ਇਨ੍ਹਾਂ ਦੇ ਸੇਵਕ ਬਣ ਗਏ। ਇਥੋਂ ਹੀ ਇਹ ਸੰਪ੍ਰਦਾ ਪੱਕੇ ਪੈਰੀਂ ਚੱਲ ਪਈ। ਭਾਈ ਰਾਮ ਸਿੰਘ ਜੀ ਹੋਰਾਂ ਨੇ ਵੀ ਦੇਸ਼ ਨਿਕਾਲੇ ਸਮੇਂ ਬਾਹਰੋਂ ਕਰੀਬ ਸੱਠ ਚਿੱਠੀਆਂ ਆਪਣੇ ਸਨੇਹੀ ਲੋਕਾਂ ਨੂੰ ਲਿਖੀਆਂ ਸਨ ਉਨ੍ਹਾਂ ਵਿੱਚ ਭਾਈ ਰਾਮ ਸਿੰਘ ਜੀ ਨੇ ਆਪਣੇ ਆਪ ਨੂੰ ਕਿਧਰੇ ਵੀ ਗੁਰੂ ਨਹੀਂ ਲਿਖਿਆ। (ਗਿਆਨੀ ਉਧਮ ਸਿੰਘ, ਸੱਚਾ ਗੁਰੂ, ਪੰਨਾ 70) ਬਾਬਾ ਬਾਲਕ ਸਿੰਘ ਜੀ ਨੂੰ ਗਿਆਰਵਾਂ ਗੁਰੂ ਅਤੇ ਭਾਈ ਰਾਮ ਸਿੰਘ ਜੀ ਨੂੰ ਬਾਰਵਾਂ ਗੁਰੂ ਮੰਨ ਕੇ ਸਿੱਖੀ ਦੀ ਇੱਕ ਹੋਰ ਸ਼ਰੀਕ ਸੰਪ੍ਰਦਾ ਖੜ੍ਹੀ ਕਰ ਦਿੱਤੀ। ਇਹ ਇੱਕ ਐਸੀ ਕਤਾਰ ਸੀ ਜਿਹੜੀ ਲੰਮੀ ਤਾਂ ਹੁੰਦੀ ਗਈ ਪਰ ਮੁੱਕਣ ਦਾ ਨਾਮ ਨਹੀ ਲੈਂਦੀ। ਅਜੋਕੇ ਸਮੇਂ ਵਿੱਚ ਤਾਂ ਇਹ ਦੇਹਧਾਰੀ ਸਿੱਖੀ ਦੀ ਅਣਖ ਗੈਰਤ ਨਾਲ ਵੀ ਖੇਡਦੇ ਹਨ। ਮਾਇਕੀ ਲੁੱਟ ਵੀ ਮਚਾਉਂਦੇ ਹਨ ਅਤੇ ਗੁਰਮਤਿ ਦੇ ਸੁਨਹਿਰੀ ਅਸੂਲਾਂ ਦਾ ਘਾਣ ਕਰਕੇ ਨਿਜੀ ਮਰਯਾਦਾ ਚਲਾ ਕੇ ਗੁਰੂ ਦੀ ਸਿੱਖੀ ਦੀ ਫੁਲਵਾੜੀ ਨੂੰ ਦਿਨ ਰਾਤ ਉਜਾੜ ਰਹੇ ਹਨ। ਸਿੱਖ ਸੰਗਤ ਨੂੰ ਇਨ੍ਹਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਸਾਨੂੰ ਰੱਬੀ ਬਾਣੀ ਦੇ ਇਨ੍ਹਾਂ ਬਚਨਾਂ ਨੂੰ ਕਦੇ ਨਹੀ ਵਿਸਾਰਨਾ ਚਾਹੀਦਾ ਕਿ

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥**

**(੯੮੨)**

ਭਾਈ ਗੁਰਦਾਸ ਜੀ ਦੇ ਬਚਨਾਂ ਵਿੱਚੋਂ ਵੀ ਦਰਸ਼ਨ ਕਰਦੇ ਹਾਂ ਕਿ ਅਸਲ ਵਿੱਚ ਗੁਰੂ ਕੌਣ ਹੈ?

ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫ਼ਲ
ਅਦਭੁਤ ਗਤਿ ਕਛੁ ਕਹਤ ਨ ਆਵੈ ਜੀ।
ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ
ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ।
ਕਾਸਟ ਮੈ ਅਗਨਿ ਅਰ ਅਗਨਿ ਮੈ ਕਾਸਟ ਜੈਸੇ
ਅਤਿ ਅਸਚਰਯ ਮਯ ਕੌਤਕ ਕਹਾਵੈ ਜੀ।
ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ
ਨਿਗੁਨ ਸਗੁਨ ਗਯਾਨ ਧਯਾਨ ਸਮਝਾਵੈ ਜੀ॥

(ਭਾਈ ਗੁਰਦਾਸ ਜੀ : ਕਬਿੱਤ ੬੦੮}

ਜਿਵੇਂ ਫਲ ਤੋਂ ਬਿਰਖ ਅਤੇ ਬਿਰਖ ਤੋਂ ਫਲ ਬਣਦਾ ਹੈ। ਇਹ ਇੱਕ ਅਚਰਜ ਹੀ ਕਥਾ ਹੈ। ਦੂਜੀ ਮਿਸਾਲ ਹੈ ਕਿ ਜਿਵੇਂ ਚੰਦਨ ਵਿੱਚ ਸੁਗੰਧੀ ਅਤੇ ਸੁਗੰਧੀ ਨਾਲ ਚੰਦਨ ਅਭੇਦ ਹੈ ਭਾਵ ਦੋਨਾਂ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਇਹ ਵੀ ਇੱਕ ਅਜੀਬ ਕਿਸਮ ਦਾ ਮਰਮ (ਭੇਦ) ਹੈ। ਇਹ ਵੀ ਇੱਕ ਰੱਬੀ ਰੱਹਸ ਹੀ ਹੈ ਕਿ ਲੱਕੜ ਵਿੱਚ ਅੱਗ ਅਤੇ ਅੱਗ ਵਿੱਚ ਲੱਕੜ ਅਭੇਦ ਹੀ ਹਨ। ਇਸ ਤਰ੍ਹਾਂ ਹੀ ਸ਼ਬਦ ਵਿੱਚ ਸਤਿਗੁਰੂ ਅਤੇ ਸਤਿਗੁਰੂ ਵਿੱਚ ਸ਼ਬਦ ਅਭੇਦ ਹੀ ਹੈ। ਇਨ੍ਹਾਂ ਨੂੰ ਵੱਖਰੇ ਨਹੀਂ ਕੀਤਾ ਜਾ ਸਕਦਾ। ਭਾਵ :

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥
ਗੁਰ ਕੈ ਸਬਦਿ ਮਿਲਿਆ ਸਚੁ ਪਾਇਆ
ਸਚੇ ਸਚਿ ਸਮਾਇਦਾ ॥੧੨॥ (੧੦੬੦)

ਅੱਜ ਵੀ ਬਹੁਤੇ ਅਖੌਤੀ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਕੇ ਤ੍ਰਿਪਤੀ ਨਹੀਂ ਹੁੰਦੀ। ਉਹ ਅੱਜ ਵੀ ਸੁਪਨੇ ਵਿੱਚ ਜਾਂ ਹੋਰ ਕਿਸੇ ਸਾਧਨਾਂ ਰਾਹੀਂ ਗੁਰੂ ਨਾਨਕ ਸਾਹਿਬ ਜੀ, ਗੁਰੂ ਗੋਬਿੰਦ ਸਿੰਘ ਜੀ ਜਾਂ ਬਾਕੀ ਗੁਰੂ ਸਾਹਿਬਾਨ ਜੀ ਦੇ ਸਰੀਰਕ ਦਰਸ਼ਨ ਹੀ ਚਾਹੁੰਦੇ ਹਨ ਜਾਂ ਇਸ ਨੂੰ ਹੀ ਬਹੁਤ ਵੱਡੀ ਪ੍ਰਾਪਤੀ ਸਮਝ ਲੈਂਦੇ ਹਨ। ਇਥੋਂ ਤੱਕ ਸਾਖੀਆਂ ਬਣਾ ਕੇ ਪ੍ਰਸਿੱਧ ਕਰ ਦਿਤੀਆਂ ਕਿ ਗੁਰੂ ਨਾਨਕ ਸਾਹਿਬ ਜੀ ਜਾਂ ਗੁਰੂ ਗੋਬਿੰਦ ਸਿੰਘ ਜੀ ਸਰੀਰ ਸਮੇਤ ਹੀ ਚੜ੍ਹਾਈ ਕੀਤੇ ਸਨ। ਗੁਰਬਾਣੀ ਵਿੱਚੋਂ ਹੀ ਇਨ੍ਹਾਂ ਕਥਨਾਂ ਨੂੰ ਪਰਖਦੇ ਹਾਂ।

ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥

(੭੨੬)

ਗੁਰਬਾਣੀ ਦੇ ਬਿਲਕੁਲ ਭੁਲੇਖੇ ਰਹਿਤ ਬਚਨ ਹਨ ਕਿ ਸਰੀਰ ਚਲਾਣਾ ਕਰਨ ਵੇਲੇ ਨਾਲ ਨਹੀਂ ਜਾਂਦਾ ਪਰ ਸਾਨੂੰ ਗੁਰਬਾਣੀ ਦੀ ਵੀਚਾਰ ਦੀ ਪ੍ਰਵਾਹ ਨਹੀਂ ਅਸੀਂ ਤਾਂ ਅੱਗੇ ਦੇਹਧਾਰੀ ਗੱਦੀਆਂ ਚਲਾਉਣੀਆਂ ਹਨ। ਇਸ ਲਈ ਗੁਰੂ ਸਾਹਿਬ ਜੀ ਨੂੰ ਸਰੀਰ ਸਮੇਤ ਭੇਜਣਾ ਜਰੂਰੀ ਸੀ।

ਇਸ ਗੱਲ ਵਿੱਚ ਕੋਈ ਸ਼ੱਕ ਨਹੀ ਕਿ ਗੁਰੂ ਸਾਹਿਬ ਜੀ ਦੇ ਸਰੀਰ ਦਾ ਵੀ ਅਤਿ ਸਤਿਕਾਰ ਸੀ। ਜਦੋਂ ਤੱਕ ਉਨ੍ਹਾਂ ਨੇ ਚਾਹਿਆ ਉਦੋਂ ਤੱਕ ਉਹ ਸਰੀਰਕ ਜਾਮਿਆਂ ਵਿੱਚ ਵਿਚਰਕੇ ਲੁਕਾਈ ਦਾ ਉਧਾਰ ਕਰਦੇ ਰਹੇ ਹਨ ਪਰ ਅੱਜ ਉਹ ਖੁਦ ਆਪ ਹੀ ਸਾਨੂੰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਗਏ ਹਨ। ਹੁਣ ਸਾਨੂੰ ਉਨ੍ਹਾਂ ਦੇ ਬਚਨਾਂ 'ਤੇ ਪਹਿਰਾ ਦੇਂਦਿਆਂ ਹੋਇਆਂ ਕਿਸੇ ਵੀ ਦੇਹਧਾਰੀ ਨੂੰ ਗੁਰੂ ਨਹੀ ਮੰਨਣਾ ਚਾਹੀਦਾ।

ਧਨੀ ਰਾਮ ਚਾਤ੍ਰਿਕ ਵਰਗੇ ਲੋਕਾਂ ਦੀਆਂ ਕਲਮਾਂ ਨੇ ਅਜਿਹੇ ਲੋਕਾਂ ਦੇ ਹਾਲ ਦੇਖਕੇ ਦੁਹਾਈਆਂ ਪਾਈਆਂ ਸਨ ਕਿ ਹੇ ਭਲੇ ਲੋਕੋ ਇਹ ਸਭ ਧੋਖਾ ਫਰੇਬ ਹੀ ਹੈ।

"ਨਾ ਕੋਈ ਠਾਕੁਰ ਨਾ ਕੋਈ ਪੂਜਕ, ਸਭ ਰੋਟੀ ਦੇ ਉਪਰਾਲੇ।। ਚਿੱਟੀਆਂ ਪੱਗਾਂ ਤੇ ਦੂਹਰੇ ਟਿੱਕੇ, ਅੰਦਰੋਂ ਹਿਰਦੇ ਕਾਲੇ।। ਹੱਥ ਵਿੱਚ ਮਾਲਾ ਤੇ ਮੂੰਹ ਵਿੱਚ ਮੰਤਰ ਕੱਛ ਵਿੱਚ ਤੇਜ ਕਟਾਰੀ।। ਐਸੇ ਲੋਕਾਂ ਨਾਲੋਂ ਚੰਗੇ ਖੀਸੇ ਕਤਰਨ ਵਾਲੇ।।" (ਪਰਮਿੰਦਰ ਕੌਰ, ਅੱਛਰੂ ਸਿੰਘ, ਕਥਨ ਕੋਸ਼, ਪੰਨਾ 160)

ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਜ਼ਿੰਦਗੀ ਦੇ ਤਜਰਬੇ ਨੂੰ ਰਿੜਕ ਕੇ ਪ੍ਰਾਪਤ ਕੀਤਾ ਹੋਇਆ ਹੈ। ਉਨ੍ਹਾਂ ਨੇ ਔਰੰਗਜ਼ੇਬ ਵਰਗੇ ਵਕਤੀ ਹਾਕਮਾਂ ਕੋਲ ਵੀ ਨੌਕਰੀ ਕੀਤੀ ਸੀ ਪਰ ਜੋ ਪਰਮ ਸੁਖ ਗੁਰੂ ਜੀ ਦੀ ਗੋਦ ਵਿੱਚੋਂ ਪ੍ਰਾਪਤ ਕੀਤਾ ਸੀ ਉਸ ਦਾ ਨਿਮ੍ਰਤਾ ਨਾਲ ਸ਼ੁਕਰਾਨਾ ਕਰਦੇ ਹੋਏ ਬਚਨ ਕਰਦੇ ਹਨ ਕਿ ਉਹ ਧੰਨ ਸਤਿਗੁਰੂ ਹੈ ਜਿਸ ਨੇ ਮਨ ਨੂੰ ਹਰੀ ਦੀ ਪ੍ਰੀਤ ਬਖਸ਼ੀ ਹੈ। ਉਹ ਸਤਿਗੁਰੂ ਧੰਨ ਹੈ ਜਿਸ ਨੇ ਮਨੁੱਖ ਦੇ ਬੰਧਨ ਕੱਟੇ ਹਨ।

"ਐ ਜ਼ਿਹੇ ਮੁਰਸ਼ਿਦ ਕਿ ਦਿਲ ਰਾ ਸ਼ੌਕ ਦਾਦ।। ਐ ਜ਼ਿਹੇ ਮੁਰਸ਼ਿਦ ਕਿ ਬੰਦੇ ਦਿਲ ਕੁਸ਼ਾਦ।।" (ਜ਼ਿੰਦਗੀਨਾਮਾ, 428)

# ਦੇਵੀ ਦੇਵਤੇ

ਡਰ, ਲਾਲਚ ਅਤੇ ਦੁੱਖ ਮਨੁੱਖ ਦੀਆਂ ਵੱਡੀਆਂ ਕਮਜ਼ੋਰੀਆਂ ਹਨ। ਇਨ੍ਹਾਂ ਤੋਂ ਬਚਣ ਦੀ ਖਾਤਰ ਮਨੁੱਖ ਕੋਈ ਵੀ ਕੀਮਤ ਚੁਕਾਉਣ ਲਈ ਤਿਆਰ ਰਹਿੰਦਾ ਹੈ। ਇਨ੍ਹਾਂ ਲਈ ਅਨੇਕਾਂ ਮੁਸ਼ਕਲਾਂ ਵੀ ਬਰਦਾਸ਼ਤ ਕਰਨ ਲਈ ਤਤਪਰ ਰਹਿੰਦਾ ਹੈ। ਚਲਾਕ ਲੋਕਾਂ ਨੇ ਮਨੁੱਖ ਦੀ ਇਸ ਕਮਜ਼ੋਰੀ ਦਾ ਬਹੁਤ ਫਾਇਦਾ ਉਠਾਇਆ ਹੈ। ਬ੍ਰਾਹਮਣੀ ਸੋਚ ਇਕ ਅਜਿਹੀ ਸੋਚ ਹੈ ਜਿਸ ਨੇ ਮਨੁੱਖ ਨੂੰ ਸਮਝਾਇਆ ਘੱਟ ਪਰ ਡਰਾਇਆ ਬਹੁਤ ਜ਼ਿਆਦਾ। ਉਸ ਨੇ ਚਲਾਕ ਸੋਚ ਦਾ ਸਹਾਰਾ ਲੈ ਕੇ ਕੁਝ ਪਾਤਰ ਘੜ ਲਏ। ਇਨ੍ਹਾਂ ਨੂੰ ਦੇਵੀ ਦੇਵਤੇ ਬਣਾ ਕੇ ਪ੍ਰਗਟ ਕਰ ਦਿੱਤਾ। ਇਨ੍ਹਾਂ ਵਿਚੋਂ ਕੁਝ ਅਜਿਹੇ ਹਨ ਜਿਹੜੇ ਡਰਾਉਣ ਦੇ ਕੰਮ ਆਉਂਦੇ ਹਨ। ਇਨ੍ਹਾਂ ਨਾਲ ਅਨੇਕਾਂ ਹੀ ਵਰ ਸਰਾਪ ਦੀਆਂ ਡਰਾਉਣੀਆਂ ਕਥਾ ਕਹਾਣੀਆਂ ਜੋੜ ਦਿੱਤੀਆਂ। ਇਨ੍ਹਾਂ ਦੇਵੀ ਦੇਵਤਿਆਂ ਦੀ ਖੁਸ਼ੀ ਹੀ ਮਨੁੱਖ ਨੂੰ ਸੁਖ ਦੇ ਸਕਦੀ ਹੈ ਪਰ ਇਨ੍ਹਾਂ ਦੀ ਕਰੋਪੀ ਜੀਵਨ ਦੁੱਖਾਂ ਦੇ ਨਰਕ ਦੀ ਭੱਠੀ ਵਿਚ ਝੋਕ ਦਿੰਦੀ ਹੈ। ਮਨੁੱਖ ਨੇ ਡਰ ਕੇ ਇਨ੍ਹਾਂ ਦੀ ਇਬਾਦਤ ਕਰਨੀ ਸ਼ੁਰੂ ਕਰ ਦਿੱਤੀ। ਦੂਜੇ ਪਾਤਰ ਉਹ ਸਨ ਜਿਨ੍ਹਾਂ ਕੋਲੋਂ ਜੀਵਨ ਦੇ ਗੁਜ਼ਰਾਨ ਦਾ ਹਰੇਕ ਵਸੀਲਾ ਜਾਂ ਸਹੂਲਤ ਮਿਲ ਸਕਦੀ ਹੈ। ਇਹ ਮਨੁੱਖ ਦੀ ਦੂਜੀ ਕਮਜ਼ੋਰੀ ਲਾਲਚ ਤੋਂ ਲਾਭ ਲੈਣ ਦਾ ਮਸਲਾ ਸੀ। ਮਨੁੱਖ ਦਾ ਸੁਭਾਅ ਤਾਂ ਪਹਿਲਾਂ ਹੀ ਮਾਇਕੀ ਖੇਡਾਂ ਖੇਡਣ ਦਾ ਸ਼ੌਕੀਨ ਹੈ ਜਿਸ ਕਰਕੇ ਲਾਲਚ ਦੀ ਬ੍ਰਿਤੀ ਇਸ ਦੇ ਜੀਵਨ ਦਾ ਅਨਿਖੱੜਵਾਂ ਅੰਗ ਹੈ। ਲਾਲਚ ਵੱਸ ਹੋ ਕੇ ਮਨੁੱਖ ਐਸ਼ੋ ਅਰਾਮ ਦੀਆਂ ਸੁਖ ਸਹੂਲਤਾਂ ਦੀ ਪੂਰਤੀ ਲਈ ਅਜਿਹੇ ਦੇਵਤਿਆਂ ਦੀ ਹੋਂਦ ਨੂੰ ਦਿਲ ਦਿਮਾਗ਼ ਨਾਲ ਸੱਚ ਮੰਨ ਕੇ ਉਨਾਂ ਦੀ ਪੂਜਾ ਪ੍ਰਤਿਸ਼ਟਾ ਕਰਨ ਲੱਗ ਪਿਆ। ਤੀਜੀ ਮਨੁੱਖ ਦੀ ਕਮਜ਼ੋਰੀ ਦੁੱਖ ਹੈ। ਦੁੱਖ ਤੋਂ ਬਚਣ ਲਈ ਵੀ ਮਨੁੱਖ ਸਿਰ ਤੋੜ ਯਤਨ ਕਰਦਾ ਹੈ। ਇਸ ਕਮਜ਼ੋਰੀ ਤੋਂ ਵੀ ਲਾਭ ਲੈਂਦਿਆਂ ਇਸ ਚਲਾਕ ਸੋਚ ਨੇ ਮਨੁੱਖ ਨੂੰ ਕੁਝ ਅਜਿਹੇ ਪਾਤਰਾਂ ਨਾਲ ਜੋੜ ਦਿੱਤਾ ਜਿਸ ਕੋਲੋਂ ਦੁੱਖ ਮਿਟ ਜਾਂਦੇ ਹਨ ਅਤੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਨ੍ਹਾਂ ਮਨੁੱਖੀ ਕਮਜ਼ੋਰੀਆਂ ਦੀ ਕੁੱਖ ਵਿਚੋਂ ਹੀ ਭਰਮ ਪੈਦਾ ਕਰਕੇ ਉਸ ਨੂੰ ਧਰਮ ਦਾ ਨਾਮ ਦੇ ਕੇ ਰੂਹਾਨੀਅਤ ਦੇ ਰਾਹੀ ਨੂੰ ਕੁਰਾਹੇ ਪਾ ਦਿੱਤਾ। ਇਸ ਭਰਮ ਥੱਲੇ ਜ਼ਿੰਦਗੀ ਦਾ ਮਕਸਦ ਹੀ ਛੁਪ ਗਿਆ।

ਮਨੁੱਖੀ ਜੀਵਨ ਦੇ ਪਿਛੋਕੜ ਵੱਲ ਮੂੰਹ ਕਰਕੇ ਦੇਖੀਏ ਤਾਂ ਪਤਾ ਲਗਦਾ ਹੈ

ਕਿ ਸ਼ੁਰੂਆਤ ਵਿਚ ਇਸ ਨੇ ਇਸ਼ਾਰਿਆਂ ਦੀ ਭਾਸ਼ਾ ਨਾਲ ਆਪਣੇ ਵਿਚਾਰਾਂ ਦਾ ਵਟਾਂਦਰਾ ਕਰਨਾ ਸ਼ੁਰੂ ਕੀਤਾ ਸੀ। ਉਨ੍ਹਾਂ ਇਸ਼ਾਰਿਆਂ ਤੋਂ ਹੀ ਮੁੜ ਭਾਸ਼ਾ ਦਾ ਅਰੰਭ ਹੋਇਆ ਲਗਦਾ ਹੈ। ਅਜੋਕੀ ਜ਼ਿੰਦਗੀ ਅੰਦਰ ਵੀ ਜਦੋਂ ਕੋਈ ਵਿਦਿਆਰਥੀ ਪਹਿਲਾਂ ਪਹਿਲ ਸਕੂਲ ਜਾਂਦਾ ਹੈ ਤਾਂ ਉਸ ਦੀ ਕਿਤਾਬ ਵਿਚ ਦੋਵੇ ਚੀਜ਼ਾਂ ਹੁੰਦੀਆਂ ਹਨ। ਕਿਤਾਬ ਦੇ ਪੰਨਿਆਂ 'ਤੇ ਤਸਵੀਰ ਵੀ ਹੁੰਦੀ ਹੈ ਅਤੇ ਅੱਖਰ ਵੀ ਹੁੰਦੇ ਹਨ। ਹੌਲੀ ਹੌਲੀ ਜਦੋਂ ਬੱਚਾ ਬਿਬੇਕ ਦੀ ਉਂਗਲ ਪਕੜ ਕੇ ਤੁਰਦਾ ਰਹਿੰਦਾ ਹੈ ਤਾਂ ਇਕ ਦਿਨ ਉਹ ਤਸਵੀਰ ਪਿੱਛੇ ਛੱਡ ਕੇ ਅੱਖਰਾਂ ਨੂੰ ਅਧਾਰ ਬਣਾ ਲੈਂਦਾ ਹੈ। ਧਰਮ ਦੀ ਦੁਨੀਆਂ ਵਿਚ ਵੀ ਸ਼ਾਇਦ ਅਜਿਹਾ ਹੀ ਹੋਇਆ ਹੋਵੇਗਾ। ਸਿਆਣੇ ਲੋਕਾਂ ਨੇ, ਆਮ ਲੋਕਾਂ ਨੂੰ ਸਮਝਾਉਣ ਲਈ ਕੁਝ ਮੂਰਤੀਆਂ ਘੜ ਕੇ ਦੇਵੀ ਦੇਵਤਿਆਂ ਦੀ ਹੋਂਦ ਤੇ ਕਥਾ ਕਹਾਣੀਆਂ ਬਣਾ ਕੇ ਵਿਸ਼ਵਾਸ਼ ਪੱਕਾ ਕਰਨਾ ਚਾਹਿਆ ਹੋਵੇਗਾ। ਸਮਾਂ ਪਾ ਕੇ ਉਹ ਵਿਚਲੀ ਭਾਵਨਾ ਖਤਮ ਹੋ ਗਈ ਤੇ ਬਾਕੀ ਕੇਵਲ ਦੇਵੀ ਦੇਵਤਿਆਂ ਦੀਆਂ ਕਹਾਣੀਆਂ ਆਪਣੀ ਮਰਜ਼ੀ ਨਾਲ ਲੁਕਾਈ ਨੂੰ ਲੁੱਟਣ ਲਈ ਇਕ ਹਥਿਆਰ ਬਣ ਗਈਆਂ। ਇਸ ਕਰਕੇ ਹੀ ਇਸ ਦਾ ਨਾਮ ਵੀ ਇਤਿਹਾਸ ਦੀ ਥਾਂ 'ਤੇ ਮਿਥਿਹਾਸ ਪੈ ਗਿਆ। ਸਤਿਗੁਰੂ ਜੀ ਤਾਂ ਜਿਥੇ ਜਿਥੇ ਵੀ ਲੁਕਾਈ ਲੁੱਟੀ ਜਾਂਦੀ ਸੀ ਉਥੇ ਉਥੇ ਹੀ ਸੱਚ ਦਾ ਹੋਕਾ ਦਿੰਦੇ ਸਨ। ਇਸ ਕਰਕੇ ਗੁਰਮਤਿ ਨੇ ਬਹੁਤ ਹੀ ਸਪੱਸ਼ਟ ਲਫਜ਼ਾਂ ਵਿਚ ਦੇਵੀ ਦੇਤਿਆਂ ਬਾਰੇ ਸਮਝਾਇਆ ਹੈ। ਸਭ ਤੋਂ ਪਹਿਲਾਂ ਗੁਰਬਾਣੀ ਦੀ ਦੇਵੀ ਦੇਵਤਿਆਂ ਬਾਰੇ ਵਿਚਾਰ ਤੋਂ ਜਾਣੂ ਹੁੰਦੇ ਹਾਂ।

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥
ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥
ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ॥੭॥

(੬੩੭)

ਈਸਰੁ ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥੩॥

(੧੦੩੪)

ਜਾ ਕੀ ਲੀਲਾ ਕੀ ਮਿਤਿ ਨਾਹਿ ॥ ਸਗਲ ਦੇਵ ਹਾਰੇ ਅਵਗਾਹਿ ॥

(੨੮੪)

ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ੍ ਕੀ ਹੈਰਤਿ ਕਛੁ ਨ ਰਹੀ ॥੧॥

(੪੯੮)

ਮਾਇਆ ਨੇ ਮੁਨੀ ਜੋਗੀ, ਸ਼ਾਸਤਰਾਂ ਦੇ ਗਿਆਤਾ ਸਭ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ। ਤਿੰਨੇ ਪ੍ਰਮੁੱਖ ਦੇਵਤੇ ਬ੍ਰਹਮਾ, ਵਿਸ਼ਨੂੰ ਮਹੇਸ਼ ਅਤੇ ਤੇਤੀਸ ਕ੍ਰੋੜ ਦੇਵਤੇ ਆਦਿਕ ਸਾਰੇ ਹੀ ਮਾਇਆ ਦੀ ਤਾਕਤ ਦੇਖ ਕੇ ਹੈਰਾਨ ਹੀ ਰਹਿ ਗਏ ਹਨ।

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥ (੮੭੪)

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥
(੧੩੪੪)

ਬਿਸਨੈ ਦਸ ਅਵਤਾਰ ਨਾਵ ਗਣਾਇਆ।
ਕਰਿ ਕਰਿ ਅਸੁਰ ਸੰਘਾਰ ਵਾਦੁ ਵਧਾਇਆ।
ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ।
ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ।
ਮਹਾਦੇਉ ਲਾਇ ਤਾਰ ਤਾਮਸੁ ਤਾਇਆ।
ਗੁਰਮੁਖਿ ਮੋਖ ਦੁਆਰ ਆਪੁ ਗਵਾਇਆ ॥੪॥
(ਵਾਰ ੧੪, ਪਉੜੀ ੪)

ਉਪ੍ਰੋਕਤ ਵੀਚਾਰ ਪੜ੍ਹਕੇ ਸਾਡੀ ਸੋਚ ਵਿਚ ਇਕ ਸੁਆਲ ਸੁਭਾਵਿਕ ਹੀ ਬੇਚੈਨੀ ਪੈਦਾ ਕਰ ਦਿੰਦਾ ਹੈ ਕਿ ਹਿੰਦੁਸਤਾਨ ਦਾ ਬਹੁਤਾ ਹਿੱਸਾ ਇਨ੍ਹਾਂ ਦੀ ਪੂਜਾ, ਮਾਣ ਪ੍ਰਤਿਸ਼ਟਾ ਵਡਿਆਈ ਕਰਦਾ ਹੈ ਤਾਂ ਗੁਰਮਤਿ ਨੇ ਇਨ੍ਹਾਂ ਨੂੰ ਉਹ ਮੁਕਾਮ

ਕਿਉਂ ਨਹੀਂ ਦਿੱਤਾ ਜਿਹੜਾ ਕਿ ਆਮ ਹਿੰਦੁਸਤਾਨ ਦੀ ਬਹੁਤੀ ਅਬਾਦੀ ਨੇ ਦਿੱਤਾ ਹੈ? ਇਸ ਸੁਆਲ ਦਾ ਜੁਆਬ ਭਾਲਣ ਲਈ ਇਨ੍ਹਾਂ ਦੇ ਹੀ ਧਾਰਮਿਕ ਗ੍ਰੰਥਾਂ ਦਾ ਸਹਾਰਾ ਲੈਂਦੇ ਹਾਂ। ਸਭ ਤੋਂ ਪਹਿਲਾਂ ਇੰਦ੍ਰ ਦੀ ਗੱਲ ਕਰਦੇ ਹਾਂ ਕਿਉਂਕਿ ਇੰਦ੍ਰ ਦੇ ਵਤਿਆਂ ਦਾ ਰਾਜਾ ਮੰਨਿਆ ਜਾਂਦਾ ਹੈ। ਇੰਦ੍ਰ ਅਕਾਸ਼ ਜਾਂ ਵਾਯੂ ਮੰਡਲ ਦਾ ਮਾਲਕ ਹੈ। ਇਹ ਚਮਕਦਾਰ ਸੁਨਹਿਰੀ ਰੱਥ ਦੀ ਸਵਾਰੀ ਕਰਦਾ ਹੈ ਜਿਸਨੂੰ ਲਾਲ ਰੰਗ ਦੇ ਘੋੜੇ ਖਿੱਚਦੇ ਹਨ। ਇਸ ਦਾ ਸ਼ਸਤਰ ਵੱਜਰ ਹੈ, ਜਿਸਨੂੰ ਸੱਜੇ ਹੱਥ ਵਿਚ ਪਕੜਦਾ ਹੈ। ਇਹ ਸੋਮਰਸ (ਸ਼ਰਾਬ) ਪੀਣ ਦਾ ਸ਼ੌਕੀਨ ਹੈ। ਮਹਾਂ ਭਾਰਤ ਅਨੁਸਾਰ ਇਸ ਨੇ ਗੌਤਮ ਰਿਸ਼ੀ ਦੀ ਘਰਵਾਲੀ ਨੂੰ ਵਰਗਲਾ ਕੇ ਉਸ ਦਾ ਸਤ ਭੰਗ ਕਰ ਦਿਤਾ। ਗੌਤਮ ਰਿਸ਼ੀ ਨੇ ਉਸ ਨੂੰ ਸਰਾਪ ਦੇ ਦਿੱਤਾ ਜਿਸ ਕਰਕੇ ਇੰਦ੍ਰ ਦੇ ਸਾਰੇ ਸਰੀਰ ’ਤੇ ਇਸਤ੍ਰੀ ਦੇ ਗੁਪਤ ਅੰਗ ਦੇ ਨਿਸ਼ਾਨ ਪੈ ਗਏ। ਇਸ ਕਰਕੇ ਹੀ ਇੰਦ੍ਰ ਨੂੰ ਸਯੋਨੀ ਵੀ ਕਿਹਾ ਜਾਂਦਾ ਹੈ। ਰਮਾਇਣ ਵਿਚ ਵੀ ਜ਼ਿਕਰ ਹੈ ਕਿ ਲੰਕਾ ਦੇ ਰਾਜੇ ਰਾਵਣ ਨੇ ਸਵਰਗ ਵਿਚ ਜਾ ਕੇ ਇੰਦ੍ਰ ਨਾਲ ਜੰਗ ਕੀਤਾ। ਇੰਦ੍ਰ ਹਾਰ ਗਿਆ। ਸ਼ਰਮ ਵਿਚ ਡੁੱਬੇ ਹੋਏ ਇੰਦ੍ਰ ਨੂੰ ਇਸ ਦੀ ਹਾਰ ਦਾ ਕਾਰਨ ਅਹਿਲਿਆ ਦਾ ਸਤ ਭੰਗ ਕਰਨਾ ਦੱਸਿਆ। ਇਹ ਰਿਸ਼ੀਆਂ ਤੇ ਤਪੱਸਵੀਆਂ ਦੀ ਤਪੱਸਿਆ ਭੰਗ ਕਰਨ ਲਈ ਅੱਪਛਰਾਂ ਨੂੰ ਭੇਜਿਆ ਕਰਦਾ ਸੀ। (ਹਿੰਦੂ ਮਿਥਿਹਾਸ ਕੋਸ਼, ਪੰਨਾ, 76 ਅਡੀਸ਼ਨ, 1973, ਭਾਸ਼ਾ ਵਿਭਾਗ ਪੰਜਾਬ)

ਬ੍ਰਹਮਾ ਜੀ ਬਾਰੇ ਜ਼ਿਕਰ ਹੈ ਕਿ ਇਹ ਸ੍ਰਿਸ਼ਟੀ ਦੇ ਕਰਤਾ ਹਨ, ਪਰ ਜਦੋਂ ਇਨ੍ਹਾਂ ਦੀ ਜੀਵਨ ਗਾਥਾ ਵੱਲ ਧਿਆਨ ਜਾਂਦਾ ਹੈ ਤਾਂ ਆਪਣੇ ਆਪ ਹੀ ਕੁਝ ਸ਼ੰਕੇ ਮਨੁੱਖ ਦੀ ਸੋਚ ਨੂੰ ਇਹ ਮੰਨਣ ’ਤੇ ਮਜਬੂਰ ਕਰਦੇ ਹਨ ਕਿ ਇਹ ਸਭ ਕੁਝ ਮਨੌਤ ਦੇ ਨਾਂ ’ਤੇ ਹੀ ਪ੍ਰਚਲਿਤ ਕਹਾਣੀਆਂ ਹਨ। ਗੁਰਬਾਣੀ ਅਨੁਸਾਰ ਹੀ ਵੀਚਾਰ ਹੈ ਕਿ ਸਮੁੰਦਰ ਵਿਚ ਸ਼ੇਸ਼ਨਾਗ ਨੂੰ ਸੇਜਾ ਬਣਾ ਕੇ ਵਿਸ਼ਨੂੰ ਜੀ ਨੇ ਆਸਣ ਲਗਾਇਆ ਹੋਇਆ ਹੈ। ਵਿਸ਼ਨੂੰ ਜੀ ਦੀ ਧੁੰਨੀ ਵਿਚੋਂ ਇਕ ਕਮਲ ਫੁੱਲ ਉਗਿਆ ਜਿਸ ਦੀ ਨਲਕੀ ਵਿਚੋਂ ਬ੍ਰਹਮਾ ਜੀ ਦਾ ਜਨਮ ਹੋਇਆ ਸੀ। ਉਸ ਨੂੰ ਵੇਖ ਕੇ ਯਕੀਨ ਨਾ ਹੋਇਆ ਕਿ ਮੇਰਾ ਜਨਮ ਇਸ ਨਲਕੀ ਵਿਚੋਂ ਹੋਇਆ ਹੈ। ਉਸ ਨੇ ਲੱਤ ਮਾਰੀ। ਉਸ ਨੂੰ 36 ਯੁੱਗ ਉਸ ਨਲਕੀ ਵਿਚ ਹੀ ਭਟਕਣਾ ਪਿਆ ਸੀ।

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥**

**(੪੮੯)**

ਹੁਣ ਇਕ ਸੁਭਾਵਿਕ ਵੀਚਾਰ ਹੈ ਕਿ ਕਰਤੇ ਤੋਂ ਪਹਿਲਾਂ ਹੀ ਕੁਝ ਕ੍ਰਿਤ ਮੌਜੂਦ ਸੀ। ਦੂਜੀ ਵੀਚਾਰ ਹੈ ਕਿ ਜਿਹੜਾ ਕਰਤਾ ਆਪਣੀ ਹੀ ਕ੍ਰਿਤ ਦਾ ਅੰਤ ਨਹੀ ਪਾ

ਸਕਦਾ ਉਹ ਸਭ ਕੁਝ ਕਰਣ ਕਾਰਣ ਸਮਰੱਥ ਨਹੀਂ ਹੋ ਸਕਦਾ।

ਹਿੰਦੂ ਧਰਮ ਦੀ ਮਨੌਤ ਅਨੁਸਾਰ ਇਸ ਤ੍ਰੈ ਮੂਰਤੀ ਦੇ ਦੂਜੇ ਦੇਵਤੇ ਦਾ ਨਾਮ ਵਿਸ਼ਨੂੰ ਜੀ ਹੈ। ਇਹ ਜਗਤ ਦੀ ਪਾਲਣਾ ਕਰਦਾ ਹੈ। ਇਸ ਦੇ ਹੀ ਸਭ ਤੋਂ ਵੱਧ ਅਵਤਾਰ ਮੰਨੇ ਜਾਂਦੇ ਹਨ। ਹਿੰਦੂ ਜਗਤ ਅੰਦਰ ਇਸ ਦੀ ਸਭ ਤੋਂ ਜ਼ਿਆਦਾ ਪੂਜਾ ਹੁੰਦੀ ਹੈ। ਇਸ ਦਾ ਨਿਵਾਸ ਬੈਕੁੰਠ ਵਿਚ ਮੰਨਿਆ ਜਾਂਦਾ ਹੈ। ਲੱਛਮੀ ਇਸ ਦੇ ਪੈਰ ਘੁੱਟ ਰਹੀ ਹੈ। ਭਾਵੇਂ, ਧਰਮ ਦੀ ਦੁਨੀਆਂ ਦਾ ਇਕ ਅੰਗ ਸ਼ਰਧਾ ਵੀ ਹੈ ਪਰ ਸ਼ਰਧਾ ਦੇ ਅਧੀਨ ਬੇਤੁਕੀਆਂ ਜਾਂ ਬੇਦਲੀਲਾਂ ਦੀ ਬਾਤ ਸੰਸਾਰ ਦੀ ਤਸੱਲੀ ਨਹੀਂ ਕਰਵਾ ਸਕਦੀ। ਸਮੁੰਦਰ ਵਿਚ ਸੱਪ ਦੀ ਸੇਜ, ਵਿਸ਼ਨੂੰ ਜੀ ਦੀ ਧੁੰਨੀ ਵਿਚੋਂ ਕਮਲ ਪੈਦਾ ਹੋਣਾ। ਲੱਛਮੀ ਨੂੰ ਭਾਵ ਦੁਨੀਆਂ ਦੀ ਧਨ ਦੌਲਤ ਨੂੰ ਇਕ ਸਾਕਾਰ ਰੂਪ ਮੰਨਕੇ ਉਸ ਕੋਲੋਂ ਪੈਰ ਘੁੱਟਣ ਦੀ ਸੇਵਾ ਕਰਵਾਉਣੀ ਆਦਿਕ ਗੱਲਾਂ ਕਿਸੇ ਸ਼ੰਕੇ ਨਾਲ ਝੋਲੀਆਂ ਤਾਂ ਭਰਦੇ ਹਨ ਪਰ ਸਾਡੀ ਸੋਚ ਦੀ ਬੇੜੀ ਨੂੰ ਕਿਧਰੇ ਕੋਈ ਕਿਨਾਰਾ ਨਹੀਂ ਮਿਲਦਾ। ਨਤੀਜਾ ਇਹੋ ਹੀ ਨਿਕਲ ਸਕਦਾ ਹੈ ਕਿ ਅਜਿਹੇ ਦੇਵੀ ਦੇਵਤੇ ਕਿਸੇ ਮਿੱਥ ਵਿਚੋਂ ਹੀ ਆਏ ਹਨ। ਹਕੀਕਤ ਨਾਲ ਇਨ੍ਹਾਂ ਦਾ ਦੂਰ ਦਾ ਵੀ ਰਿਸ਼ਤਾ ਨਹੀਂ ਹੋ ਸਕਦਾ।

**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥** (੯੦੮)

ਹੇ ਅਉਧੂ, ਪੈਦਾ ਕਰਨਾ, ਪ੍ਰਤਿਪਾਲਣਾ ਕਰਨਾ ਅਤੇ ਮੁੜ ਵਿਨਾਸ਼ ਕਰਨਾ ਇਹ ਅਸਲ ਵਿਚ ਰੱਬ ਦੀਆਂ ਹੀ ਤਿੰਨ ਤਾਕਤਾਂ ਦਾ ਹੀ ਨਾਮ ਸੀ, ਜਿਹਨਾਂ ਨੂੰ ਬ੍ਰਹਮਾ, ਵਿਸ਼ਨੂੰ ਜਾਂ ਮਹੇਸ਼ ਇਕ ਅਖੌਤੀ ਦੇਵਤਿਆਂ ਦੇ ਰੂਪ ਵਿਚ ਪ੍ਰਗਟ ਕਰ ਦਿੱਤਾ ਹੈ।

ਮਹੇਸ਼ ਤੋਂ ਭਾਵ ਸ਼ਿਵ ਜੀ ਹੈ। ਹਿੰਦੂ ਧਰਮ ਦੀ ਮਨੌਤ ਅਨੁਸਾਰ ਇਸ ਦਾ ਕਾਰਜ ਖੇਤਰ ਜੀਵਾਂ ਦਾ ਸੰਘਾਰ ਕਰਨਾ ਹੈ। ਮੌਤ ਹਰ ਜੀਵਤ ਚੀਜ਼ ਲਈ ਡਰਾਉਣੀ ਹੈ। ਇਸ ਕਰਕੇ ਹੀ ਸ਼ਿਵ ਜੀ ਦੀ ਪੂਜਾ ਵੀ ਬਹੁਤ ਜ਼ਿਆਦਾ ਹੈ।

**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥**
**ਬਰਦ ਚਢੇ ਡਉਰੂ ਢਮਕਾਵੈ ॥** (੮੭੪)

ਇਹ ਇਕ ਅਟੱਲ ਨੇਮ ਹੈ ਕਿ ਜਿਹੋ ਜਿਹੇ ਦੀ ਵੀ ਇਬਾਦਤ ਬੰਦਾ ਕਰਦਾ ਹੈ ਉਹੋ ਜਿਹਾ ਹੀ ਬਣ ਜਾਂਦਾ ਹੈ।

**ਜੈਸਾ ਸੇਵੈ ਤੈਸੋ ਹੋਇ॥** (੨੨੩)

ਸੋ ਜਿਹੜੇ ਲੋਕ ਸ਼ਿਵ ਜੀ ਦੀ ਅਰਾਧਨਾ ਕਰਦੇ ਹਨ, ਉਹ ਸ਼ਿਵ ਜੀ ਦਾ ਰੂਪ ਬਣ ਕੇ ਬਲਦ 'ਤੇ ਚੜ੍ਹਕੇ ਵੱਧ ਤੋਂ ਵੱਧ ਡਉਰੂ ਵਜਾ ਲੈਣਗੇ, ਇਸ ਤੋਂ ਵੱਧ ਉਨ੍ਹਾਂ ਦੀ ਹੋਰ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਜ਼ਿੰਦਗੀ ਦਾ ਮਕਸਦ, ਰੱਬੀ ਗੋਦ ਨੂੰ

ਹਾਸਿਲ ਕਰਨਾ, ਇਹ ਅਧੂਰਾ ਹੀ ਰਹਿ ਜਾਏਗਾ।

ਦੇਵੀ ਦੇਵਤਿਆਂ ਦੀ ਗਿਣਤੀ ਤਾਂ ਭਾਵੇਂ ਤੇਤੀ ਕ੍ਰੋੜ ਤੱਕ ਬਣਾ ਦਿੱਤੀ ਗਈ ਪਰ ਆਪਾਂ ਕੇਵਲ ਪ੍ਰਮੁੱਖ ਦੇਵੀ ਦੇਵਤਿਆਂ ਦੀ ਹੀ ਵਿਚਾਰ ਸਾਂਝੀ ਕਰ ਰਹੇ ਹਾਂ। ਇਨਾਂ ਪ੍ਰਮੁੱਖ ਵਿਚੋਂ ਹੀ ਇਕ ਹੋਰ ਬਿਘਨਾਂ ਦਾ ਨਾਸ਼ ਕਰਨ ਵਾਲੇ ਦੇਵਤੇ ਦਾ ਨਾਮ ਗਣੇਸ਼ ਜੀ ਹੈ। ਕਿਸੇ ਵੀ ਕਾਰਜ ਦੀ ਅਰੰਭਤਾ ਤੋਂ ਪਹਿਲਾਂ ਇਸ ਦੀ ਪੂਜਾ ਕੀਤੀ ਜਾਂਦੀ ਹੈ। ਇਸ ਬਾਰੇ ਦੋ ਕਹਾਣੀਆਂ ਆਮ ਪ੍ਰਚੱਲਤ ਹਨ। ਪਹਿਲੀ ਕਹਾਣੀ ਹੈ ਕਿ ਇਕ ਵਾਰੀ ਪਾਰਵਤੀ ਨੇ ਆਪਣੇ ਸਰੀਰ ਦੀ ਮੈਲ ਨਾਲ ਇਕ ਬੱਚਾ ਬਣਾ ਕੇ, ਇਸ਼ਨਾਨ ਕਰਨ ਲੱਗੀ ਨੇ ਆਪਣੇ ਬੂਹੇ ਅੱਗੇ ਖੜ੍ਹਾ ਕਰ ਦਿੱਤਾ। ਅਚਾਨਕ ਹੀ ਸ਼ਿਵ ਜੀ ਆ ਗਏ। ਉਨ੍ਹਾਂ ਨੇ ਇਸ ਬੱਚੇ ਦਾ ਸਿਰ ਕਲਮ ਕਰ ਦਿੱਤਾ। ਪਾਰਵਤੀ ਬਹੁਤ ਰੋਣ ਲੱਗ ਗਈ ਜਿਸ ਕਰਕੇ ਸ਼ਿਵ ਜੀ ਨੇ ਉਸ ਦੇ ਸਿਰ ਉਤੇ ਕਿਸੇ ਹਾਥੀ ਦੇ ਬੱਚੇ ਦਾ ਸਿਰ ਕੱਟ ਕੇ ਲਾ ਦਿੱਤਾ। ਇਸ ਨੂੰ ਮੰਗਲਮਈ ਹੋਣ ਦਾ ਵਰ ਵੀ ਦਿੱਤਾ। ਦੂਜੀ ਕਹਾਣੀ ਹੈ ਕਿ ਜਦੋਂ ਇਸ ਦਾ ਜਨਮ ਹੋਇਆ ਤਾਂ ਸਾਰੇ ਦੇਵਤੇ ਦਰਸ਼ਨਾਂ ਲਈ ਆਏ। ਜਦੋਂ ਸ਼ਨੀ ਦੇਵਤਾ ਜੀ ਆਏ ਤਾਂ ਉਨਾਂ ਦੀ ਨਜ਼ਰ ਪੈਂਦਿਆਂ ਹੀ ਗਣੇਸ਼ ਜੀ ਦਾ ਸਿਰ ਉੱਡ ਗਿਆ। ਵਿਸ਼ਨੂੰ ਜੀ ਨੇ ਕਿਸੇ ਹਾਥੀ ਦੇ ਬੱਚੇ ਦਾ ਸਿਰ ਲਾ ਦਿੱਤਾ ਅਤੇ ਮੁੜ ਸੁਰਜੀਤ ਕਰ ਦਿੱਤਾ। ਇਹ ਚੂਹੇ ਦੀ ਸਵਾਰੀ ਕਰਦਾ ਹੈ। ਦੱਖਣੀ ਭਾਰਤ ਵਿਚ ਇਸ ਦੀ ਪੂਜਾ ਬਹੁਤ ਕੀਤੀ ਜਾਂਦੀ ਹੈ। (ਪ੍ਰੋ: ਪਿਆਰਾ ਸਿੰਘ ਪਦਮ, ਸੰਕੇਤ ਕੋਸ਼, ਪੰਨਾ 137)

ਦੇਵੀਆਂ ਬਾਰੇ ਵੀਚਾਰ ਹੈ ਕਿ ਇਕ ਵਾਰੀ ਦਖਯ ਜੀ ਨੇ ਜੱਗ ਕੀਤਾ। ਉਸ ਜੱਗ ਵਿਚ ਪਾਰਵਤੀ ਦੇ ਪਤੀ ਦੀ ਅਹੂਤੀ ਨਾ ਦਿੱਤੀ। ਪਾਰਵਤੀ ਦਖਯ ਦੀ ਧੀ ਸੀ। ਪਾਰਵਤੀ ਨੇ ਇਸ ਗੱਲ ਨੂੰ ਆਪਣੀ ਤੇ ਆਪਣੇ ਪਤੀ ਦੀ ਤੌਹੀਨ ਸਮਝਿਆ। ਉਹ ਹਵਨ ਕੁੰਡ ਵਿਚ ਆਪਣੀ ਜਾਨ ਦੇ ਕੇ ਸਤੀ ਹੋ ਗਈ। ਸ਼ਿਵ ਜੀ ਮੋਹ ਵੱਸ ਉਸ ਦੇ ਸਰੀਰਕ ਪਿੰਜਰ ਨੂੰ ਲੈ ਕੇ ਅਨੇਕਾਂ ਥਾਂਵਾਂ 'ਤੇ ਘੁੰਮਦੇ ਰਹੇ, ਆਖਿਰ ਵਿਸ਼ਨੂੰ ਜੀ ਨੇ ਸੁਦਰਸ਼ਨ ਚੱਕਰ ਨਾਲ ਉਸ ਸਰੀਰਕ ਪਿੰਜਰ ਦੇ ਇਕਵੰਜਾ ਟੁਕੜੇ ਕਰ ਦਿੱਤੇ। ਇਹ ਇਕਵੰਜਾ ਟੁੱਕੜੇ ਵੱਖੋ ਵੱਖਰੀਆਂ ਥਾਂਵਾ 'ਤੇ ਡਿੱਗਣ ਕਾਰਨ, ਜਿਥੇ ਜਿਹੜਾ ਅੰਗ ਡਿਗਿਆ ਉਸ ਦੇ ਨਾਮ ਨਾਲ ਹੀ ਦੇਵੀ ਪ੍ਰਗਟ ਹੋ ਗਈ। ਜਿਵੇਂ, ਜੀਭ ਦੇ ਡਿਗਣ ਵਾਲੀ ਥਾਂ ਜਵਾਲਾਮੁਖੀ, ਨੈਣਾਂ ਵਾਲੀ ਥਾਂ ਨੈਣਾਂ ਦੇਵੀ ਆਦਿਕ। (ਗਿਆਨੀ ਲਾਲ ਸਿੰਘ ਜੀ ਸੰਗਰੂਰ ਵਾਲੇ, ਪ੍ਰਚਾਰਕ ਗਾਈਡ, ਪੰਨਾ 107)

ਧਰਮ ਰੱਬੀ ਸੱਚਾਈਆਂ ਨੂੰ ਪ੍ਰਗਟ ਕਰਨ ਦਾ ਨਾਮ ਹੈ ਨਾ ਕਿ ਧਰਮ ਦੇ ਨਾਮ 'ਤੇ ਹੀ ਨਿਰੇ ਕੂੜ ਨੂੰ ਸਚਾਈ ਬਣਾਉਣ ਦਾ ਨਾਮ ਹੈ। ਕਥਾ ਕਹਾਣੀਆਂ ਮਾੜੀਆਂ ਨਹੀ ਹੁੰਦੀਆਂ ਜੇ ਉਨ੍ਹਾਂ ਵਿਚੋਂ ਮਿਲਣ ਵਾਲੀ ਸਿੱਖਿਆ ਮਹਾਨ ਹੋਵੇ। ਜਿਵੇਂ ਬਚਪਨ

ਵਿਚ ਆਪਾਂ ਸਾਰੇ ਹੀ, ਚਲਾਕ ਲੂੰਮੜੀ, ਸਿਆਣਾ ਕਾਂ ਜਾਂ ਖਰਗੋਸ਼ ਤੇ ਚੂਹੇ ਦੀ ਦੌੜ ਦੀਆਂ ਕਹਾਣੀਆਂ ਪੜ੍ਹਾਈ ਦੇ ਸਲੇਬਸ ਵਿਚ ਪੜ੍ਹਦੇ ਆਏ ਹਾਂ ਪਰ ਇਨ੍ਹਾਂ ਦਾ ਮਕਸਦ ਮਨੁੱਖੀ ਕਮਜ਼ੋਰੀਆਂ ਨੂੰ ਕਿਸੇ ਪਾਤਰ ਰਾਹੀਂ ਸਮਝਾਉਣਾ ਸੀ। ਹਰ ਇਕ ਨੇ ਇਹ ਕਥਾ ਕਹਾਣੀਆਂ ਪੜ੍ਹੀਆਂ ਹੋਣਗੀਆਂ ਪਰ ਇਨ੍ਹਾਂ ਦੀ ਅਸੀਂ ਪੂਜਾ ਕਰਕੇ ਸਰਬ ਸ਼ਕਤੀਮਾਨ ਰੱਬ ਨਹੀ ਬਣਾਉਂਦੇ।

ਸਿੱਖ ਧਰਮ ਨੇ ਦੇਵੀ ਦੇਵਤੇ ਪੂਜਣ ਦੀ ਥਾਂ ਇਸ ਨੂੰ ਖ਼ੁਦ ਹੀ ਦੇਵਤਾ ਬਣਾ ਦਿੱਤਾ ਸੀ। ਅਲਾਹੀ ਬਚਨ ਹਨ :

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥** (੪੬੨)

ਖਡੂਰ ਸਾਹਿਬ ਦੇ ਨਿਵਾਸੀ ਬਾਬਾ ਲਹਿਣਾ ਜੀ ਦੇ ਪਿਤਾ ਜੀ, ਦਾਦਾ ਜੀ ਅਤੇ ਖੁਦ ਆਪ ਵੀ ਦੇਵੀ ਦੇਵਤਿਆਂ ਦੇ ਪੁਜਾਰੀ ਸਨ ਪਰ ਜਦੋਂ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕੀਤੇ ਤਾਂ ਅਸਲੀਅਤ ਸਾਹਮਣੇ ਆ ਗਈ ਕਿ ਜੋ ਕੁਝ ਇਥੋਂ ਪ੍ਰਾਪਤੀ ਹੋ ਸਕਦੀ ਹੈ ਉਹ ਇਨ੍ਹਾਂ ਦੇਵੀ ਦੇਵਤਿਆਂ ਦੀ ਸੇਵਾ ਵਿਚੋਂ ਨਹੀ ਹੋ ਸਕਦੀ।

**ਦੇਵੀ ਦੇਵਾ ਮੂਲੁ ਹੈ ਮਾਇਆ ॥**
**ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥**
**ਕਾਮੁ ਕ੍ਰੋਧ ਪਸਰਿਆ ਸੰਸਾਰੇ ਆਏ ਜਾਇ ਦੁਖੁ ਪਾਵਣਿਆ ॥** (੧੨੯)

ਉਹ ਇਕ ਵਾਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਕੇ ਸਦਾ ਲਈ ਹੀ ਉਨ੍ਹਾਂ ਦੇ ਬਣ ਗਏ ਸਨ।

ਮਲਸੀਹਾਂ, ਪੰਜਾਬ ਵਿਚ ਜਲੰਧਰ ਜ਼ਿਲ੍ਹੇ ਦੇ ਇਕ ਪਿੰਡ ਦਾ ਨਾਮ ਹੈ। ਇਥੇ ਇਕ ਸਿਆਣਾ ਦਾਨਾ ਪੁਰਖ ਭਾਈ ਭਗੀਰਥ ਰਹਿੰਦਾ ਸੀ। ਪਿਤਾ ਪੁਰਖੀ ਧਰਮ ਦੇ ਵੀ ਦੇਵਤਿਆਂ ਦੀ ਪੂਜਾ ਕਰਨੀ ਹੀ ਇਸ ਨੇ ਵੀ ਆਪਣੇ ਜੀਵਨ ਦਾ ਅਧਾਰ ਬਣਾਇਆ ਹੋਇਆ ਸੀ। ਮਲਸੀਹਾਂ ਤੋਂ ਕੁਝ ਹੀ ਦੂਰੀ 'ਤੇ ਸੁਲਤਾਨ ਪੁਰ ਲੋਧੀ ਹੈ। ਜਿਥੇ ਗੁਰੂ ਨਾਨਕ ਸਾਹਿਬ ਜੀ ਨੇ ਮੋਦੀ ਦੀ ਕਾਰ ਕੀਤੀ ਸੀ। ਇਥੋਂ ਸਿੱਖੀ ਦੀ ਖੁਸ਼ਬੋ ਚਾਰੇ ਪਾਸੇ ਫੈਲ ਗਈ ਜਿਸ ਕਰਕੇ ਭਾਈ ਭਗੀਰਥ ਜੀ ਦੇ ਕੰਨਾਂ ਵਿਚ ਵੀ ਗੁਰੂ ਬਾਣੀ ਦੇ ਸ਼ਬਦ ਅਤੇ ਗੁਰੂ ਨਾਨਕ ਸਾਹਿਬ ਜੀ ਦੀ ਵਡਿਆਈ ਦੇ ਬੋਲ ਹਰ ਵਕਤ ਗੂੰਜਣ ਲੱਗ ਪਏ। ਅਜਿਹੇ ਹੀ ਵੀਚਾਰ ਇਕ ਦਿਨ ਸੁਪਨਾ ਬਣਕੇ ਸਾਹਮਣੇ ਆ ਗਏ ਕਿਉਂਕਿ ਸੁਪਨਾ ਅਸਲ ਵਿਚ ਸਾਡੇ ਹੀ ਵੀਚਾਰਾਂ ਵਿਚੋਂ ਜਨਮ ਲੈਂਦਾ ਹੈ। ਸੁਪਨਾ ਆਇਆ ਕਿ ਜਿਸ ਆਤਮਿਕ ਸ਼ਾਂਤੀ ਦੀ ਭਾਲ ਕਰਦਾ ਹਾਂ ਉਹ ਇਸ ਕਾਲੀ

ਦੇਵੀ ਦੀ ਪੂਜਾ ਪਾਠ ਵਿਚੋਂ ਨਹੀਂ ਮਿਲਣੀ ਉਹ ਤਾਂ ਸਗੋਂ ਗੁਰੂ ਨਾਨਕ ਸਾਹਿਬ ਜੀ ਦੀ ਬਖਸ਼ਿਸ਼ ਵਿਚੋਂ ਸੁਭਾਵਿਕ ਹੀ ਮਿਲ ਜਾਣੀ ਹੈ। ਮਨ ਵਿਚ ਫੈਸਲਾ ਕਰਕੇ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਵੀ ਕੀਤੇ ਅਤੇ ਵੀਚਾਰ ਵਟਾਂਦਰਾ ਵੀ ਕੀਤਾ। ਅੰਦਰ ਦੀ ਸਾਰੀ ਤਸੱਲੀ ਹੋ ਗਈ। ਭਾਈ ਭਗੀਰਥ ਜੀ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਹੀ ਨਹੀਂ ਬਣੇ ਬਲਕਿ ਇਤਨਾ ਉਨ੍ਹਾਂ ਦੀਆਂ ਨਜ਼ਰਾਂ ਵਿਚ ਕਬੂਲ ਹੋ ਗਏ ਕਿ ਗੁਰੂ ਨਾਨਕ ਸਾਹਿਬ ਜੀ ਨੇ ਉਨ੍ਹਾਂ ਨੂੰ ਪ੍ਰਚਾਰਕ ਥਾਪ ਦਿੱਤਾ। ਇਸ ਨੇ ਅੱਗੇ ਭਾਈ ਮਨਸੁਖ ਨੂੰ ਤੇ ਭਾਈ ਮਨਸੁਖ ਨੇ ਸੰਗਲਾ ਦੀਪ ਤੱਕ ਪ੍ਰਚਾਰ ਦੀ ਲੜੀ ਚਲਾਈ ਸੀ। (ਪ੍ਰੋ: ਸਾਹਿਬ ਸਿੰਘ ਜੀ, ਜੀਵਨ ਬ੍ਰਿਤਾਂਤ, ਗੁਰੂ ਨਾਨਕ ਸਾਹਿਬ, ਪੰਨਾ 37)

ਦੇਵੀ ਦੇਵਤਿਆਂ ਦੀ ਅਸਲੀਅਤ ਨੂੰ ਬਿਲਕੁਲ ਹੀ ਪ੍ਰਗਟ ਕਰ ਦੇਣ ਵਾਲੀ ਘਟਨਾ ਗੁਲਸਤਾਂ ਬੋਸਤਾਂ ਦੇ ਲਿਖਾਰੀ ਸ਼ੇਖ ਸਾਅਦੀ ਜੀ ਨੇ ਆਪਣੇ ਜੀਵਨ ਦੀਆਂ ਅਹਿਮ ਘਟਨਾਵਾਂ ਵਿਚ ਲਿਖੀ ਹੈ। ਉਹ ਤੋਰਾ ਫੇਰਾ ਕਰਨ ਵਾਲੀ ਬਿਰਤੀ ਦੇ ਸਨ। ਇਨ੍ਹਾਂ ਯਾਤਰਾਵਾਂ ਦੌਰਾਨ ਹੀ ਉਹ ਇਕ ਵਾਰੀ ਭਾਰਤ ਦੀ ਧਰਤੀ 'ਤੇ ਗੁਜਰਾਤ ਵਾਲੇ ਪਾਸੇ ਆਏ। ਗੁਜਰਾਤ ਵਿਚ ਹੀ ਸੋਮਨਾਥ ਦਾ ਪ੍ਰਸਿੱਧ ਮੰਦਰ ਹੈ। ਸ਼ੇਖ ਸਾਅਦੀ ਜਦੋਂ ਇਥੇ ਪਹੁੰਚੇ ਤਾਂ ਬਹੁਤ ਲੋਕ ਇਥੇ ਇੱਕਠੇ ਹੋ ਕੇ ਪੂਜਾ ਪਾਠ ਕਰ ਰਹੇ ਸਨ। ਇੰਨੇ ਲੋਕਾਂ ਦਾ ਇਕੱਠ ਦੇਖ ਕੇ ਸ਼ੇਖ ਸਾਅਦੀ ਹੈਰਾਨ ਹੋ ਗਏ ਕਿ ਜਿਸ ਰੱਬ ਦੀ ਕੋਈ ਤਸਵੀਰ ਜਾਂ ਮੂਰਤ ਨਹੀ ਬਣਾ ਸਕਦਾ ਇਹ ਲੋਕ ਅਗਿਆਨਤਾ ਵੱਸ ਉਸ ਦੀ ਕਿਸ ਤਰੀਕੇ ਨਾਲ ਪੂਜਾ ਪਾਠ ਕਰ ਰਹੇ ਹਨ। ਜਦੋਂ ਸ਼ੇਖ ਜੀ ਨੇ ਆਪਣੇ ਵਲੋਂ ਕੋਈ ਸੁਝਾਅ ਦਿੱਤਾ ਤਾਂ ਉਹ ਲੋਕ ਸ਼ੇਖ ਸਾਅਦੀ ਦੇ ਗਲ ਪੈ ਗਏ। ਉਨ੍ਹਾਂ ਨੇ ਆਪਣੀ ਜਾਨ ਬਖ਼ਸ਼ੀ ਲਈ ਇਕ ਨਾਟਕ ਜਿਹਾ ਕੀਤਾ ਕਿ ਮੈ ਤਾਂ ਇਤਨਾ ਇਕੱਠ ਦੇਖ ਕੇ ਪ੍ਰਭਾਵਿਤ ਹੋਇਆ ਹਾਂ। ਉਥੋਂ ਦੇ ਪੁਜਾਰੀਆਂ ਨੇ ਕਿਹਾ ਕਿ ਜੇਕਰ ਪ੍ਰਤੱਖ ਰੂਪ ਵਿਚ ਕੋਈ ਕਰਾਮਾਤ ਦੇਖਣੀ ਹੈ ਤਾਂ ਕੱਲ੍ਹ ਰਾਤ ਨੂੰ ਇਥੇ ਆਉਣਾ। ਸ਼ੇਖ ਸਾਅਦੀ ਸਾਰੀ ਵੀਚਾਰ ਜਾਨਣ ਲਈ ਚਲੇ ਗਏ। ਉਥੇ ਦੇਖਿਆ ਕਿ ਮੂਰਤੀ ਦੋਵੇਂ ਹੱਥ ਚੁੱਕਕੇ ਅਸ਼ੀਰਵਾਦ ਦੇ ਰਹੀ ਸੀ। ਸ਼ੇਖ ਜੀ ਦੀ ਹੈਰਾਨੀ ਦੀ ਹੱਦ ਨਾ ਰਹੀ ਪਰ ਮਨ ਵਿੱਚ ਸ਼ੰਕਾ ਜ਼ਰੂਰ ਸੀ ਕਿ ਕੋਈ ਨਿਰਜਿੰਦ ਚੀਜ਼ ਅਜਿਹਾ ਕਿਵੇਂ ਕਰ ਸਕਦੀ ਹੈ?ਉਹ ਉਥੋਂ ਦੇ ਪੁਜਾਰੀਆਂ ਨਾਲ ਕਾਫੀ ਘੁਲ ਮਿਲ ਗਏ। ਇਕ ਰਾਤ ਉਨ੍ਹਾਂ ਨੇ ਆਪਣੇ ਸ਼ੰਕੇ ਦੀ ਨਵਿਰਤੀ ਲਈ ਰਾਤ ਨੂੰ ਮੰਦਿਰ ਵਿਚ ਹੀ ਰੁਕਣਾ ਯੋਗ ਸਮਝਿਆ। ਜਦੋਂ ਉਹ ਮੂਰਤੀ ਦੇ ਪਿਛਲੇ ਪਾਸੇ ਗਏ ਤਾਂ ਸਾਰਾ ਹੀ ਸ਼ੰਕਾ ਮਿਟ ਗਿਆ। ਉਨ੍ਹਾਂ ਨੂੰ ਸੁਭਾਵਿਕ ਹੀ ਪਤਾ ਲੱਗ ਗਿਆ ਕਿ ਮੂਰਤੀ ਦੇ ਅੰਦਰ ਬਣੀ ਹੋਈ ਥਾਂ 'ਤੇ ਬੈਠ ਕੇ ਪੁਜਾਰੀ ਇੱਕ ਰੱਸੀ ਖਿੱਚਦਾ ਸੀ ਜਿਸ ਕਰਕੇ ਉਹ ਮੂਰਤੀ ਆਪਣੇ ਹੱਥ ਉਪਰ ਚੁੱਕ ਲੈਂਦੀ ਸੀ। ਰੱਸੀ ਦੇ ਢਿੱਲੇ ਛੱਡਣ ਨਾਲ ਉਹ ਹੱਥ ਥੱਲੇ ਆ ਜਾਂਦੇ ਸਨ। ਸ਼ੇਖ ਸਾਅਦੀ ਨੂੰ

ਪੂਰੀ ਤਸੱਲੀ ਹੋ ਗਈ ਕਿ ਇੱਥੇ ਤਾਂ ਰੱਬ ਦੇ ਨਾਮ ਥੱਲੇ ਵੀ ਦੇਵੀ ਦੇਵਤਿਆਂ ਦੇ ਮੰਦਰ ਬਣਾ ਕੇ ਉਨ੍ਹਾਂ ਰਾਹੀਂ ਲੁਕਾਈ ਨੂੰ ਲੁੱਟਿਆ ਜਾ ਰਿਹਾ ਹੈ। (ਸ਼ੇਖ ਸਾਅਦੀ, ਗੁਲਸਤਾਂ, ਅਧਿਆਇ, ਜਾਣ ਪਹਿਚਾਣ, ਪੰਨਾ 24, ਲਾਹੌਰ ਬੁੱਕ ਸ਼ਾਪ ਲੁਧਿਆਣਾ)

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥** (੬੩੭)

ਅਸੀਂ ਕਿਸੇ ਦੀ ਨਿੰਦਾ ਨਹੀ ਕਰਨੀ ਚਾਹੁੰਦੇ ਪਰ ਹਕੀਕਤ ਨੂੰ ਛੁਪਾਉਣਾ ਵੀ ਧਰਮ ਦਾ ਕਰਮ ਨਹੀਂ। ਇਸ ਲਈ ਕੁਝ ਕੁ ਵੀਚਾਰਾਂ ਰਾਹੀਂ ਸਿਰਫ ਇਹੋ ਹੀ ਜਾਨਣ ਦੀ ਕੋਸ਼ਿਸ਼ ਕੀਤੀ ਹੈ ਕਿ ਦੇਵੀ ਦੇਵਤਿਆਂ ਦੀ ਗੁਰਮਤਿ ਅੰਦਰ ਕਿੰਨੀ ਕੁ ਮਹਾਨਤਾ ਹੈ। ਇਨ੍ਹਾਂ ਦੀ ਥਾਂ ਜਦੋਂ ਕੋਈ ਪੁਰਖ ਪ੍ਰੇਮੀ ਗੁਰੂ ਜੀ ਦੀ ਬਖਸ਼ਿਸ਼ ਦਾ ਪੱਲਾ ਪਕੜ ਕੇ ਤੁਰਦਾ ਹੈ ਤਾਂ ਉਹ ਸੁਭਾਵਿਕ ਹੀ ਪਖੰਡ ਦਾ ਤਿਆਗ ਕਰਕੇ ਸੱਚ ਦਾ ਧਾਰਨੀ ਹੋ ਜਾਂਦਾ ਹੈ। ਕਵੀ ਸੰਤੋਖ ਸਿੰਘ ਜੀ ਦੇ ਨਾਨਕ ਪ੍ਰਕਾਸ਼ ਅੰਦਰ ਲਿਖੇ ਇਕ ਬਚਨ ਦੇ ਦਰਸ਼ਨ ਕਰਦੇ ਹਾਂ।

**ਸੇਤ ਰਚਯੋ ਜਗ ਸਾਗਰ ਕੋ, ਸਭਿ ਖੰਡ ਪਾਖੰਡ ਸ਼ੋਰ ਸ਼ਰਾਬਾ॥**
**ਕੀਰਤਿ ਗਾਇ ਸੁਨੈ ਪ੍ਰਭੁ ਕੀ, ਤਨ ਹੰ ਤਜਿਯੇ ਲਖਿ ਰੰਗ ਸ਼ਹਾਬਾ॥**
**ਰੰਕ ਧਨੀ ਦੁਖਿ ਪਾਰ ਪਰੈ, ਅਵਿਲੋਕਤ ਹੈ ਨਿਜ ਰੂਪ ਅਜਾਬਾ॥**
**ਦੇਵਨ ਦੇਵ ਸਦਾ ਪਦ ਸੇਵਹੁ, ਜ਼ਾਹਰ ਪੀਰ ਗੁਰੂ ਜਗੁ ਬਾਬਾ॥੨॥**

**(ਸ੍ਰੀ ਨਾਨਕ ਪ੍ਰਕਾਸ਼, ਅਧਿ. ੧)**

**ਰਿਸ਼ੀ ਨੂੰ ਇਸ਼ਨਾਨ ਦਾ ਮਹੱਤਵ ਦੱਸਣਾ :** ਗੁਰੂ ਨਾਨਕ ਸਾਹਿਬ ਜੀ ਨੇ ਜਗਤ ਦੇ ਜੀਵਾਂ ਲਈ ਪ੍ਰਭੂ ਕੀਰਤੀ ਦਾ ਮਾਨੋ ਇਕ ਪੁਲ ਬਣਾ ਦਿੱਤਾ ਹੈ। ਇਥੇ ਹੁਣ ਪਖੰਡਾਂ ਦਾ ਕੋਈ ਵੀ ਸ਼ੋਰ ਸ਼ਰਾਬਾ ਨਹੀ ਹੈ। ਸ਼ਹਾਬਾ ਦਾ ਅਰਥ ਹੈ ਦੁਨੀਆਂ ਦਾ ਝੂਠਾ ਰੰਗ। ਪ੍ਰਭੂ ਕੀਰਤੀ ਨਾਲ ਜੀਵ ਦੇ ਅੰਦਰੋਂ ਦੁਨੀਆਂ ਦਾ ਰੰਗ ਉਤਰ ਜਾਂਦਾ ਹੈ ਅਤੇ ਸਰੀਰਕ ਹੰਗਤਾ ਮਿਟ ਜਾਂਦੀ ਹੈ। ਹਰ ਕੋਈ ਗਰੀਬ, ਅਮੀਰ, ਦੁਖੀ ਸੁਖੀ ਪਾਰ ਹੋ ਜਾਂਦਾ ਹੈ। ਆਪਣੇ ਨਿਜ ਸਰੂਪ ਦਾ ਜਾਣਕਾਰ ਹੋ ਜਾਂਦਾ ਹੈ। ਕਵੀ ਸੰਤੋਖ ਸਿੰਘ ਜੀ ਆਖਦੇ ਹਨ ਕਿ ਦੇਵਤਿਆਂ ਦੀ ਥਾਂ ਜ਼ਾਹਰ ਪੀਰ ਜਗਤ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਨੂੰ ਧਾਰਨ ਕਰੀਏ ਜੀ। (ਭਾਈ ਮਦਨ ਲਾਲ ਸਿੰਘ)

# ਧਰਤੀ

ਰੱਬੀ ਬਖਸ਼ਿਸ਼ ਦੇ ਖਜ਼ਾਨਿਆਂ ਨੂੰ ਜਦੋਂ ਕੋਈ ਗੁਰਮਤਿ ਦੀ ਚਾਬੀ ਨਾਲ ਖੋਲ੍ਹ ਕੇ ਦਰਸ਼ਨ ਕਰਦਾ ਹੈ ਤਾਂ ਉਸ ਦੀ ਸੁਰਤਿ ਵਿਸਮਾਦ ਅਵਸਥਾ ਵਿੱਚ ਪਹੁੰਚ ਜਾਂਦੀ ਹੈ ਅਤੇ ਜ਼ੁਬਾਨ ਆਪ ਮੁਹਾਰੇ ਹੀ ਵਾਹਿਗੁਰੂ ਵਾਹਿਗੁਰੂ ਪੁਕਾਰ ਉੱਠਦੀ ਹੈ। ਪ੍ਰਮੇਸ਼ਰ ਜੀ ਦੀਆਂ ਅਨੇਕਾਂ ਹੀ ਰਹਿਮਤਾਂ ਵਿੱਚੋਂ ਇੱਕ ਨਿਰਾਲੀ ਜਿਹੀ ਬਖਸ਼ਿਸ਼ ਧਰਤੀ ਹੈ। ਸੰਸਾਰੀ ਅਕਲਾਂ ਵਾਲਿਆਂ ਨੇ ਜਾਂ ਧਾਰਮਿਕ ਦੁਨੀਆਂ ਨੇ ਮਾਂ ਦਾ ਇੱਕ ਨਿਵੇਕਲਾ ਦਰਜਾ ਮੰਨਿਆ ਹੈ। ਗੁਰਬਾਣੀ ਵਿੱਚ ਵੀ ਮਾਂ ਦਾ ਬਹੁਤ ਅਦਬ ਸਤਿਕਾਰ ਕੀਤਾ ਹੋਇਆ ਹੈ। ਧਰਤੀ ਨੂੰ ਵੀ ਮਾਂ ਸ਼ਬਦ ਨਾਲ ਪੁਕਾਰਿਆ ਜਾਂਦਾ ਹੈ ਕਿਉਂਕਿ ਮਾਂ ਪਾਲਦੀ ਅਤੇ ਸੰਭਾਲਦੀ ਹੈ। ਇਸ ਤਰ੍ਹਾਂ ਹੀ ਧਰਤੀ ਵੀ ਪਾਲਦੀ ਅਤੇ ਸੰਭਾਲਦੀ ਹੈ। ਮਨੁੱਖ ਜਿੰਨਾ ਕਰੀਬ ਕੁਝ ਕੁ ਵੀ ਖਾਂਦਾ ਪੀਦਾ ਹੈ ਇਹ ਸਾਰੀ ਧਰਤੀ ਦੀ ਹੀ ਉਪਜ ਹੁੰਦੀ ਹੈ। ਇਸ ਲਈ ਇਹ ਪਾਲਦੀ ਹੈ। ਜਿਵੇਂ ਮਾਂ ਆਪਣੇ ਬੱਚੇ ਨੂੰ ਆਪਣੀ ਮਿੱਠੀ ਪਿਆਰੀ ਗੋਦ ਦਿੰਦੀ ਹੈ, ਕਈ ਵਾਰੀ ਬੱਚਾ ਮਾਂ ਦੀ ਗੋਦ ਵਿੱਚ ਹੀ ਮਲ ਮੂਤਰ ਕਰ ਦਿੰਦਾ ਹੈ, ਇਸ ਤਰ੍ਹਾਂ ਹੀ ਧਰਤੀ ਵੀ ਸਾਨੂੰ ਆਪਣੀ ਸੁਖਾਂ ਭਰੀ ਗੋਦ ਦਿੰਦੀ ਹੈ। ਸਾਡਾ ਮਲ ਮੂਤਰ ਵੀ ਬਰਦਾਸ਼ਿਤ ਕਰਦੀ ਹੈ। ਬੰਦਾ ਸਾਰੀ ਜ਼ਿੰਦਗੀ ਧਰਤੀ ਨੂੰ ਆਪਣੇ ਪੈਰਾਂ ਹੇਠ ਲਤਾੜਦਾ ਰਹਿੰਦਾ ਹੈ। ਜਿਵੇਂ ਮਾਂ ਆਪਣੇ ਬੱਚਿਆਂ ਨਾਲ ਨਿਰਵੈਰ ਹੋ ਕੇ ਇੱਕੋ ਜਿਹਾ ਪਿਆਰ ਕਰਦੀ ਹੈ, ਇਸ ਤਰ੍ਹਾਂ ਹੀ ਧਰਤੀ ਵੀ ਸਾਰਿਆਂ ਨਾਲ ਇੱਕੋ ਜਿਹਾ ਸਲੂਕ ਕਰਦੀ ਹੈ।

ਧਰਤੀ ਨੂੰ ਗੁਰਬਾਣੀ ਵਿੱਚ ਹੋਰ ਵੀ ਕਈ ਤਰ੍ਹਾਂ ਦੀਆਂ ਉਦਾਹਰਣਾਂ ਲਈ ਵਰਤਿਆ ਗਿਆ ਹੈ। ਉਨ੍ਹਾਂ ਵਿੱਚੋਂ ਕੁਝ ਕੁ ਦੀ ਵੀਚਾਰ ਕਰਾਂਗੇ। ਜਿਵੇਂ ਸਭ ਤੋਂ ਪਹਿਲੀ ਮਿਸਾਲ ਹੈ ਕਿ ਧਰਤੀ ਧਰਮਸ਼ਾਲਾ ਹੈ, ਭਾਵ ਇਹ ਧਰਮ ਹੀ ਕਮਾਉਂਦੀ ਹੈ। ਇਸ ਵਿੱਚ ਜਿਹਾ ਕੋਈ ਬੀਜਦਾ ਹੈ ਉਹੋ ਜਿਹਾ ਹੀ ਪ੍ਰਾਪਤ ਕਰਦਾ ਹੈ। ਕੋਈ ਕਹੇ ਕਿ ਮੈਂ ਤਾਂ ਬਹੁਤ ਵੱਡਾ ਹਾਕਮ ਹਾਂ, ਮੈਂ ਤੈਨੂੰ ਬਹੁਤ ਕੀਮਤ ਦੇ ਕੇ ਖਰੀਦਿਆ ਹੈ ਤੇ ਹੁਣ ਤੂੰ ਮੇਰਾ ਪੱਖ ਕਰ, ਮੈਂ ਬੀਜਾਂਗਾ ਕੁਝ ਹੋਰ ਪਰ ਤੂੰ ਪ੍ਰਗਟ ਕੁਝ ਹੋਰ ਹੀ ਕਰਨਾ ਹੈ। ਇਹ ਕੰਮ ਧਰਤੀ ਨਹੀਂ ਕਰਦੀ। ਧਰਤੀ ਕਿਸੇ ਮਨੁੱਖ ਦੀ ਨਹੀਂ ਬਲਕਿ ਰੱਬ ਦੀ ਚਾਕਰੀ ਕਰਦੀ ਹੈ ਇਹ ਰੱਬ ਦੇ ਹੀ ਅਦਬ ਭੈ ਵਿੱਚ ਚਲਦੀ ਹੈ।

**ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥**

**ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥** **(੭੮੫)**

ਧਰਮਸ਼ਾਲਾ ਉਸ ਨੂੰ ਹੀ ਕਹਾ ਜਾ ਸਕਦਾ ਹੈ ਜਿਥੇ ਕੇਵਲ ਧਰਮ ਦੀ ਹੀ ਗੱਲ ਹੁੰਦੀ ਹੈ ਭਾਵ ਧਰਤੀ ਕੇਵਲ ਰੱਬੀ ਨਿਯਮ ਦੀ ਪਾਲਣਾ ਹੀ ਕਰਦੀ ਹੈ। ਮਨੁੱਖ ਨੂੰ ਸਗੋਂ ਧਰਤੀ ਕੋਲੋਂ ਹੀ ਸਿਖਣ ਲਈ ਸਤਿਗੁਰੂ ਜੀ ਨੇ ਉਦਾਹਰਣ ਦਿੱਤੀ ਹੈ ਕਿ ਧਰਮੀ ਬੰਦੇ ਅੰਦਰ ਧੀਰਜ ਧਰਤੀ ਵਰਗਾ ਹੋਣਾ ਚਾਹੀਦਾ ਹੈ। ਕੋਈ ਧਰਤੀ ਦੀ ਪੂਜਾ ਕਰਦਾ ਹੈ ਧਰਤੀ ਉਸ ਨਾਲ ਕੋਈ ਵੱਖਰੀ ਕਸਮ ਦਾ ਵਿਵਹਾਰ ਨਹੀਂ ਕਰਦੀ ਤੇ ਜੇ ਕਰ ਕੋਈ ਧਰਤੀ ਨੂੰ ਖੋਦ ਕੇ ਦੁੱਖ ਦਿੰਦਾ ਹੈ ਤਾਂ ਵੀ ਧਰਤੀ ਉਸ ਨਾਲ ਮਾੜਾ ਵਿਹਾਰ ਨਹੀਂ ਕਰਦੀ। ਉਹ ਦੋਨਾਂ ਨਾਲ ਇਕੋ ਜਿਹਾ ਵਰਤਾਰਾ ਵਰਤਾਉਂਦੀ ਹੈ। ਇਸ ਤਰ੍ਹਾਂ ਹੀ ਧਰਮੀ ਪੁਰਖ ਦਾ ਧੀਰਜ ਹੋਣਾ ਚਾਹੀਦਾ ਹੈ। ਜੇ ਕੋਈ ਉਸ ਦੀ ਉਸਤਤਿ ਕਰਦਾ ਹੈ ਤਾਂ ਉਸ ਨੂੰ ਚੰਗਾ ਤੇ ਜੇ ਕੋਈ ਉਸ ਦੀ ਨਿੰਦਾ ਕਰਦਾ ਹੈ ਤਾਂ ਉਸ ਨਾਲ ਮਾੜਾ ਵਿਹਾਰ ਨਹੀ ਕਰਨਾ ਚਾਹੀਦਾ। ਗੁਰਬਾਣੀ ਦੇ ਪਾਵਨ ਬਚਨ ਹਨ।

**ਬ੍ਰਹਮ ਗਿਆਨੀ ਕੈ ਧੀਰਜੁ ਏਕ ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥** **(੨੭੨)**

ਗੁਰੂ ਨਾਨਕ ਸਾਹਿਬ ਜੀ ਪਹਿਲੀ ਹੀ ਉਦਾਸੀ ਵਕਤ ਹਰਿਦੁਆਰ ਤੋਂ ਜਗਨਨਾਥ ਪੁਰੀ ਵੱਲ ਜਾਂਦਿਆਂ ਗੋਰਖ ਨਾਥ ਦੇ ਅਸਥਾਨ ਗੋਰਖਮਤੇ ਗਏ ਸਨ। ਉਥੇ ਕਿੰਨੀ ਕੁ ਚਰਚਾ ਹੋਈ ਹੋਵੇਗੀ ਇਸ ਗੱਲ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲੱਗ ਜਾਂਦਾ ਹੈ ਕਿ ਜਿਸਨੂੰ ਲੋਕ ਬਹੁਤ ਲੰਮੇ ਸਮੇਂ ਤੋਂ ਗੋਰਖ ਦੇ ਮਤ ਦੇ ਨਾਮ ਨਾਲ ਜਾਣਦੇ ਸਨ, ਉਸ ਦਾ ਨਾਮ ਬਦਲ ਕੇ ਨਾਨਕ ਮਤਾ ਸਾਹਿਬ ਪੈ ਗਿਆ। ਜੋਗੀ ਲੋਕ ਕਈ ਤਰ੍ਹਾਂ ਦੀ ਚਰਚਾ ਕਰਕੇ ਹਾਰ ਰਹੇ ਸਨ ਤਾਂ ਉਨ੍ਹਾਂ ਨੇ ਸੰਸਾਰੀ ਲੋਕਾਂ ਸਾਹਮਣੇ ਆਪਣੀ ਡਿੱਗਦੀ ਸ਼ਾਖ ਨੂੰ ਬਚਾਉਣ ਲਈ ਕਈ ਉਪਰਾਲੇ ਕੀਤੇ ਸਨ। ਉਨ੍ਹਾਂ ਵਿੱਚੋਂ ਇੱਕ ਉਪਰਾਲਾ ਇਹ ਵੀ ਕੀਤਾ ਕਿ ਰਾਤ ਨੂੰ ਧਰਤੀ ਦਾ ਕੁਝ ਹਿੱਸਾ ਖੋਦਕੇ ਇੱਕ ਟੋਆ ਪੁੱਟ ਲਿਆ। ਉਸ ਵਿੱਚ ਇੱਕ ਬੱਚੇ ਨੂੰ ਬਿਠਾ ਦਿੱਤਾ। ਉਪਰੋਂ ਸਾਰਾ ਘਾਹ ਫੂਸ ਨਾਲ ਢੱਕ ਕੇ ਇੱਕੋ ਜਿਹਾ ਕਰ ਦਿੱਤਾ। ਦਿਨ ਚੜ੍ਹਿਆ ਤਾਂ ਸਿਧਾਂ ਨੇ ਇਹ ਗੱਲ ਪ੍ਰਗਟ ਕਰ ਦਿੱਤੀ ਕਿ ਧਰਤੀ ਕੋਲੋਂ ਹੀ ਪੁੱਛਦੇ ਹਾਂ ਕਿ ਉਹ ਕਿਨ੍ਹਾਂ ਲੋਕਾਂ ਦੀ ਹੈ। ਪਹਿਲਾਂ ਤੁਸੀਂ ਅਵਾਜ਼ ਮਾਰਕੇ ਪੁੱਛੋ ਕਿ ਹੇ ਧਰਤੀ ਤੂੰ ਕਿਸ ਦੀ ਹੈਂ? ਕਵੀ ਸੰਤੋਖ ਸਿੰਘ ਜੀ ਦੇ ਬਚਨ ਹਨ : "ਧਰਨੀ ਕੋ ਬੁਲਾਇ ਬਿਨ ਦੇਰੀ।। ਬੂਝਿ ਲੇਹੁ ਇਹ ਹੈ ਕਿਸ ਕੇਰੀ? ਉੱਤਰ ਦੇਇ ਕਿ ਹੈ ਮੈਂ ਤੇਰੀ।। ਆਪ ਪੁਜਾਵਹੁ ਕੋਈ ਨਾ ਫੇਰੀ।।" ਜੇਕਰ ਧਰਤੀ ਤੁਹਾਡੇ ਬਾਰੇ ਵਿੱਚ ਕਹਿ ਦੇਵੇ ਤਾਂ ਅਸੀਂ ਸਾਰੇ ਵੀਚਾਰ ਚਰਚਾ ਛੱਡਕੇ ਤੁਹਾਨੂੰ ਵੈਸੇ ਹੀ ਗੁਰੂ ਕਬੂਲ ਕਰ ਲਵਾਂਗੇ। ਜੇ ਧਰਤੀ ਤੁਹਾਡੇ ਬੁਲਾਏ

'ਤੇ ਨਾ ਬੋਲੀ ਫਿਰ ਅਸੀਂ ਬੁਲਾ ਕੇ ਦੇਖਾਂਗੇ। ਜੇ ਕਰ ਧਰਤੀ ਨੇ ਸਾਡੀ ਹਾਮੀ ਭਰ ਦਿੱਤੀ ਤਾਂ ਫਿਰ ਸਾਡੀ ਜਿੱਤ ਮੰਨ ਲਈ ਜਾਏਗੀ। "ਨਿਜ ਬਿਖੈ ਸ਼ਕਤਿ ਨਹਿ ਪਾਵਹਿ।। ਕਹੁ ਹਮ ਸੰਗਿ ਬੁਲਾਏ ਦਿਖਾਵਹਿ।। ਸੁਨਿ ਮੁਸਕਾਨੇ ਸ਼੍ਰੀ ਗੁਨਖਾਨੀ।। ਤਿਨ ਕੇ ਸੰਗ ਭਨੀ ਇਮ ਬਾਨੀ।। ਸ਼ਕਤਿਵਾਨ ਏਕੈ ਜਗਤੇਸ਼ਾ।। ਹਮਰੇ ਬਿਖੈ ਨਾ ਪਾਯਤਿ ਲੇਸ਼ਾ।।" ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਤਾਂ ਇਸ ਗੱਲ ਦਾ ਪੂਰਨ ਭਰੋਸਾ ਹੋਣਾ ਹੀ ਸੀ ਕਿ ਧਰਤੀ ਇਸ ਤਰ੍ਹਾਂ ਕਿਵੇਂ ਬੋਲ ਸਕਦੀ ਹੈ ਇਹ ਕੋਈ ਜੋਗੀਆਂ ਦੀ ਹੀ ਸ਼ਰਾਰਤ ਹੋਵੇਗੀ। ਗੁਰੂ ਨਾਨਕ ਸਾਹਿਬ ਜੀ ਨੇ ਸਾਰਿਆਂ ਦੇ ਸਾਹਮਣੇ ਕਹਿ ਦਿੱਤਾ ਕਿ ਤੁਸੀਂ ਹੀ ਬੁਲਵਾ ਕੇ ਦੱਸ ਦੇਵੋ। "ਸੁਨਿ ਕੈ ਸਿਧਨਿ ਗਿਰਾ ਉਚਾਰੀ।। ਜੇ ਧਰਨੀ ਤੂੰ ਅਹੈ ਹਮਾਰੀ।। ਤੌ ਉੱਤਰ ਦੀਜੇ ਤ੍ਰੈਵਾਰੀ।।" ਸਿੱਧਾਂ ਨੂੰ ਤਾਂ ਪਤਾ ਹੀ ਸੀ ਕਿ ਅਸੀਂ ਤਾਂ ਇਥੇ ਇੱਕ ਟੋਆ ਪੁੱਟਕੇ ਕਿਸੇ ਬੱਚੇ ਨੂੰ ਸਮਝਾ ਕੇ ਬਿਠਾਇਆ ਹੋਇਆ ਹੈ। ਜਦੋਂ ਅਸੀਂ ਅਵਾਜ਼ ਮਾਰਾਂਗੇ ਤਾਂ ਉਹ ਜ਼ਰੂਰ ਬੋਲੇਗਾ। ਤਿੰਨ ਵਾਰੀ ਅਵਾਜ਼ ਮਾਰਕੇ ਪੁੱਛਣਾ ਸੀ ਕਿ ਧਰਤੀ ਤੂੰ ਕਿਸਦੀ ਹੈਂ? ਸਿੱਧਾਂ ਨੇ ਦੋ ਵਾਰੀ ਪੁੱਛਿਆ ਤਾਂ ਦੋਨੇ ਵਾਰੀ ਬੱਚੇ ਨੇ ਵਿੱਚੋਂ ਅਵਾਜ਼ ਦੇ ਕੇ ਕਹਿ ਦਿੱਤਾ ਕਿ ਮੈਂ ਸਿੱਧਾਂ ਦੀ ਹਾਂ। "ਦੁਤਿਯਾ ਬਾਰ ਸਿਧ ਬੂਝਨ ਲਾਗੇ।। ਬੋਲਯੋ ਬਾਲਿਕ ਜਿਉਂ ਕਹਿ ਆਗੈ।।" (ਕਵੀ ਸੰਤੋਖ ਸਿੰਘ ਜੀ, ਨਾਨਕ ਪ੍ਰਕਾਸ਼, ਭਾਗ ਦੂਜਾ ਅਧਿਆਇ 20, ਸਿੱਧਾਂ ਦਾ ਛਲ) ਤੀਜੀ ਵਾਰੀ ਸਿੱਧ ਪੁੱਛਦੇ ਰਹੇ ਪਰ ਅਵਾਜ਼ ਕੋਈ ਨਾ ਆਈ। ਗੁਰੂ ਨਾਨਕ ਸਾਹਿਬ ਜੀ ਨੇ ਸਿੱਧਾਂ ਨੂੰ ਦੱਸਿਆ ਕਿ ਭਾਈ ਜਿਹੜਾ ਕੋਈ ਤੁਸੀਂ ਵਿੱਚ ਅਵਾਜ਼ ਦੇਣ ਲਈ ਬਿਠਾਇਆ ਹੋਏਗਾ ਉਸ ਨੂੰ ਵੀ ਦੇਖ ਲਵੋ, ਕਿਧਰੇ ਉਹੋ ਹੀ ਨਾ ਬੇਹੋਸ਼ ਹੋ ਗਿਆ ਹੋਵੇ? ਜਿਥੋਂ ਕੁ ਜਿਹੇ ਅਵਾਜ਼ ਆਉਂਦੀ ਸੀ ਜਦੋਂ ਉਥੋਂ ਖੋਦ ਕੇ ਦੇਖਿਆ ਤਾਂ ਬੱਚਾ ਬੇਹੋਸ਼ ਹੋਇਆ ਪਿਆ ਸੀ। ਬੱਚੇ ਨੂੰ ਬਾਹਰ ਕੱਢਕੇ ਉਸ ਦੀ ਸੇਵਾ ਸੰਭਾਲ ਕੀਤੀ ਗਈ। ਜਦੋਂ ਉਸ ਨੂੰ ਹੋਸ਼ ਆਈ ਤਾਂ ਉਸ ਨੇ ਆਪ ਹੀ ਦੱਸ ਦਿੱਤਾ ਕਿ ਇਹ ਸਭ ਕੁਝ ਮੇਰੇ ਕੋਲੋਂ ਸਿੱਧਾਂ ਨੇ ਕਰਵਾਇਆ ਸੀ। ਸਿੱਧ ਆਪਣੀ ਸ਼ਾਖ ਸੰਭਾਲੇ ਹੋਏ ਸਗੋਂ ਹੋਰ ਹੀ ਡੇਗ ਬੈਠੇ ਸਨ। ਸਾਰਿਆਂ ਸਾਹਮਣੇ ਉਨ੍ਹਾਂ ਦਾ ਝੂਠ ਪ੍ਰਗਟ ਹੋ ਗਿਆ ਸੀ। ਮਨੁੱਖਾ ਸਰੀਰ ਦੀ ਮਹੱਤਤਾ ਨੂੰ ਸਮਝਾਉਣ ਵਾਸਤੇ ਵੀ ਸਤਿਗੁਰੂ ਜੀ ਨੇ ਧਰਤੀ ਦੀ ਹੀ ਮਿਸਾਲ ਦਿੱਤੀ ਹੈ।

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥** (੭੮)

ਆਮ ਕਰਕੇ ਸਮਾਜ ਵਿੱਚ ਇੱਕ ਗੱਲ ਤਾਂ ਬਹੁਤ ਹੀ ਪ੍ਰਸਿੱਧ ਹੈ ਕਿ ਕਿਸੇ ਸਾਧ ਸੰਤ ਦੀ ਨਿੰਦਾ ਨਹੀਂ ਕਰਨੀ ਚਾਹੀਦੀ ਹਾਲਾਂਕਿ ਇਸ ਭਰਮ ਭੁਲੇਖੇ ਨੇ ਸਿੱਖੀ ਦਾ ਬਹੁਤ ਨੁਕਸਾਨ ਕੀਤਾ ਹੈ ਕਿਉਂਕਿ ਇਸ ਗੱਲ ਦਾ ਹੀ ਓਟ ਆਸਰਾ ਲੈ ਕੇ ਕਈ ਪਾਖੰਡੀ ਸੰਗਤ ਨੂੰ ਦਿਨ ਦਿਹਾੜੇ ਲੁੱਟੀ ਜਾ ਰਹੇ ਹਨ, ਪਰ ਸ਼ੇਖ ਫਰੀਦ ਨੇ ਜੀ ਨੇ

ਇਕ ਵੱਖਰੀ ਹੀ ਕਿਸਮ ਦੀ ਗੱਲ ਕੀਤੀ ਹੈ। ਉਹ ਆਖਦੇ ਹਨ ਕਿ ਮਨੁੱਖ ਨੂੰ ਖਾਕੁ ਭਾਵ ਧਰਤੀ ਦੀ ਵੀ ਨਿੰਦਾ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਜਿਉਂਦਿਆਂ ਜੀਅ ਪੈਰਾਂ ਥੱਲੇ ਰਹਿੰਦੀ ਹੈ ਅਤੇ ਮਰਨ ਉਪਰੰਤ ਆਪ ਉਪਰ ਆ ਕੇ ਸਾਡੇ ਪਰਦੇ ਕੱਜ ਲੈਂਦੀ ਹੈ।

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥** (੧੩੭੮)

ਮਨੁੱਖੀ ਫਿਤਰਤ ਹੈ ਕਿ ਇਹ ਹਮੇਸ਼ਾ ਹੀ ਆਪਣੇ ਦੋਸ਼ ਕਿਸੇ ਦੂਜੇ ਦੇ ਸਿਰ 'ਤੇ ਮੜ੍ਹਦਾ ਰਹਿੰਦਾ ਹੈ। ਕਈ ਵਾਰੀ ਕੰਮ ਚੰਗੇ ਆਪ ਨਹੀਂ ਕਰਦਾ ਪਰ ਦੋਸ਼ ਧਰਤੀ ਨੂੰ ਦੇਣ ਲੱਗ ਪੈਂਦਾ ਹੈ ਕਿ ਇਹ ਧਰਤੀ ਹੀ ਮਾੜੀ ਹੈ। ਇੱਕ ਪਾਸੇ ਇਸ ਨੂੰ ਮਾਂ ਕਹਿ ਕੇ ਸਤਿਕਾਰਦਾ ਹੈ ਪਰ ਦੂਜੇ ਪਾਸੇ ਇਸੇ ਮਾਂ ਦੇ ਕੁਝ ਹਿੱਸੇ ਨੂੰ ਚੰਗੀ ਜਾਂ ਮਾੜੀ ਕਹਿਣ ਲੱਗ ਪੈਂਦਾ ਹੈ। ਹਿੰਦੂ ਧਰਮ ਅੰਦਰ ਧਰਤੀ ਦੀ ਪੂਜਾ ਕੀਤੀ ਜਾਂਦੀ ਹੈ ਪਰ ਦੂਜੇ ਪਾਸੇ ਹਿੰਦੂ ਧਰਮ ਅੰਦਰ ਹੀ ਧਰਤੀ ਨੂੰ ਮਾੜੀ ਜਾਂ ਚੰਗੀ ਕਿਹਾ ਜਾਂਦਾ ਹੈ। ਬਨਾਰਸ ਅਤੇ ਮਗਹਰ ਦੋ ਵੱਖੋ ਵੱਖਰੀਆਂ ਥਾਂਵਾਂ ਹਨ। ਜਿਸ ਬਾਰੇ ਵਿੱਚ ਬਿਪਰ ਦੀ ਸੋਚ ਨੇ ਇੱਕ ਭਰਮ ਭੁਲੇਖਾ ਪਾ ਦਿੱਤਾ ਹੈ ਕਿ ਜੇਕਰ ਕੋਈ ਕਿੰਨ੍ਹੀ ਵੀ ਚੰਗੀ ਨੇਕ ਨੀਅਤ ਨਾਲ ਆਪਣੀ ਜ਼ਿੰਦਗੀ ਗੁਜ਼ਾਰੇ ਪਰ ਉਹ ਆਪਣੀ ਜ਼ਿੰਦਗੀ ਦਾ ਤਿਆਗ ਮਗਹਰ ਕਰ ਦੇਵੇ ਤਾਂ ਉਹ ਨਰਕ ਵਿੱਚ ਹੀ ਜਾਏਗਾ। ਦੂਜੇ ਪਾਸੇ ਜੇਕਰ ਕੋਈ ਕਿੰਨੇ ਵੀ ਬੁਰੇ ਕਰਮ ਕਰਨ ਵਾਲਾ ਹੋਵੇ ਪਰ ਉਹ ਆਖਰੀ ਜ਼ਿੰਦਗੀ ਦੇ ਪਲ ਬਨਾਰਸ ਵਿੱਚ ਗੁਜ਼ਾਰੇ ਤਾਂ ਉਹ ਯਕੀਨਨ ਹੀ ਸਵਰਗ ਵਿੱਚ ਜਾਏਗਾ। ਕਬੀਰ ਸਾਹਿਬ ਜੀ ਨੇ ਇਸ ਭਰਮ ਭੁਲੇਖੇ ਨੂੰ ਦੂਰ ਕੀਤਾ ਕਿ ਭਲਿਆ ਸੱਚ ਇਹ ਹੈ ਕਿ ਜਿਸ ਮਨੁੱਖ ਨੇ ਕੰਮ ਚੰਗੇ ਨਹੀਂ ਕੀਤੇ ਉਹ ਭਾਵੇ ਮਗਹਰ ਮਰ ਜਾਵੇ ਤੇ ਭਾਵੇਂ ਕਾਂਸ਼ੀ ਮਰ ਜਾਵੇ ਉਹ ਆਪਣੇ ਮਾੜੇ ਕਰਮਾਂ ਦਾ ਫਲ ਭੁਗਤਦਾ ਹੀ ਹੈ। ਇਸ ਤਰ੍ਹਾਂ ਹੀ ਨੇਕ ਕੰਮ ਕਰਨ ਵਾਲਾ ਭਾਵੇਂ ਤੇਰੇ ਕਹਿਣ ਮੁਤਾਬਿਕ ਸਰਾਪੀ ਹੋਈ ਧਰਤੀ ਮਗਹਰ ਵਿੱਚ ਚਲਾਣਾ ਕਰ ਜਾਵੇ ਉਸ ਦਾ ਵੀ ਮੁੱਖ ਉਜਲਾ ਹੀ ਮੰਨਿਆ ਜਾਏਗਾ। ਕਬੀਰ ਸਾਹਿਬ ਜੀ ਨੇ ਜਿਥੇ ਇਹ ਬ੍ਰਾਹਮਣੀ ਭਰਮ ਭੁਲੇਖਾ ਦੂਰ ਕੀਤਾ ਉਥੇ ਸੰਸਾਰ ਦੇ ਭਲੇ ਲਈ ਇਹ ਬਚਨ ਡੰਕੇ ਦੀ ਚੋਟ ਨਾਲ ਮਨੁੱਖਤਾ ਨੂੰ ਵੀ ਸਮਝਾਏ ਹਨ। ਕਬੀਰ ਸਾਹਿਬ ਜੀ ਦਾ ਪਾਵਨ ਬਚਨ ਹੈ :

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥** (੪੮੪)

ਬੁਢਾਪੇ ਵੇਲੇ ਜਾਂ ਕਿਸੇ ਅਸਾਧ ਰੋਗ ਵੇਲੇ ਹਰ ਕੋਈ ਧੱਕੇ ਹੀ ਦੇਣ ਲੱਗ ਪੈਂਦਾ ਹੈ ਪਰ ਇੱਕ ਧਰਤੀ (ਕਬਰ) ਹੀ ਹੈ ਜਿਹੜੀ ਇੱਕ ਅਵਾਜ਼ ਦੇ ਕੇ ਕਹਿੰਦੀ ਹੈ ਕਿ

ਭਲਿਆ ਜੇ ਤੈਨੂੰ ਸਾਰੇ ਹੀ ਆਪਣੇ ਕੋਲ ਬੁਲਾਉਣ ਤੋਂ ਡਰਦੇ ਹਨ ਤਾਂ ਆ ਮੇਰੇ ਕੋਲ ਮੈਂ ਤੈਨੂੰ ਆਵਾਜ਼ਾਂ ਮਾਰ ਕੇ ਬੁਲਾਉਂਦੀ ਹਾਂ। ਤੇਰੇ ਆਪਣੇ ਵੀ ਤੇਰੇ ਪਰਦੇ ਫੋਲਦੇ ਹਨ ਪਰ ਮੈਂ ਤੇਰੇ ਪਰਦੇ ਕੱਜ ਦਿਆਂਗੀ।

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥**

(੧੩੮੨)

ਮਨੁੱਖ, ਆਪਣੇ ਹੰਕਾਰ ਦੀ ਖਾਤਰ ਧਰਤੀ ਧਰਮਸ਼ਾਲਾ ਤੇ ਵੀ ਕਬਜ਼ੇ ਕਰ ਕਰਕੇ ਆਪਣੇ ਹੰਕਾਰ ਦੀ ਜੜ੍ਹ ਹੋਰ ਪੱਕੀ ਕਰਨ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ। ਬਹੁਤ ਹੀ ਮਾਣ ਨਾਲ ਲੋਕਾਂ ਨੂੰ ਦੱਸਦਾ ਹੈ ਕਿ ਮੇਰੀ ਜ਼ਮੀਨ ਜਾਇਦਾਦ ਕਿਥੋਂ ਤੱਕ ਹੈ। ਆਪ ਤਾਂ ਬਰਬਾਦ ਹੋਣਾ ਹੀ ਸੀ ਇਸ ਨੇ ਧਰਤੀ ਅਤੇ ਧਰਤੀ 'ਤੇ ਹੋਰ ਰਹਿਣ ਵਾਲੇ ਜੀਵਾਂ ਦਾ ਜੀਵਨ ਵੀ ਨਰਕ ਬਣਾ ਦਿੱਤਾ ਹੈ। ਆਪਣੀ ਤ੍ਰਿਸ਼ਨਾ ਦੀ ਭੁੱਖ ਨੂੰ ਸ਼ਾਂਤ ਕਰਨ ਲਈ ਜੰਗਲ ਕੱਟ ਦਿੱਤੇ ਹਨ। ਵਾਤਾਵਰਣ ਅਣਸੁਖਾਵਾਂ ਬਣਾ ਬੈਠਾ ਹੈ। ਜਿਸ ਨਾਲ ਕਈ ਤਰ੍ਹਾਂ ਦੀਆਂ ਜੀਵ ਜੰਤੂਆਂ ਦੀਆਂ ਨਸਲਾਂ ਤਬਾਹ ਹੋ ਰਹੀਆਂ ਹਨ ਜਾਂ ਤਬਾਹ ਹੋ ਜਾਣਗੀਆਂ। ਧਰਤੀ ਦੀ ਕੁੱਖ ਨੂੰ ਫੋਲ ਫੋਲਕੇ ਇਸ ਵਿੱਚੋਂ ਕਦੇ ਤੇਲ ਅਤੇ ਕਦੇ ਕੋਲਾ ਜਾਂ ਹੋਰ ਪਦਾਰਥਾਂ ਦੀ ਪ੍ਰਾਪਤੀ ਕਰਦਾ ਰਹਿੰਦਾ ਹੈ। ਇਸ ਤਰ੍ਹਾਂ ਇਹ ਆਪਣੇ ਹੀ ਭਵਿੱਖ ਦੀਆਂ ਜੜ੍ਹਾਂ ਖੋਖਲੀਆਂ ਕਰੀ ਜਾ ਰਿਹਾ ਹੈ। ਧਰਤੀ ਦੇ ਪਰਉਪਕਾਰ ਚੇਤੇ ਕਰਕੇ ਸਾਨੂੰ ਇਸ ਦੀ ਕਦਰ ਅਤੇ ਸੇਵਾ ਸੰਭਾਲ ਕਰਨੀ ਚਾਹੀਦੀ ਹੈ। ਸਾਨੂੰ ਕੇਵਲ ਆਪਣਾ ਹੀ ਜੀਵਨ ਨਹੀ ਸਗੋਂ ਆਉਣ ਵਾਲੀਆਂ ਪੀੜ੍ਹੀਆਂ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ। ਅਸੀਂ ਧਰਤੀ ਦੇ ਚਾਰੇ ਪਾਸੇ ਵੀ ਪ੍ਰਦੂਸ਼ਣ ਹੀ ਪ੍ਰਦੂਸ਼ਣ ਫੈਲਾ ਦਿੱਤਾ ਹੈ ਅਤੇ ਬਹੁਤੀਆਂ ਫਸਲਾਂ ਲੈਣ ਦੀ ਤ੍ਰਿਸ਼ਨਾ ਦੀ ਭੁੱਖ ਨੇ ਧਰਤੀ ਵਿੱਚ ਕੈਮੀਕਲ ਪਾ ਕੇ ਇਸ ਨੂੰ ਜ਼ਹਿਰ ਦਾ ਰੂਪ ਬਣਾਉਣ ਵਿੱਚ ਕੋਈ ਕਸਰ ਨਹੀ ਛੱਡੀ। ਗੁਰਬਾਣੀ ਨੇ ਕਿੰਨੇ ਪਿਆਰੇ ਬਚਨ ਕੀਤੇ ਹਨ ਕਿ ਧਰਤੀ ਵਿੱਚੋਂ ਪੈਦਾ ਹੋਈ ਕੁਦਰਤੀ ਨੇਮ ਨਾਲ ਕੋਈ ਚੀਜ਼ ਧਰਤੀ ਦਾ ਕੁਝ ਵਿਗਾੜ ਨਹੀਂ ਸਕਦੀ। ਅਸੀਂ ਆਪ ਹੀ ਇਸ ਨੂੰ ਤਬਾਹੀ ਵੱਲ ਲਿਜਾ ਰਹੇ ਹਾਂ। ਪਾਵਨ ਬਚਨ ਹਨ :

**ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ॥** (੧੫੦)

ਸੋ ਸਾਨੂੰ ਧਰਤੀ ਬਰਬਾਦ ਨਹੀਂ ਕਰਨੀ ਚਾਹੀਦੀ ਸਗੋਂ ਇਸ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ। ਆਉਣ ਵਾਲੀ ਪਨੀਰੀ ਦਾ ਖਿਆਲ ਨਾ ਵੀ ਕਰੀਏ ਤਾਂ ਵੀ ਸਾਨੂੰ ਇਸ ਨਾਲ ਵਾਸਤਾ ਹੈ ਕਿਉਂਕਿ ਆਖਿਰ ਅਸੀਂ ਆਪਣਾ ਸਦੀਵੀ ਆਸਣ ਇਸ ਦੀ ਹੀ ਗੋਦ ਵਿੱਚ ਲਾਉਣਾ ਹੈ। ਇਸ ਲਈ ਹੀ ਸ਼ੇਖ ਫਰੀਦ ਜੀ ਸਾਨੂੰ

ਸਮਝਾਉਂਦੇ ਹਨ ਕਿ ਹੰਕਾਰ ਨਾ ਕਰ ਬਲਕਿ ਅਸਲੀਅਤ ਨੂੰ ਪਹਿਚਾਣ। ਅਸਲੀਅਤ ਇਹ ਹੈ :

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥**

(੧੩੮੧)

ਕਬੀਰ ਸਾਹਿਬ ਜੀ ਦੇ ਪਾਵਨ ਬਚਨ ਨੂੰ ਕਦੇ ਇਸ ਵੀਚਾਰ ਨਾਲ ਵੀ ਪੜ੍ਹ ਕੇ ਦੇਖੀਏ ਕਿ ਸਾਡੇ 'ਤੇ ਧਰਤੀ ਦੀ ਕਿੰਨੀ ਮਿਹਰਵਾਨੀ ਹੈ। ਬੰਦਾ ਜ਼ਿੰਦਗੀ ਭਰ ਹੰਕਾਰ ਕਰਕੇ ਆਪਣੀ ਇੱਕ ਵੱਖਰੀ ਪਹਿਚਾਣ ਬਣਾਈ ਰੱਖਦਾ ਹੈ। ਅਪਣੇ ਉੱਚੇ ਮਹੱਲ ਅਤੇ ਗ਼ਰੀਬਾਂ ਦੇ ਘਰ ਦੇਖ ਦੇਖ ਕੇ ਬਹੁਤ ਹੰਕਾਰ ਕਰਦਾ ਹੈ। ਅਮੀਰ ਜਿਉਂਦੇ ਜੀਅ ਤਾਂ ਕੀ ਗ਼ਰੀਬਾਂ ਨਾਲ ਰਲਣਾ ਸੀ ਸਗੋਂ ਮਰਨ ਤੋਂ ਬਾਅਦ ਵੀ ਆਪਣੀਆਂ ਕਬਰਾਂ ਜਾਂ ਨਿਸ਼ਾਨੀਆਂ ਵੱਖਰੀਆਂ ਹੀ ਰੱਖਣੀਆਂ ਚਾਹੁੰਦਾ ਹੈ, ਪਰ ਧਰਤੀ ਸਭ ਨੂੰ ਆਪਣੇ ਵਿੱਚ ਮਿਲਾ ਕੇ ਸਭ 'ਤੇ ਇੱਕੋ ਜਿਹਾ ਘਾਹ ਪੈਦਾ ਕਰ ਦਿੰਦੀ ਹੈ। ਘਾਹ ਅਮੀਰ ਦੀ ਕਬਰ ਦਾ ਵੱਖਰਾ ਤੇ ਗ਼ਰੀਬ ਦੀ ਕਬਰ ਦਾ ਵੱਖਰਾ ਨਹੀਂ ਹੁੰਦਾ। ਸਭ 'ਤੇ ਘਾਹ ਇੱਕੋ ਜਿਹਾ ਹੀ ਪੈਦਾ ਹੋ ਜਾਂਦਾ ਹੈ। ਧਰਤੀ ਦਾ ਤਾਂ ਗ਼ਰੀਬ ਵੀ ਪੁੱਤਰ ਹੈ ਅਤੇ ਧਰਤੀ ਦਾ ਅਮੀਰ ਵੀ ਉਹੋ ਜਿਹਾ ਹੀ ਪੁੱਤਰ ਹੈ। ਧਰਤੀ ਵਿਤਕਰਾ ਨਹੀ ਕਰਦੀ।

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥**

(੧੩੬੬)

ਧਰਤੀ ਕੋਲੋਂ ਵੀ ਇੱਕ ਉਪਦੇਸ਼ ਮਿਲਦਾ ਹੈ ਕਿ ਭਲਿਆ ਜਿਸ ਮਾਲਕ ਨੇ ਮੈਨੂੰ ਸਾਜਿਆ ਹੈ ਤੂੰ ਉਸ ਦੀ ਹੀ ਬੰਦਗੀ ਕਰ। ਮੈਂ ਵੀ ਉਸ ਦੇ ਹੀ ਅਦਬ ਭੈ ਵਿੱਚ ਚਲਦੀ ਹਾਂ। ਮਨੁੱਖ ਨੂੰ ਵੀ ਉਸ ਦੇ ਹੀ ਅਦਬ ਭੈ ਵਿੱਚ ਚੱਲਣਾ ਚਾਹੀਦਾ ਹੈ। ਜਿਹੜਾ ਮੇਰੇ ਮਾਲਕ ਦੀ ਵਡਿਆਈ ਨਹੀਂ ਕਰਦਾ, ਪਰ ਮੇਰੇ ਨਾਲ ਪਿਆਰ ਕਰਦਾ ਹੈ ਉਹ ਹੰਕਾਰੀ ਹੋ ਜਾਂਦਾ ਹੈ। ਜ਼ਮੀਨ ਦੇ ਥੋੜੇ ਜਿਹੇ ਟੁੱਕੜੇ 'ਤੇ ਆਪਣਾ ਹੱਕ ਜਮਾਉਣ ਵਾਲਾ ਹੰਕਾਰੀ ਮਾਲਕ ਦੀਆਂ ਨਜ਼ਰਾਂ ਵਿੱਚ ਮੂਰਖ ਹੀ ਹੁੰਦਾ ਹੈ।

**ਧਨ ਭੂਮਿ ਕਾ ਜੋ ਕਰੈ ਗੁਮਾਨੁ ॥**
**ਸੋ ਮੂਰਖੁ ਅੰਧਾ ਅਗਿਆਨੁ ॥** (੨੭੮)

ਅਜਿਹੇ ਮੂਰਖਾਂ ਦੇ ਕਾਰਨ ਹੀ ਧਰਤੀ ਦਾ ਨਾਮ ਵੀ ਦੁਨੀਆਂ ਵਿੱਚ ਲੜਾਈ ਦੇ ਮੰਨੇ ਜਾਂਦੇ ਤਿੰਨ ਕਾਰਨ 'ਜ਼ਰ, ਜ਼ੋਰੋ, ਜ਼ਮੀਨ' ਵਿੱਚ ਸ਼ਾਮਿਲ ਹੈ। ਅਜਿਹੇ ਹੰਕਾਰੀ ਲੜਾਈ ਦੇ ਵੈਰ ਵਿਰੋਧ ਨੂੰ ਖਤਮ ਕਰਨ ਦੀ ਥਾਂ ਸਗੋਂ ਹੋਰ ਹੋਰ ਵਧਾਈ

ਰੱਖਦੇ ਹਨ। ਹੰਕਾਰ ਵਿੱਚ ਮੱਤੇ ਹੋਏ ਬੋਲ ਬੋਲਦੇ ਹਨ ਕਿ ਮੈਂ ਆਪਣੇ ਵੈਰੀ ਨੂੰ ਬੰਨ੍ਹ ਕੇ ਉਸ ਕੋਲੋਂ ਆਪਣੇ ਵੈਰ ਦਾ ਬਦਲਾ ਲਵਾਂਗਾ। ਅਜਿਹੀ ਕਿਸੇ ਵਿੱਚ ਵੀ ਹਿੰਮਤ ਨਹੀ ਕਿ ਮੇਰੀ ਜ਼ਮੀਨ ਵਿੱਚ ਕੋਈ ਪੈਰ ਪਾ ਸਕਦਾ ਹੋਵੇ।

**ਹਉ ਬੰਧਉ ਹਉ ਸਾਧਉ ਬੈਰੁ ॥**
**ਹਮਰੀ ਭੂਮਿ ਕਉਣੁ ਘਾਲੈ ਪੈਰੁ॥** (੧੭੮)

ਅਜਿਹਾ ਮਨੁੱਖ ਜ਼ਿੰਦਗੀ ਭਰ ਜ਼ਮੀਨ ਦੀ ਖਾਤਰ ਲੁੱਝਦਾ ਰਹਿੰਦਾ ਹੈ। ਲੋਕਾਂ ਨਾਲ ਵੈਰ ਵਿਰੋਧ ਸਹੇੜਦਾ ਰਹਿੰਦਾ ਹੈ, ਪਰ ਇਹ ਗੱਲ ਨਹੀਂ ਸਮਝਦਾ ਕਿ ਇਹ ਤਾਂ ਧਰਮਸ਼ਾਲਾ ਹੈ ਜਿਥੇ ਜ਼ਿੰਦਗੀ ਰੂਪ ਰਾਤ ਕੱਟਣੀ ਹੈ। ਜ਼ਿੰਦਗੀ ਦੀ ਸਵੇਰ ਹੁੰਦਿਆਂ ਹੀ ਸਭ ਨੇ ਕੂਚ ਕਰ ਜਾਣਾ ਹੈ।

**ਭੂਮੀਆ ਭੂਮਿ ਊਪਰਿ ਨਿਤ ਲੁਝੈ ॥**
**ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥** (੧੮੮)

ਅਸਲ ਤੱਤ ਵੀਚਾਰ ਤਾਂ ਇਹ ਸੀ ਕਿ ਰੱਬ ਦਾ ਸ਼ੁਕਰ ਕਰਦਾ ਕਿ :

**ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥**
**ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥**
(੮੭੭)

ਪਰ ਇਸ ਨੇ ਇੰਨੇ ਪਰਉਪਕਾਰ ਕਰਨ ਵਾਲੇ ਰੱਬ ਨੂੰ ਭੁੱਲਾ ਕੇ ਸਗੋਂ ਹੰਕਾਰ ਨੂੰ ਹੀ ਸੰਗੀ ਬਣਾਈ ਰੱਖਿਆ। ਇਸ ਨੂੰ ਪਤਾ ਨਹੀਂ ਕਿ ਰੱਬ ਅਜਿਹੇ ਹੰਕਾਰੀਆਂ ਨੂੰ, ਜਿਹੜੇ ਗਰਦਨ ਅਕੜਾ ਕੇ ਤੁਰਦੇ ਸਨ, ਅਸਮਾਨ ਵਿੱਚ ਵੀ ਜਿਨ੍ਹਾਂ ਦਾ ਸਮਾਉਣਾ ਔਖਾ ਲੱਗਦਾ ਸੀ, ਰੱਬ ਉਨ੍ਹਾਂ ਨੂੰ ਵੀ ਅਪਣੇ ਹੁਕਮ ਦੀ ਨੱਕ ਵਿੱਚ ਨੱਥ ਪਾ ਕੇ ਤੋਰ ਲੈਂਦਾ ਹੈ।

**ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥**
**ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥** (੫੯੫)

ਅਜਿਹੇ ਹੰਕਾਰੀਆਂ ਕੋਲੋਂ ਤਾਂ ਧਰਤੀ ਵੀ ਬਚਣ ਲਈ ਅਰਦਾਸਾਂ ਕਰਦੀ ਹੈ ਕਿ ਹੇ ਰੱਬਾ ਮੈਨੂੰ ਨਾ ਕਦੇ ਤੇਰੇ ਅਸਮਾਨਾਂ ਨੂੰ ਛੂਹਣ ਵਾਲੇ ਪਰਬਤਾਂ ਦਾ ਭਾਰ ਲੱਗਿਆ ਹੈ ਅਤੇ ਨਾ ਹੀ ਕਦੇ ਇਨ੍ਹਾਂ ਮਨੁੱਖ ਦੇ ਉਸਾਰੇ ਹੋਏ ਕੋਟ ਕਿਲ੍ਹਿਆਂ ਦਾ ਭਾਰ ਮੈਨੂੰ ਭਾਰੀ ਲੱਗਿਆ ਹੈ। ਸਮੁੰਦਰਾਂ ਦਰਿਆਵਾਂ ਦੇ ਪਾਣੀਆਂ ਨੇ ਜਾਂ ਫਲਾਂ ਨਾਲ ਲੱਦੇ ਹੋਏ ਦਰਖਤਾਂ ਨੇ ਵੀ ਮੈਨੂੰ ਕਦੇ ਆਪਣੇ ਭਾਰ ਦਾ ਅਹਿਸਾਸ ਨਹੀਂ ਹੋਣ ਦਿੱਤਾ। ਤੇਰੇ ਪੈਦਾ ਕੀਤੇ ਹੋਏ ਅਣਗਿਣਤ ਜੀਵ ਜੰਤ ਵੀ ਮੈਨੂੰ ਭਾਰੀ ਨਹੀਂ ਲਗਦੇ। ਬਸ, ਇੱਕ ਤੇਰੀ ਯਾਦ ਤੋਂ ਟੁੱਟਿਆ ਹੋਇਆ ਮਨੁੱਖ ਭਾਵ ਰੱਬ ਦਾ ਨਾ ਸ਼ੁਕਰਾ ਮਨੁੱਖ ਮੈਨੂੰ

ਬਹੁਤ ਹੀ ਭਾਰੀ ਮਹਿਸੂਸ ਹੁੰਦਾ ਹੈ। ਧਰਤੀ ਦੀ ਇਸ ਪੁਕਾਰ ਨੂੰ ਭਾਈ ਗੁਰਦਾਸ ਜੀ ਨੇ ਸ਼ਬਦ ਬਖਸ਼ੇ ਹਨ।

**ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ।**
**ਨਾ ਤਿਸੁ ਭਾਰੇ ਕੋਟ ਗੜ੍ਹ ਘਰਬਾਰ ਦਿਸੰਦੇ।**
**ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ।**
**ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ।**
**ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ।**
**ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ ॥੮॥** **(ਵਾਰ ੩੫, ਪਉੜੀ ੮)**

ਸਾਨੂੰ ਧਰਤੀ ਵਰਗਾ ਧੀਰਜ, ਧਰਤੀ ਵਰਗਾ ਸੱਚ (ਜੋ ਬੀਜੇ ਉਹੋ ਹੀ ਪ੍ਰੱਗਟ ਕਰਨਾ), ਸਭ ਕੁਝ ਖਾਣ ਪੀਣ ਦੇ ਕੇ ਭਾਵ ਅਥਾਹ ਪਰਉਪਕਾਰ ਕਰਕੇ ਵੀ ਅਹਿਸਾਨ ਨਾ ਕਰਨਾ ਸਗੋਂ ਸਾਨੂੰ ਆਖਰ ਆਪਣੀ ਗੋਦ ਵਿੱਚ ਅਭੇਦ ਕਰ ਲੈਣਾ ਆਦਿਕ ਗੁਣਾਂ ਤੋਂ ਬਹੁਤ ਕੁਝ ਸਿਖਣਾ ਚਾਹੀਦਾ ਹੈ। ਧਰਤੀ ਆਪ ਦੁੱਖ ਕੱਟ ਕੇ ਜਾਂ ਆਪ ਬਰਬਾਦ ਹੋ ਕੇ ਵੀ ਸਾਨੂੰ ਅਬਾਦ ਕਰਦੀ ਹੈ। ਮਨੁੱਖ ਦੂਜਿਆਂ ਨੂੰ ਬਰਬਾਦ ਕਰਕੇ ਆਪ ਅਬਾਦ ਹੋਣਾ ਚਾਹੁੰਦਾ ਹੈ ਪਰ ਇਸ ਨੂੰ ਇਹ ਨਹੀਂ ਪਤਾ ਕਿ "ਡੂਬੇਗੀ ਕਸ਼ਤੀ ਤੋ ਡੂਬੇਂਗੇ ਸਾਰੇ।। ਨਾ ਹਮ ਹੀ ਬਚੇਂਗੇ ਨਾ ਸਾਥੀ ਹਮਾਰੇ।।"

# ਧਰਮ

ਮਨੁੱਖੀ ਜੀਵ ਵਿੱਚ ਦੋ ਤਰਾਂ ਦੀਆਂ ਬਿਰਤੀਆਂ ਭਾਰੂ ਰਹਿੰਦੀਆਂ ਹਨ। ਇੱਕ ਕਰਤਾਰੀ ਬਿਰਤੀਆਂ ਅਤੇ ਦੂਜੀਆਂ ਵਿਕਾਰੀ ਬਿਰਤੀਆਂ। ਵਿਕਾਰੀ ਬਿਰਤੀ ਮਨੁੱਖੀ ਸੋਚ ਦੀ ਕਮਜ਼ੋਰੀ ਰਹੀ ਹੈ। ਜਿੰਨਾ ਮਨੁੱਖ ਦਾ ਝੁਕਾਅ ਕਰਤਾਰੀ ਬਿਰਤੀਆਂ ਵੱਲ ਚਾਹੀਦਾ ਸੀ ਇਸ ਦਾ ਉਨਾਂ ਹੀ ਖਿਆਲ ਵਿਕਾਰੀ ਬਿਰਤੀਆਂ ਵੱਲ ਰਹਿੰਦਾ ਹੈ। ਵਿਕਾਰੀ ਬਿਰਤੀ ਅਸਲ ਵਿੱਚ ਇਸ ਦੇ ਜੀਵਨ ਵਿੱਚ ਉਜਾੜੇ ਦਾ ਕਾਰਨ ਬਣਦੀ ਹੈ। ਦੂਜੇ ਸ਼ਬਦਾਂ ਵਿੱਚ ਕਹਿ ਲਈਏ ਤਾਂ ਇਹ ਮਨੁੱਖ ਹੋ ਕੇ ਪਸ਼ੂਆਂ ਵਾਲੇ ਕੰਮ ਕਰਨ ਲੱਗ ਪੈਂਦਾ ਹੈ। ਮਨੁੱਖ, ਮਨੁੱਖਤਾ ਦੇ ਕਾਰਨ ਹੀ ਮਨੁੱਖ ਹੈ। ਵਿਕਾਰੀ ਬਿਰਤੀਆਂ ਵਿੱਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾ, ਲਾਲਚ, ਈਰਖਾ, ਵੈਰ ਵਿਰੋਧ, ਪਾਪ ਕਰਮ ਜਾਂ ਹੋਰ ਦੁਨੀਆਂ ਦੇ ਮਾੜੇ ਕਰਮ ਇਹ ਸਾਰੇ ਹੀ ਆ ਜਾਂਦੇ ਹਨ। ਇਸ ਮਾੜੇ ਪਾਸੇ ਤੋਂ ਜੀਵਨ ਬਚਾ ਕੇ ਰੱਖਣਾ ਅਤੇ ਨੇਕ ਇਨਸਾਨ ਬਣ ਕੇ ਜਿਉਣਾ ਇਸ ਵਾਸਤੇ ਚੰਗੇ ਗੁਣਾਂ ਦੀ ਲੋੜ ਹੈ। ਜੀਵਨ ਮਾੜੇ ਪਾਸੇ ਤੋਂ ਰੋਕ ਕੇ ਚੰਗੇ ਪਾਸੇ ਲਾਉਣ ਦਾ ਅਰਥ ਹੀ ਧਰਮ ਕਹਾਉਂਦਾ ਹੈ। ਆਪਣੀ ਜ਼ਿੰਦਗੀ ਦੀਆਂ ਜ਼ਿੰਮੇਵਾਰੀਆਂ ਦੀ ਇਮਾਨਦਾਰੀ ਨਾਲ ਪੂਰਤੀ ਕਰਨੀ ਹੀ ਧਰਮ ਦਾ ਖਾਸ ਅੰਗ ਹੈ। ਧਰਮ, ਚੰਗੇ ਗੁਣਾਂ ਜਾਂ ਕਰਤਾਰੀ ਬਿਰਤੀ ਦਾ ਪਹਿਰੇਦਾਰ ਹੁੰਦਾ ਹੈ। ਅਬਾਦ ਕਰਨ ਲਈ ਬਹੁਤ ਸਿਆਣਪ ਅਤੇ ਮਿਹਨਤ ਦੀ ਲੋੜ ਹੁੰਦੀ ਹੈ ਪਰ ਬਰਬਾਦੀ ਲਈ ਕੋਈ ਮੁਸ਼ੱਕਤ ਦੀ ਲੋੜ ਨਹੀ ਪੈਂਦੀ। ਇਸ ਤਰ੍ਹਾਂ ਹੀ ਕਰਤਾਰੀ ਬਿਰਤੀਆਂ ਸਤ, ਸੰਤੋਖ, ਦਇਆ, ਨੇਕੀ, ਭਲਾ ਕਰਨਾ, ਚੰਗੀ ਕਿਰਤ ਕਰਨੀ, ਦੂਜਿਆਂ ਨਾਲ ਵੰਡ ਖਾਣਾ, ਦੂਜਿਆਂ ਦੇ ਦੁੱਖਾਂ ਨੂੰ ਵੀ ਆਪਣਾ ਸਮਝਣਾ ਆਦਿਕ ਨੂੰ ਬਚਾਉਣ ਲਈ ਚੰਗੇ ਨੇਮ ਬਣਾਉਣੇ ਪੈਂਦੇ ਹਨ। ਇਨ੍ਹਾਂ ਨੇਮਾਂ ਨੂੰ ਹੀ ਸਿਆਣੇ ਲੋਕਾਂ ਦੀ ਬੋਲੀ ਵਿੱਚ ਧਰਮ ਕਿਹਾ ਜਾਂਦਾ ਹੈ।

ਧਰਮ ਦੇ ਅਸੂਲ ਰੱਬ ਨਾਲ ਅਭੇਦ ਹੋਏ ਗੁਰੂ ਪੀਰ ਪੈਗੰਬਰਾਂ ਨੇ ਬਣਾਏ ਹਨ। ਇਹ ਸਾਡੇ ਕੋਲ ਧਾਰਮਿਕ ਗ੍ਰੰਥਾਂ ਦੇ ਰੂਪ ਵਿੱਚ ਹਨ। ਇਹ ਵੀ ਇੱਕ ਆਮ ਭੁਲੇਖਾ ਪ੍ਰਚਾਰਿਆ ਜਾਂਦਾ ਹੈ ਕਿ ਦੁਨੀਆਂ ਵਿੱਚ ਜਿੰਨੇ ਵੀ ਜੰਗ ਹੋਏ ਹਨ, ਉਨ੍ਹਾਂ ਵਿੱਚੋਂ ਬਹੁਤੇ ਧਰਮ ਕਰਕੇ ਹੋਏ ਹਨ। ਇਹ ਬਿਲਕੁਲ ਹਕੀਕਤ ਹੈ, ਪਰ ਇਸ ਦਾ ਕਾਰਨ ਲੱਭਣ ਦੀ ਕੋਸ਼ਿਸ਼ ਕਰੀਏ ਤਾਂ ਸਾਡੀਆਂ ਹੀ ਅਕਲਾਂ ਇਨ੍ਹਾਂ ਨੂੰ ਸਹੀ ਸਿੱਧ ਕਰਨ

ਲੱਗ ਪੈਂਦੀਆਂ ਹਨ। ਸੰਸਾਰ ਵਿੱਚ ਕਰਤਾਰੀ ਬਿਰਤੀਆਂ ਤੇ ਵਿਕਾਰੀ ਬਿਰਤੀਆਂ ਦਾ ਆਪਸ ਵਿੱਚ ਕਦੇ ਮਿਲਾਪ ਨਹੀਂ ਹੋ ਸਕਦਾ। ਵਿਕਾਰੀ ਲੋਕ ਹਮੇਸ਼ਾ ਹੀ ਬਰਬਾਦੀ ਦਾ ਕਾਰਨ ਬਣਦੇ ਹਨ। ਕਰਤਾਰੀ ਲੋਕ ਇਨ੍ਹਾਂ ਦੇ ਬਚਾਓ ਲਈ ਉਪਰਾਲੇ ਕਰਦੇ ਹਨ। ਬੱਸ ਇਸ ਦਾ ਨਾਮ ਹੀ ਆਮ ਲੋਕਾਂ ਨੇ ਧਰਮ ਦੀਆਂ ਲੜਾਈਆਂ ਨਾਮ ਰੱਖ ਦਿੱਤਾ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਕੀ ਕਸੂਰ ਕੀਤਾ ਕਿ ਉਨ੍ਹਾਂ ਨੂੰ ਤੱਤੀਆਂ ਤਵੀਆਂ 'ਤੇ ਬਿਠਾ ਕੇ ਸ਼ਹੀਦ ਕਰ ਦਿੱਤਾ ਸੀ। ਜਿਹੜੇ ਵੀ ਦੋਸ਼ ਉਨ੍ਹਾਂ ਨੇ ਲਾਏ ਸਨ ਉਹ ਤਾਂ ਸਹੀ ਸਿੱਧ ਵੀ ਨਹੀਂ ਹੁੰਦੇ ਸਨ। ਭਗਤ ਲੋਕਾਂ 'ਤੇ ਵਕਤੀ ਵਿਕਾਰੀ ਬਿਰਤੀਆਂ ਵਾਲਿਆਂ ਨੇ ਹੱਦ ਦਰਜੇ ਦੇ ਕਹਿਰ ਢਾਹੇ ਹਨ, ਇਹ ਸਾਰਾ ਕੁਝ ਧਰਮ ਕਰਕੇ ਨਹੀਂ ਸਗੋਂ ਸੱਚ ਅਤੇ ਝੂਠ ਕਰਕੇ ਹੈ। ਅਣਜਾਣਤਾ ਵੱਸ ਅਸੀਂ ਇਸ ਸਭ ਕੁਝ ਨੂੰ ਧਰਮ ਦੀ ਬੁੱਕਲ ਵਿੱਚ ਪਾ ਦਿੰਦੇ ਹਾਂ। ਦੋ ਗੱਲਾਂ ਦੀ ਵੀਚਾਰ ਇੱਥੇ ਹੋਰ ਕਰ ਲੈਣੀ ਕੁਥਾਂ ਨਹੀ ਹੋਵੇਗੀ। ਪਹਿਲੀ ਗੱਲ ਹੈ ਕਿ ਜਦੋਂ ਵੀ ਚੰਗੇ ਲੋਕਾਂ ਨੇ ਇਨ੍ਹਾਂ ਚੰਗੀਆਂ ਗੱਲਾਂ ਦੀ ਸਥਾਪਨਾ ਕੀਤੀ ਹੋਵੇਗੀ ਤਾਂ ਇਹ ਉਦੋਂ ਮੂਲ ਰੂਪ ਵਿੱਚ ਵੀ ਚੰਗੀਆਂ ਹੀ ਸਨ। ਮਗਰੋਂ ਜਾ ਕੇ ਇਨ੍ਹਾਂ ਨੂੰ ਪ੍ਰਚਾਰਨ ਵਾਲਿਆਂ ਨੇ ਕੁਝ ਕੁ ਆਪਣੀ ਰੰਗਤ ਵੀ ਦੇ ਦਿੱਤੀ ਹੋਵੇਗੀ। ਇਹੋ ਹੀ ਰੰਗਤ ਜਦੋਂ ਆਪਣਾ ਰੰਗ ਗੂੜ੍ਹਾ ਕਰ ਲੈਂਦੀ ਹੈ ਤਾਂ ਇਸ ਉਤੇ ਹੋਰ ਕਿਸੇ ਗੱਲ ਦਾ ਅਸਰ ਨਹੀ ਹੁੰਦਾ, ਬੱਸ ਇਥੋਂ ਹੀ ਧਾਰਮਿਕ ਕੱਟੜਤਾ ਸ਼ੁਰੂ ਹੋ ਜਾਂਦੀ ਹੈ। ਇਥੇ ਆ ਕੇ ਹੀ ਇਸ ਦੇ ਨਾਮ ਵੀ ਨਿਸਚਿਤ ਹੋ ਜਾਂਦੇ ਹਨ। ਇਹ ਨਿਸਚਿਤ ਹੋਏ ਨਾਮ ਹੀ ਹਿੰਦੂ, ਸਿੱਖ, ਈਸਾਈ, ਜੈਨੀ, ਬੋਧੀ, ਪਾਰਸੀ, ਮੁਸਲਮਾਨ ਆਦਿਕ ਬਣ ਜਾਂਦੇ ਹਨ। ਮੂਲ ਕਿਧਰੇ ਹੋਰ ਪਾਸੇ ਹੀ ਰਹਿ ਜਾਂਦਾ ਹੈ। ਕਾਮ ਕ੍ਰੋਧ ਲੋਭ ਮੋਹ ਆਦਿਕ ਜੈਨੀ ਬੋਧੀ ਹਿੰਦੂ ਸਿੱਖ ਨਹੀ ਹੁੰਦੇ ਇਹ ਸਾਰਿਆਂ ਦੇ ਹੀ ਸਾਂਝੇ ਹਨ। ਜਦੋਂ ਰੋਗ ਇੱਕੋ ਹੀ ਹੋਵੇ ਫਿਰ ਇਲਾਜ ਵੱਖੋ ਵੱਖਰਾ ਕਿਉਂ? ਭਾਵ ਫਿਰ ਵੱਖੋ ਵੱਖਰੇ ਕੈਦੇ ਕਨੂੰਨ ਕਿਉਂ? ਸਤਿਗੁਰੂ ਜੀ ਨੇ ਸਦਾ ਹੀ ਅਟੱਲ ਰਹਿਣ ਵਾਲੇ ਧਰਮ ਦੀ ਹੀ ਹਾਮੀ ਭਰੀ ਹੈ।

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥**
**ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥**
**ਅਨਹਦਿ ਰਾਤਾ ਏਕ ਲਿਵ ਤਾਰ ॥**
**ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥੪॥** **(੧੧੮੮)**

ਜਿਹੜਾ ਮਨੁੱਖ ਆਪਣੇ ਹਿਰਦੇ ਵਿੱਚ ਇੱਕੋ ਰੱਬੀ ਇਬਾਦਤ ਦੇ ਧਰਮ ਨੂੰ ਪੱਕਾ ਕਰ ਲੈਂਦਾ ਹੈ, ਉਹੋ ਹੀ ਸਦਾ ਲਈ ਇਨ੍ਹਾਂ ਵਿਕਾਰਾਂ ਦੇ ਮੁਕਾਬਲੇ ਵਿੱਚ ਸਦਾ ਪੂਰਾ ਉੱਤਰ ਸਕਦਾ ਹੈ। ਉਹ ਮਨੁੱਖ ਆਪਣਾ ਧਿਆਨ ਰੱਬ ਵਿੱਚ ਜੋੜ ਕੇ ਮਸਤ ਜੀਵਨ ਗੁਜ਼ਾਰਦਾ ਹੈ। ਗੁਰੂ ਸ਼ਰਨ ਵਿੱਚ ਪੈ ਕੇ ਨਿਰੰਕਾਰੀ ਦੀਦਾਰਾਂ ਦਾ ਵੀ ਪਾਤਰ

ਬਣ ਜਾਂਦਾ ਹੈ। ਜਿਵੇਂ ਪਿਛੇ ਵੀ ਜ਼ਿਕਰ ਆ ਚੁੱਕਾ ਹੈ ਕਿ ਵਿਕਾਰੀ ਪਾਸੇ ਮਨੁੱਖੀ ਬਿਰਤੀ ਦਾ ਝੁਕਾਅ ਪਹਿਲਾਂ ਹੀ ਬਹੁਤ ਹੁੰਦਾ ਹੈ ਪਰ ਚੰਗੇ ਪਾਸੇ ਲਾਉਣ ਲਈ ਯਤਨ ਕਰਨੇ ਪੈਂਦੇ ਹਨ। ਉਨ੍ਹਾਂ ਯਤਨਾਂ ਵਿੱਚੋਂ ਹੀ ਇੱਕ ਪ੍ਰਮੁੱਖ ਯਤਨ ਹੈ ਧਰਮ ਧਾਰਨ ਕਰਨਾ। ਕੋਸ਼ਕਾਰਾਂ ਨੇ ਇਸ ਦਾ ਪਿਛੋਕੜ ਸੰਸਕ੍ਰਿਤ ਦੇ ਧ੍ਰਿ ਧਾਤੂ ਤੋਂ ਉਤਪੰਨ ਹੋਇਆ ਮੰਨਿਆ ਹੈ। ਧਰਮ ਸ਼ਬਦ ਦਾ ਆਪਣਾ ਅਰਥ ਵੀ ਧਾਰਨ ਕਰਨਾ ਹੀ ਹੈ ਭਾਵ ਧਰਮ ਦੀ ਖਾਤਰ ਉੱਦਮ ਕਰਨਾ ਪੈਂਦਾ ਹੈ। ਧਰਮ ਕੋਈ ਨਿਰਬਲ ਲੋਕਾਂ ਜਾਂ ਆਲਸੀ ਲੋਕਾਂ ਦਾ ਕਰਮ ਨਹੀ ਇਹ ਤਾਂ ਸਗੋਂ ਸੂਰਮਿਆਂ ਵਾਂਗੂੰ ਜ਼ਿੰਦਗੀ ਦੇ ਰਣ ਖੇਤਰ ਵਿੱਚ ਜੂਝਣਾ ਹੈ। ਧਰਮ ਦਾ ਜੀਵਨ ਵਿੱਚ ਇਤਨਾ ਗਹਿਰਾ ਰਿਸ਼ਤਾ ਹੈ ਕਿ ਇਹ ਆਪਣੀਆਂ ਸੀਮਾਵਾਂ ਕੇਵਲ ਤਨ ਤੱਕ ਹੀ ਨਹੀ ਸਗੋਂ ਮਨ ਨਾਲ ਵੀ ਅਟੁੱਟ ਰਿਸ਼ਤਾ ਜੋੜਕੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਚੰਗੇ ਪਾਸੇ ਪ੍ਰੇਰਨਾ ਦੇਣ ਵਾਲਾ ਇੱਕ ਸੱਚਾ ਸਾਥੀ ਅਤੇ ਸੰਚਾਲਕ ਬਣ ਜਾਂਦਾ ਹੈ। ਧਰਮੀ ਬੰਦੇ ਦੇ ਹਰ ਕਰਮ ਵਿੱਚੋਂ ਧਰਮ ਦੀ ਖੁਸ਼ਬੋ ਆਉਣ ਲੱਗ ਪੈਂਦੀ ਹੈ। ਉਸ ਦਾ ਸੰਸਾਰ ਨਾਲ ਵਿਵਹਾਰ, ਕਿਰਦਾਰ, ਕਾਰੋਬਾਰ ਹਰ ਖੇਤਰ ਵਿੱਚੋਂ ਸਚਾਈ ਨੇਕੀ ਅਤੇ ਭਲੇ ਦੀਆਂ ਲਿਸ਼ਕਾਂ ਪੈਂਦੀਆਂ ਹਨ। ਇਸ ਕਰਕੇ ਹੀ ਧਰਮ ਨਿਰੇ ਪਹਿਰਾਵੇ ਦਾ ਨਾਮ ਨਹੀਂ ਬਲਕਿ ਇਨ੍ਹਾਂ ਗੁਣਾਂ ਦਾ ਵੀ ਹੋਣਾ ਬਹੁਤ ਜ਼ਰੂਰੀ ਹੈ। ਗੁਰਬਾਣੀ ਨੇ ਧਰਮੀ ਬੰਦੇ ਦੇ ਗੁਣਾਂ ਦਾ ਜ਼ਿਕਰ ਕੀਤਾ ਹੈ।

ਨਹ ਬਿਲੰਬ ਧਰਮੰ ਬਿਲੰਬ ਪਾਪੰ ॥
ਦ੍ਰਿੜੰਤ ਨਾਮੰ ਤਜੰਤ ਲੋਭੰ ॥
ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥
ਨਾਨਕ ਜਿਹ ਸੁਪ੍ਰਸੰਨ ਮਾਧਵਹ॥ (੧੩੫੪)

ਅਰਥਾਤ, ਨੇਕੀ ਕਰਨ ਵਿੱਚ ਦੇਰੀ ਨਾ ਕਰਨੀ ਬਲਕਿ ਬੁਰੇ ਕੰਮਾਂ ਲਈ ਸੌ ਸੌ ਵਾਰੀ ਸੋਚਣਾ। ਰੱਬੀ ਨਾਮ ਨੂੰ ਹਿਰਦੇ ਵਿੱਚ ਧਾਰਨ ਕਰਨਾ ਅਤੇ ਲੋਭੀ ਬਿਰਤੀ ਦਾ ਤਿਆਗ ਕਰਨਾ। ਸਤ ਸੰਗਤ ਵਿੱਚ ਜਾ ਕੇ ਆਪਣੇ ਅੰਦਰਲੇ ਨੂੰ ਪਾਕ ਪਵਿੱਤਰ ਕਰਨਾ ਭਾਵ ਪਾਪਾਂ ਦਾ ਨਾਸ਼ ਕਰਨਾ। ਇਨ੍ਹਾਂ ਗੁਣਾਂ ਦੇ ਧਾਰਨੀ ਦਾ ਨਾਉਂ ਧਰਮੀ ਪੁਰਖ ਹੈ। ਇਹ ਕੋਈ ਕਿਸੇ ਮਨੁੱਖ ਦੀ ਆਪਣੀ ਅਕਲ ਜਾਂ ਮਿਹਨਤ ਨਾਲ ਹੀ ਨਹੀਂ ਬਲਕਿ ਇਸ ਦੇ ਨਾਲ ਰੱਬੀ ਰਹਿਮਤ ਦਾ ਵੀ ਭਾਗੀ ਬਣਨਾ ਪੈਂਦਾ ਹੈ। ਸਾਰਕਤਾਬਲੀ ਦੇ ਕਰਤੇ ਨੇ ਵੀ ਧਰਮ ਦੇ ਦਸ ਗੁਣਾਂ ਦੀ ਚਰਚਾ ਕੀਤੀ ਹੈ। ''ਖਿੰਮਾ ਅਹਿੰਸਾ, ਦਇਆ, ਮਿਦ੍ਰ, ਸਤ ਬਚਨ, ਤਪ ਦਾਨ।। ਸੀਲ, ਸੋਚ, ਤ੍ਰਿਸ਼ਨਾ ਬਿਨਾਂ, ਧਰਮ ਅੰਗ ਦਸ ਜਾਨ।।'' (ਸਾਰਕਤਾਬਲੀ)

ਬਹੁਤ ਵਾਰੀ ਕਿਸੇ ਵੀ ਧਰਮੀ ਪੁਰਖ ਦੇ ਜੀਵਨ ਵਿੱਚੋਂ ਅਸੀਂ ਇੱਕ ਗੁਣ ਨੂੰ

ਪ੍ਰਤੱਖ ਰੂਪ ਵਿੱਚ ਦੇਖਦੇ ਹਾਂ ਜਿਵੇਂ ਕਿਸੇ ਕੋਲ ਦਇਆ ਦਾ ਪੱਖ ਜ਼ਿਆਦਾ ਹੈ, ਕਿਸੇ ਕੋਲ ਨਿਮ੍ਰਤਾ ਦਾ ਪੱਖ ਭਾਰੂ ਹੈ, ਕਿਸੇ ਕੋਲ ਸਚਾਈ ਵਾਲਾ ਪਾਸਾ ਹੈ, ਕਿਸੇ ਨੇ ਜੀਵਨ ਵਿੱਚ ਦੂਜਿਆਂ ਦਾ ਭਲਾ ਕਰਨਾ ਹੀ ਧਰਮ ਬਣਾ ਲਿਆ ਹੈ, ਕੋਈ ਦਾਨ ਪੁੰਨ ਨੂੰ ਬਹੁਤ ਮਹਾਨਤਾ ਦਿੰਦਾ ਹੈ, ਕੋਈ ਜਪ ਤਪ ਨੂੰ ਧਰਮ ਮੰਨ ਲੈਂਦਾ ਹੈ, ਕਿਸੇ ਨੇ ਜਤ ਸਤ ਦਾ ਨਾਮ ਧਰਮ ਪਾ ਦਿੱਤਾ ਹੈ ਅਹਿੰਸਾ ਨੂੰ ਪਰਮੋ ਧਰਮ ਮੰਨਣ ਵਾਲਿਆਂ ਦੀ ਵੀ ਕਾਫੀ ਤਾਦਾਦ ਰਹੀ ਹੈ। ਇਹ ਅਸਲ ਵਿੱਚ ਸਾਰੇ ਹੀ ਚੰਗੇ ਗੁਣ ਹਨ ਪਰ ਨਾਲ ਹੀ ਧਰਮ ਦੇ ਇੱਕ ਇੱਕ ਅੰਗ ਹਨ ਅਸਲੀਅਤ ਵਿੱਚ ਧਰਮ ਇਨ੍ਹਾਂ ਸਾਰੇ ਗੁਣਾਂ ਦਾ ਸਮੂਹ ਹੁੰਦਾ ਹੈ। ਸਿੱਖ ਧਰਮ ਅੰਦਰ ਇਸ ਮੁਸ਼ਕਲ ਨੂੰ ਹੱਲ ਕਰਨ ਵਾਸਤੇ ਗੁਰੂ ਨਾਨਕ ਸਾਹਿਬ ਜੀ ਨੇ ਦਸ ਜਾਮੇ ਧਾਰਨ ਕੀਤੇ ਸਨ। ਕਿੱਧਰੇ ਤੱਤੀਆਂ ਤਵੀਆਂ ਤੇ ਬੈਠ ਕੇ ਵੀ ਹੱਦ ਦਰਜੇ ਦੀ ਨਿਮ੍ਰਤਾ ਦੱਸੀ ਸੀ ਪਰ ਜਦੋਂ ਕੋਈ ਨਿਮ੍ਰਤਾ ਦੀ ਪਰਿਭਾਸ਼ਾ ਨਾ ਸਮਝੇ ਤਾਂ ਹਰ ਵਾਰੀ ਕਿਸੇ ਪਾਪੀ ਰੂਪ ਚਟਾਣ ਨਾਲ ਟੱਕਰਾ ਕੇ ਆਪਣਾ ਹੀ ਮੱਥਾ ਲਹੂ ਲੁਹਾਣ ਕਰਨ ਦੀ ਥਾਂ ਉਸ ਨੂੰ ਹਥਿਆਰ ਦੀ ਭਾਸ਼ਾ ਨਾਲ ਵੀ ਸਮਝਾਇਆ ਜਾ ਸਕਦਾ ਹੈ। ਇਸ ਤਰ੍ਹਾਂ ਹੀ ਜ਼ਿੰਦਗੀ ਦੇ ਹੋਰ ਖੇਤਰਾਂ ਵਿੱਚ ਵੀ ਵਿਚਾਰਿਆ ਜਾ ਸਕਦਾ ਹੈ। ਅਗਲੀ ਵੀਚਾਰ ਹੈ ਕਿ ਸਤਿਗੁਰੂ ਜੀ ਨੇ ਜੋ ਸਾਨੂੰ ਕਰਨ ਕਮਾਉਣ ਲਈ ਉਪਦੇਸ਼ ਦਿੱਤਾ ਹੈ, ਉਹ ਉਨ੍ਹਾਂ ਨੇ ਆਪ ਵੀ ਖੁਦ ਕਮਾ ਕੇ ਸਾਨੂੰ ਪ੍ਰੈਕਟੀਕਲ ਰੂਪ ਵਿੱਚ ਕਮਾਉਣ ਲਈ ਦਿੱਤਾ ਹੈ। ਜਿਸ ਕਰਕੇ ਮਨੁੱਖ ਦੇ ਜੀਵਨ ਵਿੱਚ ਜਦੋਂ ਵੀ ਕੋਈ ਮੁਸ਼ੱਕਲ ਬਣਦੀ ਹੈ ਤਾਂ ਉਹ ਗੁਰੂ ਜੀ ਦੇ ਕਮਾਏ ਹੋਏ ਤਜਰਬੇ ਤੋਂ ਸਿਖਿਆ ਲੈ ਕੇ ਆਪਣੀ ਮੁਸ਼ਕਲ ਦਾ ਹੱਲ ਲੱਭ ਸਕਦਾ ਹੈ।

ਧਰਮ, ਸਾਰੇ ਲੋਕਾਂ ਵਾਸਤੇ ਤੇ ਸਰਬ ਕਾਲੀ ਹੋਣਾ ਚਾਹੀਦਾ ਹੈ। ਜਿਸ ਧਰਮ ਵਿੱਚ ਸਮੇਂ ਦਾ ਹਾਣੀ ਬਣਨ ਦੀ ਯੋਗਤਾ ਨਹੀ ਹੁੰਦੀ ਉਸ ਨੂੰ ਵੀ ਸਮੇਂ ਦੀ ਧੂੜ ਮਿੱਟੀ ਥੱਲੇ ਹੀ ਦਬਾ ਦਿੰਦੀ ਹੈ। ਧਰਮ ਅੰਦਰ ਜਦੋਂ ਵੀ ਕਦੇ ਅਮੋੜ ਕਟੜਤਾ ਆ ਜਾਵੇ ਤਾਂ ਉਸ ਵਿੱਚ ਸੰਕੀਰਣਤਾ ਆ ਜਾਂਦੀ ਹੈ, ਜਿਸ ਨਾਲ ਉਸ ਧਰਮ ਨੂੰ ਮੰਨਣ ਵਾਲੇ ਲੋਕਾਂ ਦੇ ਦਿਲਾਂ ਦੇ ਵਿਹੜੇ ਤੰਗ ਹੋ ਜਾਂਦੇ ਹਨ। ਧਰਮ ਦੀ ਮੌਲਿਕਤਾ ਬਰਬਾਦ ਹੋ ਜਾਂਦੀ ਹੈ। ਇਨਸਾਨੀਅਤ ਦਾ ਗਲਾ ਘੁੱਟਿਆ ਜਾਂਦਾ ਹੈ। ਅਜਿਹੇ ਧਰਮ ਬਹੁਤ ਜਲਦੀ ਆਪਣੀ ਮੌਤ ਸਹੇੜ ਲੈਂਦੇ ਹਨ। ਜਿਹੜਾ ਵੀ ਧਰਮ ਇਨਸਾਨ ਨੂੰ ਚੰਗੇ ਗੁਣਾਂ ਨਾਲ ਜੋੜ ਕੇ ਜੀਵਨ ਦੀ ਵਿਰਾਸਤ ਨੂੰ ਅਮੀਰ ਬਣਾਉਂਦਾ ਹੈ ਉਹ ਧਰਮ ਕਦੇ ਲੋਕਾਂ ਦੇ ਹਿਰਦਿਆਂ ਵਿੱਚੋਂ ਆਪਣੀ ਪਹਿਚਾਣ ਨਹੀ ਗੁਆਚਣ ਦਿੰਦਾ। ਗੁਰਬਾਣੀ ਦੇ ਇੱਕ ਮੁਬਾਰਕ ਬਚਨ ਰਾਹੀਂ ਉਨ੍ਹਾਂ ਗੁਣਾਂ ਨੂੰ ਸਮਝਣ ਦੀ ਕੋਸ਼ਿਸ਼ ਕਰੀਏ। ਸ਼ਬਦ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਹੈ। ਉਨ੍ਹਾਂ ਨੇ ਇਸ ਸ਼ਬਦ ਵਿੱਚ ਸੰਸਾਰ ਵਿੱਚ ਰਹਿਣ ਦੀ ਜੁਗਤਿ ਅਤੇ ਸੱਚੀ ਮੁਕਤਿ ਦੀ ਵੀਚਾਰ ਸਮਝਾਈ ਹੋਈ

ਹੈ। ਧਰਮ ਦੇ ਪ੍ਰਮੁੱਖ ਦੋ ਹੀ ਕਰਮ ਹੁੰਦੇ ਹਨ। ਇੱਕ ਜੀਵਨ ਜੁਗਤਿ ਤੇ ਦੂਜਾ ਪ੍ਰਭੂ ਮਿਲਾਪ। ਇਨ੍ਹਾਂ ਦੋਨਾਂ ਦੀ ਪੂਰਤੀ ਲਈ ਸਾਹਿਬ ਜੀ ਨੇ ਬਚਨ ਕੀਤੇ ਹਨ :-

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥**

**(੬੩੩)**

ਇਸ ਸ਼ਬਦ ਵਿੱਚ ਦੋ ਵਾਰੀ ਨਰ ਸ਼ਬਦ ਆਇਆ ਹੈ। ਨਰ, ਮਨੁੱਖ ਦਾ ਹੀ ਦੂਜਾ ਨਾਮ ਹੈ। ਮਨੁੱਖ ਸ਼ਬਦ ਸਭ ਲਈ ਸਾਂਝਾ ਸ਼ਬਦ ਹੈ। ਇਸ ਸ਼ਬਦ ਵਿੱਚੋਂ ਨਾ ਕਿਸੇ ਹਿੰਦੂ ਦੀ ਗੱਲ, ਨਾ ਕਿਸੇ ਮੁਸਲਮਾਨ ਦੀ ਗੱਲ, ਨਾ ਸਿੱਖ, ਨਾ ਈਸਾਈ, ਨਾ ਜੈਨੀ, ਨਾ ਬੋਧੀ ਜਾਂ ਪਾਰਸੀ ਆਦਿਕ ਦੀ ਗੱਲ ਹੈ, ਬਲਕਿ ਇਸ ਸਭ ਲਈ ਹੀ ਵੀਚਾਰ ਹੈ। ਦੁੱਖ ਇੱਕ ਜ਼ਿੰਦਗੀ ਦਾ ਅਟੁੱਟ ਅੰਗ ਹਨ। ਦੁੱਖ ਸਾਡੀ ਪ੍ਰੀਖਿਆ ਲੈਂਦੇ ਰਹਿੰਦੇ ਹਨ। ਜਿਹੜਾ ਮਨੁੱਖ ਦੁੱਖਾਂ ਤੋਂ ਨਹੀਂ ਘਬਰਾਉਂਦਾ ਬਲਕਿ ਦੁੱਖ ਨੂੰ ਵੀ ਰੱਬ ਦੀ ਇੱਕ ਦਾਤਿ ਮੰਨਕੇ ਸਵੀਕਾਰ ਕਰਦਾ ਹੈ ਤਾਂ ਇਹ ਇੱਕ ਚੰਗੇ ਮਨੁੱਖ ਦੀ ਨਿਸ਼ਾਨੀ ਹੈ। ਉਹ ਕੇਵਲ ਸੁਖਾਂ ਦਾ ਹੀ ਵਣਜਾਰਾ ਨਹੀਂ ਹੁੰਦਾ ਕਿਉਂਕਿ ਸੁਖਾਂ ਦੀ ਲਾਲਸਾ ਸਾਡੇ ਰਿਸ਼ਤਿਆਂ ਦੀ ਤੰਦ ਨੂੰ ਕਮਜ਼ੋਰ ਕਰ ਦਿੰਦੀ ਹੈ। ਕਿਸੇ ਵੀ ਕਿਸਮ ਦਾ ਉਸ ਦੇ ਅੰਦਰ ਡਰ ਨਹੀਂ ਹੁੰਦਾ। 'ਕੰਚਨ ਮਾਟੀ ਮਾਨੈ' ਦਾ ਅਰਥ ਹੈ ਕਿ ਉਹ ਗਰੀਬ ਅਤੇ ਅਮੀਰ ਨੂੰ ਇੱਕੋ ਜਿਹਾ ਪਿਆਰ ਦਿੰਦਾ ਹੈ। ਉਹ ਕਿਸੇ ਕੋਲੋਂ ਆਪਣੀ ਨਿੰਦਾ ਸੁਣਕੇ ਤੜਪਦਾ ਨਹੀਂ ਅਤੇ ਨਾ ਹੀ ਆਪ ਕਿਸੇ ਦੀ ਝੂਠੀ ਖੁਸ਼ਾਮਦ ਕਰਦਾ ਹੈ। ਮਨ ਮੰਦਰ ਨੂੰ ਲੋਭ-ਮੋਹ ਅਤੇ ਹੰਕਾਰ ਦੇ ਦਾਗਾਂ ਤੋਂ ਬਚਾ ਕੇ ਰੱਖਦਾ ਹੈ। ਖੁਸ਼ੀ ਗਮੀ ਉਸ ਦੀ ਅਧਿਆਤਮਿਕ ਅਵਸਥਾ ਨੂੰ ਹਿਲਾ ਨਹੀਂ ਸਕਦੀ ਅਤੇ ਦੁਨੀਆਂ ਦੇ ਝੂਠੇ ਮਾਨ ਅਪਮਾਨ ਦੀ ਵੀ ਪ੍ਰਵਾਹ ਨਹੀਂ ਕਰਦਾ। ਜਿਸ ਮਨੁੱਖ ਨੇ ਆਪਣੇ ਮਨ ਦੀਆਂ ਭਾਵਨਾਵਾਂ 'ਤੇ ਕਾਬੂ ਪਾਉਣਾ ਸਿੱਖ ਲਿਆ ਹੈ ਅਤੇ ਰੱਬ ਦੇ ਭਰੋਸੇ 'ਤੇ ਰਹਿਣਾ ਸ਼ੁਰੂ ਕਰ ਦਿੰਦਾ ਹੈ ਫਿਰ ਉਸ ਨੂੰ ਰੱਬ ਦੀ ਦਿੱਤੀ ਹੋਈ ਹਰ ਇਕ ਦਾਤਿ ਰੱਬੀ ਸੁਗਾਤ ਲਗਦੀ ਹੈ। ਜਿਸ ਹਿਰਦੇ ਵਿੱਚ ਕਾਮ ਅਤੇ ਕ੍ਰੋਧ ਆਪਣਾ ਪ੍ਰਭਾਵ ਨਹੀਂ ਛੱਡ ਸਕਦੇ ਫਿਰ ਇਹੋ ਜਿਹੇ ਪਾਕਿ ਪਵਿੱਤਰ ਹਿਰਦੇ ਵਿੱਚ ਰੱਬ ਦਾ ਨਿਵਾਸ ਹੋ

ਜਾਂਦਾ ਹੈ। ਇਸ ਆਤਮਿਕ ਅਵਸਥਾ ਨੂੰ ਬਣਾਉਣ ਵਿੱਚ ਗੁਰੂ ਜੀ ਦੀ ਮਦਦ ਦੀ ਸਖਤ ਜ਼ਰੂਰਤ ਹੁੰਦੀ ਹੈ। ਗੁਰੂ ਜੀ ਦੀ ਕਿਰਪਾ ਦਾ ਪਾਤਰ ਬਣ ਕੇ ਹੀ ਇਸ ਅਵਸਥਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਉਹ ਮਨੁੱਖ ਆਪਣੀ ਮੰਜ਼ਿਲ 'ਤੇ ਪਹੁੰਚ ਜਾਂਦਾ ਹੈ। ਰੱਬ ਵਿੱਚੋਂ ਮੁੜ ਨਾ ਵਿਛੜਨ ਵਾਲੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ, ਜਿਵੇਂ ਪਾਣੀ ਵਿੱਚ ਪਾਣੀ ਅਭੇਦ ਹੋ ਜਾਂਦਾ ਹੈ, ਉਹ ਰੱਬ ਵਿੱਚ ਅਭੇਦ ਹੋ ਜਾਂਦਾ ਹੈ। ਇਹ ਸਾਰੇ ਗੁਣ ਸਭ ਲਈ ਅਤੇ ਸਰਬਕਾਲੀ ਹਨ।

ਅਸਲ ਵਿੱਚ ਮਨੁੱਖੀ ਮਨ ਵਿੱਚੋਂ ਸਭ ਕੁਝ ਨਿਕਲ ਕੇ ਜੇਕਰ ਰੱਬੀ ਯਾਦ ਦਾ ਗੁਣ ਆ ਜਾਵੇ ਤਾਂ ਬਾਕੀ ਸਭ ਕੁਝ ਆਪੇ ਹੀ ਠੀਕ ਹੋ ਜਾਂਦਾ ਹੈ। ਰੱਬ ਦਾ ਨਾਮ ਹੀ ਤਾਂ ਸਾਰੇ ਗੁਣਾਂ ਦਾ ਖਜ਼ਾਨਾ ਹੈ। ਭਾਈ ਨੰਦ ਲਾਲ ਸਿੰਘ ਜੀ ਨੇ ਇੱਕ ਬਚਨ ਬਹੁਤ ਪਿਆਰਾ ਕੀਤਾ ਹੈ ਕਿ ਜੇਕਰ ਮਨੁੱਖ ਦੇ ਮਨ ਵਿੱਚ ਇੱਕ ਰੱਬ ਤੋਂ ਬਿਨਾਂ ਕਿਸੇ ਦੂਜੇ ਦਾ ਖਿਆਲ ਨਾ ਹੋਵੇ ਤਾਂ ਉਸ ਮਨੁੱਖ ਦਾ ਦਰਜਾ ਭਾਵ ਗਿਆਨਵਾਨ ਦਾ ਦਰਜਾ ਸਭ ਤੋਂ ਉੱਚਾ ਹੋ ਜਾਂਦਾ ਹੈ।

"ਗਰਚਿ ਦਰ ਦਿਲਹਾ ਨਾ ਬਾਸ਼ਦ ਜੁਜ਼ ਖੁਦਾ।। ਆਰਿਫਾਂ ਰਾ ਮਨਜ਼ਿਲੇ ਬਾਸ਼ਦ ਉਲਾ।।370।।" (ਗੰਜਨਾਮਾ, ਭਾਈ ਨੰਦ ਲਾਲ ਸਿੰਘ ਜੀ) ਭਾਈ ਗੁਰਦਾਸ ਜੀ ਦਾ ਕਬਿੱਤ ਸਾਡੇ ਸਾਰੇ ਹੀ ਭਰਮ ਭੁਲੇਖੇ ਦੂਰ ਕਰ ਦਿੰਦਾ ਹੈ। ਭਾਈ ਸਾਹਿਬ ਜੀ ਨੇ ਤਿੰਨ ਉਦਾਹਰਣਾਂ ਦੇ ਕੇ ਆਪਣੀ ਬਾਤ ਸਮਝਾਈ ਹੈ ਕਿ ਜਿਵੇਂ ਇੱਕ ਇਸਤ੍ਰੀ ਆਪਣੇ ਪਤੀ ਦੇ ਮਿਲਾਪ ਲਈ ਕਈ ਤਰ੍ਹਾਂ ਦਾ ਸ਼ਿੰਗਾਰ ਕਰਦੀ ਹੈ ਪਰ ਜਦੋਂ ਉਸ ਦਾ ਪਤੀ ਮਿਲਾਪ ਹੁੰਦਾ ਹੈ ਤਾਂ ਉਸ ਵਕਤ ਇੱਕ ਹਾਰ ਵੀ ਦੁਖਦਾਈ ਪ੍ਰਤੀਤ ਹੁੰਦਾ ਹੈ। ਇੱਕ ਬੱਚਾ ਬਚਪਨ ਵਿੱਚ ਜਿਨ੍ਹਾਂ ਖੇਡਾਂ ਨੂੰ ਅਥਾਹ ਪਿਆਰ ਕਰਦਾ ਹੈ ਪਰ ਜਦੋਂ ਬੱਚਾ ਵੱਡਾ ਹੋ ਜਾਂਦਾ ਹੈ ਤਾਂ ਉਹ ਆਪ ਹੀ ਆਪਣੇ ਬਚਪਨ ਦੀਆਂ ਸਾਰੀਆਂ ਖੇਡਾਂ ਤਿਆਗ ਦਿੰਦਾ ਹੈ। ਇਸ ਤਰ੍ਹਾਂ ਹੀ ਤੀਜੀ ਉਦਾਹਰਣ ਹੈ ਕਿ ਇੱਕ ਇਸਤ੍ਰੀ ਆਪਣੀਆਂ ਸਖੀਆਂ ਸਹੇਲੀਆਂ ਨੂੰ ਆਪਣੇ ਪਤੀ ਮਿਲਾਪ ਦੀਆਂ ਬਾਤਾਂ ਸੁਣਾਉਂਦੀ ਹੈ। ਉਹ ਸਖੀਆਂ ਸੁਣ ਸੁਣ ਕੇ ਬਹੁਤ ਖੁਸ਼ ਹੁੰਦੀਆਂ ਹਨ (ਪਰ ਜਦੋਂ ਉਨ੍ਹਾਂ ਨੂੰ ਵੀ ਪਤੀ ਮਿਲਦਾ ਹੈ ਤਾਂ ਉਹ ਵੀ ਉਨ੍ਹਾਂ ਗੱਲਾਂ ਨੂੰ ਕਰਨ ਦੀ ਥਾਂ ਸਗੋਂ ਉਨ੍ਹਾਂ ਦਾ ਤਿਆਗ ਕਰਕੇ ਪਤੀ ਮਿਲਾਪ ਦਾ ਸੁਖ ਮਾਣਦੀਆਂ ਹਨ)। ਇਨ੍ਹਾਂ ਤਿੰਨ ਉਦਾਹਰਣਾਂ ਦੀ ਗੱਲ ਕਰਕੇ ਭਾਈ ਸਾਹਿਬ ਜੀ ਆਖਦੇ ਹਨ ਕਿ ਮਨੁੱਖ ਵੀ ਪਹਿਲਾਂ ਪਹਿਲ ਫੋਕਟ ਕਰਮ ਕਾਂਡ ਕਰਦਾ ਰਹਿੰਦਾ ਹੈ ਪਰ ਜਦੋਂ ਅਸਲੀਅਤ ਸਮਝ ਲੱਗ ਜਾਵੇ ਤਾਂ ਉਹ ਆਪ ਹੀ ਇਨ੍ਹਾਂ ਫੋਕਟ ਕਰਮ ਕਾਂਡਾਂ ਦਾ ਤਿਆਗ ਕਰ ਦਿੰਦਾ ਹੈ। ਜਿਸ ਤਰ੍ਹਾਂ ਸੂਰਜ ਦੇ ਪ੍ਰਕਾਸ਼ ਹੋਣ ਨਾਲ ਤਾਰੇ ਅਲੋਪ ਹੋ ਜਾਂਦੇ ਹਨ ਇਸ ਤਰ੍ਹਾਂ ਹੀ ਬਾਕੀ ਕਿਸੇ ਹੋਰ ਦਿਖਾਵੇ ਦੇ ਕਰਮ ਧਰਮ ਦੀ ਜ਼ਰੂਰਤ ਨਹੀਂ ਰਹਿ ਜਾਂਦੀ। ਸੁਚੱਜੀ ਜੀਵਨ ਜਾਚ

ਮਿਲ ਜਾਂਦੀ ਹੈ। ਭਾਈ ਸਾਹਿਬ ਜੀ ਦਾ ਕਬਿੱਤ ਹੈ :

**ਜੈਸੇ ਬਿਬਿਧ ਪ੍ਰਕਾਰ ਕਰਤ ਸਿੰਗਾਰ**
**ਨਾਰਿ ਭੇਟਤ ਭਤਾਰ ਉਰ ਹਾਰ ਨ ਸੁਹਾਤ ਹੈ।**
**ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ**
**ਸੁਰਤ ਸਮਾਰ ਬਾਲ ਬੁਧਿ ਬਿਸਰਾਤ ਹੈ।**
**ਜੈਸੇ ਪ੍ਰਿਯਾ ਸੰਗਮ ਸੁਜਸ ਨਾਯਕਾ ਬਖਾਨੈ**
**ਸੁਨ ਸੁਨ ਸਜਨੀ ਸਕਲ ਬਿਗਸਾਤ ਹੈ।**
**ਤੈਸੇ ਖਟ ਕਰਮ ਧਰਮ ਸ੍ਰਮ ਗਯਾਨ ਕਾਜ**
**ਗਯਾਨ ਭਾਨੁ ਉਦੈ ਉਡਿ ਕਰਮ ਉਡਾਤ ਹੈ ॥**

ਇਸ ਅਸਲੀਅਤ ਕਰਕੇ ਹੀ ਉਸ ਨੂੰ ਧਰਮ ਆਪਣੀ ਜ਼ਿੰਦਗੀ ਤੋਂ ਵੀ ਪਿਆਰਾ ਲੱਗਣ ਲੱਗ ਪੈਂਦਾ ਹੈ।

ਇਸ ਕਰਕੇ ਹੀ ਅਨੇਕਾਂ ਧਰਮੀ ਪ੍ਰਵਾਨੇ ਆਪਣੀ ਜਿੰਦੜੀ ਧਰਮ ਤੋਂ ਵਾਰ ਕੇ ਸ਼ਹੀਦਾਂ ਵਾਲਾ ਮਹਾਨ ਰੁਤਬਾ ਹਾਸਿਲ ਕਰ ਲੈਂਦੇ ਹਨ। ਸਿੱਖੀ ਦਾ ਵਿਹੜਾ ਅਜਿਹੇ ਅਨੇਕਾਂ ਹੀ ਧਰਮੀ ਪ੍ਰਵਾਨਿਆਂ ਨਾਲ ਭਰਿਆ ਪਿਆ ਹੈ। ਸਿੱਖੀ ਦੇ ਜਿੰਨੇ ਧਾਰਮਿਕ ਅਸੂਲ ਨਿਰਾਲੇ ਅਤੇ ਕੀਮਤੀ ਹਨ ਉਨ੍ਹਾਂ ਲਈ ਕੁਰਬਾਨੀਆਂ ਵੀ ਉਤਨੀਆਂ ਹੀ ਦੇਣੀਆਂ ਪਈਆਂ ਹਨ। ਸੰਸਾਰ ਮੌਤ ਤੋਂ ਤ੍ਰਾਹ ਤ੍ਰਾਹ ਕਰਦਾ ਨਜ਼ਰ ਆਉਂਦਾ ਹੈ ਪਰ ਖਾਲਸਾ ਨਿੱਤ ਦਿਹਾੜੇ ਮੌਤ ਨੂੰ ਮਖੌਲਾਂ ਕਰਦਾ ਨਜ਼ਰ ਆਉਂਦਾ ਹੈ। ਇਹ ਉਨ੍ਹਾਂ ਸਮਿਆਂ ਦੀ ਗੱਲ ਹੈ ਜਦੋਂ ਹਰ ਪਾਸੇ ਜ਼ਾਲਿਮ ਖਾਲਸੇ ਦੇ ਖ਼ੂਨ ਦਾ ਪਿਆਸਾ ਹੋ ਕੇ ਲਹੂ ਦੀ ਹੋਲੀ ਖੇਡਦਾ ਸੀ। ਸ੍ਰੀ ਅੰਮ੍ਰਿਤਸਰ ਸਾਹਿਬ ਖਾਲਸੇ ਦੀ ਅਧਿਆਤਮਿਕ ਰਾਜਧਾਨੀ ਹੈ। ਸਿੱਖੀ ਦਾ ਕੇਂਦਰ ਹੈ। ਸਮਾਂ ਭਾਵੇਂ ਕਿਵੇਂ ਦਾ ਵੀ ਰਿਹਾ ਹੋਵੇ ਪਰ ਖ਼ਾਸਲੇ ਦੇ ਹਿਰਦੇ ਦੀ ਤਾਰ ਹਰਿਮੰਦਰ ਸਾਹਿਬ ਜੀ ਨਾਲ ਹਮੇਸ਼ਾ ਹੀ ਜੁੜੀ ਰਹੀ ਹੈ। ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਤੋਂ ਮਗਰੋਂ ਸਿੱਖੀ ਨੇ ਬਹੁਤ ਹੀ ਦੁੱਖ ਦਰਦ ਹੰਢਾ ਕੇ ਇਸ ਦੀ ਪਾਲਣਾ ਕੀਤੀ ਸੀ। ਆਪਣੇ ਕੋਲ ਭਾਵੇਂ ਪੀਣ ਲਈ ਪਾਣੀ ਵੀ ਨਹੀਂ ਮਿਲਦਾ ਸੀ ਪਰ ਕੌਮ ਦੀ ਚੜ੍ਹਦੀ ਕਲਾ ਲਈ ਸਿਰਾਂ ਦੇ ਖੋਪਰੇ ਬਣਾ ਕੇ ਆਪਣੀ ਕੌਮ ਦੀ ਮਜ਼ਬੂਤੀ ਲਈ ਜ਼ਾਲਿਮਾਂ ਨੂੰ ਖ਼ੂਨ ਪਿਲਾਉਂਦੇ ਰਹੇ ਸਨ। ਸੌਣ ਲਈ ਬਿਸਤਰਾ ਨਹੀਂ ਮਿਲਦਾ ਸੀ ਪਰ ਹਰ ਸਿੱਖ ਨੇ ਆਪਣੇ ਦਿਲ ਦੇ ਤਖਤੇ ’ਤੇ ਸਿੱਖੀ ਨੂੰ ਸੁਸ਼ੋਭਿਤ ਕੀਤਾ ਹੋਇਆ ਸੀ। ਆਪਣੇ ਘਰਾਂ ਨੂੰ ਛੱਡ ਕੇ ਆ ਜਾਂਦੇ ਸਨ, ਬਹੁਤੀ ਵਾਰੀ ਮੁੜ ਕੇ ਖਬਰ ਵੀ ਨਹੀਂ ਲੈਂਦੇ ਸਨ ਪਰ ਖਾਲਸੇ ਨੂੰ ਸ੍ਰੀ ਹਰਿਮੰਦਿਰ ਸਾਹਿਬ ਕਦੇ ਵੀ ਨਹੀਂ ਵਿਸਰਿਆ ਸੀ। ਅਜਿਹੇ ਹੀ ਸਮੇਂ ਦੀ ਇੱਕ ਮਾਣਮੱਤੀ ਗਾਥਾ ਭਾਈ ਵੀਰ ਸਿੰਘ ਜੀ ਨੇ ਲਿਖੀ ਹੈ। ਹਰ ਪਾਸੇ ਹੀ ਸਿੱਖੀ ਉਤੇ

ਕਹਿਰਾਂ ਦਾ ਸਮਾਂ ਚੱਲ ਰਿਹਾ ਸੀ। ਹਾਕਮ ਨੂੰ ਇਹ ਭਰਮ ਸੀ ਕਿ ਜੇਕਰ ਮੈਂ ਇਨ੍ਹਾਂ ਸਿੱਖਾਂ ਨੂੰ ਹਰਿਮੰਦਿਰ ਸਾਹਿਬ ਤੋਂ ਤੋੜ ਦਿਆਂ ਤਾਂ ਮੈਨੂੰ ਇਨ੍ਹਾਂ ਨੂੰ ਖਤਮ ਕਰਨ ਵਿੱਚ ਕਾਮਯਾਬੀ ਮਿਲ ਜਾਵੇਗੀ। ਸਿੱਖ ਵੀ ਧੰਨ ਜਿਹੜੇ ਆਪਣੀ ਜ਼ਿੰਦਗੀ ਤੋਂ ਵੀ ਪਿਆਰਾ ਸਿੱਖੀ ਸਿਧਾਂਤਾਂ ਅਤੇ ਆਪਣੇ ਧਾਰਮਿਕ ਅਸਥਾਨਾਂ ਨੂੰ ਸਮਝਦੇ ਸਨ।

ਤੁਰਕਾਨੀ ਕਹਿਰ ਦੀ ਸਿਖਰ ਦੁਪਹਿਰ ਸੀ। ਉਸ ਸਮੇਂ ਅੰਮ੍ਰਿਤਸਰ ਸਾਹਿਬ ਵੱਲ ਨੂੰ ਕਦਮ ਪੁੱਟਣਾ ਵੀ ਜ਼ਿੰਦਗੀ ਨੂੰ ਮੌਤ ਦੀ ਬੁੱਕਲ ਵਿੱਚ ਬਿਠਾਉਣ ਦੇ ਬਰਾਬਰ ਸੀ। ਖਾਲਸੇ ਨੂੰ ਖਬਰ ਮਿਲੀ ਕਿ ਕੁਝ ਦਿਨ ਹੋ ਗਏ ਹਨ ਸ੍ਰੀ ਹਰਿਮੰਦਿਰ ਸਾਹਿਬ ਜੀ ਵਿੱਚ ਕਿਸੇ ਨੇ ਕੀਰਤਨ ਕਰਨਾ ਤਾਂ ਇੱਕ ਪਾਸੇ ਉਥੇ ਆਮ ਦੀਵਾ ਬੱਤੀ ਵੀ ਨਹੀਂ ਤੇ ਕਿਸੇ ਨੇ ਝਾੜੂ ਪੋਚਾ ਵੀ ਨਹੀਂ ਕੀਤਾ। ਉਸ ਵਕਤ ਖਾਲਸਾ ਚਨਾਬ ਅਤੇ ਰਾਵੀ ਦੇ ਵਿਚਕਾਰਲੇ ਇਲਾਕੇ ਦੇ ਜੰਗਲ ਸਾਂਦਲ ਬਾਰ ਵਿੱਚ ਰਹਿ ਰਿਹਾ ਸੀ। ਖਬਰ ਮਿਲਦਿਆਂ ਸਾਰ ਹੀ ਭਾਈ ਮਨਸ਼ਾ ਸਿੰਘ ਜੀ ਨੇ ਆਪਣੀ ਮਨਸ਼ਾ ਜ਼ਾਹਿਰ ਕੀਤੀ ਕਿ ਖਾਲਸਾ ਜੀ ਅਰਦਾਸ ਕਰਕੇ ਮੈਨੂੰ ਅਸੀਸ ਦੇ ਕੇ ਤੋਰੋ ਮੈਂ ਇਹ ਸੇਵਾ ਨਿਭਾ ਸਕਾਂ। ਸਮੁੱਚੇ ਸਿੱਖਾਂ ਦੀ ਇਸ ਬਾਰੇ ਇੱਕ ਰਾਇ ਹੋ ਗਈ। ਭਾਈ ਮਨਸ਼ਾ ਸਿੰਘ ਜੀ ਨੇ ਤਿਆਰੀ ਕਰ ਲਈ ਆਪਣਾ ਰੂਪ ਤਬਦੀਲ ਕਰ ਲਿਆ। ਘੋੜੇ 'ਤੇ ਸਵਾਰ ਹੋ ਪੈਂਡੇ ਨੂੰ ਮੁਕਾਉਂਦਾ ਹੋਇਆ, ਅੰਮ੍ਰਿਤਸਰ ਸਾਹਿਬ ਦੇ ਲਾਗੇ ਪਹੁੰਚ ਗਿਆ। ਨਗਰੋਂ ਬਾਹਰ ਇੱਕ ਡੂੰਘੀ ਖਾਈ ਵਿੱਚ ਦਿਨ ਬਤੀਤ ਕਰਨ ਲਈ ਆਪਣਾ ਟਿਕਾਣਾ ਕਰ ਲਿਆ। ਸਾਰਾ ਸਮਾਨ ਵੀ ਤਿਆਰ ਕਰ ਲਿਆ। ਰਾਤ ਦੇ ਵਕਤ ਜਦੋਂ ਭਰੋਸਾ ਹੋ ਗਿਆ ਕਿ ਸਭ ਪਹਿਰੇਦਾਰ ਅਵੇਸਲੇ ਹੋ ਗਏ ਹਨ ਤਾਂ ਦਾਅ ਬਚਾ ਕੇ ਇੱਕ ਘੜੇ ਰਾਹੀਂ ਤੈਰ ਕੇ ਹਰਿਮੰਦਿਰ ਸਾਹਿਬ ਦੇ ਅੰਦਰ ਚਲੇ ਗਏ। ਅੰਦਰੂਨੀ ਹਾਲਤ ਦੇਖ ਕੇ ਅੱਖਾਂ ਵਿੱਚੋਂ ਆਪ ਮੁਹਾਰੇ ਹੀ ਜਲ ਵਹਿ ਤੁਰਿਆ। ਇਹ ਉਹ ਖਾਲਸਾ ਹੈ ਜਿਹੜਾ ਆਪਣੇ ਪੁੱਤਾਂ ਦੇ ਕਲੇਜੇ ਮੂੰਹ ਵਿੱਚ ਪੁਆ ਕੇ ਵੀ ਆਪਣੀ ਅੱਖ ਤੋਂ ਅਥਰੂ ਨਹੀ ਵਹਿਣ ਦਿੰਦਾ, ਪਰ ਅੱਜ ਭਾਈ ਮਨਸ਼ਾ ਸਿੰਘ ਜੀ ਦੇ ਅਥਰੂ ਰੁਕਣ ਦਾ ਨਾਮ ਨਹੀਂ ਲੈ ਰਹੇ ਸਨ। ਕੁਝ ਸਮੇਂ ਮਗਰੋਂ ਆਪਣੀਆਂ ਅੱਖਾਂ ਬੰਦ ਕਰਕੇ ਸਿੱਖੀ ਦੀ ਚਹਿਲ ਪਹਿਲ ਵਾਲਾ ਨਕਸ਼ਾ ਆਪਣੇ ਅੰਦਰ ਚਿਤਵਿਆ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਜਨਮ ਲੇਖੇ ਵਿੱਚ ਲਾ ਲੈਣ ਲਈ ਬੇਨਤੀ ਕੀਤੀ। ਝਾੜੂ ਮਾਰਿਆ, ਸਰੋਵਰ ਦੇ ਜਲ ਨਾਲ ਸ੍ਰੀ ਹਰਿਮੰਦਿਰ ਸਾਹਿਬ ਜੀ ਦੀ ਸਫਾਈ ਕੀਤੀ। ਅਰਾਮ ਨਾਲ ਬੈਠ ਕੇ ਆਸਾ ਜੀ ਕੀ ਵਾਰ ਦਾ ਪਾਠ ਕੀਤਾ। ਦੀਵਾ ਜਗਾਇਆ, ਕੁਝ ਸਮੇਂ ਮਗਰੋਂ ਸਾਰਾ ਸਾਜ਼ੋ ਸਮਾਨ ਸੰਭਾਲ ਕੇ ਉਸ ਤਰ੍ਹਾਂ ਹੀ ਦਰਵਾਜ਼ਾ ਬੰਦ ਕਰਕੇ ਆਪਣੇ ਟਿਕਾਣੇ ਪਹੁੰਚ ਗਏ। ਦੂਜੇ ਦਿਨ ਫਿਰ ਇਸ ਕਿਰਿਆ ਨੂੰ ਨਿਭਾਇਆ। ਇਹ ਸੇਵਾ ਮੇਰੇ ਮਾਲਕ ਨੇ ਕਿਰਪਾ ਕਰਕੇ ਕਈ ਮਹੀਨੇ ਤੱਕ ਭਾਈ ਮਨਸ਼ਾ ਸਿੰਘ ਜੀ ਕੋਲੋਂ ਲਈ। ਇੱਕ ਦਿਨ ਇੱਕ ਹਾਕਮ ਸ੍ਰੀ ਹਰਿਮੰਦਿਰ ਸਾਹਿਬ ਦੀ ਡਿਊਟੀ ਦੀ

ਪੜਤਾਲ ਕਰਨ ਆਇਆ ਤਾਂ ਉਸ ਨੇ ਅੰਦਰ ਦੀ ਹਾਲਤ ਦੇਖ ਕੇ ਅੰਦਾਜ਼ਾ ਲਾ ਲਿਆ ਕਿ ਕੋਈ ਨਾ ਕੋਈ ਸਿੱਖ ਇਸ ਅਸਥਾਨ ਦੀ ਸੇਵਾ ਸੰਭਾਲ ਕਰ ਰਿਹਾ ਹੈ। ਡਿਊਟੀ ਹੋਰ ਵੀ ਸਖਤ ਕਰ ਦਿੱਤੀ। ਅਖਿਰ ਸਾਰਾ ਭੇਦ ਖੁੱਲ੍ਹ ਗਿਆ। ਜਦੋਂ ਅੱਜ ਭਾਈ ਮਨਸ਼ਾ ਸਿੰਘ ਜੀ ਨੇ ਸੇਵਾ ਨਿਭਾਈ ਤਾਂ ਵਾਪਸੀ ਤੇ ਜ਼ਾਲਿਮਾਂ ਨੇ ਗੋਲੀਆਂ ਨਾਲ ਭੁੰਨ ਕੇ ਰੱਖ ਦਿੱਤਾ। ਕੁਝ ਦਿਨਾਂ ਮਗਰੋਂ ਫਿਰ ਇਹ ਸੇਵਾ ਭਾਈ ਤਾਰਾ ਸਿੰਘ ਜੀ, ਭਾਈ ਠਾਰਾ ਸਿੰਘ ਜੀ ਅਤੇ ਭਾਈ ਬਿਜਲਾ ਸਿੰਘ ਜੀ ਨਿਭਾਉਂਦੇ ਰਹੇ ਹਨ। ਉਨ੍ਹਾਂ ਨੂੰ ਵੀ ਸ਼ਹੀਦ ਕਰ ਦਿੱਤਾ ਸੀ। ਸ੍ਰੀ ਹਰਿਮੰਦਿਰ ਸਾਹਿਬ ਵਿੱਚ ਜਗਦੀ ਜੋਤਿ ਇਨ੍ਹਾਂ ਹੀ ਮਹਾਨ ਸੂਰਬੀਰਾਂ ਦੀ ਯਾਦ ਵਿੱਚ ਹੈ। (ਭਾਈ ਵੀਰ ਸਿੰਘ ਜੀ, ਸ੍ਰੀ ਦਰਬਾਰ ਸਾਹਿਬ ਲਈ ਸਿੱਖਾਂ ਦੀਆਂ ਕੁਰਬਾਨੀਆਂ, ਸੰਪਾਦਿਤ, ਗਿਆਨੀ ਮਹਾਂ ਸਿੰਘ ਜੀ, ਸ੍ਰੀ ਦਰਬਾਰ ਸਾਹਿਬ ਦੀ ਮਹੱਤਤਾ, ਪੰਨਾ 10 ਤੋਂ 14 ਵਿਚਕਾਰ)

ਆਰਧਰਮ ਭਾਵੇਂ ਕੋਈ ਵੀ ਹੋਵੇ ਪਰ ਉਸ ਵਿਚਲੀਆਂ ਖੂਬੀਆਂ ਉਸ ਨੂੰ ਸਭ ਤੋਂ ਮਹਾਨ ਬਣਾ ਦਿੰਦੀਆਂ ਹਨ। ਰੱਬ ਨੂੰ ਯਾਦ ਰੱਖਕੇ ਉਸ ਦੇ ਅਦਬ ਭੈ ਵਿੱਚ ਸਾਰੇ ਕੰਮ ਚੰਗੇ ਕੀਤੇ ਜਾਣ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਕਿਸੇ ਧਰਮੀ ਪਹਿਰਾਵੇ ਦੀ ਗੱਲ ਨਹੀਂ ਕੀਤੀ ਸਗੋਂ ਉਪਦੇਸ਼ ਦਿੱਤਾ ਹੈ ਕਿ :

ਦੁਲਭ ਦੇਹ ਸਵਾਰਿ ॥
ਜਾਹਿ ਨ ਦਰਗਹ ਹਾਰਿ ॥
ਹਲਤਿ ਪਲਤਿ ਤੁਧੁ ਹੋਇ ਵਡਿਆਈ ॥
ਅੰਤ ਕੀ ਬੇਲਾ ਲਏ ਛਡਾਈ ॥੧॥
ਰਾਮ ਕੇ ਗੁਨ ਗਾਉ ॥
ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥
ਊਠਤ ਬੈਠਤ ਹਰਿ ਜਾਪੁ ॥
ਬਿਨਸੈ ਸਗਲ ਸੰਤਾਪੁ ॥
ਬੈਰੀ ਸਭਿ ਹੋਵਹਿ ਮੀਤ ॥
ਨਿਰਮਲੁ ਤੇਰਾ ਹੋਵੈ ਚੀਤ ॥੨॥
ਸਭ ਤੇ ਊਤਮ ਇਹੁ ਕਰਮੁ॥
ਸਗਲ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥
ਜਨਮ ਜਨਮ ਕਾ ਉਤਰੈ ਭਾਰੁ ॥੩॥
ਪੂਰਨ ਤੇਰੀ ਹੋਵੈ ਆਸ ॥
ਜਮ ਕੀ ਕਟੀਐ ਤੇਰੀ ਫਾਸ ॥

ਗੁਰ ਕਾ ਉਪਦੇਸੁ ਸੁਨੀਜੈ ॥
ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥ (੮੯੫)

ਧਰਮ ਇੱਕ ਉਹ ਦਾਤਿ ਹੈ ਜਿਸ ਨਾਲ ਸਾਡਾ ਦੂਜਿਆਂ ਨਾਲ ਅੰਦਰੋਂ ਰਿਸ਼ਤਾ ਜੁੜਦਾ ਹੈ। ਸਾਨੂੰ ਦੂਜਿਆਂ ਨਾਲ ਵਧੀਕੀਆਂ ਕਰਨ ਤੋਂ ਸ਼ਰਮ ਆਉਂਦੀ ਹੈ। ਆਪਣੇ ਹੀ ਕੁਕਰਮਾਂ ਦਾ ਪਤਾ ਲਗਦਾ ਹੈ। ਸੱਚੇ ਦਿਲੋਂ ਪਛਤਾਵਾ ਕਰਕੇ ਚੰਗੇ ਇਨਸਾਨ ਬਣਨ ਦੀ ਪ੍ਰੇਰਨਾ ਮਿਲਦੀ ਹੈ। ਸਾਨੂੰ ਧਰਮ ਦੀ ਦੁਨੀਆਂ ਵਿੱਚ ਦੂਜਿਆਂ ਕੋਲੋਂ ਮਾਫੀ ਮੰਗ ਕੇ ਵੀ ਸਕੂਨ ਮਿਲਦਾ ਹੈ। ਸਾਨੂੰ ਸਾਦੇ ਰਹਿ ਕੇ ਉੱਚੀ ਸੁੱਚੀ ਸੋਚ ਰੱਖਣ ਦੀ ਜਾਚ ਸਿਖਾਈ ਜਾਂਦੀ ਹੈ। ਧਰਮ ਸਾਨੂੰ ਰੱਬੀ ਪਰਉਪਕਾਰਾਂ ਤੋਂ ਜਾਣੂ ਕਰਵਾਉਂਦਾ ਹੈ ਅਤੇ ਦੂਜਿਆਂ 'ਤੇ ਪਰਉਪਕਾਰ ਕਰਨ ਦਾ ਸਾਹਸ ਪੈਦਾ ਕਰਦਾ ਹੈ। ਦੂਜਿਆਂ ਦੀਆਂ ਗਲਤੀਆਂ ਨੂੰ ਮਾਫ ਕਰਕੇ ਅਸੀਂ ਅੰਦਰ ਦੀ ਦੁਨੀਆਂ ਦੀ ਦੌਲਤ ਨਾਲ ਅਮੀਰ ਹੋ ਜਾਂਦੇ ਹਾਂ। ਧਰਮ ਸਾਡੀ ਸ਼ਖਸੀਅਤ ਦਾ ਕੱਦ ਉੱਚਾ ਕਰ ਦਿੰਦਾ ਹੈ। ਧਰਮ ਨਾਲ ਮਨੁੱਖ ਸੱਚੀ ਭਾਵਨਾ ਨਾਲ ਜੁੜ ਜਾਵੇ ਤਾਂ ਸੰਸਾਰ ਦੀ ਨਗਰੀ

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ (੩੪੫)

ਦਾ ਰੂਪ ਬਣ ਸਕਦੀ ਹੈ। ਸਭ ਤੋਂ ਕੀਮਤੀ ਚਾਰ ਪਦਾਰਥਾਂ ਵਿੱਚੋਂ ਧਰਮ ਵੀ ਇੱਕ ਕੀਮਤੀ ਪਦਾਰਥ ਹੈ। ਰੱਬ ਕਿਰਪਾ ਕਰਕੇ ਇਹ ਸਭ ਨੂੰ ਦੇਵੇ।

ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥
ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥੧॥
(੯੨੭)

# ਧੜਾ

ਮਨੁੱਖੀ ਜੀਵਨ ਬਚਪਨ ਦੇ ਸੁਣਨ ਤੇ ਮੰਨਣ ਤੋਂ ਸ਼ੁਰੂ ਹੁੰਦਾ ਹੈ। ਜੁਆਨੀ ਦਾ ਜੋਸ਼ ਮਨੁੱਖ ਵਿੱਚ ਇੱਕ ਆਪਣੇ ਆਪੇ ਦੀ ਹੋਂਦ ਦਾ ਨਵਾਂ ਪੱਖ ਪੈਦਾ ਕਰ ਦਿੰਦਾ ਹੈ। ਜਿਸ ਕਰਕੇ ਮਨੁੱਖ ਮੰਨਣ ਦੀ ਥਾਂ ਮੰਨਾਉਣਾ ਚਾਹੁੰਦਾ ਹੈ ਅਤੇ ਸੁਣਨ ਦੀ ਥਾਂ ਸੁਣਾਉਣਾ ਚਾਹੁੰਦਾ ਹੈ। ਵੱਡੀ ਮੁਸ਼ਕਲ ਇਹ ਹੈ ਕਿ ਮੰਨਣ ਵਾਲੇ ਤੇ ਸੁਣਨ ਵਾਲੇ ਕਿੰਨੇ ਹੀ ਹੋ ਸਕਦੇ ਹਨ। ਕੋਈ ਗਿਣਤੀ ਨਿਸਚਿਤ ਨਹੀ ਕੀਤੀ ਜਾ ਸਕਦੀ, ਪਰ ਸੁਨਾਉਣ ਤੇ ਮੰਨਾਉਣ ਵਾਲਿਆਂ ਦੀ ਗਿਣਤੀ ਥੋੜਿਆਂ ਲੋਕਾਂ ਵਿੱਚ ਹੁੰਦੀ ਹੈ। ਜੁਆਨੀ ਵਿੱਚ ਕਿਸੇ ਕੋਲ ਕੋਈ ਗਿਆਨ ਦੀ ਗੱਲ ਹੋਵੇ ਭਾਵੇ ਨਾ ਹੋਵੇ ਪਰ ਹਰ ਕੋਈ ਆਪਣੀ ਗੱਲ ਸੁਨਾਉਣੀ ਤੇ ਮੰਨਾਉਣੀ ਚਾਹੁੰਦਾ ਹੈ। ਜਿਸ ਕਰਕੇ ਵੀਚਾਰਾਂ ਦਾ ਟਕਰਾਅ ਬਣ ਜਾਂਦਾ ਹੈ। ਕਈ ਚਲਾਕ ਮਨੁੱਖ ਆਪਣੀ ਵੀਚਾਰਧਾਰਾ ਦੇ ਲੋਕਾਂ ਨੂੰ ਮਗਰ ਲਾ ਕੇ ਇੱਕ ਵੱਖਰੀ ਜਿਹੀ ਭੀੜ ਇੱਕਠੀ ਕਰ ਲੈਂਦੇ ਹਨ। ਇਥੋਂ ਹੀ ਦੋ ਵੱਖੋ ਵੱਖਰੇ ਧੜੇ ਬਣ ਜਾਂਦੇ ਹਨ। ਕਈ ਵਾਰੀ ਦੋਵੇਂ ਹੀ ਧਿਰਾਂ ਗਲਤ ਹੁੰਦੀਆਂ ਹਨ ਪਰ ਕਈ ਵਾਰੀ ਇੱਕ ਧਿਰ ਠੀਕ ਤੇ ਇੱਕ ਧਿਰ ਗਲਤ ਹੁੰਦੀ ਹੈ।

ਵੀਚਾਰ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਹੈ, ਵੀਚਾਰ ਹੋਣੀ ਚਾਹੀਦੀ ਹੈ। ਸਤਿਗੁਰੂ ਜੀ ਵੀ ਸਾਡੀ ਸੋਚ 'ਤੇ ਪਾਬੰਦੀ ਨਹੀ ਲਗਾਉਂਦੇ ਸਗੋਂ ਸਾਨੂੰ ਵੀਚਾਰ ਕਰਨ ਲਈ ਪ੍ਰੇਰਨਾ ਦਿੰਦੇ ਹਨ। ਕਈ ਅਹਿਮ ਫੈਸਲਿਆਂ ਬਾਰੇ ਗੁਰੂ ਜੀ ਦੀ ਹੀ ਗੱਲ ਨੂੰ ਮੰਨ ਲੈਣ ਦੀ ਥਾਂ ਸਤਿਗੁਰੂ ਜੀ ਸਾਨੂੰ ਚੰਗੇ ਲੋਕਾਂ ਨਾਲ ਵੀਚਾਰ ਕਰਨ ਲਈ ਆਖਦੇ ਹਨ। ਕੁਝ ਗੁਰਬਾਣੀ ਦੇ ਬਚਨ ਪੜ੍ਹੀਏ।

**ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ॥**

(੩੭)

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥**
**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥**
**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

(੯੨੦)

ਵੀਚਾਰ ਦਾ ਪੱਖ ਨਰੋਆ ਹੋਣਾ ਚਾਹੀਦਾ ਹੈ, ਵੀਚਾਰ ਮਾੜੀ ਨਹੀ ਹੁੰਦੀ ਪਰ ਜਦੋਂ ਮਸਲਾ ਸੁਨਾਉਣ ਤੇ ਮੰਨਾਉਣ ਦਾ ਬਣ ਜਾਵੇ ਤਾਂ ਫਿਰ ਇਹੋ ਹੀ ਵੀਚਾਰ ਤਕਰਾਰ ਦਾ ਰੂਪ ਧਾਰਨ ਕਰ ਜਾਂਦੀ ਹੈ। ਤਕਰਾਰ ਹੀ ਵੀਚਾਰ ਦਾ ਸਭ ਤੋਂ ਘਟੀਆ ਤਰੀਕਾ ਹੈ। ਜਿਸ ਕਰਕੇ ਧੜਿਆਂ ਦੀ ਹੋਂਦ ਬਣ ਜਾਂਦੀ ਹੈ। ਰਾਜਨੀਤਕ ਦੁਨੀਆਂ ਵਿੱਚ ਅਜਿਹਾ ਵਰਤਾਰਾ ਆਮ ਵਰਤਦਾ ਹੈ। ਪਰ ਚੱਲੋ, ਜੇ ਕਿਧਰੇ ਅਜਿਹਾ ਵਰਤਾਰਾ ਇਥੋਂ ਤੱਕ ਹੀ ਸੀਮਤ ਹੁੰਦਾ ਤਾਂ ਬਹੁਤਾ ਨੁਕਸਾਨਦੇਹ ਨਹੀਂ ਹੋਣਾ ਸੀ, ਜਦੋਂ ਅਜਿਹੀ ਸੋਚ ਵਾਲੇ ਲੋਕ ਧਰਮ ਦੀ ਦੁਨੀਆਂ ਵਿੱਚ ਵੀ ਅਜਿਹੇ ਵਰਤਾਰੇ ਵਰਤਾਉਣ ਲੱਗ ਜਾਂਦੇ ਹਨ ਤਾਂ ਇਹ ਬਹੁਤ ਹੀ ਕਹਿਰ ਬਣ ਜਾਂਦੇ ਹਨ। ਧਰਮ ਦੀ ਦੁਨੀਆਂ ਵਿੱਚ ਅਕਸਰ ਗੁਰੂ ਪੀਰਾਂ ਦੇ ਬੋਲ ਧਾਰਮਿਕ ਗ੍ਰੰਥਾਂ ਵਿੱਚ ਅੰਕਿਤ ਹਨ। ਜਦੋਂ ਮਨੁੱਖ ਇਨਾਂ ਨੂੰ ਮੰਨਣ ਦੀ ਬਿਰਤੀ ਨਾਲ ਪੜ੍ਹਦਾ ਹੈ ਤੇ ਵੀਚਾਰ ਕਰਦਾ ਹੈ ਉਦੋਂ ਤਾਂ ਮਨੁੱਖ ਆਪਣੀ ਜ਼ਿੰਦਗੀ ਦੇ ਹਰ ਮਸਲੇ ਦਾ ਸਾਰਥਿਕ ਹੱਲ ਲੱਭ ਲੈਂਦਾ ਹੈ, ਪਰ ਜਦੋਂ ਆਪਣੀ ਵੀਚਾਰਧਾਰਾ ਦੀ ਰੰਗਤ ਦੇ ਕੇ ਇਨ੍ਹਾਂ ਨੂੰ ਪ੍ਰਚਾਰਦਾ ਹੈ ਤਾਂ ਇਥੋਂ ਹੀ ਵੀਚਾਰ ਫਿਰ ਤਕਰਾਰ ਬਣ ਜਾਂਦੀ ਹੈ। ਇਸ ਮਨੁੱਖੀ ਸੋਚ ਦੀ ਰੰਗਤ ਦਾ ਹੀ ਨਤੀਜਾ ਹੈ ਕਿ ਧਾਰਮਿਕ ਦੁਨੀਆਂ ਵਿੱਚ ਵੀ ਅਨੇਕਾਂ ਵੱਖੋ ਵੱਖਰੇ ਡੇਰੇ, ਜਥੇਬੰਦੀਆਂ (ਧੜੇ-ਬੰਦੀਆਂ) ਬਣ ਜਾਂਦੀਆਂ ਹਨ। ਇਨ੍ਹਾਂ ਵਿੱਚ ਇੱਕ ਦੂਜੇ ਤੋਂ ਅੱਗੇ ਨਿਕਲਣ ਦੀ ਭੱਜ ਦੌੜ ਵਿੱਚ ਗੁਰਮਤਿ ਦੇ ਅਸੂਲ ਵੀ ਕਤਲ ਕੀਤੇ ਜਾਂਦੇ ਹਨ। ਵੱਖੋ ਵੱਖਰੀ ਕਿਸਮ ਦਾ ਕਰਾਮਾਤੀ ਜਿਹਾ ਲਾਲਚ ਵੀ ਦਿੱਤਾ ਜਾਂਦਾ ਹੈ ਕਿ ਸਾਡੀ ਜਥੇਬੰਦੀ (ਧੜੇਬੰਦੀ) ਨਾਲ ਅਨੇਕਾਂ ਲੋਕਾਂ ਦੇ ਦੁੱਖ ਦਰਦ ਦੂਰ ਹੋਏ ਹਨ ਜਾਂ ਅਨੇਕਾਂ ਕਿਸਮ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਇਹ ਕਿਹੋ ਜਿਹਾ ਹਾਸੋਹੀਣਾ ਜਿਹਾ ਵੀਚਾਰ ਹੈ ਕਿ ਮੇਰਾ ਪਿਤਾ ਜਦੋਂ ਫਲਾਣੀ ਥਾਂ 'ਤੇ ਬੈਠਾ ਹੁੰਦਾ ਹੈ ਤਾਂ ਸਾਰੀਆਂ ਕਾਮਨਾਵਾਂ ਪੂਰੀਆਂ ਕਰ ਦਿੰਦਾ ਹੈ। ਪਿਤਾ ਤਾਂ ਪਿਤਾ ਹੀ ਹੈ। ਥਾਂ ਬਦਲਣ ਨਾਲ ਪਿਤਾ ਨਹੀਂ ਬਦਲ ਜਾਂਦਾ। ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਤਾਂ ਇੱਕੋ ਹੀ ਹਨ। ਇਨ੍ਹਾਂ ਦਾ ਹੀ ਪ੍ਰਕਾਸ਼ ਸਾਰੀਆਂ ਥਾਂਵਾਂ 'ਤੇ ਹੁੰਦਾ ਹੈ। ਕੇਵਲ ਥਾਂ ਹੀ ਬਦਲੀ ਹੋਈ ਹੁੰਦੀ ਹੈ। ਇਸ ਕੋਲੋਂ ਕਿਤੇ ਵੀ ਬੈਠ ਕੇ ਮੰਗੀਏ ਉਹ ਸਾਡੀ ਮੰਗ ਪੂਰੀ ਕਰਦਾ ਹੈ। ਰੱਬ ਵੀ ਜਾਂ ਗੁਰੂ ਸਾਹਿਬਾਨ ਵੀ ਸਾਡੇ ਪਿਤਾ ਜੀ ਹਨ ਉਨ੍ਹਾਂ ਕੋਲੋਂ ਜਿਥੇ ਮਰਜ਼ੀ ਬੈਠ ਕੇ ਮੰਗ ਲਈਏ ਤਾਂ ਸਾਡੀ ਭਾਵਨਾ ਦੀ ਪੂਰਤੀ ਹੁੰਦੀ ਹੈ, ਪਰ ਸੁਆਰਥੀ ਲੋਕ ਸਾਨੂੰ ਆਪਣੀ ਪਕੜ ਵਿੱਚੋਂ ਨਿਕਲਣ ਨਹੀਂ ਦਿੰਦੇ ਕਿਉਕਿ ਉਨ੍ਹਾਂ ਨੇ ਤਾਂ ਆਪਣੀ ਧੜੇਬੰਦੀ ਪੱਕੀ ਕਰਨੀ ਹੁੰਦੀ ਹੈ।

ਪਹਿਲਾਂ, ਜਥੇਬੰਦੀ ਤੇ ਧੜੇਬੰਦੀ ਦੀ ਵੀਚਾਰ ਥੋੜੀ ਜਿਹੀ ਹੋਰ ਸਪਸ਼ਟ ਕਰ ਲਈਏ। ਕਈ ਕੌਮੀ ਬਿਹਤਰੀ ਲਈ ਜਾਂ ਸਿਸਟਮ ਨੂੰ ਯੋਗ ਢੰਗ ਨਾਲ ਚਲਾਉਣ ਲਈ ਕੁਝ ਲੋਕਾਂ ਦੇ ਇਕੱਠ ਨੂੰ ਵੱਖੋ ਵੱਖਰਿਆਂ ਨਾਂਵਾਂ ਥੱਲੇ ਜਥੇਬੰਦ ਕੀਤਾ ਜਾਂਦਾ ਹੈ

ਪਰ ਇਥੇ ਇੱਕ ਗੱਲ ਦੀ ਖੂਬੀ ਹੁੰਦੀ ਹੈ ਕਿ ਸਾਰਿਆਂ ਦੀ ਵੀਚਾਰਧਾਰਾ ਇੱਕੋ ਹੀ ਹੁੰਦੀ ਹੈ। ਜਿਵੇਂ ਕਿਸੇ ਮਾਲਾ ਦੇ ਮਣਕੇ ਦੇਖਣ ਲਈ ਭਾਵੇਂ ਵੱਖਰੇ ਦਿੱਸਦੇ ਹੋਵਣ ਪਰ ਉਨ੍ਹਾਂ ਵਿਚਲਾ ਧਾਗਾ ਇੱਕੋ ਹੀ ਹੁੰਦਾ ਹੈ। ਇਸ ਤਰ੍ਹਾਂ ਹੀ ਜਥੇਬੰਦੀਆਂ ਬਾਹਰੋਂ ਦੇਖਣ ਲਈ ਭਾਵੇਂ ਅੱਡੋ ਅੱਡੀ ਦਿੱਸਣ ਪਰ ਉਨ੍ਹਾਂ ਵਿੱਚ ਗੁਰੂ ਵੀਚਾਰਧਾਰਾ ਇੱਕੋ ਹੀ ਹੁੰਦੀ ਹੈ। ਸਿੱਖ ਇਤਿਹਾਸ ਦੇ ਪੰਨੇ ਇਸ ਗੱਲ ਦੀ ਗਵਾਹੀ ਵੀ ਭਰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖੀ ਉਤੇ ਬਹੁਤ ਕਹਿਰ ਭਰੀ ਹਾਕਮੀ ਹਨੇਰੀ ਝੁੱਲੀ। ਜਿਸ ਕਰਕੇ ਸਿੱਖਾਂ ਨੂੰ ਆਪਣੇ ਘਰ ਘਾਟ ਤਿਆਗ ਕੇ ਜੰਗਲੀਂ ਵਸੇਬਾ ਕਰਨਾ ਪਿਆ। ਇਨ੍ਹਾਂ ਦਿਨਾਂ ਵਿੱਚ ਹੀ ਇੱਕ ਹਾਕਮੀ ਹਨੇਰੀ, ਦੂਜਾ ਘਰ ਬਾਰ ਤਿਆਗਣੇ ਪਏ, ਤੀਜਾ ਇੱਕ ਹੋਰ ਵੀ ਮੁਸੀਬਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ ਕਿ ਕੋਲ ਕੋਈ ਸੁਚੱਜੀ ਅਗਵਾਈ ਦੇਣ ਲਈ ਲੀਡਰ ਵੀ ਨਹੀ ਸੀ ਜਾਂ ਸਿਖਾਂ ਕੋਲੋਂ ਚੋਣ ਨਹੀਂ ਹੋ ਰਹੀ ਸੀ ਕਿਉਂਕਿ ਕੌਮ ਸਾਰੀ ਹੀ ਬਿਖਰੀ ਪਈ ਸੀ। 1733 ਈ: ਵਿੱਚ ਜ਼ਕਰੀਆ ਖਾਨ ਨੇ ਸਿੱਖਾਂ ਨੂੰ ਹੋਰ ਪਾੜ ਦੇਣ ਲਈ ਨਵਾਬੀ ਦੇਣ ਦੀ ਖੇਡ ਖੇਡੀ ਸੀ। ਇਸ ਨੇ ਕੌਮ ਨੂੰ ਬਿਖੇਰਨ ਦੀ ਥਾਂ ਹੋਰ ਇੱਕਠਾ ਕਰ ਦਿੱਤਾ। ਸ: ਕਪੂਰ ਸਿੰਘ ਜੀ ਨੂੰ ਨਵਾਬੀ ਦੇ ਕੇ ਨਵਾਬ ਕਪੂਰ ਸਿੰਘ ਬਣਾ ਦਿੱਤਾ ਗਿਆ। ਇਸ ਨਾਲ ਕੌਮ ਨੂੰ ਇੱਕ ਨੇਕ ਲੀਡਰ ਵੀ ਮਿਲ ਗਿਆ। ਨਵਾਬ ਕਪੂਰ ਸਿੰਘ ਜੀ ਨੇ ਸੰਨ 1734 ਵਿੱਚ ਸਮੁੱਚੀ ਕੌਮ ਨੂੰ ਦੋ ਜਥੇਬੰਦੀਆਂ ਵਿੱਚ ਵੰਡ ਦਿੱਤਾ। ਸਾਰੀ ਬਿਖਰੀ ਹੋਈ ਕੌਮ ਬੁੱਢਾ ਦਲ ਅਤੇ ਤਰੁਨਾ ਦਲ ਦੇ ਦੋ ਨਾਵਾਂ ਥੱਲੇ ਇਕੱਤਰ ਹੋ ਗਈ। ਇਸ ਦਾ ਲਾਭ ਇਹ ਹੋਇਆ ਕਿ 1739 ਈ: ਵਿੱਚ ਨਾਦਰ ਸ਼ਾਹ ਨੇ ਭਾਵੇਂ ਸਾਰੇ ਹੀ ਹਿੰਦੋਸਤਾਨ ਨੂੰ ਲੁੱਟਿਆ ਪਰ ਸਿਖਾਂ ਨੇ ਨਾਦਰ ਸ਼ਾਹ ਨੂੰ ਲੁੱਟਿਆ ਸੀ। ਸੰਨ 1745 ਵਿੱਚ ਜ਼ਕਰੀਆ ਖਾਨ ਦੀ ਮੌਤ ਮਗਰੋਂ ਖਾਲਸਾ ਅੰਮ੍ਰਿਤਸਰ ਸਾਹਿਬ ਇੱਕਠਾ ਹੋਇਆ ਅਤੇ ਸਰਬ ਸੰਮਤੀ ਨਾਲ ਫਿਰ ਸੋਚ ਵੀਚਾਰ ਕਰਕੇ 25 ਜਥੇ ਬਣਾ ਦਿੱਤੇ ਗਏ। ਹਰ ਇੱਕ ਜਥੇ ਵਿੱਚ ਇੱਕ ਸੌ ਸਿੰਘ ਸ਼ਾਮਿਲ ਸਨ। ਪ੍ਰਮੁੱਖ ਵੰਡ ਬੁੱਢਾ ਦਲ ਅਤੇ ਤਰੁਨਾ ਦਲ ਵਾਲੀ ਹੀ ਰਹੀ ਸੀ। ਇਸ ਵਿਸਥਾਰ ਨੂੰ ਅੱਗੇ ਫਿਰ 65 ਜਥਿਆਂ ਵਿੱਚ ਵੰਡ ਦਿੱਤਾ ਸੀ। ਸੰਨ 1748 ਦੀ ਹੀ ਵਿਸਾਖੀ ਵੇਲੇ ਹੋਏ ਇਕੱਠ ਵਿੱਚ ਇਨ੍ਹਾਂ 65 ਜਥਿਆਂ ਨੂੰ ਮੁੜ ਦਲ ਖਾਲਸਾ ਦੇ ਨਾਮ ਥੱਲੇ ਇਕੱਠੇ ਕਰਕੇ ਇਸ ਨੂੰ ਇੱਕ ਨਾਮ ਦਲ ਖਾਲਸਾ ਦਾ ਦੇ ਦਿੱਤਾ। ਇਸ ਦਾ ਇੱਕ ਲੀਡਰ ਸ: ਜੱਸਾ ਸਿੰਘ ਆਹਲੂਵਾਲੀਆ ਬਣਾ ਦਿਤਾ ਗਿਆ। ਇਸ ਦਲ ਖਾਲਸਾ ਦਾ ਹੀ ਵਿਸਥਾਰ ਮੁੜ 12 ਮਿਸਲਾਂ ਦੇ ਰੂਪ ਵਿੱਚ ਹੋਇਆ ਸੀ। ਇਸ ਸਾਰੀ ਵੀਚਾਰ ਦੇ ਲਿਖਣ ਤੋਂ ਭਾਵ ਹੈ ਕਿ ਕੌਮ ਕਈ ਵਾਰੀ ਕਈ ਤਰੀਕਿਆਂ ਦੇ ਨਾਲ ਜਥੇਬੰਦ ਹੁੰਦੀ ਰਹੀ ਪਰ ਹਰ ਵਾਰੀ ਇਨ੍ਹਾਂ ਦੇ ਅੰਦਰ "ਪੰਚਾ ਕਾ ਗੁਰੁ ਏਕੁ ਧਿਆਨੁ" ਹੋਣ ਕਰਕੇ ਸਾਰਿਆਂ ਦੇ ਅਕੀਦੇ, ਨਿਸ਼ਾਨੇ ਜਾਂ ਮੰਤਵ ਇੱਕੋ ਹੋਣ ਕਰਕੇ ਇਹ ਸਾਰੇ ਕਦੇ ਅੰਦਰੋਂ ਨਹੀਂ ਬਿਖਰੇ ਸਨ।

ਇਸ ਕਰਕੇ ਹੀ ਜ਼ਾਲਮ ਸਾਡੇ ਘਰ ਭਾਵੇਂ ਢਾਹ ਦਿੰਦਾ ਸੀ ਪਰ ਸਾਡੇ ਦਿਲਾਂ ਵਿੱਚੋਂ ਸਿੱਖੀ ਦਾ ਘਰ ਕਦੇ ਵੀ ਨਹੀਂ ਢਾਹ ਪਾਇਆ ਸੀ। ਧੜੇਬੰਦੀ ਵਿੱਚ ਸਭ ਤੋਂ ਵੱਡੀ ਮੁਸ਼ਕਲ ਹੈ ਕਿ ਇਹ ਸਾਨੂੰ ਅੰਦਰੋਂ ਬਿਖੇਰਦੀ ਹੈ। ਹਰ ਧੜੇਬੰਦੀ ਦੀ ਆਪਣੀ ਮਰਯਾਦਾ, ਆਪਣੀ ਵੀਚਾਰਧਾਰਾ ਅਤੇ ਆਪਣੇ ਹੀ ਅਸੂਲ ਹੁੰਦੇ ਹਨ। ਜਿਸ ਕਰਕੇ ਸਾਡੀ ਕੌਮ ਦਾ ਨਿੱਤ ਦਿਹਾੜੇ ਘਾਣ ਹੋ ਰਿਹਾ ਹੈ। ਇੱਕ ਵਾਰੀ ਫਿਰ ਆਪਣੇ ਪਿਛੋਕੜ ਨੂੰ ਯਾਦ ਕਰੀਏ। ਜਦੋਂ ਤੱਕ ਇਹ 12 ਮਿਸਲਾਂ ਗੁਰੂ ਸਿਧਾਂਤ ਨੂੰ ਮੁੱਖ ਰੱਖਕੇ ਲੜਦੀਆਂ ਰਹੀਆਂ ਤਾਂ ਹਰ ਕਦਮ 'ਤੇ ਸਫਲਤਾ ਇਨ੍ਹਾਂ ਦੇ ਕਦਮ ਚੁੰਮਦੀ ਰਹੀ ਪਰ ਜਦੋਂ ਇਹ ਜਥੇਬੰਦੀ ਦਾ ਖਿਆਲ ਛੱਡ ਕੇ ਆਪਸੀ ਧੜੇਬੰਦੀ ਦੀ ਉਲਝਣ ਵਿੱਚ ਉਲਝਣ ਲੱਗ ਪਏ ਸਨ ਤਾਂ ਆਪਣਿਆਂ ਦੇ ਹੀ ਖ਼ੂਨ ਦੇ ਪਿਆਸੇ ਹੋ ਕੇ ਖੁਆਰੀਆਂ ਨਾਲ ਆਪੋ ਆਪਣੇ ਦਾਮਨ ਦਾਗੀ ਕਰ ਬੈਠੇ ਸਨ। ਜਥੇਬੰਦੀ ਸਫਲਤਾ ਦਾ ਨਾਮ ਹੈ ਪਰ ਧੜੇ-ਬੰਦੀ ਬਰਬਾਦੀ ਦਾ ਨਾਮ ਹੈ। ਗਿਆਨੀ ਸੋਹਣ ਸਿੰਘ ਸੀਤਲ ਜੀ ਦੀਆਂ ਦੋ ਵੀਚਾਰਾਂ ਲਿਖਣ ਨਾਲ ਹੀ ਸਾਡੀ ਕਾਫੀ ਦਾਸਤਾਂ ਬਿਆਨ ਹੋ ਜਾਂਦੀ ਹੈ। ਪਹਿਲਾ ਬਚਨ ਹੈ ਕਿ ਅਜੋਕੇ ਸਮੇਂ ਕੌਮੀ ਹਾਲਾਤ ਦੇਖ ਕੇ ਕੌਣ ਕਹਿ ਸਕਦਾ ਹੈ ਕਿ ਕਦੇ ਇਹ ਤਖਤਾਂ ਤਾਜਾਂ ਵਾਲੇ ਹੁੰਦੇ ਸਨ।

ਅਸੀਂ ਪੰਜਾਂ ਦਰਿਆਵਾਂ ਦੇ ਬਾਦਸ਼ਾਹ ਸਾਂ,
ਤਖਤ ਤਾਜ਼ ਵਾਲੇ ਅਣਖ ਆਨ ਵਾਲੇ॥
ਸ਼ਾਡੇ ਸਿਰਾਂ ਤੇ ਕਲਗੀਆਂ ਸੋਹਦੀਆਂ ਸਨ,
ਸਾਨੂੰ ਨਿਉਂਦੇ ਸਨ ਕਈ ਗੁਮਾਨ ਵਾਲੇ॥
ਸ਼ਾਡੇ ਖਾਲਸਾਈ ਕੌਮੀ ਨਿਸ਼ਾਨ ਅੱਗੇ,
ਪਾਣੀ ਭਰਦੇ ਸਨ ਕਈ ਨਿਸ਼ਾਨ ਵਾਲੇ॥
ਸਾਡੀ ਚਮਕਦੀ ਦੇਗ ਦੀ ਧਾਰ ਅੱਗੇ,
ਭੇਟਾ ਧਰਦੇ ਸਨ ਕਾਬਲ ਈਰਾਨ ਵਾਲੇ॥
ਬਿਨ੍ਹਾਂ ਪੁਛਿਆਂ ਇੱਧਰ ਨਹੀ ਝਾਕਦੇ ਸਨ
ਸਾਡੇ ਸਿਰਾਂ ਤੇ ਹੁਕਮ ਚਲਾਣ ਵਾਲੇ॥
ਕੌਣ ਜਾਣਦਾ ਸੀ? ਰੁਲਦੇ ਫਿਰਨਗੇ ਇਹ,
ਆਪਣੇ ਤਾਜ਼ ਵਿੱਚ ਹੀਰੇ ਹੰਢਾਣ ਵਾਲੇ॥
ਸੀਤਲ ਹਾਲ ਫਕੀਰਾਂ ਦੇ ਨਜ਼ਰ ਆਉਂਦੇ,
ਤਾਜ਼ ਤਖਤ ਨਿਸ਼ਾਨ ਕਿਰਪਾਨ ਵਾਲੇ॥

(ਸਿੱਖ ਰਾਜ ਕਿਵੇਂ ਗਿਆ, ਪੰਨਾ ੧੫)

ਦੂਜਾ ਬਚਨ ਵੀ ਬਾਪੂ ਸੋਹਣ ਸਿੰਘ ਸੀਤਲ ਜੀ ਹੋਰਾਂ ਨੇ ਹੀ ਕਵੀ ਗੰਗ ਜੀ

ਦੀ ਲਿਖਤ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਸਾਡਾ ਇਹ ਹਾਲ ਹੋਇਆ ਕਿਉਂ? ਤਖਤਾਂ ਤਾਜਾਂ ਵਾਲੇ ਅੱਜ ਫਕੀਰਾਂ ਦੇ ਹਾਲੀਂ ਕਿਉਂ ਫਿਰਦੇ ਹਨ? ਤਾਂ ਸਪੱਸ਼ਟ ਜੁਆਬ ਮਿਲਦਾ ਹੈ ਕਿ ਜਿਸ ਚੰਦਰੀ ਫੁੱਟ ਨੇ ਸਾਰਿਆਂ ਨੂੰ ਉਜਾੜ ਦਿੱਤਾ ਸਾਡੀ ਵੀ ਬਰਬਾਦੀ ਦਾ ਕਾਰਨ ਇਹੋ ਹੀ ਹੈ।

**ਫੁਟ ਗਏ ਹੀਰਾ ਕੀ ਬਿਕਾਨੀ ਕਨੀ ਹਾਟ ਹਾਟ,**
**ਕਾਹੂੰ ਘਾਟ ਮੋਲ ਕਾਹੂੰ ਬਾਢ਼ ਮੋਲ ਕੋ ਲਯੋ॥**
**ਟੂਟ ਗਈ ਲੰਕਾ; ਫੁਟ ਮਿਲਿਓ ਜੋ ਬਿਭੀਖਨ ਹੈ,**
**ਰਾਵਨ ਸਮੇਤ ਬੰਸ ਆਸਮਾਨ ਕੋ ਗਯੋ॥**
**ਕਹੈ ਕਵੀ ਗੰਗ ਦਰਯੋਧਨ ਸੇ ਛਤੱਰਧਾਰੀ ਤਨਕ ਮੇਂ**
**ਫੂਟੇ ਤੇ ਗੁਮਾਨ ਵਾਂਕੋ ਨੈ ਗਯੋ॥**
**ਫੂਟੇ ਤੇ ਨਰਦ ਉਠ ਜਾਤ ਬਾਜੀ ਚੌਸਰ ਕੀ,**
**ਆਪਸ ਕੇ ਫੂਟੇ ਕਹੁ ਕੌਨ ਕੋ ਭਲੋ ਭਯੋ॥** (ਉਹੀ, ਪੰਨਾ ੧੧)

ਧਰਮ ਦੀ ਦੁਨੀਆਂ ਵਿੱਚ ਮਨੁੱਖ ਇਮਾਨਦਾਰੀ ਨਾਲ ਧਰਮ ਦੇ ਅਸੂਲਾਂ ਦਾ ਧਾਰਨੀ ਹੋ ਜਾਵੇ ਤਾਂ ਇਥੋਂ ਹਰ ਇੱਕ ਗੱਲ ਹੀ ਮਨੁੱਖ ਨੂੰ ਇੱਕ ਹੋਣ ਦਾ ਸੁਨੇਹਾ ਦਿੰਦੀ ਹੈ । ਗੁਰਬਾਣੀ ਨੂੰ ਪਿਆਰ ਨਾਲ ਪੜ੍ਹਨ ਵਾਲਾ ਸਹਿਜ ਸੁਭਾਵਿਕ ਹੀ ਸਮਝ ਲੈਂਦਾ ਹੈ ਕਿ 'ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ।।' (420) ਦਸ ਹੀ ਗੁਰੂ ਸਾਹਿਬਾਨ ਦੀ ਇੱਕੋ ਹੀ ਜੋਤਿ ਹੈ। ਹਰ ਇੱਕ ਗੁਰੂ ਸਾਹਿਬ ਜੀ ਦੇ ਗੁਰਬਾਣੀ ਬਚਨਾਂ ਵਿੱਚੋਂ ਅਖੀਰ ਵਿੱਚ ਸ਼ਬਦ ਨਾਨਕ ਹੀ ਆਵੇਗਾ, ਜਾਂ ਬਾਕੀ ਗੁਰੂ ਸਾਹਿਬ ਜੀ ਵੀ ਦਸਖਤ ਕਰਨ ਵੇਲੇ ਨਾਨਕ ਸ਼ਬਦ ਵਰਤਦੇ ਸਨ। ਇੱਕ ਹੀ ਨੂਰ ਤੋਂ ਸਾਰਾ ਜਗਤ ਉਪਾਇਆ ਹੋਇਆ ਹੈ। ਸਮੁੱਚੀ ਗੁਰਬਾਣੀ ਦੀ ਇੱਕ ਹੀ ਵੀਚਾਰਧਾਰਾ ਹੈ। ਇਥੋਂ ਤੱਕ ਕਿ ਸਾਰੇ ਹੀ ਭਗਤ ਭਾਵੇਂ ਕੋਈ ਕਿਸੇ ਕਾਲ ਜਾਂ ਕਿਸੇ ਵੀ ਇਲਾਕੇ ਵਿੱਚ ਪੈਦਾ ਹੋਇਆ ਹੈ ਸਾਰੇ ਹੀ ਵਿਚਾਰਧਾਰਕ ਤੌਰ ਤੇ ਇੱਕ ਹਨ। ਖੱਤਰੀ ਬ੍ਰਹਮਣ ਸੂਦ ਵੈਸ਼ ਭਾਵ ਸਭ ਲਈ ਇੱਕੋ ਹੀ ਉਪਦੇਸ਼ ਹੈ। ਇੱਕ ਹੀ ਅਕਾਲ ਤਖਤ ਦੇ ਰੱਬੀ ਸਿਧਾਂਤ ਨਾਲ ਜੋੜਿਆ ਸੀ। ਇੱਕ ਹੀ ਅਕਾਲ ਪੁਰਖ ਦੇ ਲੜ ਲਾਇਆ ਸੀ। ਇੱਕ ਹੀ ਬਾਟੇ ਵਿੱਚੋਂ ਅੰਮ੍ਰਿਤ ਦੀ ਦਾਤ ਦੇ ਕੇ ਸਭ ਦਾ ਇੱਕ ਹੀ ਧਾਰਮਿਕ ਮਾਤਾ ਤੇ ਇੱਕ ਹੀ ਧਾਰਮਿਕ ਪਿਤਾ ਬਣਾਇਆ ਸੀ। ਸਭ ਨੂੰ ਇੱਕੋ ਜਿਹੇ ਹੀ ਕਕਾਰ ਬਖਸ਼ਿਸ਼ ਕੀਤੇ ਸਨ। ਸਭ ਪਾਸੇ ਇੱਕ ਹੀ ਇੱਕ ਦੀ ਗੱਲ ਸੀ, ਫਿਰ ਵੀ ਕਿਸੇ ਵੇਲੇ ਮਨੁੱਖੀ ਖਿਆਲਾਂ ਦਾ ਟਕਰਾਅ ਸਾਡੇ ਵਿੱਚ ਕਿਧਰੇ ਕੋਈ ਫਰਕ ਪਾ ਵੀ ਦੇਵੇ ਤਾਂ ਵੀ ਗੁਰਬਾਣੀ ਸਾਡੇ ਦਿਲਾਂ ਦੀ ਮੈਲ ਨੂੰ ਧੋ ਕੇ ਪਵਿੱਤਰ ਕਰ ਦਿੰਦੀ ਹੈ। ਜਦੋਂ ਸਾਡੇ ਅੰਦਰੋਂ ਈਰਖਾ ਦੀ ਮੈਲ ਖਤਮ ਹੋ ਜਾਵੇ ਤਾਂ ਹਿਰਦਾ ਆਪ ਮੁਹਾਰੇ ਹੀ ਕੂਕ ਪੁਕਾਰ

ਕਰਨ ਲੱਗ ਪੈਂਦਾ ਹੈ ਕਿ :-

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ**
**ਸਗਲ ਸੰਗਿ ਹਮ ਕਉ ਬਨਿ ਆਈ ॥੧॥** (੧੨੯੯)

ਅਜਿਹੀ ਕੋਈ ਰੱਬੀ ਪਿਆਰ ਵਿੱਚ ਭਿਜੀ ਹੋਈ ਰੂਹ ਧੜੇ ਦੀ ਥਾਂ ਧਰਮ ਦੀ ਪੱਕੀ ਹੁੰਦੀ ਹੈ। ਉਹ ਤਾਂ ਹੋਰਾਂ ਨੂੰ ਵੀ ਰੱਬੀ ਬੋਲ ਸੁਣਾ ਕੇ ਏਕੇ ਦੀ ਲੜੀ ਵਿੱਚ ਪ੍ਰੋ ਦਿੰਦੀ ਹੈ।

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥**
(੧੧੮੫)

ਧੰਨ ਗੁਰੂ ਰਾਮਦਾਸ ਜੀ ਦਾ ਪਾਵਨ ਬਚਨ ਹੈ ਕਿ ਧੜਿਆਂ ਦੇ ਮੋਟੇ ਜਿਹੇ ਤਿੰਨ ਕਾਰਨ ਹਨ। ਸਭ ਤੋਂ ਪਹਿਲਾ ਕਾਰਨ ਹੈ ਕਿ ਮਾਇਕੀ ਬਿਰਤੀ ਮਨੁੱਖੀ ਸੋਚ ’ਤੇ ਭਾਰੂ ਹੈ ਤੇ ਮਨੁੱਖ ਮਾਇਆ ਦੇ ਅਸਰ ਅਧੀਨ ਆਪਣੇ ਸੁਆਰਥ ਨੂੰ ਮੁੱਖ ਰੱਖ ਲੈਂਦਾ ਹੈ ਜਿਸ ਕਰਕੇ ਕੁਝ ਕੁ ਲੋਕਾਂ ਨੂੰ ਆਪਣੇ ਮਗਰ ਲਾ ਕੇ ਸੁਆਰਥ ਹੱਲ ਕਰਨ ਲੱਗ ਪੈਂਦਾ ਹੈ। ਸੁਆਰਥੀ ਬੰਦੇ ਕਦੇ ਵਫਾਦਾਰ ਨਹੀ ਹੁੰਦੇ ਜਿਸ ਕਰਕੇ ਇਹ ਧੜਾ ਵੀ ਇੱਕ ਕਿਸਮ ਦਾ ਧੋਖਾ ਹੀ ਹੈ। ਆਪਣੀ ਚਲਾਕੀ ਨਾਲ ਦੂਜਿਆਂ ਦੀ ਅਗਿਆਨਤਾ ਦਾ ਲਾਭ ਉਠਾ ਕੇ ਜਾਂ ਦੂਜਿਆਂ ਨੂੰ ਮੂਰਖ ਬਣਾ ਕੇ ਮਾਇਕੀ ਲਾਭ ਲੈਣ ਵਾਲੇ ਇਕ ਕਿਸਮ ਦਾ ਦੂਜਿਆਂ ’ਤੇ ਤਸ਼ੱਦਦ ਹੀ ਕਰਦੇ ਹਨ। ਧੜਿਆਂ ਦਾ ਦੂਜਾ ਕਾਰਨ ਹੈ ਮਨੁੱਖ ਦੀ ਬਿਰਤੀ ਦਾ ਵਿਕਾਰੀ ਹੋ ਜਾਣਾ। ਇਨ੍ਹਾਂ ਵਿਕਾਰਾਂ ਵਿਚੋਂ ਪ੍ਰਮੁੱਖ ਵਿਕਾਰ ਹੰਕਾਰ ਕੰਮ ਕਰਦਾ ਹੈ। ਪਹਿਲਾਂ ਮਨੁੱਖ ਸੇਵਾ ਭਾਵਨਾ ਲੈ ਕੇ ਲੋਕਾਂ ਦੇ ਭਲੇ ਦੀ ਗੱਲ ਕਰਦਾ ਹੈ। ਇਹ ਸੇਵਾ ਭਾਵਨਾ ਲੋਕਾਂ ਦਾ ਵਿਸ਼ਵਾਸ ਜਿੱਤ ਲੈਂਦੀ ਹੈ। ਭੋਲੇ ਲੋਕ ਉਸਨੂੰ ਆਪਣਾ ਆਗੂ ਜਾਂ ਲੀਡਰ ਸਮਝ ਕੇ ਆਪਣੇ ਭਵਿੱਖ ਦੀਆਂ ਚਾਬੀਆਂ ਅਜਿਹੇ ਲੋਕਾਂ ਦੇ ਹੱਥ ਪਕੜਾ ਦਿੰਦੇ ਹਨ ਅਤੇ ਆਪ ਉਨ੍ਹਾਂ ਦੇ ਮੂੰਹੋਂ ਨਿਕਲੇ ਹੋਏ ਬੋਲਾਂ ’ਤੇ ਆਪਣੀ ਜਾਨ ਨਿਛਾਵਰ ਕਰਨ ਲਈ ਤਿਆਰ ਹੋ ਜਾਂਦੇ ਹਨ। ਆਪਣੇ ਲਈ ਇਸ ਤਰ੍ਹਾਂ ਦਾ ਸਤਿਕਾਰ ਪ੍ਰਾਪਤ ਕਰਕੇ ਇਹ ਧੜੇਬਾਜ਼ ਲੋਕ ਇਸ ਸਤਿਕਾਰ ਨੂੰ ਆਪਣਾ ਸਤਿਕਾਰ ਸਮਝ ਲੈਂਦੇ ਹਨ। ਜਿਸ ਕਰਕੇ ਜਦੋਂ ਇਹ ਅਹੁਦੇਦਾਰੀ ਦਾ ਸਮਾਂ ਮੁੱਕਣ ਲਗਦਾ ਹੈ ਜਾਂ ਹੋਰ ਕਿਸੇ ਗਲਤ ਕੰਮ ਕਰਨ ਦੇ ਕਾਰਨ ਉਸ ਨੂੰ ਇਹ ਅਹੁਦਾ ਤਿਆਗਣਾ ਪੈਂਦਾ ਹੈ ਤਾਂ ਉਹ ਲੋਕ ਵੀ ਆਪਣਾ ਅਹੁਦਾ ਤਿਆਗਣ ਦੀ ਥਾਂ ਇੱਕ ਧੜੇਬੰਦੀ ਬਣਾ ਕੇ ਨਜਾਇਜ਼ ਦੀ ਲੜਾਈ ਲੜਨ

ਲੱਗ ਪੈਂਦੇ ਹਨ। ਧੜੇ-ਬੰਦੀ ਦਾ ਤੀਜਾ ਕਾਰਨ ਬਹੁਤ ਹੀ ਸਾਫ ਸੁਥਰਾ ਹੈ। ਰੱਬੀ ਪਿਆਰ ਵਾਲੇ ਜਾਂ ਮਨੁੱਖਤਾ ਦੇ ਦਰਦੀ ਲੋਕ ਵੀ ਇਕੱਠੇ ਹੁੰਦੇ ਹਨ। ਅਜਿਹੇ ਲੋਕ ਸਤਿਸੰਗਤ ਦੇ ਰੂਪ ਵਿੱਚ ਮਿਲਦੇ ਹਨ। ਇਨ੍ਹਾਂ ਦੀ ਬਿਰਤੀ ਸੁਆਰਥੀ ਨਹੀਂ ਬਲਕਿ ਪ੍ਰਮਾਰਥੀ ਹੁੰਦੀ ਹੈ। ਗੁਰੂ ਰਾਮਦਾਸ ਜੀ ਆਖਦੇ ਹਨ ਕਿ ਮੈਂ ਵੀ ਧੜਾ ਬਣਾਇਆ ਹੈ ਪਰ ਮੇਰਾ ਧੜਾ ਤਾਂ ਨਿਰੋਲ ਰੱਬ ਦਾ ਜਾਂ ਧਰਮ ਦਾ ਧੜਾ ਹੈ। ਹੋਰ ਧੜੇ ਤਾਂ ਸੁਆਰਥ ਦੀ ਕੁੱਖ ਵਿੱਚੋਂ ਜਨਮ ਲੈਂਦੇ ਹਨ ਜਿਸ ਕਰਕੇ ਇਹ ਬਹੁਤਾ ਸਮਾਂ ਚਲਦੇ ਵੀ ਨਹੀਂ ਪਰ ਮੇਰਾ ਧੜਾ ਤਾਂ ਹਮੇਸ਼ਾ ਹੀ ਜਿੱਤਦਾ ਹੈ ਕਿਉਂਕਿ ਇਹ ਲੋਕਾਂ ਨੂੰ ਧੋਖਾ ਦੇਣ ਲਈ ਨਹੀਂ ਸਗੋਂ ਧੋਖੇ ਤੋਂ ਬਚਣ ਲਈ ਹੈ। ਪਾਵਨ ਬਚਨ ਹਨ :

**ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥**
**ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥**
**ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥**
**ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥**
**ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥**
**ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ**
**ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ॥**
**ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥**
**ਝੂਠੁ ਧੜੇ ਕਰਿ ਪਛੋਤਾਹਿ ॥**
**ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥**
**ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥**
**ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥**
**ਮਾਇਆ ਕਉ ਲੂਝਹਿ ਗਾਵਾਰੀ ॥**
**ਜਨਮਿ ਮਰਹਿ ਜੂਐ ਬਾਜੀ ਹਾਰੀ ॥**
**ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥**
**ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥**
**ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥**
**ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥**
**ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥**
**ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥**
**ਜੈਸਾ ਬੀਜੈ ਤੈਸਾ ਖਾਵੈ॥**

**ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥**

**(੩੬੬)**

ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿੱਚ ਸਿੱਖਾਂ ਦੇ ਆਪਸੀ ਇਤਫਾਕ ਦੀ ਵੀਚਾਰ ਲਿਖੀ ਹੈ ਕਿ ਜਦੋਂ ਕਦੇ ਵੀ ਕੋਈ ਕੌਮੀ ਕਾਰਜ ਹੁੰਦਾ ਸੀ ਤਾਂ ਸਾਰੇ ਬੈਠ ਕੇ ਵੀਚਾਰ ਕਰਦੇ ਸਨ ਜਿਸ ਨੂੰ ਗੁਰਮਤਾ ਕਿਹਾ ਜਾਂਦਾ ਹੈ। ਸਾਰਿਆਂ ਦੀ ਸਲਾਹ ਨਾਲ ਪਾਸ ਹੋਏ ਇਸ ਮਤੇ ਨੂੰ ਜੱਥੇ ਦਾ ਜਥੇਦਾਰ ਸਾਰਿਆਂ ਵਿੱਚ ਕਹਿ ਕੇ ਸੁਣਾ ਦਿੰਦਾ ਸੀ। ਇਸ ਗੁਰਮਤੇ ਨੂੰ ਹਰ ਕੋਈ ਦਿਲੋਂ ਮੰਨ ਲੈਂਦਾ ਸੀ। ਇਸ ਗੁਰਮਤੇ ਨੂੰ ਕੇਵਲ ਮੰਨਦੇ ਹੀ ਨਹੀ ਸਨ ਸਗੋਂ ਤਨ, ਮਨ ਅਤੇ ਧਨ ਗੁਰੂ ਜੀ ਦਾ ਜਾਣ ਕੇ ਇਸ ਤੋਂ ਆਪਣੀ ਜਾਨ ਵਾਰਨੀ ਵੀ ਆਪਣਾ ਧਰਮ ਸਮਝਦੇ ਸਨ। ਸਾਰੇ ਇਕ ਦੂਜੇ ਨੂੰ ਆਪਣਾ ਭਰਾ ਸਮਝਦੇ ਸਨ। ਸਾਰਿਆਂ ਦਾ ਸਤਿਕਾਰ ਵੀ ਕਰਦੇ ਸਨ। ਇੰਨੇ ਨਿੱਘੇ ਪਿਆਰ ਦੇ ਕਾਰਨ ਇਨ੍ਹਾਂ ਵਿੱਚ ਬਹੁਤ ਇਤਫਾਕ ਸੀ। ਇੱਕ ਦੂਜੇ ਲਈ ਆਪਣੀ ਜਾਨ ਤੱਕ ਵਾਰਨ ਲਈ ਤਿਆਰ ਰਹਿੰਦੇ ਸਨ। ਪੰਥ ਪ੍ਰਕਾਸ਼ ਦੇ ਬੋਲ ਹਨ :

**ਕਾਮ ਪਰਤ ਥਾ ਜੌ ਕਛੁ ਕਬ ਹੀ॥ ਕਰਤ ਗੁਰਮਤਾ ਮਿਲ ਕਰ ਸਭਹੀ॥**
**ਜਥੇਦਾਰ ਜੋ ਕਿਛ ਕਹਿ ਦੇਤਾ॥ ਸੋਈ ਪੰਥ ਮਾਨ ਸਭ ਲੇਤਾ॥**
**ਮਨ ਤਨ ਧਨ ਸਭ ਗੁਰੁ ਕਾ ਲਖਤੇ॥ ਦਾਈਆ ਸੀਸ ਦੇਣ ਕੋ ਰੱਖਤੇ॥**

**(ਅਧਿਆਇ, ੬੮)**

**ਬਨੇ ਰਹਿਤ ਸਭ ਸਕੇ ਬਿਰਾਦਰ॥ ਇਕ ਕੋ ਦੂਸਰ ਦੇਵਤ ਆਦਰ॥**
**ਹੈ ਇਨ ਮਹਿ ਇਤਫਾਕ ਮਹਾਨ॥ ਸਿੱਖ, ਸਿੱਖ ਪੈ ਵਾਰਤ ਪ੍ਰਾਨ॥**

**(ਅਧਿਆਇ, ੭੪)**

ਧਰਮ ਦੀ ਦੁਨੀਆਂ ਮਨੁੱਖ ਨੂੰ ਇੱਕ ਨਵੀਂ ਦ੍ਰਿਸ਼ਟੀ ਪ੍ਰਦਾਨ ਕਰਦੀ ਹੈ। ਇਸ ਦ੍ਰਿਸ਼ਟੀ ਵਾਲੇ ਨੂੰ ਰੱਬ ਤੋਂ ਬਿਨਾਂ ਹੋਰ ਕੋਈ ਨਜ਼ਰ ਨਹੀਂ ਆਉਂਦਾ। ਉਹ ਸਾਰਿਆਂ ਨਾਲ ਹੀ ਅਥਾਹ ਪਿਆਰ ਕਰਨ ਲੱਗ ਪੈਂਦਾ ਹੈ। ਭਾਈ ਨੰਦ ਲਾਲ ਸਿੰਘ ਜੀ ਆਖਦੇ ਹਨ ਕਿ ਹੁਣ ਦੱਸੋ, ਮੈਂ ਘਰ ਬਾਰ ਅਤੇ ਇਸ ਦੁਨੀਆਂ ਨੂੰ ਛੱਡ ਕੇ ਹੋਰ ਕਿਥੇ ਜਾਵਾਂ। ਭਾਵ ਮੈਨੂੰ ਕਿਧਰੇ ਹੋਰ ਜਾਣ ਦੀ ਲੋੜ ਨਹੀਂ ਮੈਂ ਰੱਬ ਦੀ ਦੁਨੀਆਂ ਨਾਲ ਰੱਬ ਵਰਗਾ ਹੀ ਪਿਆਰ ਕਰਦਾ ਹਾਂ। "ਚੂੰ ਗ਼ੈਰ ਅਜ਼ ਜ਼ਾਤਿ-ਪਾਕਿਸ਼ ਨੀਸਤ ਦਰ ਹਰ ਜਾ ਕਿ ਮੀ-ਬੀਨਸ ਬਗੋ ਗੋਯਾ ਕੁਜਾ ਖਿਗੁਜ਼ਾਰਮ ਈਂ ਦੁਨਿਆ ਓ ਅਹਲਿ ਹਾ।।" (ਭਾਈ ਨੰਦ ਲਾਲ ਗ੍ਰੰਥਾਵਲੀ, ਗ਼ਜ਼ਲ ਨੰ:3, ਸੰਪਾਦਕ ਡਾ: ਗੰਡਾ ਸਿੰਘ ਜੀ)

ਸਿੱਖਾਂ ਦੀ ਸਿਆਸਤ ਦਾ ਇਹ ਕਮਜ਼ੋਰ ਪੱਖ ਰਿਹਾ ਹੈ ਕਿ ਇਹ ਗੁਰਚਾਲੀ

ਦਾ ਤਿਆਗ ਕਰਕੇ ਕਈ ਵਾਰੀ ਬਿਗਾਨਿਆਂ ਦੇ ਹੱਥਾਂ ਵਿੱਚ ਖੇਡਣ ਲੱਗ ਪੈਂਦੇ ਹਨ। ਜਿਸ ਨਾਲ ਕੌਮੀ ਹੀ ਨਹੀਂ ਬਲਕਿ ਆਪਣਾ ਵੀ ਨੁਕਸਾਨ ਕਰਵਾ ਲੈਂਦੇ ਹਨ। ਅਜਿਹੀਆਂ ਅਨੇਕਾਂ ਹੀ ਘਟਨਾਵਾਂ ਵਿੱਚੋਂ ਇੱਕ ਛੋਟੀ ਜਿਹੀ ਝਲਕ ਦੇਖਦੇ ਹਾਂ। ਦੇਸ਼ ਦੀ ਅਜ਼ਾਦੀ ਲਈ ਸਿੱਖਾਂ ਨੇ ਆਪਣੇ ਬਣਦੇ ਹੱਕ ਤੋਂ ਕਿਧਰੇ ਵਧੇਰੇ ਖ਼ੂਨ ਡੋਲ੍ਹਿਆ ਸੀ। ਦੇਸ਼ ਅਜ਼ਾਦ ਹੋਇਆ ਦੇਸ਼ ਦਿਆਂ ਹਾਕਮਾਂ ਨੇ ਭਾਸ਼ਾ ਦੇ ਅਧਾਰ ’ਤੇ ਸੂਬਿਆਂ ਦੀ ਵੰਡ ਕਰ ਦਿੱਤੀ ਪਰ ਜਦੋਂ ਪੰਜਾਬੀ ਸੂਬੇ ਦੀ ਵਾਰੀ ਆਈ ਤਾਂ ਦੇਸ਼ ਦਿਆਂ ਹਾਕਮਾਂ ਦੀਆਂ ਨਜ਼ਰਾਂ ਬਦਲ ਗਈਆਂ। ਪਿਆਰ ਦੀ ਥਾਂ ’ਤੇ ਨਫ਼ਰਤ ਵਾਲਾ ਵਤੀਰਾ ਅਪਣਾਇਆ ਗਿਆ। ਪੰਜਾਬ ਦੇ ਜਾਂ ਸਿੱਖਾਂ ਦੇ ਲੀਡਰਾਂ ਨੂੰ ਪੰਜਾਬੀ ਸੂਬਾ ਮੋਰਚਾ ਲਾਉਣਾ ਪਿਆ ਅਤੇ ਕਈ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ ਸੀ। ਉਨ੍ਹਾਂ ਹੀ ਦਿਨਾਂ ਦੀ ਇਹ ਦਾਸਤਾਂ ਹੈ। ਸਮੁੱਚੇ ਪੰਜਾਬੀ, ਪੰਜਾਬੀ ਸੂਬੇ ਦੇ ਮੋਰਚੇ ਲਈ ਜੂਝ ਰਹੇ ਸਨ। 22 ਮਈ 1960 ਨੂੰ ਅੰਮ੍ਰਿਤਸਰ ਸਾਹਿਬ ਜੀ ਵਿਖੇ ਇੱਕ ਪੰਜਾਬੀ ਸੂਬਾ ਲਈ ਕਨਵੈਨਸ਼ਨ ਰੱਖੀ ਗਈ। ਜਿਸ ਵਿੱਚ ਵੀਚਾਰਾਂ ਹੋਈਆਂ ਕਿ ਸਾਰਿਆਂ ਨੂੰ ਪਹਿਲਾਂ ਇਸ ਮੋਰਚੇ ਬਾਰੇ ਜਾਗਰੂਕ ਕੀਤਾ ਜਾਵੇ। ਇਸ ਜਾਗਰੂਕਤਾ ਲਈ ਹੀ 12 ਜੂਨ 1960 ਵਿੱਚ ਇੱਕ ਸ਼ਾਂਤਮਈ ਜਲੂਸ ਦਿੱਲੀ ਵਿੱਚ ਕੱਢਿਆ ਜਾਵੇ। ਉਸ ਵਕਤ ਪੰਜਾਬ ਵਿੱਚ ਪ੍ਰਤਾਪ ਸਿੰਘ ਕੈਰੋਂ ਦੀ ਸਰਕਾਰ ਸੀ। ਇਸ ਨੇ ਅੱਡੀ ਚੋਟੀ ਦਾ ਜ਼ੋਰ ਲਾਇਆ ਹੋਇਆ ਸੀ ਕਿ ਮੈਂ ਜਵਾਹਰ ਲਾਲ ਨਹਿਰੂ ਨੂੰ ਹਰ ਹਾਲਤ ਵਿੱਚ ਖੁਸ਼ ਰੱਖਣਾ ਹੈ। ਨਹਿਰੂ ਤੇ ਉਸ ਦੇ ਸਾਥੀ ਪੰਜਾਬੀ ਸੂਬੇ ਦੇ ਸਖਤ ਖਿਲਾਫ ਸਨ। ਕੈਰੋਂ ਨੇ 24, 25 ਮਈ ਦੀ ਰਾਤ ਨੂੰ ਹੀ ਭਾਰੀ ਫੋਰਸ ਭੇਜ ਕੇ ਮਾਸਟਰ ਤਾਰਾ ਸਿੰਘ ਜੀ ਨੂੰ ਉਨ੍ਹਾਂ ਦੇ ਘਰੋਂ ਹੀ ਗ੍ਰਿਫਤਾਰ ਕਰਕੇ ਧਰਮਸ਼ਾਲਾ ਜੇਲ੍ਹ ਭੇਜ ਦਿੱਤਾ। ਇਨ੍ਹਾਂ ਹੀ ਦਿਨਾਂ ਵਿੱਚ ਸੰਤ ਫਤਹਿ ਸਿੰਘ ਜੀ ਕਾਫੀ ਚਹੇਤੇ ਲੀਡਰ ਬਣ ਰਹੇ ਸਨ। ਮਾਸਟਰ ਤਾਰਾ ਸਿੰਘ ਜੀ ਦੀ ਗੈਰ ਹਾਜ਼ਰੀ ਵਿੱਚ ਸਾਰੀ ਜ਼ਿੰਮੇਦਾਰੀ ਸੰਤ ਫਤਹਿ ਸਿੰਘ ਜੀ ਨੇ ਨਿਭਾਈ। ਜਿਸ ਕਰਕੇ ਉਨ੍ਹਾਂ ਨੂੰ ਹੋਰ ਵੀ ਪ੍ਰਸਿੱਧੀ ਹਾਸਿਲ ਹੋ ਗਈ। 3, 4 ਜਨਵਰੀ 1961 ਨੂੰ ਮਾਸਟਰ ਤਾਰਾ ਸਿੰਘ ਜੀ ਨੂੰ ਵੀ ਰਿਹਾਅ ਕਰ ਦਿੱਤਾ ਸੀ। ਸੰਤ ਫਤਹਿ ਸਿੰਘ ਨੇ ਵੀ ਪੰਜਾਬੀ ਸੂਬੇ ਲਈ ਮਰਨ ਵਰਤ ਰੱਖ ਲਿਆ। ਪੰਡਿਤ ਜਵਾਹਰ ਲਾਲ ਨਹਿਰੂ ਨੇ ਕਈ ਸੱਚੀਆਂ ਝੂਠੀਆਂ ਤਕਰੀਰਾਂ ਕਰਕੇ ਮਰਨ ਵਰਤ ਖੁਲ੍ਹਵਾ ਦਿੱਤਾ। ਕਈ ਵਾਰੀ ਸੰਤ ਫਤਹਿ ਸਿੰਘ ਨਾਲ ਨਹਿਰੂ ਨੇ ਮੀਟਿਗਾਂ ਕਰਕੇ ਮਾਸਟਰ ਤਾਰਾ ਸਿੰਘ ਬਾਰੇ ਬਦਨਾਮੀ ਕਰਕੇ ਤੇ ਸੰਤ ਫਤਹਿ ਸਿੰਘ ਦੀ ਝੂਠੀ ਤਾਰੀਫ ਕਰਕੇ ਉਸ ਨੂੰ ਆਪਣੀਆਂ ਗੱਲਾਂ ਦੇ ਜਾਲ ਵਿੱਚ ਐਸਾ ਫਸਾ ਲਿਆ ਕਿ 22 ਜੁਲਾਈ 1962 ਨੂੰ ਮੁੱਲਾਂਪੁਰ ਵਿੱਚ ਹੋਈ ਇੱਕ ਕਨਵੈਨਸ਼ਨ ਵਿੱਚ ਆਪਣਾ ਵੱਖਰਾ ਅਕਾਲੀ ਦਲ ਬਣਾ ਲਿਆ ਸੀ। (ਸਿੱਖ ਤਵਾਰੀਖ਼, ਭਾਗ 4, ਪੰਨਾ 1123 ਤੋਂ 1175 ਤੱਕ, ਡਾ: ਹਰਜਿੰਦਰ ਸਿੰਘ ਦਿਲਗੀਰ ਜੀ) ਨਹਿਰੂ ਨੇ ਇਸ ਫੁੱਟ ਦਾ

ਬੀਜ ਬੋ ਕੇ ਕੇਵਲ ਆਪਣੀ ਮਨ ਮਰਜ਼ੀ ਦੀ ਸਿਆਸਤ ਹੀ ਨਹੀਂ ਕੀਤੀ ਬਲਕਿ ਸਿਖਾਂ ਦੇ ਬਣਦੇ ਹਰ ਇੱਕ ਹੱਕ ਤੋਂ ਉਨ੍ਹਾਂ ਨੂੰ ਖਾਲੀ ਹੀ ਰੱਖ ਦਿਤਾ। ਸਿੱਖਾਂ ਵਿੱਚ ਇਸ ਧੜੇਬੰਦੀ ਨਾਲ ਸਿੱਖਾਂ ਦਾ ਰੱਜ ਕੇ ਨੁਕਸਾਨ ਹੋਇਆ। ਜੇ ਕਿਧਰੇ ਇਹ ਚੰਦਰੀ ਫੁੱਟ ਸਿਖਾਂ ਨੂੰ ਨਾ ਪਾੜਦੀ ਤਾਂ ਇਤਿਹਾਸ ਦੇ ਪੰਨੇ ਕੁਝ ਹੋਰ ਹੀ ਮਾਣ ਮੱਤੀਆਂ ਪ੍ਰਾਪਤੀਆਂ ਨਾਲ ਸ਼ਿੰਗਾਰੇ ਹੋਏ ਹੋਣੇ ਸਨ। ਅਜੋਕੇ ਸਮੇਂ ਵਾਗੂੰ ਪੰਜਾਬੀਆਂ ਨੂੰ ਬਿਗਾਨੇ ਦੇਸ਼ ਜਾ ਕੇ ਆਸਰੇ ਨਹੀਂ ਭਾਲਣੇ ਪੈਣੇ ਸਨ। ਜਿਹੜੀਆਂ ਤਰੱਕੀਆਂ ਪੰਜਾਬੀਆਂ ਨੇ ਜਾਂ ਸਿੱਖਾਂ ਨੇ ਬਾਹਰਲੇ ਮੁਲਕਾਂ ਵਿੱਚ ਜਾ ਕੇ ਕੀਤੀਆਂ ਹਨ, ਉਹ ਪੰਜਾਬ ਵਿੱਚ ਹੀ ਹੋਣੀਆਂ ਸਨ। ਪੰਜਾਬ ਹਿੰਦੋਸਤਾਨ ਦਾ ਸਿਰਮੌਰ ਸੂਬਾ ਹੋਣਾ ਸੀ।

ਭਾਈ ਗੁਰਦਾਸ ਜੀ ਦਾ ਇੱਕ ਬਚਨ ਸਾਨੂੰ ਸੁਚੇਤ ਕਰਦਾ ਹੈ ਕਿ ਸੁਆਰਥੀ ਜਾਂ ਹੰਕਾਰੀ ਬੰਦਾ ਝੱਟ ਹੀ ਜਥੇਬੰਦੀ ਨੂੰ ਤੋੜ ਕੇ ਧੜੇਬੰਦੀ ਬਣਾ ਲੈਂਦਾ ਹੈ। ਇਸ ਖੁਦਗ਼ਰਜ਼ੀ ਦੀ ਲਾਹਣਤ ਤੋਂ ਪਸ਼ੂ ਪੰਛੀ ਬਚੇ ਹੋਏ ਹੋਣ ਕਰਕੇ ਮਨੁੱਖ ਤੋਂ ਕਰੋੜਾਂ ਗੁਣਾਂ ਚੰਗੇ ਹਨ। ਉਹ ਕਦੇ ਆਪਣੇ ਵਿੱਚ ਅਜਿਹੀ ਧੜੇਬੰਦੀ ਨਹੀ ਬਣਨ ਦਿੰਦੇ।

ਜੈਸੇ ਏਕ ਚੀਟੀ ਪਾਛੈ ਕੋਟ ਚੀਟੀ ਚਲੀ ਜਾਤਿ
ਇਕ ਟਕ ਪਗ ਡਗ ਮਗਿ ਸਾਵਧਾਨ ਹੈ।
ਜੈਸੇ ਕੂੰਜ ਪਾਤਿ ਭਲੀ ਭਾਂਤਿ ਸਾਂਤਿ ਸਹਜ
ਮੈ ਉਡਤ ਆਕਾਸਚਾਰੀ ਆਗੈ ਅਗਵਾਨ ਹੈ।
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ
ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ।
ਕੀਟੀ ਖਗ ਮ੍ਰਿਗ ਸਨਮੁਖ ਪਾਛੈ ਲਾਗੇ ਜਾਹਿ
ਪ੍ਰਾਨੀ ਗੁਰ ਪੰਥ ਛਾਡ ਚਲਤ ਅਗਿਆਨ ਹੈ।

(ਭਾਈ ਗੁਰਦਾਸ ਜੀ : ਕਬਿੱਤ ੪੧੩)

ਰੱਬ ਕਰੇ, ਕਦੇ ਕਿਸੇ ਵੀ ਕੌਮ ਵਿੱਚ ਜਥੇਬੰਦੀਆਂ ਜਿੰਨੀਆਂ ਮਰਜ਼ੀ ਹੋਵਣ ਪਰ ਕਦੇ ਧੜੇਬੰਦੀ ਨਾ ਹੋਵੇ। ਧੜੇਬੰਦੀ ਕੌਮ ਲਈ, ਦੇਸ਼ ਲਈ, ਸਮਾਜ ਲਈ ਹਰ ਇੱਕ ਲਈ ਖਤਰਨਾਕ ਹੀ ਹੁੰਦੀ ਹੈ।

# ਧਿਆਨ

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਮਹਾਨ ਕੋਸ਼ ਵਿੱਚ ਧਿਆਨ ਦਾ ਅਰਥ, ਕਿਸੇ ਵਸਤੂ ਵਿੱਚ ਬਿਰਤੀ ਦਾ ਲਿਵਲੀਨ ਕਰਨਾ, ਚਾਰੇ ਪਾਸਿਆਂ ਤੋਂ ਮਨ ਨੂੰ ਰੋਕ ਕੇ ਇੱਕ ਵ੍ਵਿਸ਼ੇ 'ਤੇ ਟਿਕਾਉਣ ਦੀ ਕਿਰਿਆ, ਕੀਤਾ ਹੈ। ਮਨੁੱਖ ਜੋ ਕੁਝ ਵੀ ਕਰਦਾ ਹੈ ਪਹਿਲਾਂ ਉਸ ਬਾਰੇ ਧਿਆਨ ਨਾਲ ਸੋਚ ਵੀਚਾਰ ਕਰਦਾ ਹੈ ਫਿਰ ਉਸ ਕੰਮ ਨੂੰ ਕਰਦਿਆਂ ਹੋਇਆਂ ਵੀ ਧਿਆਨ ਨੂੰ ਪੂਰਾ ਇਕਾਗਰ ਕਰਕੇ ਰੱਖਦਾ ਹੈ। ਜਿਹੜਾ ਮਨੁੱਖ ਕੋਈ ਕੰਮ ਤਾਂ ਕਰਦਾ ਹੈ ਪਰ ਉਸ ਨੂੰ ਇਸ ਗੱਲ ਦਾ ਧਿਆਨ ਨਹੀਂ ਕਿ ਮੈਂ ਕੀ ਕਰ ਰਿਹਾ ਹਾਂ ਤਾਂ ਐਸੇ ਮਨੁੱਖ ਨੂੰ ਹੀ ਲੋਕ ਪਾਗਲ ਕਹਿੰਦੇ ਹਨ। ਜਿਸ ਕੰਮ ਵਿੱਚ ਧਿਆਨ ਸ਼ਾਮਿਲ ਨਹੀਂ ਹੋਵੇਗਾ ਉਸ ਕੰਮ ਵਿੱਚ ਸਫਲਤਾ ਵੀ ਪ੍ਰਾਪਤ ਨਹੀਂ ਹੁੰਦੀ। ਇਸ ਕਰਕੇ ਹੀ ਸਿਆਣਾ ਬੰਦਾ ਆਪਣੇ ਕੰਮ ਵਿੱਚ ਪੂਰੀ ਤਨਦੇਹੀ ਨਾਲ ਖੁੱਭ ਜਾਂਦਾ ਹੈ।

ਧਰਮ ਦੀ ਦੁਨੀਆਂ ਵਿੱਚ ਵੀ ਧਿਆਨ ਨੂੰ ਬਹੁਤ ਮਹੱਤਵਪੂਰਨ ਅਸਥਾਨ ਦਿੱਤਾ ਗਿਆ ਹੈ। ਇੱਕ ਬਦਕਿਸਮਤੀ ਮਨੁੱਖੀ ਇਤਿਹਾਸ ਦੇ ਨਾਲ ਹੀ ਸਫਰ ਕਰਦੀ ਆ ਰਹੀ ਹੈ ਕਿ ਜਿਨ੍ਹਾਂ ਚੀਜ਼ਾਂ ਬਾਰੇ ਕੋਈ ਵੀ ਭਰਮ ਭੁਲੇਖਾ ਨਹੀਂ ਹੋਣਾ ਚਾਹੀਦਾ ਪਰ ਉਨ੍ਹਾਂ ਦੇ ਬਾਰੇ ਵਿੱਚ ਹੀ ਸਭ ਤੋਂ ਵੱਧ ਅਗਿਆਨਤਾ ਹੁੰਦੀ ਹੈ। ਇਸ ਤਰ੍ਹਾਂ ਹੀ ਧਿਆਨ ਦੇ ਬਾਰੇ ਵਿੱਚ ਵੀ ਕਹਿ ਸਕਦੇ ਹਾਂ। ਧਿਆਨ ਸੋਚ ਵੀਚਾਰ ਦਾ ਮਸਲਾ ਸੀ। ਮਨ ਦੀ ਇਕਾਗਰਤਾ ਦਾ ਮਸਲਾ ਸੀ, ਪਰ ਅਸੀਂ ਇਸ ਨੂੰ ਕੇਵਲ ਸਰੀਰਕ ਕਿਰਿਆ ਵਿੱਚ ਉਲਝਾ ਲਿਆ ਹੈ। ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਤੋਂ ਪਹਿਲਾਂ ਹੀ ਧਿਆਨ ਕਰਨ ਦੇ ਅਨੇਕਾਂ ਹੀ ਤਰੀਕੇ ਹੋਂਦ ਵਿੱਚ ਆ ਗਏ ਸਨ। ਜੋਗੀ ਵੀ ਧਿਆਨ ਧਰਦਾ ਸੀ ਪਰ ਉਹ ਧਿਆਨ ਦੀ ਇਕਾਗਰਤਾ ਵਾਸਤੇ ਅਨੇਕਾਂ ਨਸ਼ਿਆਂ ਦਾ ਸਹਾਰਾ ਲੈਂਦਾ ਸੀ । ਜਿਨ੍ਹਾਂ ਵਿੱਚੋਂ ਭੰਗ ਜਾਂ ਸ਼ਰਾਬ ਤਾਂ ਆਮ ਹੀ ਸੀ। ਗੁਰੂ ਨਾਨਕ ਸਾਹਿਬ ਜੀ ਨੇ ਸਮਝਾਇਆ ਕਿ ਭਲਿਆ ਇਹ ਕੋਈ ਤੇਰਾ ਰੱਬੀ ਧਿਆਨ ਨਹੀਂ ਬਲਕਿ ਨਸ਼ੇ ਦੀ ਹੀ ਮਸਤੀ ਹੈ। ਸਤਿਗੁਰੂ ਜੀ ਨੇ ਭਰਥਰਿ ਜੋਗੀ ਨਾਲ ਵੀਚਾਰ ਚਰਚਾ ਕਰਦਿਆਂ ਉਸ ਨੂੰ ਸੰਸਾਰੀ ਸ਼ਰਾਬ ਦੀ ਥਾਂ ਨਿਰੰਕਾਰੀ ਸ਼ਰਾਬ ਵਿੱਚ ਮਸਤਾਨਾ ਹੋਣ ਦੀ ਪ੍ਰੇਰਨਾ ਦਿੱਤੀ ਸੀ। ਦੁਨੀਆਂ ਦੀ ਸ਼ਰਾਬ ਤਾਂ ਧਿਆਨ ਖਰਾਬ ਕਰਦੀ ਹੈ ਪਰ ਨਿਰੰਕਾਰ ਦੀ ਅਸਲ ਮਸਤੀ ਦੀ ਸ਼ਰਾਬ ਅਬਾਦ ਕਰਦੀ ਹੈ।

ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਬਚਨ ਹੈ :

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥

(੩੬੦)

ਜਿਸ ਮਨੁੱਖ ਦਾ ਧਿਆਨ ਨਸ਼ੇ ਦੇ ਅਧੀਨ ਹੈ ਉਹ ਕਿੰਨੀ ਕੁ ਗੱਲ ਸੋਚ ਸਕਦਾ ਹੈ। ਸ਼ਰਾਬੀ ਬੰਦਾ ਤਾਂ ਸਗੋਂ ਆਪਣੀ ਅਕਲ ਸੁਰਤਿ ਗਵਾ ਲੈਂਦਾ ਹੈ।

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ (ਅੰਗ ੫੫੪)

ਗੁਰਬਾਣੀ ਦਾ ਫੈਸਲਾ ਹੈ ਕਿ ਇਸ ਨਾਲ ਰੱਬ ਯਾਦ ਨਹੀਂ ਆਉਂਦਾ ਬਲਕਿ ਰੱਬ ਭੁੱਲ ਜਾਂਦਾ ਹੈ ਅਤੇ ਬੰਦਾ ਆਪਣੇ ਤੇ ਪਰਾਏ ਦੀ ਸੋਝੀ ਵੀ ਨਹੀਂ ਰੱਖ ਸਕਦਾ। ਇਸ ਕਰਕੇ ਹੀ ਮੈਂ ਜੋਗ ਵਾਲੇ ਧਿਆਨ ਨੂੰ ਕੋਈ ਮਹਾਨਤਾ ਨਹੀਂ ਦਿੱਤੀ।

ਨਾ ਮੈ ਜੋਗ ਧਿਆਨ ਚਿਤੁ ਲਾਇਆ ॥
ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥ (੩੨੯)

ਇਸ ਤਰ੍ਹਾਂ ਦੇ ਧਿਆਨ ਨਾਲ ਰੱਬੀ ਪ੍ਰੇਮ ਦੀ ਗੰਢ ਪੱਕੀ ਨਹੀਂ ਹੁੰਦੀ ਅਤੇ ਬਿਨਾਂ ਰੱਬੀ ਪਿਆਰ ਦੇ ਮਾਇਕੀ ਬੰਧਨਾਂ ਤੋਂ ਖਲਾਸੀ ਪ੍ਰਾਪਤ ਨਹੀਂ ਹੁੰਦੀ। ਮਨੁੱਖ ਆਪਣੇ ਜੀਵਨ ਦਾ ਨਿਸ਼ਾਨਾ ਪ੍ਰਾਪਤ ਨਹੀਂ ਕਰ ਸਕਦਾ।

ਹਿੰਦੂ ਧਰਮ ਅੰਦਰ ਵੀ ਧਿਆਨ ਦੀ ਚਰਚਾ ਤਾਂ ਬਹੁਤ ਹੈ ਪਰ ਇਹ ਵੀ ਅਸਲੀਅਤ ਤੋਂ ਦੂਰ ਹੀ ਰਹਿ ਗਏ ਲਗਦੇ ਹਨ।

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥
ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥
ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥ (੫੫੬)

ਉਪਰੋਕਤ ਸ਼ਬਦ ਹਿੰਦੂ ਵੀਰਾਂ ਦੀ ਮਾਨਸਿਕਤਾ ਨੂੰ ਬਿਆਨ ਕਰਦਾ ਹੈ ਕਿ ਕਿਵੇਂ ਹਿੰਦੂ ਵੀਰ ਭੁੱਲ ਕੇ ਕੁਰਾਹੇ ਪਏ ਹੋਏ ਹਨ। ਇਹ ਰੱਬੀ ਅਸੂਲਾਂ ਨੂੰ ਸਮਝਣ ਦੀ ਥਾਂ ਨਾਰਦ ਦਾ ਕਹਿਆ ਕਮਾਉਂਦੇ ਹਨ। ਇਹ ਰੱਬ ਦੇ ਗੁਣ ਨਾ ਗਾਉਣ ਕਰਕੇ ਗੂੰਗੇ ਹਨ ਅਤੇ ਸੱਚ ਨਾ ਸਮਝਣ ਕਰਕੇ ਅੰਨ੍ਹੇ ਹੋਏ ਹਨ। ਇਹ ਮੂਰਖ ਗਵਾਰ ਪੱਥਰ ਪੂਜ ਰਹੇ ਹਨ। ਇਹ ਸਮਝਣ ਲਈ ਤਿਆਰ ਹੀ ਨਹੀਂ ਕਿ ਜਿਹੜਾ ਪੱਥਰ ਆਪ ਤਾਂ ਤਰ ਨਹੀਂ ਸਕਦਾ ਉਹ ਸਾਨੂੰ ਕਿਵੇਂ ਪਾਰ ਲਾ ਸਕਦਾ ਹੈ? ਇਨ੍ਹਾਂ ਦਾ ਧਿਆਨ ਵੀ ਪੱਥਰ ਜਾਂ ਪੱਥਰ ਦੀ ਮੂਰਤੀ ਦੀ ਹੀ ਪ੍ਰਕਰਮਾ ਕਰਦਾ ਹੈ। ਉਸ ਨੇ ਮੂਰਤੀ ਨੂੰ ਹੀ ਰੱਬੀ ਨਿਵਾਸ ਦਾ ਅਸਥਾਨ ਮੰਨ ਲਿਆ ਹੈ। ਮੁਸਲਮਾਨ ਦੀ ਇੱਕ ਖੂਬੀ ਦੀ ਬਾਤ ਹੈ ਕਿ ਇਹ ਕੇਵਲ ਇੱਕ ਅਲਾਹ 'ਤੇ ਹੀ ਆਪਣਾ ਯਕੀਨ ਰੱਖਦਾ ਹੈ। ਸਭ ਕੁਝ ਰੱਬ ਦਾ ਬਣਾਇਆ ਹੋਇਆ ਹੀ ਪ੍ਰਵਾਨ ਕਰਦਾ ਹੈ ਪਰ ਇੱਕ ਗੱਲ ਤੋਂ ਇਹ ਵੀ ਥਿੜਕ ਗਿਆ ਕਿ ਅਲਾਹ ਕੇਵਲ ਮਸੀਤ ਵਿੱਚ ਹੀ ਵੱਸਦਾ ਹੈ। ਗੁਰੂ ਸਾਹਿਬ ਜੀ ਇਸ ਨੂੰ ਵੀ ਪਿਆਰ ਨਾਲ ਪੁੱਛਦੇ ਹਨ ਕਿ ਭਲਿਆ ਜੇ ਕਰ ਅਲਾਹ ਇੱਕ ਮਸੀਤ ਵਿੱਚ ਹੀ ਵੱਸਦਾ ਹੈ ਤਾਂ ਫਿਰ ਸਾਰੇ ਸੰਸਾਰ ਦਾ ਸਿਲਸਲਾ ਕਿਸ ਦੇ ਆਸਰੇ 'ਤੇ ਹੈ? ਇਸ ਨੇ ਵੀ ਹਰ ਹਿਰਦੇ ਵਿੱਚ ਰੱਬ ਦੇਖਣ ਦੀ ਥਾਂ ਸਗੋਂ ਆਪਣੇ ਧਿਆਨ ਵਿੱਚ ਕੇਵਲ ਪਾਵਨ ਅਸਥਾਨ ਮੱਕਾ ਹੀ ਰੱਖ ਲਿਆ ਹੈ। ਗੁਰੂ ਸਾਹਿਬ ਜੀ ਦੇ ਅਲਾਹੀ ਬਚਨ ਹਨ :

ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥੧॥
(੧੩੪੯)

ਜਦੋਂ ਬੁੱਧ ਧਰਮ ਬਾਰੇ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਇਸ ਦੇ ਬਾਨੀ ਮਹਾਤਮਾ ਬੁੱਧ ਜੀ 566 ਈ: ਪੂਰਬ ਦੇ ਵਿੱਚ ਜਨਮੇ ਸਨ। ਪਿਤਾ ਜੀ ਕਪਿਲ ਵਸਤੂ ਦੇ ਰਾਜਾ ਸਨ। ਸ਼ੁਰੂ ਤੋਂ ਹੀ ਗੰਭੀਰ ਚਿੰਤਨ ਦੇ ਮਾਲਕ ਸਨ। ਜੁਆਨੀ ਪਹਿਰੇ ਵਿੱਚ ਮਾਪਿਆਂ ਵਿਆਹ ਭਾਵੇਂ ਕਰ ਦਿੱਤਾ ਸੀ ਪਰ ਅੰਦਰ ਦੀ ਲਗਨ ਨੇ ਪਰਿਵਾਰਕ ਮੋਹ ਨੂੰ ਆਪਣੀ ਜ਼ਿੰਦਗੀ ਦੀ ਰੁਕਾਵਟ ਨਾ ਬਣਨ ਦਿੱਤਾ। ਇੱਕ ਪੁੱਤਰ ਰਾਹੁਲ ਅਤੇ ਘਰਵਾਲੀ ਯਸ਼ੋਧਰਾ ਨੂੰ ਘਰ ਵਿੱਚ ਸੁੱਤੇ ਪਏ ਛੱਡ ਕੇ 29 ਸਾਲ ਦੀ ਉਮਰ ਵਿੱਚ

ਜ਼ਿੰਦਗੀ ਦੇ ਮਕਸਦ ਦੀ ਪੂਰਤੀ ਲਈ ਘਰ ਛੱਡ ਕੇ ਜੰਗਲਾਂ ਨੂੰ ਚਲੇ ਗਏ। ਸਭ ਤੋਂ ਪਹਿਲਾਂ ਸਿਧਾਰਥ (ਮਹਾਤਮਾ ਬੁੱਧ ਦਾ ਪਹਿਲਾ ਨਾਮ) ਜੀ ਨੇ ਅਰਾਡ ਕਲਾਮ ਨੂੰ ਆਪਣਾ ਅਧਿਆਪਕ ਮੰਨ ਕੇ ਸੁੰਨ ਸਮਾਧੀ ਦੀ ਅਵਸਥਾ ਪ੍ਰਾਪਤੀ ਲਈ ਬਹੁਤ ਘਾਲਣਾ ਘਾਲੀ, ਬਹੁਤ ਧਿਆਨ ਲਾ ਲਾ ਕੇ ਦੇਖੇ ਪਰ ਸਫਲਤਾ ਪ੍ਰਾਪਤ ਨਾ ਹੋਈ। ਬੁੱਧ ਜੀ ਨੇ ਮੁੜ ਉਦਾਰਕ ਰਾਮ ਪੁੱਤਰ ਨੂੰ ਗੁਰੂ ਧਾਰਨ ਕੀਤਾ। ਕਾਫੀ ਘਾਲਣਾ ਤੋਂ ਬਾਅਦ ਪਤਾ ਲੱਗਾ ਕਿ ਮਨ ਤਾਂ ਖਾਲੀ ਹੋ ਗਿਆ ਭਾਵ ਹੁਣ ਫੁਰਨੇ ਨਹੀਂ ਉਠੱਦੇ ਪਰ ਨਿਰਵਾਣ ਪਦ ਦੀ ਪ੍ਰਾਪਤੀ ਫਿਰ ਵੀ ਨਾ ਹੋ ਸਕੀ। ਇਥੇ ਵੀ ਧਿਆਨ ਸਾਧਨਾ ਮੰਜ਼ਿਲ ’ਤੇ ਨਾ ਲਿਜਾ ਸਕੀ, ਆਖਿਰ ਉਦਰਕ ਦਾ ਸਾਥ ਵੀ ਛੱਡ ਦਿੱਤਾ। ਘੁੰਮਦੇ ਵਿਚਰਦੇ ਹੋਏ ਗਯਾ ਦੇ ਇਲਾਕੇ ਵਿੱਚ ਚਲੇ ਗਏ। ਇਥੇ ਸਾਹ ਨੂੰ ਰੋਕਣ ਦੀ ਕਿਰਿਆ ਦੀ ਕਾਫੀ ਮਿਹਨਤ ਕੀਤੀ। ਧਿਆਨ ਦੀਆਂ ਕਈ ਜੁਗਤਾਂ ਅਪਣਾਈਆਂ ਪਰ ਸਫਲਤਾ ਤੋਂ ਫਿਰ ਵੀ ਖਾਲੀ ਹੀ ਰਹੇ। ਸਰੀਰ ਵੀ ਕਾਫੀ ਨਿਰਬਲ ਹੋ ਚੁੱਕਾ ਸੀ। ਇੱਕ ਪਿੱਪਲ ਦੇ ਦਰਖਤ ਥੱਲੇ ਬੈਠ ਗਏ। ਹੁਣ ਕਠੋਰ ਤਪੱਸਿਆ ਵਾਲਾ ਰਸਤਾ ਵੀ ਛੱਡ ਦਿੱਤਾ ਅਤੇ ਸੰਸਾਰਕ ਮੋਹ ਨੂੰ ਵੀ ਪਕੜ ਨਾ ਬਣਾਉਣ ਦਿੱਤੀ। ਇਸ ਸਹਿਜ ਜਿਹੀ ਜ਼ਿੰਦਗੀ ਨਾਲ ਜੋ ਕੁਝ ਹੁਣ ਤੱਕ ਪ੍ਰਾਪਤ ਨਹੀਂ ਹੋਇਆ ਸੀ ਉਹ ਸੁਭਾਵਿਕ ਹੀ ਮਿਲ ਗਿਆ। ਅਨੇਕਾਂ ਤਰ੍ਹਾਂ ਦੇ ਧਿਆਨ ਸਾਧਨਾਂ ਦੇ ਕੀਤੇ ਉਪਰਾਲੇ ਬੇਕਾਰ ਚਲੇ ਗਏ ਪਰ ਸਹਿਜ ਦੇ ਧਿਆਨ ਨੇ ਪ੍ਰਾਪਤੀ ਨਾਲ ਝੋਲੀ ਭਰ ਦਿੱਤੀ। (ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਤੁਲਨਾਤਮਿਕ ਧਰਮ ਅਧਿਐਨ, ਪੰਨਾ, 18) ਧਿਆਨ ਦੇ ਮਸਲੇ ਵਿੱਚ ਰਾਧਾ ਸੁਆਮੀਆਂ ਦੀ ਵੀ ਕਾਫੀ ਚਰਚਾ ਰਹੀ ਹੈ। ਉਨ੍ਹਾਂ ਦਾ ਵੀਚਾਰ ਹੈ ਕਿ ਧਿਆਨ ਆਪਣੇ ਮੱਥੇ ਵਿਚਕਾਰ ਦੋਨਾਂ ਅੱਖਾਂ ਤੋਂ ਉਪਰ ਲਾਉਣਾ ਚਾਹੀਦਾ ਹੈ। ਇਸ ਨਾਲ ਨਜ਼ਰ ਘੁੰਮ ਕੇ ਦਿਮਾਗ ਦੇ ਅੰਦਰ ਦੇਖੇਗੀ। ਰੂਹ ਜਿਸਮ ਨੂੰ ਛੱਡਕੇ ਉਪਰ ਜਾ ਚੜ੍ਹੇਗੀ ਅਤੇ ਅਕਾਸ਼ ਨਜ਼ਰ ਪਏਗਾ। ਜਿਸ ਵਿੱਚ ਥਾਨਾ ਸਹੰਸਰ ਦਲ ਕਮਲ ਹੈ। ਹਜ਼ਾਰਾਂ ਹੀ ਪੰਖੜੀਆਂ ਉਸ ਦੀ ਤਿੰਨ ਲੋਕ ਦਾ ਕੰਮ ਦੇ ਰਹੀਆਂ ਹਨ। ਇਸ ਥਾਂ ਦੀ ਸੈਰ ਕਰਕੇ ਮਨ ਬਹੁਤ ਖੁਸ਼ ਹੁੰਦਾ ਹੈ। ਤਿੰਨਾਂ ਲੋਕਾਂ ਦੇ ਮਾਲਕ ਦੇ ਦਰਸ਼ਨ ਹੋਣਗੇ। ਬਹੁਤ ਸਾਰੇ ਧਰਮ ਤਾਂ ਇਸ ਨੂੰ ਹੀ ਕੁਲ ਮਾਲਕ ਸਮਝ ਕੇ ਧੋਖਾ ਖਾ ਜਾਂਦੇ ਹਨ। (ਗਿਆਨੀ ਪ੍ਰਤਾਪ ਸਿੰਘ ਜੀ, ਰਾਧਾ ਸੁਆਮੀ ਮਤਿ ਦਰਪਣ, ਪੰਨਾ 36)

ਹੁਣ ਆਪਾਂ ਗੁਰਮਤਿ ਦੇ ਵਿਹੜੇ ਵਿੱਚ ਆ ਕੇ ਨਿਰਪੱਖ ਸੋਚ ਨਾਲ ਵੀਚਾਰ ਕਰਨੀ ਹੈ। ਗੁਰਮਤਿ ਨੇ ਕਿਸੇ ਗੁਫਾ ਵਿੱਚ ਬੈਠ ਕੇ ਧਿਆਨ ਲਾਉਣ ਨੂੰ ਪ੍ਰਵਾਨ ਨਹੀਂ ਕੀਤਾ। ਨਾ ਹੀ ਗੁਰਮਤਿ ਨੇ ਕਿਸੇ ਹੋਰ ਜੋਗ ਮੱਤ, ਰਾਧਾ ਸੁਆਮੀ, ਹਿੰਦੂ ਧਰਮ, ਜੈਨ ਧਰਮ ਜਾਂ ਬੁੱਧ ਧਰਮ ਦੀ ਕਿਸੇ ਸਾਧਨਾ ਨੂੰ ਕਬੂਲਿਆ ਹੈ ਕਿਉਂਕਿ

ਇਨ੍ਹਾਂ ਵਿਚੋਂ ਗੁਰਮਤਿ ਰਾਹ ਇੱਕ ਬਿਲਕੁਲ ਹੀ ਨਿਵੇਕਲਾ ਹੈ। ਪੁਰਾਤਨ ਖਿਆਲ ਤਾਂ ਸਭ ਕੁਝ ਛੱਡ ਛਡਾ ਕੇ ਇਕਾਂਤਵਾਸ ਹੋ ਕੇ ਸਮਾਧੀ ਲਾਉਣ ਦਾ ਨਾਮ ਹੀ ਧਿਆਨ ਲਾਉਣਾ ਮੰਨਦੇ ਹਨ ਜਦਕਿ ਗੁਰਮਤਿ ਦਾ ਧਿਆਨ ਸਗੋਂ ਕਾਰੋਬਾਰ ਕਰਦਿਆਂ ਹੋਇਆਂ ਹੀ ਕਰਨਾ ਹੈ। ਭਗਤ ਨਾਮਦੇਵ ਜੀ ਦਾ ਇੱਕ ਸ਼ਬਦ ਵੀਚਾਰਦੇ ਹਾਂ।

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥**
**ਮਨੁ ਰਾਮ ਨਾਮਾ ਬੇਧੀਅਲੇ ॥**
**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥**
**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥**
**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**
**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥**
**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥**

**(੯੭੨)**

ਇਸ ਮੁਬਾਰਕ ਸ਼ਬਦ ਵਿੱਚ ਪੰਜ ਉਦਾਹਰਣਾਂ ਦੇ ਕੇ ਸਾਨੂੰ ਆਪਣਾ ਧਿਆਨ ਰੱਬੀ ਯਾਦ ਵਿੱਚ ਲਾਉਣ ਦਾ ਹੁਕਮ ਹੈ। ਸਭ ਤੋਂ ਪਹਿਲੀ ਉਦਾਹਰਣ ਹੈ ਕਿ ਇੱਕ ਬੱਚਾ ਕਾਗਜ਼ ਲੈ ਕੇ ਉਸ ਦੀ ਪਤੰਗ ਬਣਾਉਂਦਾ ਹੈ, ਫਿਰ ਉਸ ਨੂੰ ਡੋਰੀ ਬੰਨ੍ਹ ਕੇ ਅਕਾਸ਼ ਵਿੱਚ ਉਡਾਉਂਦਾ ਹੈ। ਬੱਚੇ ਨੂੰ ਪਤੰਗ ਉਡਾਉਂਦਾ ਦੇਖ ਕੇ ਉਸ ਦੇ ਮਿੱਤਰ ਦੋਸਤ ਵੀ ਇੱਕਠੇ ਹੋ ਜਾਂਦੇ ਹਨ ਉਹ ਵੀ ਉਸ ਨਾਲ ਪਤੰਗ ਦੀਆਂ ਗੱਲਾਂ ਕਰਨ ਲੱਗ ਜਾਂਦੇ ਹਨ। ਉਸ ਨੂੰ ਮਿੱਤਰ ਅਨੇਕਾਂ ਤਰ੍ਹਾਂ ਦੀ ਸਲਾਹ ਦਿੰਦੇ ਹਨ ਕਿ ਤੂੰ ਇਸ ਤਰ੍ਹਾਂ ਕਰ, ਕੋਈ ਕਹਿੰਦਾ ਹੈ ਤੂੰ ਇਸ ਤਰ੍ਹਾਂ ਕਰ ਲੇਕਿਨ ਉਹ ਬੱਚਾ ਸਭ ਦੀ ਸੁਣਦਾ ਹੈ ਸਭ ਨੂੰ ਜੁਆਬ ਵੀ ਦਿੰਦਾ ਹੈ ਪਰ ਆਪਣਾ ਧਿਆਨ ਡੋਰੀ ਤੋਂ ਪਾਸੇ ਨਹੀਂ ਕਰਦਾ। ਇਸ ਕਾਰਨ ਕਰਕੇ ਉਸ ਦੀ ਗੁੱਡੀ ਅਕਾਸ਼ 'ਤੇ ਉਡਾਰੀਆਂ ਲਾਉਂਦੀ ਰਹਿੰਦੀ ਹੈ। ਅਗਲੀ ਮਿਸਾਲ ਇੱਕ ਸੁਨਿਆਰੇ ਦੀ ਹੈ। ਸੁਨਿਆਰਾ ਆਪਣੀ ਦੁਕਾਨ ਵਿੱਚ ਬੈਠਕੇ ਗਹਿਣਿਆਂ ਦੀ ਘਾੜਤ ਘੜਦਾ ਹੈ। ਉਸ ਦੇ ਵੀ ਦੋਨੇ ਕੰਮ ਖਤਰਨਾਕ ਹਨ। ਜੇ ਕਿਧਰੇ ਗਾਹਕ ਨੂੰ ਮੁੱਲ ਘੱਟ ਵੱਧ ਦੱਸਿਆ ਗਿਆ ਤਦ ਵੀ ਪ੍ਰੇਸ਼ਾਨੀ ਹੈ ਅਤੇ ਜੇਕਰ ਸੋਨੇ ਦੇ ਗਹਿਣੇ ਦੀ ਘਾੜਤ ਵਿੱਚ ਕੋਈ ਫਰਕ ਪੈ ਗਿਆ ਤਦ ਵੀ ਪ੍ਰਸ਼ਾਨੀ ਹੈ। ਇਥੇ ਵੀ ਸੁਨਿਆਰਾ ਗਾਹਕ ਨਾਲ ਗੱਲਾਂ ਕਰਦਾ ਹੋਇਆ ਵੀ ਆਪਣਾ

ਧਿਆਨ ਗਹਿਣੇ ਦੀ ਘਾੜਤ ਵਿੱਚ ਲਾ ਕੇ ਰੱਖਦਾ ਹੈ। ਭਗਤ ਨਾਮਦੇਵ ਜੀ ਆਖਦੇ ਹਨ ਕਿ ਜੇਕਰ ਰੱਬੀ ਚਰਨਾਂ ਵਿੱਚ ਧਿਆਨ ਜੋੜਨਾ ਹੈ ਤਾਂ ਕਿਧਰੇ ਪਹਾੜਾਂ ਜੰਗਲਾਂ ਵਿੱਚ ਜਾ ਕੇ ਅਨੇਕਾਂ ਮੁਸ਼ਕਲਾਂ ਝੱਲ ਕੇ ਕਿਸੇ ਹੋਰ ਧਿਆਨ ਦੀ ਜ਼ਰੂਰਤ ਨਹੀਂ ਆਪਣੀ ਬਿਰਤੀ ਇਨ੍ਹਾਂ ਉਦਾਹਰਣਾਂ ਵਿੱਚ ਦਿੱਤੇ ਵਸੀਲਿਆਂ ਅਨੁਸਾਰ ਬਣਾ। ਤੀਸਰੀ ਮਿਸਾਲ ਨੌਜੁਆਨ ਕੁੜੀਆਂ ਦੀ ਹੈ। ਪੁਰਤਾਨ ਸਮੇਂ ਅੰਦਰ ਮਨੁੱਖ ਕੋਲ ਪਾਣੀ ਦਾ ਕੋਈ ਆਪਣਾ ਸਾਧਨ ਨਹੀਂ ਹੁੰਦਾ ਸੀ ਉਹ ਕੁਦਰਤ ਦੇ ਵਸੀਲਿਆਂ 'ਤੇ ਨਿਰਭਰ ਕਰਦਾ ਸੀ। ਅਜੋਕੇ ਸਮੇਂ ਅੰਦਰ ਮਨੁੱਖ ਨੇ ਆਪਣੇ ਨੇੜੇ ਤੇੜੇ ਹੀ ਪਾਣੀ ਦੇ ਕਈ ਸਾਧਨ ਪੈਦਾ ਕਰ ਲਏ ਹਨ ਪਰ ਪੁਰਾਣੇ ਸਮੇਂ ਵਿੱਚ ਨੌਜੁਆਨ ਬੱਚੀਆਂ ਦੂਰੋਂ ਦੂਰੋਂ ਪਾਣੀ ਭਰ ਕੇ ਲਿਆਉਂਦੀਆਂ ਸਨ। ਉਨ੍ਹਾਂ ਦੀ ਇਹ ਸੋਚ ਵੀ ਹੁੰਦੀ ਸੀ ਕਿ ਇੱਕ ਗੇੜੇ ਵਿੱਚ ਹੀ ਮੈਂ ਬਹੁਤਾ ਪਾਣੀ ਲਿਆ ਸਕਾਂ। ਇਸ ਲਈ ਉਹ ਕਰੀਬ ਤਿੰਨ ਤਿੰਨ ਘੜੇ ਇੱਕੋ ਵਾਰੀ ਵਿੱਚ ਚੁੱਕ ਲੈਂਦੀ ਸੀ। ਦੋ ਘੜੇ ਦੋਵੇਂ ਬਾਹਵਾਂ ਵਿੱਚ ਅਤੇ ਇੱਕ ਘੜਾ ਆਪਣੇ ਸਿਰ 'ਤੇ ਰੱਖ ਲੈਂਦੀ ਸੀ। ਦੋਵੇਂ ਹੱਥਾਂ ਜਾਂ ਬਾਹਵਾਂ ਵਾਲੇ ਘੜੇ ਤਾਂ ਕੁਦਰਤੀ ਗੱਲ ਹੈ ਕਿ ਸਾਂਭਣੇ ਸੌਖੇ ਹਨ ਪਰ ਜਿਹੜਾ ਸਿਰ 'ਤੇ ਪਿਆ ਹੋਇਆ ਘੜਾ ਹੈ ਉਹ ਕੇਵਲ ਸੁਰਤਿ ਨਾਲ ਹੀ ਸਾਂਭਿਆ ਜਾ ਸਕਦਾ ਹੈ। ਜਿੱਧਰ ਨੂੰ ਉਹ ਘੜਾ ਟੇਢਾ ਹੋਣ ਲਗਦਾ ਹੈ ਉਹ ਲੜਕੀਆਂ ਉਧਰ ਨੂੰ ਹੀ ਆਪਣਾ ਸਿਰ ਟੇਢਾ ਕਰਕੇ ਉਸ ਨੂੰ ਡਿੱਗਣ ਤੋਂ ਬਚਾ ਲੈਂਦੀਆਂ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇੰਨ੍ਹਾਂ ਦੀ ਉਮਰ ਅਲੜ੍ਹ ਹੋਣ ਕਰਕੇ ਇਹ ਪਾਣੀ ਲੈ ਕੇ ਆਉਂਦੀਆਂ ਹੋਈਆਂ ਕਈ ਤਰ੍ਹਾਂ ਦੇ ਠੱਠੇ ਮਖੌਲ ਵੀ ਕਰਦੀਆਂ ਆਉਂਦੀਆਂ ਹਨ ਪਰ ਸਿਰ ਵਾਲੇ ਘੜੇ ਦਾ ਖਿਆਲ ਪਾਸੇ ਨਹੀਂ ਹੋਣ ਦਿੰਦੀਆਂ। ਜਿਸ ਕਰਕੇ ਉਹ ਹੱਥ ਨਾਲ ਨਾ ਵੀ ਪਕੜਿਆ ਹੋਣ ਕਰਕੇ ਡਿੱਗਦਾ ਨਹੀਂ। ਚੌਥੀ ਵੀਚਾਰ ਵਿੱਚ ਵੀ ਬਹੁਤ ਰਹੱਸ ਹੈ ਕਿ ਚਲੋ, ਪਹਿਲੀਆਂ ਮਿਸਾਲਾਂ ਤਾਂ ਮਨੁੱਖਾ ਜ਼ਿੰਦਗੀ ਨਾਲ ਸਬੰਧਿਤ ਸਨ ਪਰ ਇਸ ਮਿਸਾਲ ਵਿੱਚ ਪਸ਼ੂ ਦੀ ਉਦਾਹਰਣ ਦਿੱਤੀ ਹੈ। ਮਿਸਾਲ ਹੈ ਕਿ ਜਿਵੇਂ ਇੱਕ ਗੁਆਲਾ ਜਿਹੜਾ ਗਊਆਂ ਪਾਲਣ ਦਾ ਕੰਮ ਕਰਦਾ ਹੈ। ਉਹ ਆਪਣੀਆਂ ਗਾਵਾਂ ਰੱਖਣ ਵਾਸਤੇ ਕਾਫੀ ਖੁੱਲ੍ਹਾ ਜਿਹਾ ਇੱਕ ਘਰ ਬਣਾ ਲੈਂਦਾ ਹੈ। ਗਾਵਾਂ ਵੀ ਕਿੰਨੀਆਂ ਹੀ ਹੁੰਦੀਆਂ ਹਨ। ਗਾਵਾਂ ਦਾ ਘਰ ਵਿੱਚ ਆਉਣਾ ਜਾਣਾ ਸੌਖਾ ਹੋ ਜਾਵੇ ਇਸ ਲਈ ਉਹ ਆਪਣੇ ਘਰ ਦੇ ਕਈ ਕਈ ਦਰਵਾਜ਼ੇ ਰੱਖ ਦਿੰਦਾ ਸੀ। ਉਹ ਗਾਂ ਭਾਵੇਂ ਕਿਸੇ ਦਰਵਾਜ਼ੇ ਵਿੱਚੋਂ ਲੰਘ ਕੇ ਆਈ ਹੋਵੇ ਪਰ ਉਹ ਇਹ ਨਹੀਂ ਭੁੱਲਦੀ ਕਿ ਮੈਂ ਆਉਣ ਲੱਗੀ ਆਪਣੇ ਬੱਚੇ ਨੂੰ ਕਿਥੇ ਬੈਠਾ ਛੱਡਕੇ ਆਈ ਸਾਂ। ਉਹ ਬਾਹਰ ਕਿੰਨੀ ਹੀ ਦੂਰ ਚੁਗਦੀ ਹੋਵੇ ਪਰ ਆਪਣਾ ਧਿਆਨ ਆਪਣੇ ਬੱਚੇ ਵਿੱਚ ਹੀ ਰੱਖਦੀ ਹੈ। ਉਹ ਵੀ ਸਰੀਰ ਕਰਕੇ ਤਾਂ ਭਾਵੇਂ ਦੂਰ ਚਲੇ ਗਈ ਪਰ ਧਿਆਨ ਕਰਕੇ ਆਪਣੇ ਬੱਚੇ ਦੇ ਨੇੜੇ ਹੀ ਸਮਝਦੀ ਹੈ। ਮਾਂ ਨਾਲ ਹੀ ਸਬੰਧਿਤ ਆਖਰੀ ਉਦਾਹਰਣ ਦਿੱਤੀ ਹੈ ਕਿ ਇੱਕ

ਘਰੇਗੀ ਇਸਤਰੀ ਆਪਣੇ ਨਿੱਕੜੇ ਜਿਹੇ ਬੱਚੇ ਨੂੰ ਕਿਸੇ ਪੰਘੂੜੇ ਵਿੱਚ ਪਾ ਕੇ ਘਰ ਦੇ ਅਨੇਕਾਂ ਹੀ ਕੰਮਾਂ ਕਾਰਾਂ ਵਿੱਚ ਲੱਗੀ ਹੁੰਦੀ ਹੈ। ਬਾਹਰ ਹੋਰ ਕਈ ਤਰ੍ਹਾਂ ਦੀਆਂ ਅਵਾਜ਼ਾਂ ਆਉਂਦੀਆਂ ਰਹਿੰਦੀਆਂ ਹਨ ਪਰ ਉਹ ਮਾਂ ਇਨ੍ਹਾਂ ਅਨੇਕਾਂ ਹੀ ਅਵਾਜ਼ਾਂ ਜਾਂ ਹੋਰ ਕੰਮਾਂ ਕਾਰਾਂ ਵਿੱਚ ਆਪਣੇ ਬੱਚੇ ਨੂੰ ਭੁੱਲਦੀ ਨਹੀਂ। ਜਦੋਂ ਵੀ ਕਦੇ ਬੱਚੇ ਦੀ ਨਿੱਕੀ ਜਿਹੀ ਅਵਾਜ਼ ਵੀ ਰੋਣ ਦੀ ਆਉਂਦੀ ਹੈ ਤਾਂ ਮਾਂ ਭੱਜ ਕੇ ਆਪਣੇ ਬੱਚੇ ਕੋਲ ਚਲੀ ਜਾਂਦੀ ਹੈ। ਇਨ੍ਹਾਂ ਪੰਜ ਹੀ ਉਦਾਹਰਣਾਂ ਵੱਲ ਖਿਆਲ ਕਰਕੇ ਗੁਰਸਿੱਖ ਨੇ ਆਪਣਾ ਧਿਆਨ ਲਾਉਣਾ ਹੈ, ਭਾਵ ਦੁਨੀਆਂ ਦੀ ਕਿਰਤ ਕਾਰ ਕਰਦਿਆਂ ਜਾਂ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਂਦਿਆਂ ਹੋਇਆਂ ਹੀ ਇਹ ਖਿਆਲ ਰੱਖਣਾ ਹੈ ਕਿ ਮੇਰੇ ਕੰਮ ਅਜਿਹੇ ਤਾਂ ਨਹੀਂ ਜਿਹੜੇ ਮੇਰੇ ਮਾਲਕ ਨੂੰ ਪਸੰਦ ਨਾ ਹੋਣ। ਸਾਡਾ ਧਿਆਨ ਕੋਈ ਸਮਾਧੀਆਂ ਵਾਲਾ ਧਿਆਨ ਨਹੀਂ ਇਹ ਤਾਂ ਬਲਕਿ ਹਰ ਕੰਮ ਧਿਆਨ ਨਾਲ ਕਰਨ ਦਾ ਨਾਮ ਹੀ ਧਿਆਨ ਲਾਉਣਾ ਹੈ। ਦੂਜੇ ਸ਼ਬਦਾਂ ਵਿੱਚ ਕਹਿ ਲਈਏ ਕਿ ਹੱਥ ਕਾਰ ਵੱਲ ਅਤੇ ਚਿੱਤ ਨਿੰਰਕਾਰ ਵੱਲ ਹੋਵੇ।

**ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥**
**ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥**
**ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥**

**(੧੦੦)**

ਜਿਸ ਉੱਤੇ ਮਾਲਕ ਮਿਹਰਵਾਨ ਹੋ ਜਾਂਦਾ ਹੈ ਉਸ ਵਾਸਤੇ ਤਾਂ ਗੁਰੂ ਸ਼ਬਦ ਹੀ ਮਿਠਾ ਲੱਗਣ ਲੱਗ ਪੈਂਦਾ ਹੈ ਅਤੇ ਗੁਰੂ ਸ਼ਬਦ ਹੀ ਉਸ ਦੀ ਸਮਾਧੀ ਬਣ ਜਾਂਦੀ ਹੈ। ਉਹ ਗੁਰੂ ਸ਼ਬਦ ਵਿੱਚ ਧਿਆਨ ਜੋੜ ਕੇ ਰੱਖਦਾ ਹੈ ਕਿ ਮੈਂ ਹੁਕਮ ਰਜ਼ਾਈ ਦੇ ਰਾਹ ਦਾ ਰਾਹੀ ਹਾਂ। ਇਸ ਸਮਾਧੀ ਦਾ ਅਨੰਦ ਹੀ ਕੁਝ ਵੱਖਰੀ ਕਿਸਮ ਦਾ ਹੈ।

**ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ॥**
**ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥** **(੧੬੨)**

ਇੱਕ ਵੀਚਾਰ ਬਹੁਤ ਧਿਆਨ ਮੰਗਦੀ ਹੈ। ਉਹ ਵੀਚਾਰ ਹੈ ਕਿ ਸਿੱਖ ਧਰਮ ਗ੍ਰਿਹਸਥ ਨੂੰ ਪ੍ਰਧਾਨਤਾ ਦਿੰਦਾ ਹੈ। ਗ੍ਰਿਹਸਥੀ ਹੋਣਾ ਅਸਲ ਵਿੱਚ ਜ਼ਿੰਮੇਵਾਰ ਹੋਣ ਦਾ ਹੀ ਦੂਜਾ ਨਾਮ ਹੈ। ਗ੍ਰਿਹਸਥੀ ਲਈ ਮਾਤਾ ਪਿਤਾ ਦੀ ਵੀ ਜ਼ਿੰਮੇਵਾਰੀ ਹੈ, ਭੈਣ ਭਰਾਵਾਂ ਦੀ ਵੀ ਜ਼ਿੰਮੇਵਾਰੀ ਹੈ। ਆਪਣੀ ਘਰਵਾਲੀ ਜਾਂ ਘਰਵਾਲੇ ਪ੍ਰਤੀ ਵੀ ਜਾਂ ਬੱਚਿਆਂ ਪ੍ਰਤੀ ਜ਼ਿੰਮੇਵਾਰੀ ਨਿਭਾਉਣਾ ਵੀ ਜ਼ਰੂਰੀ ਹੈ। ਇਹ ਸਾਰੀਆਂ ਹੀ ਜ਼ਿੰਮੇਵਾਰੀਆਂ ਤਾਂ ਹੀ ਨਿਭਾਈਆਂ ਜਾ ਸਕਦੀਆਂ ਹਨ ਜੇਕਰ ਬੰਦਾ ਰੱਜ ਕੇ ਕਿਰਤ ਕਾਰ ਵੀ ਕਰਦਾ ਹੋਵੇ। ਸਿੱਖ ਧਰਮ ਅੰਦਰ ਕਿਰਤ ਕਾਰ ਵੀ ਨੇਕ ਜਾਂ ਹੱਕ ਦੀ ਕਰਨੀ ਪੈਂਦੀ ਹੈ। ਇਥੇ ਬੇਈਮਾਨੀ ਦੀ ਕਮਾਈ ਖਾਣ ਵਾਲੇ ਦੀ ਹਾਮੀ ਗੁਰੂ ਜੀ ਨਹੀਂ

ਭਰਦੇ।

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** (੧੪੧)

ਭਾਵ ਹੈ ਕਿ ਸਿੱਖ ਸਮਾਧੀਆਂ ਵਾਲਾ ਧਿਆਨ ਨਹੀਂ ਲਾ ਸਕਦਾ ਸੀ ਇਸ ਕਰਕੇ ਗੁਰੂ ਸਾਹਿਬ ਜੀ ਨੇ ਇਸ ਨੂੰ ਵੱਖਰੀ ਹੀ ਕਿਸਮ ਦਾ ਧਿਆਨ ਦਿੱਤਾ ਹੈ। ਗੁਰੂ ਰਾਮਦਾਸ ਸਾਹਿਬ ਜੀ ਨੇ ਸਿੱਖ ਦੀ ਨਿੱਤ ਦੀ ਕਰਨੀ ਦੀ ਤਸਵੀਰ ਪ੍ਰਗਟ ਕੀਤੀ ਹੈ।

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥** (੩੦੫-੬)

ਸਪੱਸ਼ਟ ਹੈ ਕਿ ਚੌਵੀ ਹੀ ਘੰਟੇ ਰੱਬੀ ਯਾਦ ਨੂੰ ਆਪਣੇ ਹਿਰਦੇ ਵਿੱਚ ਰੱਖਣਾ ਅਤੇ ਦੁਨੀਆਂ ਦੇ ਕਾਰੋਬਾਰ ਕਰਦਿਆਂ ਧਿਆਨ ਰੱਖਣਾ ਕਿ ਕੋਈ ਕੰਮ ਮੈਂ ਇਨਸਾਨੀਅਤ ਨੂੰ ਕਲੰਕਿਤ ਕਰਨ ਵਾਲਾ ਨਹੀਂ ਕਰਨਾ। ਭਾਈ ਗੁਰਦਾਸ ਜੀ ਵੀ ਐਸੇ ਹੀ ਧਿਆਨ ਦਾ ਜ਼ਿਕਰ ਕਰਦੇ ਹਨ।

**ਗੁਰ ਸਿਖੀ ਗੁਰ ਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ।**
**ਸਬਦ ਸੁਰਤਿ ਸਾਵਧਾਨ ਹੋਇ ਵਿਣੁ ਗੁਰ ਸਬਦ ਨ ਸੁਣਈ ਬੋਲਾ।**
**ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।**
**ਵਾਹਿਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।**
**ਪੈਰੀ ਪੈ ਪਾਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।**

ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।
ਜੀਵਣਿ ਮੁਕਤਿ ਸਚਾਵਾ ਚੋਲਾ ॥੧੭॥ (ਵਾਰ ੪, ਪਉੜੀ ੧੭)

ਇੱਕ ਹੋਰ ਵੀਚਾਰ ਨਾਲ ਸਾਡੇ ਮਨਾਂ ਦੇ ਸ਼ੰਕੇ ਧੋਤੇ ਜਾਣਗੇ। ਆਮ ਦੁਨੀਆਂ ਦਾ ਖਿਆਲ ਹੈ ਕਿ ਧਿਆਨ ਲਈ ਕਿਸੇ ਮੂਰਤੀ ਦਾ ਹੋਣਾ ਜ਼ਰੂਰੀ ਹੈ। ਗੁਰਮਤਿ ਨੇ ਮੂਰਤੀ ਪੂਜਾ ਦਾ ਜ਼ੋਰਦਾਰ ਖੰਡਨ ਕੀਤਾ ਹੈ। ਇਸ ਲਈ ਮੂਰਤੀ ਦਾ ਧਿਆਨ ਧਰਨ ਦਾ ਵਿਧਾਨ ਸਿੱਖੀ ਵਿੱਚ ਪ੍ਰਵਾਨ ਨਹੀਂ। ਮੂਰਤੀ ਦੀ ਥਾਂ ਗੁਣਾਂ ਦਾ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ। ਰੱਬ ਦਾ ਧਿਆਨ ਧਰਨ ਲਈ ਵੀ ਸਿੱਖੀ ਦੀ ਵੀਚਾਰ ਹੈ ਕਿ ਕਰਤੇ ਦੀਆਂ ਬਾਤਾਂ ਇਸ ਢੰਗ ਨਾਲ ਕਰਨੀਆਂ ਹਨ ਕਿ ਜੋ ਕੁਝ ਰੱਬ ਕਰ ਰਿਹਾ ਹੈ ਉਹ ਸਭ ਕੁਝ ਚੰਗਾ ਹੀ ਕਰ ਰਿਹਾ ਹੈ। ਉਸ ਦੇ ਗੁਣਾਂ ਦੀ ਹੀ ਚਰਚਾ ਕਰਨੀ ਹੈ। ਗੁਰੂ ਜੀ ਨੂੰ ਵੀ ਮੂਰਤੀ ਦੇ ਰੂਪ ਵਿੱਚ ਨਹੀਂ ਬਲਕਿ ਗੁਣਾਂ ਦੇ ਰੂਪ ਵਿੱਚ ਹੀ ਯਾਦ ਕੀਤਾ ਜਾਂਦਾ ਹੈ। ਕਵੀ ਸੰਤੋਖ ਸਿੰਘ ਜੀ ਦਾ ਬਚਨ ਹੈ ਕਿ ਜਿਵੇਂ ਮਾਨਸਰ ਦੇ ਕੰਢੇ ਹੰਸ ਰਹਿੰਦੇ ਹਨ। ਇਸ ਤਰ੍ਹਾਂ ਹੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਕੋਲ ਸਿੱਖ ਰਹਿੰਦੇ ਹਨ। ਉਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਣਾਂ ਨੂੰ ਹਿਰਦੇ ਵਿੱਚ ਧਾਰਨ ਕਰਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਧਰਮ ਦੀ ਦੁਨੀਆਂ ਵਿੱਚ ਬਹੁਤ ਮਦਦ ਕਰਦੇ ਹਨ। ਉਹ ਧਰਮ ਦੀ ਰੱਖਿਆ ਕਰਨ ਵਿੱਚ ਵੀ ਮਹਾਨ ਬਹਾਦਰ ਹਨ। ਉਹ ਜ਼ਿੰਦਗੀ ਦੇ ਅਉਣ ਵਾਲੇ ਹਰ ਸਮੇਂ ਵਿੱਚ ਹੀ ਸਹਾਈ ਹੁੰਦੇ ਹਨ। ਦੋਖਾਂ ਦਾ ਨਾਸ਼ ਕਰਨ ਵਾਲੇ ਹਨ। ਉਨ੍ਹਾਂ ਦੇ ਇਹ ਸਾਰੇ ਗੁਣ ਉਨ੍ਹਾਂ ਦੀ ਸਿਖਿਆ ਵਿੱਚ ਦਿੱਤੇ ਹੋਏ ਹਨ। ਕਵੀ ਜੀ ਦੇ ਬੋਲ ਹਨ :

ਮਾਨਸ ਤੀਰ ਮਰਾਲ ਬਿਰਾਜਤਿ ਸਿੱਖ ਸ਼੍ਰੀ ਗੁਰ ਤੇਗ ਬਹਾਦਰ॥
ਮਾਨਸ ਮੈਂ ਧਰਿ ਨਮੋ ਕਰਿ ਰਾਖਬਿ ਧਿਆਨ ਬਿਸਾਲ ਬਹਾਦਰ॥
ਮਾਨਸ ਦਾਹਨਿ ਜੇ ਬਿਧਿ ਦਾਹਨਿ ਦਾਹਿਨ ਦੋਸ਼ਨ ਹੋਤਿ ਸੁ ਹਾਦਰ॥
ਮਾਨ ਸਹੀ ਜਿਮ ਸੀਖ ਕਹੀ, ਸਤਿਨਾਮ ਭਜੋ ਮਿਲ ਸੰਤ ਮਹਾਦਰ॥
(ਸੂਰਜ ਪ੍ਰਕਾਸ਼, ਰਾਸਿ ਦੂਜੀ, ਮੰਗਲ ਗੁਰੂ ਤੇਗ ਬਹਾਦਰ ਸਾਹਿਬ ਜੀ, ਪੰਨਾ ੨੧)

ਐਸੇ ਮਨੁੱਖ ਨੂੰ ਭਾਈ ਨੰਦ ਲਾਲ ਸਿੰਘ ਜੀ ਵੀ ਮਨ੍ਹਾ ਕਰਦੇ ਹਨ ਕਿ ਭਲਿਆ ਜੰਗਲਾਂ ਬੀਆਬਾਨਾਂ ਵਿੱਚੋਂ ਕੁਝ ਨਹੀਂ ਲੱਭਣਾ। ਉਹ ਉਜਾੜ ਦੇ ਖੂੰਜਿਆਂ ਵਿੱਚ ਨਹੀਂ ਰੱਬੀ ਖਜ਼ਾਨਾ ਤਾਂ ਦਿਲ ਦਿਆਂ ਮਾਲਕਾਂ ਕੋਲ ਹੁੰਦਾ ਹੈ। (ਦਿਲ ਦਾ ਮਾਲਕ ਕੋਈ ਬਾਹਰ ਧਿਆਨ ਕਰਕੇ ਨਹੀਂ ਬਣ ਸਕਦਾ) ਭਾਈ ਸਾਹਿਬ ਜੀ ਦੇ ਬੋਲ ਹਨ।

ਈਂ ਮਤਾਇ ਹੱਕ ਬ-ਪੇਸ਼ਿ ਸਾਹਿਬਾਨਿ-ਦਿਲ ਬਵੱਦ, ਚੂੰ ਬ-ਸਹਿਰਾ ਮੀਰਵੀ ਦਰ ਗੋਸ਼ਾਇ ਵੀਰਾਨਾ ਨੀਸਤ।। (ਭਾਈ ਨੰਦ ਲਾਲ ਗ੍ਰੰਥਾਵਲੀ, ਗ਼ਜ਼ਲ, ਨੰਬਰ 10 ਡਾ: ਗੰਡਾ ਸਿੰਘ ਜੀ, ਪੰਨਾ 34)

ਧਿਆਨ ਰੱਬ ਨੇ ਦੁਨੀਆਂ ਵਿੱਚ ਆਉਣ ਤੋਂ ਵੀ ਪਹਿਲਾਂ ਮਨੁੱਖ ਨੂੰ ਬਖਸ਼ਿਸ਼ ਕੀਤਾ ਸੀ। ਮਾਤਾ ਦੇ ਉਦਰ ਵਿੱਚ ਧਿਆਨ ਹੀ ਸਭ ਤੋਂ ਜ਼ਰੂਰੀ ਚੀਜ਼ ਸੀ।

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥**

(੯੩)

ਜਦੋਂ ਦੁਨੀਆਂ ਦੀ ਹਵਾ ਲੱਗੀ ਤਾਂ ਰੱਬੀ ਧਿਆਨ ਹਟ ਕੇ ਹੋਰ ਹੋਰ ਧਿਆਨਾਂ ਵਿੱਚ ਲੱਗ ਗਿਆ ਜਿਸ ਨਾਲ ਮਨੁੱਖਾ ਜੀਵਨ ਦੀ ਬਾਜ਼ੀ ਹਾਰ ਗਿਆ।

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥**
**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥**
**ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥**

(੭੫)

ਇਸ ਵਿਸਰੇ ਹੋਏ ਧਿਆਨ ਨੂੰ ਮੁੜ ਪੱਕਾ ਕਰਨ ਲਈ ਸਤਿਗੁਰੂ ਜੀ ਪਾਵਨ ਸਿਖਿਆ ਦਿੰਦੇ ਹਨ ਕਿ ਭਲਿਆ ਇਨ੍ਹਾਂ ਰੱਬੀ ਗੁਣਾਂ ਦਾ ਸ਼ੁਕਰ ਕਰਨਾ ਸਿੱਖ ਲੈ ਇਸ ਨਾਲ ਹੀ ਟੁੱਟਿਆ ਹੋਇਆ ਧਿਆਨ ਮੁੜ ਕੇ ਜੁੜ ਜਾਵੇਗਾ ਅਤੇ ਮਨੁੱਖੀ ਜਾਮੇ ਵਿੱਚ ਰਹਿੰਦਾ ਹੋਇਆ ਵੀ ਰੱਬ ਦਾ ਰੂਪ ਹੋ ਜਾਵੇਂਗਾ।

ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥
ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥
ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥
ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥
ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥
ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥
ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥
ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥ (੨੭੦)

# ਧੀਰਜ

ਰੱਬੀ ਦਰਵੇਸ਼ਾਂ ਲਈ ਫਰਿਆਦ ਹਰਾਮ ਗਿਣੀ ਜਾਂਦੀ ਹੈ। ਉਹ ਹੁਕਮ ਰਜ਼ਾਈ ਪੈਂਡੇ ਦੇ ਰਾਹੀ ਹੁੰਦੇ ਹਨ। ਜ਼ਿੰਦਗੀ ਵਿੱਚ ਮੁਸ਼ਕਲਾਂ ਜਾਂ ਮੁਸੀਬਤਾਂ ਹਰ ਮਨੁੱਖ ਦੇ ਜੀਵਨ ਵਿੱਚ ਆਉਂਦੀਆਂ ਹਨ। ਇਹ ਜ਼ਿੰਦਗੀ ਦਾ ਅਟੁੱਟ ਅੰਗ ਹਨ। ਰੱਬੀ ਪਿਆਰ ਵਾਲੇ ਹਰ ਮੁਸ਼ਕਲ ਨੂੰ ਆਪਣੇ ਸਿਦਕ ਦੀ ਕਸਵੱਟੀ ਸਮਝਦੇ ਹਨ। ਸੰਸਾਰ ਉਨ੍ਹਾਂ ਲੋਕਾਂ ਦੇ ਹੀ ਸੋਹਿਲੇ ਗਾਉਂਦਾ ਹੈ ਜਿਨ੍ਹਾਂ ਨੇ ਅਨੇਕਾਂ ਹੀ ਮੁਸ਼ਕਲਾਂ ਦਾ ਸਾਹਮਣਾ ਅਡੋਲ ਰਹਿ ਕੇ ਕੀਤਾ ਹੋਇਆ ਹੈ। ਇਸ ਅਡੋਲਤਾ ਦਾ ਬੀਜ ਅਸਲ ਵਿੱਚ ਧੀਰਜ ਹੈ। ਧੀਰਜ ਦਾ ਆਪਣਾ ਪਰਿਵਾਰ ਕਾਫੀ ਵੱਡਾ ਹੈ। ਖਿਮਾ ਕਰਨਾ, ਅਡੋਲ ਰਹਿਣਾ, ਸ਼ਾਂਤ ਰਹਿਣਾ, ਸਹਿਣਸ਼ੀਲਤਾ ਰੱਖਣੀ, ਦਾਨੀ ਸੋਚ, ਸੰਤੋਖ, ਸਬਰ ਅਤੇ ਸੰਜਮ ਆਦਿਕ ਸਾਰੇ ਹੀ ਧੀਰਜ ਦਾ ਹੀ ਪਰਿਵਾਰ ਹਨ। ਧਰਮ ਦੇ ਅਨੇਕਾਂ ਸ਼ੁੱਭ ਗੁਣਾਂ ਵਿੱਚੋਂ ਧੀਰਜ ਇੱਕ ਪ੍ਰਮੁੱਖ ਗੁਣ ਹੈ।ਸ਼ੇਖ ਫਰੀਦ ਜੀ ਨੇ ਇਸ ਕਰਕੇ ਹੀ ਧਰਮੀ ਮਨੁੱਖ ਨੂੰ ਆਪਣਾ ਧੀਰਜ ਇੱਕ ਦਰਖਤ ਵਰਗਾ ਰੱਖਣ ਲਈ ਕਿਹਾ ਹੈ ਕਿਉਂਕਿ ਦਰੱਖਤ ਕੋਲ ਉਲ੍ਹਾਮੇ ਵਾਲਾ ਜੀਵਨ ਨਹੀਂ ਬਲਕਿ ਕਿਸੇ ਲਈ ਪਰਉਪਕਾਰ ਕਰਨ ਵਾਲਾ ਸੁਭਾਅ ਹੁੰਦਾ ਹੈ। ਸ਼ੇਖ ਫਰੀਦ ਜੀ ਦੇ ਪਾਵਨ ਬੋਲ ਹਨ :

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥**

(੧੩੮੧)

ਭਾਈ ਗੁਰਦਾਸ ਜੀ ਨੇ ਦਰੱਖਤ ਦੇ ਪਰਉਪਕਾਰ ਦੀ ਬਾਤ ਬਹੁਤ ਹੀ ਪਿਆਰੀ ਕੀਤੀ ਹੈ ਕਿ ਕਿਵੇਂ ਦਰੱਖਤ ਅਨੇਕਾਂ ਮੁਸੀਬਤਾਂ ਝੱਲ ਕੇ ਵੀ ਆਪਣੇ ਅੰਦਰ ਧੀਰਜ ਧਾਰਨ ਕਰਕੇ ਰੱਖਦਾ ਹੈ। ਜੇਕਰ ਕੋਈ ਦਰੱਖਤ ਨੂੰ ਵੱਟੇ ਮਾਰਦਾ ਹੈ ਤਾਂ ਉਹ ਵੱਟਿਆਂ ਦੇ ਮੁਕਾਬਲੇ ਮਿਠੜੇ ਜਿਹੇ ਫਲ ਮਨੁੱਖ ਦੀ ਝੋਲੀ ਵਿੱਚ ਪਾਉਂਦਾ ਹੈ। ਜੇ ਕਿਧਰੇ ਕੋਈ ਲੱਕੜ ਦਾ ਕਾਰੀਗਰ ਦਰੱਖਤ 'ਤੇ ਤਿੱਖੇ ਆਰੇ ਚਲਾਉਂਦਾ ਹੈ ਤਾਂ ਵੀ ਦਰੱਖਤ ਬੇੜੀ ਬਣ ਕੇ ਉਸ ਨੂੰ ਪਾਣੀ ਵਿਚੋਂ ਡੁੱਬਣੋਂ ਬਚਾਉਂਦਾ ਹੈਂ, ਉਹ ਇਹ ਖਿਆਲ ਨਹੀਂ ਕਰਦਾ ਕਿ ਇਸ ਨੇ ਕਦੇ ਮੇਰੇ ਪੁੱਤ ਭਾਵ ਮੇਰੇ ਹੀ ਅਸਲੇ ਵਿੱਚੋਂ ਕਿਸੇ ਦਰੱਖਤ ਨੂੰ ਵੱਢਿਆ ਹੋਵੇਗਾ।

**ਫਲ ਦੇ ਵਟ ਵਗਾਇਆਂ ਤਛਣਹਾਰੇ ਤਾਰਿ ਤਰੰਦਾ।**

**ਤਛੇ ਪੁਤ ਨ ਡੋਬਈ ਪੁਤ ਵੈਰੁ ਜਲ ਜੀ ਨ ਧਰੰਦਾ।**

**(ਵਾਰ ੨੯, ਪਉੜੀ ੧੨)**

ਭਾਈ ਗੁਰਦਾਸ ਜੀ ਦਾ ਹੀ ਇੱਕ ਬਚਨ ਹੋਰ ਵੀਚਾਰਦੇ ਹਾਂ :

**ਧਰਤੀ ਉਤੈ ਰੁਖ ਸਿਰ ਤਲਵਾਇਆ।**
**ਆਪਿ ਸਹੰਦੇ ਦੁਖ ਜਗੁ ਵਰੁਸਾਇਆ।**
**ਫਲ ਦੇ ਲਾਹਨਿ ਭੁਖ ਵਟ ਵਗਾਇਆ।**
**ਛਾਵ ਘਣੀ ਬਹਿ ਸੁਖ ਮਨੁ ਪਰਚਾਇਆ।**
**ਵਢਨਿ ਆਇ ਮਨੁਖ ਆਪੁ ਤਛਾਇਆ।**
**ਵਿਰਲੇ ਹੀ ਸਨਮੁਖ ਭਾਣਾ ਭਾਇਆ ॥੮॥** **(ਵਾਰ ੧੪, ਪਉੜੀ ੮)**

ਭਾਈ ਸਾਹਿਬ ਜੀ ਆਖਦੇ ਹਨ ਕਿ ਦਰੱਖਤ ਆਪਣਾ ਸਿਰ ਥੱਲੇ ਅਤੇ ਪੈਰ ਉਪਰ ਕਰਕੇ ਜੰਮਦੇ ਹਨ। ਆਪ ਭਾਵੇਂ ਦੁੱਖ ਸਹਾਰਦੇ ਹਨ ਪਰ ਜਗਤ ਲਈ ਪਰਉਪਕਾਰ ਕਰਦੇ ਹਨ। ਵੱਟੇ ਮਾਰਨ ਵਾਲਿਆਂ ਨੂੰ ਵੀ ਕੀਮਤੀ ਫਲ ਦੇ ਕੇ ਉਨ੍ਹਾਂ ਦੀ ਭੁੱਖ ਮਿਟਾਉਂਦੇ ਹਨ। ਸੰਘਣੀ ਛਾਂ ਦੇ ਕੇ ਲੋਕਾਂ ਦਾ ਮਨ ਪ੍ਰਚਾਵਾ ਵੀ ਕਰਦੇ ਹਨ। ਭਾਵ ਅਮੀਰ ਲੋਕ ਇਨ੍ਹਾਂ ਪਾਰਕਾਂ ਵਿੱਚ ਜਾ ਕੇ ਮੌਜ ਮਸਤੀਆਂ ਕਰਦੇ ਹਨ। ਜਦੋਂ ਇੰਨੇ ਪਰਉਪਕਾਰ ਕਰਨ ਵਾਲੇ ਨੂੰ ਵੀ ਮਨੁੱਖ ਵੱਢਣ ਆ ਜਾਂਦਾ ਹੈ ਤਾਂ ਵੀ ਦਰੱਖਤ ਆਪਣੇ ਪਰਉਪਕਾਰ ਨਹੀਂ ਗਿਣਾਉਂਦਾ ਬਲਕਿ ਆਪਣਾ ਆਪ ਤਛਾ (ਵਢਾ) ਲੈਂਦਾ ਹੈ। ਅਖੀਰ ਵਿੱਚ ਭਾਈ ਸਾਹਿਬ ਜੀ ਆਖਦੇ ਹਨ ਕਿ ਕੋਈ ਵਿਰਲਾ ਹੀ ਹੈ ਜਿਹੜਾ ਇਸ ਤਰ੍ਹਾਂ ਆਪਣਾ ਧੀਰਜ ਰੱਖ ਕੇ ਰੱਬੀ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ।

ਧੀਰਜ, ਦੁੱਖ ਵੇਲੇ ਮੁੜ ਸੁਖ ਮਿਲਣ ਦੀ ਆਸ ਬਣਾਈ ਰੱਖਦਾ ਹੈ। ਇਸ ਧੀਰਜ ਦੀ ਤਸੱਲੀ ਦਾ ਸਦਕਾ ਹੀ ਮਨੁੱਖ ਬਹੁਤ ਵੱਡੀਆਂ ਮੁਸ਼ਕਲਾਂ ਨੂੰ ਵੀ ਸਹਿਜੇ ਹੀ ਸਹਾਰ ਲੈਂਦਾ ਹੈ। ਧੀਰਜਵਾਨ ਬੰਦਾ ਕਿਸੇ ਕਮਜ਼ੋਰੀ ਵੇਲੇ ਧੀਰਜ ਕੋਲੋਂ ਹੀ ਤਾਕਤ ਪ੍ਰਾਪਤ ਕਰਦਾ ਹੈ। ਧੀਰਜ ਨਾਲ ਕੀਤੇ ਹੋਏ ਫੈਸਲੇ ਬਹੁਤੀ ਵਾਰੀ ਸਫਲਤਾ ਦਾ ਸਾਧਨ ਬਣ ਜਾਂਦੇ ਹਨ। ਸੰਨ 1945 ਦੀ ਇੱਕ ਘਟਨਾ ਨੂੰ ਵੀਚਾਰਦੇ ਹਾਂ। ਲਾਹੌਰ ਮੈਡੀਕਲ ਕਾਲਜ ਦੇ ਹੋਸਟਲ ਦੇ ਸਾਹਮਣੇ ਸਿੱਖ ਵਿਦਿਆਰਥੀਆਂ ਨੇ ਰਲ ਮਿਲ ਕੇ ਇੱਕ ਕਮਰਾ ਤਿਆਰ ਕਰਕੇ ਉਸ ਨੂੰ ਗੁਰਦੁਆਰਾ ਸਾਹਿਬ ਬਣਾ ਲਿਆ। ਇਥੇ ਭਾਵੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤਾਂ ਨਹੀਂ ਸੀ ਪਰ ਹਰ ਐਤਵਾਰ ਨੂੰ ਸਾਰੇ ਵਿਦਿਆਰਥੀ ਰਲ ਕੇ ਆਸਾ ਕੀ ਵਾਰ ਦਾ ਕੀਰਤਨ ਕਰਿਆ ਕਰਦੇ ਸਨ। ਬਾਹਰ ਇੱਕ ਇਟਾਂ ਦਾ ਥੜ੍ਹਾ ਜਿਹਾ ਬਣਿਆ ਹੋਇਆ ਸੀ। ਇਸ ਥੜ੍ਹੇ ਉੱਤੇ ਐਤਵਾਰ ਨੂੰ ਇੱਕ ਬਜ਼ੁਰਗ ਜਿਨ੍ਹਾਂ ਦਾ ਨਾਮ ਮਾਸਟਰ ਗੰਗਾ ਸਿੰਘ ਜੀ ਸੀ, ਉਹ

ਆ ਕੇ ਆਸਾ ਕੀ ਵਾਰ ਦਾ ਕੀਰਤਨ ਸੁਣਿਆ ਕਰਦੇ ਸਨ। ਇਹ ਸਿਲਸਲਾ ਕਾਫੀ ਸਮਾਂ ਚਲਦਾ ਰਿਹਾ ਪਰ ਇੱਕ ਦਿਨ ਅਚਾਨਕ ਹੀ ਸਾਰੇ ਵੇਖ ਕੇ ਹੈਰਾਨ ਹੋ ਗਏ ਕਿ ਮਾਸਟਰ ਗੰਗਾ ਸਿੰਘ ਜੀ ਅੰਦਰ ਆ ਕੇ ਅਰਾਮ ਨਾਲ ਚੌਂਕੜਾ ਮਾਰ ਕੇ ਬੈਠ ਗਏ ਅਤੇ ਸਾਰਾ ਆਸਾ ਕੀ ਵਾਰ ਦਾ ਕੀਰਤਨ ਸੁਣਿਆ। ਵਿਦਿਆਰਥੀਆਂ ਨੇ ਸੁਭਾਵਿਕ ਹੀ ਸੁਆਲ ਕੀਤਾ ਕਿ ਮਾਸਟਰ ਜੀ ਅੱਗੇ ਤੁਸੀਂ ਬਾਹਰ ਬੈਠ ਕੇ ਆਸਾ ਕੀ ਵਾਰ ਦਾ ਕੀਰਤਨ ਸੁਣਦੇ ਸੀ ਪਰ ਅੱਜ ਅਚਾਨਕ ਹੀ ਅੰਦਰ ਆਉਣ ਦਾ ਮਨ ਕਿਵੇਂ ਬਣ ਗਿਆ? ਤਾਂ ਮਾਸਟਰ ਜੀ ਨੇ ਬਹੁਤ ਹੀ ਪਿਆਰ ਨਾਲ ਜੁਆਬ ਦਿੱਤਾ ਕਿ ਮੇਰੇ ਗੋਡਿਆਂ ਵਿੱਚ ਸਖਤ ਦਰਦ ਰਹਿੰਦਾ ਹੈ ਜਿਸ ਕਰਕੇ ਮੈਂ ਥੱਲੇ ਚੌਂਕੜਾ ਮਾਰ ਕੇ ਨਹੀਂ ਬੈਠ ਸਕਦਾ। ਮੈਨੂੰ ਕੀਰਤਨ ਤਾਂ ਬਹੁਤ ਪਿਆਰਾ ਲੱਗਣ ਲੱਗ ਪਿਆ ਸੀ ਪਰ ਬਾਹਰ ਮੈਨੂੰ ਮੋਟਰਕਾਰਾਂ ਦੇ ਹੌਰਨਾਂ ਦੀ ਅਵਾਜ਼ ਪ੍ਰੇਸ਼ਾਨ ਕਰਦੀ ਸੀ। ਮੈਂ ਫੈਸਲਾ ਕਰ ਲਿਆ ਕਿ ਇੱਕ ਤਾਂ ਅੰਦਰ ਮੈਨੂੰ ਬਾਹਰ ਦੀਆਂ ਅਵਾਜ਼ਾਂ ਪ੍ਰੇਸ਼ਾਨ ਨਹੀਂ ਕਰਨਗੀਆਂ ਦੂਜਾ ਮੈਂ ਗੁਰੂ ਜੀ ਦੇ ਇਨ੍ਹਾਂ ਸੋਹਣੇ ਸਿੱਖਾਂ ਦਾ ਦਰਸ਼ਨ ਵੀ ਕਰਾਂਗਾ। ਮੈਂ ਕੀਰਤਨ ਵਿੱਚ ਵੀ ਹੋਰ ਧਿਆਨ ਲਾਵਾਂਗਾ ਜਿਸ ਨਾਲ ਮੇਰਾ ਧਿਆਨ ਦਰਦ ਵਾਲੇ ਪਾਸੇ ਤੋਂ ਆਪੇ ਹੀ ਹਟ ਜਾਵੇਗਾ। ਸੋ, ਮੈਂ ਉਸ ਤਰ੍ਹਾਂ ਹੀ ਕੀਤਾ ਹੈ ਅਤੇ ਬਹੁਤ ਅਨੰਦ ਮਾਣਿਆ ਹੈ ਪਰ ਪਤਾ ਨਹੀਂ ਕਿ ਮੇਰਾ ਦਰਦ ਘਟ ਗਿਆ ਹੈ ਜਾਂ ਮੇਰੀ ਬਰਦਾਸ਼ਤ ਸ਼ਕਤੀ ਵਧ ਗਈ ਹੈ। ਹੁਣ ਮੈਂ ਆਪਣੇ ਆਪ ਨੂੰ ਅੱਗੇ ਤੋਂ ਸੌਖਾ ਸਮਝਦਾ ਹਾਂ।

ਅਗਲੇ ਐਤਵਾਰ ਫਿਰ ਆਸਾ ਕੀ ਵਾਰ ਦਾ ਕੀਰਤਨ ਹੋਇਆ ਅਤੇ ਮਾਸਟਰ ਗੰਗਾ ਸਿੰਘ ਜੀ ਨੇ ਅੰਦਰ ਆ ਕੇ ਹੀ ਕੀਰਤਨ ਸ੍ਰਵਣ ਕੀਤਾ। ਅਸੀਂ ਸਾਰੇ ਹੀ ਵਿਦਿਆਰਥੀਆਂ ਨੇ ਰਲ ਕੇ ਉਨ੍ਹਾਂ ਦਾ ਹਾਲ ਚਾਲ ਪੁੱਛਿਆ ਤਾਂ ਉਨ੍ਹਾਂ ਬੜੇ ਖੁਸ਼ ਹੁੰਦੇ ਹੋਏ ਦੱਸਿਆ ਕਿ ਕਹਾਣੀ ਕੁਝ ਹੋਰ ਹੀ ਵਰਤ ਗਈ ਹੈ। ਮੈਂ ਜਦੋਂ ਕੀਰਤਨ ਸੁਣ ਕੇ ਜਾ ਰਿਹਾ ਸੀ ਤਾਂ ਮੈਂ ਫੈਸਲਾ ਕੀਤਾ ਕਿ ਰਾਤ ਨੂੰ ਮੇਰੇ ਗੋਡਿਆਂ ਦਾ ਦਰਦ ਵਧ ਜਾਂਦਾ ਹੈ। ਮੈਂ ਸਾਰੀ ਰਾਤ ਹੀ ਨਾ ਆਪ ਸੌਂਦਾ ਸਾਂ ਅਤੇ ਨਾ ਹੀ ਆਪਣੇ ਪਰਿਵਾਰ ਨੂੰ ਸੌਣ ਦਿੰਦਾ ਸਾਂ। ਸਾਰੀ ਰਾਤ ਹੀ ਹਾਏ ਹਾਏ ਕਰਦਾ ਰਹਿੰਦਾ ਸਾਂ।ਮੈਂ ਵੀਚਾਰ ਕੀਤੀ ਕਿ ਜੇਕਰ ਮੈਂ ਕੀਰਤਨ ਵਿੱਚ ਧਿਆਨ ਲਗਾ ਕੇ ਆਪਣਾ ਦਰਦ ਭੁੱਲ ਗਿਆ ਹਾਂ ਅਤੇ ਕੀਰਤਨ ਦਾ ਅਨੰਦ ਲੈਣ ਲੱਗ ਪਿਆ ਹਾਂ ਤਾਂ ਕਿੰਨ੍ਹਾ ਚੰਗਾ ਹੋਵੇ ਜੇਕਰ ਮੈਂ ਰਾਤ ਨੂੰ ਵੀ ਹਾਏ ਹਾਏ ਕਰਨ ਦੀ ਥਾਂ ਰੱਬੀ ਗੁਣਾਂ ਨਾਲ ਆਪਣਾ ਮਨ ਜੋੜ ਕੇ ਵਾਹਿਗੁਰੂ ਵਾਹਿਗੁਰੂ ਕਰਾਂਗਾ ਤਾਂ ਸਾਰੀ ਰਾਤ ਸੌਖੇ ਢੰਗ ਨਾਲ ਗੁਜ਼ਾਰਾਂਗਾ। ਆਪ ਵੀ ਸੁਖੀ ਹੋਵਾਂਗਾ ਅਤੇ ਪਰਿਵਾਰ ਨੂੰ ਵੀ ਸੁਖੀ ਕਰਾਂਗਾ। ਸੋ, ਮੈਂ ਆਪਣੇ ਕੀਤੇ ਹੋਏ ਫੈਸਲੇ ਮੁਤਾਬਿਕ ਹੀ ਕੀਤਾ। ਸੱਚ ਕਰਕੇ ਜਾਣਿਓ ਕਿ ਮੈਂ

ਜਿਨ੍ਹਾਂ ਚਿਰ ਜਾਗਦਾ ਰਿਹਾ ਤੇ ਉਨਾ ਚਿਰ ਅਨੰਦ ਮਾਣਦਾ ਰਿਹਾ ਤੇ ਮੁੜ ਮੈਨੂੰ ਪਤਾ ਵੀ ਨਹੀਂ ਲੱਗਾ ਕਿ ਮੈਂ ਕਦੋਂ ਗੂੜ੍ਹੀ ਨੀਂਦ ਸੌਂ ਗਿਆ। ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਰੱਬ ਸੱਚੇ ਨੇ ਕੋਈ ਵੀ ਪੀੜਾ ਮਨੁੱਖੀ ਧੀਰਜ ਤੋਂ ਵੱਡੀ ਨਹੀਂ ਬਣਾਈ। ਪੀੜ ਤਦ ਹੀ ਜ਼ਿਆਦਾ ਦੁੱਖਦਾਈ ਬਣਦੀ ਹੈ ਜਦੋਂ ਅਸੀਂ ਧੀਰਜ ਨੂੰ ਛੱਡ ਬੈਠਦੇ ਹਾਂ। ਉਹ ਵੀ ਤਾਂ ਸਨ ਜਿਨ੍ਹਾਂ ਨੇ ਬੰਦ ਬੰਦ ਕਟਵਾਏ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ ਪਰ ਉਨ੍ਹਾਂ ਨੇ ਸੀ ਤੱਕ ਨਹੀਂ ਉਚਾਰੀ। ਇੱਕ ਅਸੀਂ ਹਾਂ ਜਿਹੜੇ ਨਿੱਕੀਆਂ ਨਿਕੀਆਂ ਪੀੜਾਂ 'ਤੇ ਹੀ ਹਾਏ ਹਾਏ ਕਰਨ ਲੱਗ ਜਾਂਦੇ ਹਾਂ। ਧੀਰਜ ਧਾਰਨ ਕਰਿਆਂ ਸਾਨੂੰ ਦੁੱਖ ਵੀ ਰੱਬੀ ਪ੍ਰਸਾਦਿ ਪ੍ਰਤੀਤ ਹੋਣ ਲੱਗ ਜਾਂਦਾ ਹੈ। ਸਾਨੂੰ ਇਨ੍ਹਾਂ ਰੱਬੀ ਬੋਲਾਂ ਦੀ ਸਮਝ ਵੀ ਉਦੋਂ ਹੀ ਆਉਂਦੀ ਹੈ ਕਿ

**ਕੇਤਿਆ ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ ਦਾਤਾਰ ॥** (੫)

(ਡਾ: ਜਸਵੰਤ ਸਿੰਘ ਨੇਕੀ, ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ, ਪੰਨਾ 79)

ਧੀਰਜ ਨਾਲ ਮਨੁੱਖ ਦੀ ਸੰਸਾਰੀ ਜ਼ਿੰਦਗੀ ਵੀ ਬਹੁਤ ਸੁਹੇਲੀ ਹੋ ਜਾਂਦੀ ਹੈ। ਮਨੁੱਖ ਨੂੰ ਕਦਮ ਕਦਮ 'ਤੇ ਅਨੇਕਾਂ ਹੀ ਮੁਸੀਬਤਾਂ, ਮੁਸ਼ਕਲਾਂ ਆਪਣੇ ਗ੍ਰਿਫਤ ਵਿੱਚ ਲੈਣ ਲਈ ਉਤਾਵਲੀਆਂ ਰਹਿੰਦੀਆਂ ਹਨ। ਇਨ੍ਹਾਂ ਵਿੱਚੋਂ ਮਨੁੱਖ ਧੀਰਜ ਦਾ ਪੱਲਾ ਪਕੜ ਕੇ ਹੀ ਪਾਰ ਹੋ ਸਕਦਾ ਹੈ। ਧੀਰਜ ਨਾਲ ਮਨੁੱਖ ਦਾ ਸੁਭਾਅ ਸਹਿਜ ਵਾਲਾ ਹੋ ਜਾਂਦਾ ਹੈ। ਜਿਸ ਨਾਲ ਵੱਡੀਆਂ ਮੁਸ਼ਕਲਾਂ ਵੀ ਸੌਖੀਆਂ ਹੋ ਜਾਂਦੀਆਂ ਹਨ। ਅਜੋਕੇ ਸਮੇਂ ਅੰਦਰ ਮਨੁੱਖ ਦੀ ਜ਼ਿੰਦਗੀ ਦੇ ਬਹੁਤੇ ਕਲਾ ਕਲੇਸ਼ ਕੇਵਲ ਧੀਰਜ ਨਾ ਹੋਣ ਕਰਕੇ ਹੀ ਹਨ। ਘਰਾਂ ਵਿੱਚ ਲੜਾਈ ਝਗੜੇ, ਸਮਾਜ ਵਿੱਚ ਖਿੱਚੋਤਾਣ, ਗੱਲ ਕੀ ਹਰ ਮਨੁੱਖ ਹੀ ਕਲਪਿਆ ਹੋਇਆ ਹੈ। ਕਈ ਵਾਰੀ ਹੀਰੇ ਵਰਗੀਆਂ ਜ਼ਿੰਦਗੀਆਂ ਸੜਕਾਂ 'ਤੇ ਬਹੁਤ ਬੁਰੀ ਤਰ੍ਹਾਂ ਰੁਲਦੀਆਂ ਵੇਖੀਦੀਆਂ ਹਨ। ਧੀਰਜ ਨਾ ਹੋਣ ਕਰਕੇ ਕੋਈ ਕੋਲ ਦੀ ਤੇਜ਼ ਰਫਤਾਰ ਵਿੱਚ ਆਪਣੀ ਕਾਰ ਵਿੱਚ ਅੱਗੇ ਲੰਘ ਗਿਆ ਤਾਂ ਅੰਦਰੋਂ ਹੰਕਾਰ ਨੇ ਪ੍ਰੇਰਨਾ ਦਿੱਤੀ ਕਿ ਕੋਈ ਤੇਰੇ ਤੋਂ ਅੱਗੇ ਕਿਵੇਂ ਹੋ ਸਕਦਾ ਹੈ? ਬੱਸ, ਆਪਣੀ ਜ਼ਿੰਦਗੀ ਦੀ ਕਦਰ ਕੀਮਤ ਭੁੱਲ ਕੇ ਆਪ ਵੀ ਤੇਜ਼ ਰਫਤਾਰ ਦਾ ਧਾਰਨੀ ਹੋ ਗਿਆ। ਕੁਝ ਸਮੇਂ ਮਗਰੋਂ ਦੋ ਗੱਡੀਆਂ ਦਾ ਟਕਰਾਅ ਹੀਰੇ ਵਰਗੇ ਜੀਵਨਾਂ ਦੀ ਤਬਾਹੀ ਦਾ ਕਾਰਨ ਬਣ ਗਿਆ। ਜੇ ਕਿਧਰੇ ਥੋੜ੍ਹੇ ਜਿਹੇ ਧੀਰਜ ਤੋਂ ਕੰਮ ਲਿਆ ਹੁੰਦਾ ਤਾਂ ਸਾਰੀ ਜ਼ਿੰਦਗੀ ਲਈ ਆਪਣੇ ਮਾਪਿਆਂ ਦੀ ਝੋਲੀ ਵਿੱਚ ਜੀਵਨ ਭਰ ਦੇ ਅੱਥਰੂ ਨਾ ਪਾਉਂਦੇ ਜਾਂ ਆਪਣੇ ਰਿਸ਼ਤੇਦਾਰਾਂ ਨੂੰ ਗ਼ਮਾਂ ਦੀ ਦੁਨੀਆਂ ਵਿੱਚ ਨਾ ਡਬੋਂਦੇ। ਇਹ ਸਿਰਫ ਧੀਰਜ ਦੀ ਹੀ ਘਾਟ ਕਾਰਨ ਹੈ। ਕਾਹਲ ਨਾਲ ਬਹੁਤ ਵਾਰੀ ਬੰਦਾ ਕਾਲ (ਮੌਤ) ਦੀ ਹੀ ਬੁੱਕਲ ਵਿੱਚ ਚਲਾ ਜਾਂਦਾ ਹੈ। ਧੀਰਜਵਾਨ ਬੰਦਾ ਕਦੇ ਪਛਤਾਵੇ ਦੇ

ਦਰਦ ਨਹੀਂ ਹੰਢਾਉਂਦਾ ਕਿਉਂਕਿ ਧੀਰਜ ਨਾਲ ਕੀਤੇ ਫੈਸਲੇ ਸਫਲ ਹੋ ਜਾਂਦੇ ਹਨ। ਧੀਰਜ ਨਾਲ ਬੰਦਾ ਆਪ ਵੀ ਸੁਖੀ ਤੇ ਦੂਜੇ ਵੀ ਸੁਖੀ ਹੋ ਜਾਂਦੇ ਹਨ।

ਇੱਕ ਸੁਆਲ ਸਾਡੇ ਦਿਮਾਗ ਵਿੱਚ ਆਪਣਾ ਹੀ ਰੋਲ ਘਚੋਲਾ ਪਾਈ ਬੈਠਾ ਹੈ ਕਿ ਜੇਕਰ ਧੀਰਜ ਇੰਨਾ ਹੀ ਕੀਮਤੀ ਹੈ ਤਾਂ ਧੀਰਜ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ? ਇਸ ਗੱਲ ਦਾ ਜੁਵਾਬ ਰੱਬੀ ਬਾਣੀ ਵਿੱਚੋਂ ਖੋਜ ਲੈਂਦੇ ਹਾਂ। ਗੁਰਬਾਣੀ ਸਾਨੂੰ ਜੁਵਾਬ ਦਿੰਦੀ ਹੈ ਕਿ

**ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥**
**ਮਨੁ ਤਨੁ ਸੀਤਲੁ ਧੀਰਜੁ ਪਾਇਆ ॥** (੯੮)

ਪ੍ਰਮੇਸ਼ਰ ਜੀ ਨੇ ਆਪ ਹੀ ਕਿਰਪਾ ਕਰਕੇ ਮੈਨੂੰ ਗੁਰੂ ਜੀ ਦਾ ਮਿਲਾਪ ਕਰਵਾ ਦਿੱਤਾ ਜਿਸ ਦਾ ਸਦਕਾ ਮੈਨੂੰ ਧੀਰਜ ਦੀ ਦਾਤਿ ਪ੍ਰਾਪਤ ਹੋ ਗਈ। ਜਾਂ ਫਿਰ ਗੁਰਬਾਣੀ ਦਾ ਜੁਆਬ ਹੈ ਕਿ

**ਧੀਰਜੁ ਜਸੁ ਸੋਭਾ ਤਿਹ ਬਨਿਆ॥**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥** (੨੫੭)

ਜਿਸ ਮਨੁੱਖ ਨੇ ਰੱਬੀ ਜੱਸ ਆਪਣੇ ਕੰਨਾਂ ਨਾਲ ਸੁਣ ਕੇ ਅੰਦਰ ਧਾਰਨ ਕਰ ਲਿਆ ਤਾਂ ਉਸ ਦੇ ਅੰਦਰ ਵੀ ਧੀਰਜ ਪੈਦਾ ਹੋ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਵੀ ਕਿਸੇ ਨਾਲ ਚਰਚਾ ਕੀਤੀ ਤਾਂ ਕਦੇ ਵੀ ਧੀਰਜ ਦਾ ਦਾਮਨ ਨਹੀਂ ਛੱਡਿਆ। ਇੱਕ ਪਾਸੇ ਜੋਗੀਆਂ ਦੇ ਟੋਲੇ ਹੁੰਦੇ ਸਨ ਪਰ ਦੂਜੇ ਪਾਸੇ ਗੁਰੂ ਨਾਨਕ ਸਾਹਿਬ ਜੀ ਕੇਵਲ ਇੱਕ ਹੀ ਚਰਚਾ ਕਰਨ ਵਾਲੇ ਸਨ। ਜੋਗੀ ਕਈ ਵਾਰੀ ਕਲਪਦੇ ਨਜ਼ਰ ਆਉਣਗੇ ਪਰ ਗੁਰੂ ਨਾਨਕ ਸਾਹਿਬ ਜੀ ਹਮੇਸ਼ਾ ਹੀ ਧੀਰਜ ਨਾਲ ਜੁਆਬ ਦਿੰਦੇ ਸਨ। ਜੋਗੀਆਂ ਦਾ ਹਰ ਵਾਰੀ ਚਰਚਾ ਵਿੱਚ ਹਾਰ ਜਾਣ ਦਾ ਇਹ ਵੀ ਇੱਕ ਕਾਰਨ ਸੀ। ਬਾਬਰ ਦੀ ਜੇਲ੍ਹ ਵਿੱਚ ਕੈਦੀਆਂ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਅਜਿਹਾ ਧੀਰਜ ਦਿੱਤਾ ਜਿਸ ਨਾਲ ਉਨ੍ਹਾਂ ਨੂੰ ਪ੍ਰਤੀਤ ਹੋਣ ਲੱਗ ਪਿਆ ਸੀ ਕਿ ਸਜ਼ਾ ਲਈ ਜਿਹੜੀਆਂ ਅਸੀਂ ਚੱਕੀਆਂ ਪੀਹ ਰਹੇ ਹਾਂ ਉਹ ਆਪ ਹੀ ਚੱਲ ਰਹੀਆਂ ਹਨ। ਸਾਰੇ ਕੈਦੀ ਜਿਹੜੇ ਰੋ ਰੋ ਕੇ ਵਾਸਤੇ ਪਾ ਰਹੇ ਸਨ ਅਤੇ ਪਛਤਾ ਰਹੇ ਸਨ ਉਨ੍ਹਾਂ ਨੂੰ ਰੱਬੀ ਗੀਤ ਗਾਉਣ ਲਾ ਦਿੱਤਾ ਸੀ। ਧੀਰਜ ਨਾਲ ਵੱਡੀਆਂ ਵੱਡੀਆਂ ਮੁਸ਼ਕਲਾਂ ਵੀ ਅਸਾਨ ਹੋ ਜਾਂਦੀਆਂ ਹਨ। ਧੀਰਜ ਸਾਡੀ ਜ਼ਿੰਦਗੀ ਦੇ ਸਫਲਤਾ ਦੇ ਦਰਵਾਜ਼ੇ ਦੀ ਕੁੰਜੀ ਹੈ। ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਹੈ ਕਿ ਰੱਬ ਦੇ ਪਿਆਰਿਆਂ ਨੂੰ ਧੀਰਜ ਹੀ ਉਸ ਦੀ ਯਾਦ ਨਾਲ ਜੋੜੀ ਰੱਖਦਾ ਹੈ। ਜਿਵੇਂ ਮੂਸੇ ਦੇ ਕੰਨਾਂ ਵਿੱਚ ਇਹ ਅਵਾਜ਼ ਪੈਂਦੀ ਸੀ ਕਿ ਤੂੰ ਰੱਬੀ ਦੀਦਾਰ ਨਹੀਂ ਕਰ ਸਕਦਾ ਪਰ ਫਿਰ ਵੀ ਉਹ ਧੀਰਜ

ਰੱਖ ਕੇ ਰੱਬ ਦੇ ਦੀਦਾਰ ਕਰਨ ਜਾ ਰਿਹਾ ਹੈ।

ਅਵਾਜ਼ਿ ਲ ਨਤਰਾਨੀ ਹਰ ਦਮ ਬਗੋਸ਼ਿ ਦਿਲ, ਮੂਸਾ ਮਗਰ ਬਦੀਦਨਿ ਦੀਦਾਰ ਮੀ-ਰਵਦ।। (ਗ਼ਜ਼ਲ 28) ਗੁਰਮੁਖ ਸਿੰਘ ਮੁਸਾਫਰ ਨੇ ਧੀਰਜ ਬਾਰੇ ਬਹੁਤ ਸੋਹਣਾ ਬਚਨ ਲਿਖਿਆ ਹੈ :

ਧੰਨ ਦੇ ਪੱਕੇ ਧੀਰਜ ਵਾਲੇ, ਤੋਰ ਨਾ ਛੱਡਣ ਪੈਣ ਨਾ ਕਾਹਲੇ । ਨਦੀਆਂ ਚਾਲ ਗੰਭੀਰ ਚੱਲਦੀਆਂ, ਸ਼ਹੁ ਸਾਗਰ ਵਿੱਚ ਜਾ ਰਲਦੀਆਂ। (ਕਥਨ ਕੋਸ਼, ਪੰਨਾ 135)

ਧੀਰਜ ਅਸੀਂ ਦੁੱਖ ਵੇਲੇ ਦੂਜਿਆਂ ਨੂੰ ਤਾਂ ਦਿੰਦੇ ਹਾਂ ਪਰ ਜਦੋਂ ਕਿਧਰੇ ਆਪਣੇ ਆਪ 'ਤੇ ਦੁੱਖ ਦੀ ਘੜੀ ਬਣਦੀ ਹੈ ਤਾਂ ਅਸੀਂ ਅਕਸਰ ਅਸੀਂ ਡੋਲ ਜਾਂਦੇ ਹਾਂ। ਧੀਰਜ ਦੂਜਿਆਂ ਨੂੰ ਦੇਣਾ ਬਹੁਤ ਸੌਖਾ ਹੈ ਪਰ ਆਪ ਧਾਰਨ ਕਰਨਾ ਬਹੁਤ ਔਖਾ ਹੈ। ਧਰਮ ਦੀ ਦੁਨੀਆਂ ਨੇ ਸਾਨੂੰ ਆਪ ਧੀਰਜ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਧਰਮੀ ਬੰਦੇ ਉੱਤੇ ਧੀਰਜ ਲੋਕਾਂ ਦੀ ਵਡਿਆਈ ਜਾਂ ਬਦਨਾਮੀ ਦਾ ਅਸਰ ਨਹੀਂ ਹੋਣ ਦਿੰਦਾ। ਜਿਸ ਤਰਾਂ ਧਰਤੀ ਨੂੰ ਕੋਈ ਖੋਦਦਾ ਹੈ ਅਤੇ ਕੋਈ ਚੰਦਨ ਦਾ ਲੇਪ ਕਰਦਾ ਹੈ ਪਰ ਧਰਤੀ ਦੁੱਖ ਦੇਣ ਵਾਲੇ ਨਾਲ ਬੁਰਾ ਵਿਹਾਰ ਨਹੀਂ ਕਰਦੀ ਜਾਂ ਲੇਪ ਕਰਨ ਵਾਲੇ ਨਾਲ ਕੋਈ ਵੱਖਰਾ ਵਿਹਾਰ ਨਹੀਂ ਕਰਦੀ। ਇਸ ਤਰ੍ਹਾਂ ਹੀ ਬ੍ਰਹਮ ਗਿਆਨੀ ਦਾ ਧੀਰਜ ਹੁੰਦਾ ਹੈ।

**ਬ੍ਰਹਮ ਗਿਆਨੀ ਕੈ ਧੀਰਜੁ ਏਕ ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥** (੨੭੨)

ਧਰਮੀ ਪੁਰਖ ਨੂੰ ਰੱਬ 'ਤੇ ਭਰੋਸਾ ਹੋ ਜਾਂਦਾ ਹੈ। ਭਰੋਸੇ ਅਤੇ ਧੀਰਜ ਦਾ ਬਹੁਤ ਗਹਿਰਾ ਸੰਬੰਧ ਹੈ। ਜਿੰਨਾ ਵੀ ਭਰੋਸਾ ਪੱਕਾ ਹੋਵੇਗਾ ਉਨਾ ਹੀ ਮਨ ਵਿੱਚ ਧੀਰਜ ਹੋਵੇਗਾ। ਰੱਬ ਦੇ ਪਿਆਰੇ ਨੂੰ ਇਸ ਗੱਲ ਦਾ ਭਲੀ ਭਾਂਤ ਪਤਾ ਲੱਗ ਜਾਂਦਾ ਹੈ ਕਿ ਸਭ ਕੁਝ ਕਰਨ ਕਾਰਨ ਵਾਲਾ ਪ੍ਰਮੇਸ਼ਰ ਹੀ ਹੈ। ਇਸ ਲਈ ਦੂਜੇ ਦਾ ਖਿਆਲ ਤੱਕ ਨਹੀਂ ਆਉਂਦਾ। ਉਹ ਮਨੁੱਖ ਰੱਬੀ ਮੌਜ ਵਿੱਚ ਬੇਪ੍ਰਵਾਹ ਹੋ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਉਹੋ ਕੁਝ ਹੀ ਹੋਣਾ ਹੈ ਜੋ ਨਿੰਰਕਾਰ ਨੇ ਕਰਨਾ ਹੈ। ਉਹ ਮਨੁੱਖ ਆਪਣੀਆਂ ਸਿਆਣਪਾਂ ਦਾ ਤਿਆਗ ਕਰਕੇ ਪ੍ਰਭੂ ਦੇ ਦਰ 'ਤੇ ਟੇਕ ਆਸਰਾ ਬਣਾ ਲੈਂਦਾ ਹੈ। ਜਦੋਂ ਮਨੁੱਖ ਪ੍ਰਭੂ ਦੇ ਦਰ 'ਤੇ ਹੀ ਆਣ ਡਿੱਗ ਪਿਆ ਤਾਂ ਫਿਰ ਉਸਨੂੰ ਕਿਸੇ ਵੀ ਗੱਲ ਦਾ ਕੋਈ ਚਿੰਤਾ ਫਿਕਰ ਨਹੀਂ ਹੁੰਦਾ। ਇਹ ਉਪ੍ਰੋਕਤ ਵੀਚਾਰ ਇਸ ਪਾਵਨ ਸ਼ਬਦ ਦੀ ਹੈ।

**ਕਾਰਨ ਕਰਨ ਤੂੰ ਹਾਂ ॥ ਅਵਰੁ ਨਾ ਸੁਝੈ ਮੂੰ ਹਾਂ ॥**

ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥
ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ ਰਹਾਉ ॥

(੪੧੦)

ਉਹ ਮਨੁੱਖ ਸੱਚੀ ਦੌਲਤ ਨਾਲ ਰੱਜਿਆ ਹੋਇਆ ਜਾਂ ਬਹੁਤ ਹੀ ਅਮੀਰ ਹੁੰਦਾ ਹੈ ਜਿਸ ਕੋਲ ਧੀਰਜ ਦੀ ਦੌਲਤ ਹੁੰਦੀ ਹੈ। ਧੀਰਜਵਾਨ ਬੰਦੇ ਨੂੰ ਕਦੇ ਕੋਈ ਨਫਰਤ ਨਹੀਂ ਕਰਦਾ ਕਿਉਂਕਿ ਉਹ ਕ੍ਰੋਧ ਆਦਿਕ ਵਿਕਾਰਾਂ ਤੋਂ ਨਿਰਲੇਪ ਹੁੰਦਾ ਹੈ। ਰੱਬੀ ਰਾਹ ਦੇ ਪਾਂਧੀਆਂ ਲਈ ਧੀਰਜ ਬਹੁਤ ਜ਼ਰੂਰੀ ਦਾਤ ਹੈ।ਧੀਰਜ ਵਾਲਾ ਬੰਦਾ ਹੀ ਸੇਵਾ ਸਿਮਰਨ ਵਿੱਚ ਸਫਲਤਾ ਪ੍ਰਾਪਤ ਕਰ ਸਕਦਾ ਹੈ। ਜੇ ਕਿਸੇ ਸੁਨਿਆਰੇ ਦੀ ਦੁਕਾਨ ਬਹੁਤ ਚੰਗੀ ਥਾਂ 'ਤੇ ਹੋਵੇ, ਸੁਨਿਆਰੇ ਕੋਲ ਸੋਨਾ ਵੀ ਸ਼ੁੱਧ ਹੋਵੇ, ਦੁਕਾਨ ਵਿੱਚ ਹੋਰ ਲੁੜੀਂਦਾ ਸਮਾਨ ਵੀ ਪੂਰਾ ਹੋਵੇ ਭਾਵ ਅਹਿਰਣ ਵੀ ਹੈ, ਹਥੌੜਾ ਵੀ ਹੈ, ਧੌਂਕਣੀ (ਭੱਠੀ ਨੂੰ ਹਵਾ ਦੇਣ ਲਈ ਸਾਧਨ) ਵੀ ਹੋਵੇ ਅਤੇ ਭੱਠੀ ਵੀ ਹੋਵੇ ਪਰ ਇਹ ਸਾਰੀਆਂ ਹੀ ਚੀਜ਼ਾਂ ਰਲ ਕੇ ਕੁਝ ਨਹੀਂ ਕਰ ਸਕਦੀਆਂ ਜੇਕਰ ਸੁਨਿਆਰਾ ਹੀ ਦੁਕਾਨ ਵਿੱਚੋਂ ਚਲਾ ਜਾਵੇ। ਗਾਹਕ ਨੇ ਸੁਨਿਆਰੇ ਦੇ ਵਿਹਾਰ 'ਤੇ ਆਉਣਾ ਹੈ। ਹੋਰ ਸਾਰਾ ਸਮਾਨ ਜਿੰਨ੍ਹਾ ਮਰਜ਼ੀ ਚੰਗਾ ਹੋਵੇ ਪਰ ਸੁਨਿਆਰਾ ਚੰਗਾ ਨਹੀਂ ਤਾਂ ਗਾਹਕ ਨਹੀਂ ਆਵੇਗਾ। ਜੋ ਕੁਝ ਸੋਨੇ ਨੇ ਗਹਿਣਾ ਬਣਨਾ ਹੈ ਉਹ ਸੁਨਿਆਰੇ ਦੇ ਕਾਰਨ ਹੀ ਬਣਨਾ ਹੈ। ਦੋ ਗੱਲਾਂ ਪ੍ਰਤੱਖ ਹੋ ਗਈਆਂ ਕਿ ਗਾਹਕ ਵੀ ਸੁਨਿਆਰੇ ਦੇ ਵਿਹਾਰ 'ਤੇ ਨਿਰਭਰ ਕਰਦਾ ਹੈ ਅਤੇ ਗਹਿਣੇ ਵੀ ਸੁਨਿਆਰੇ ਦੀ ਕਲਾ ਨਾਲ ਹੀ ਸਾਕਾਰ ਰੂਪ ਲੈਂਦੇ ਹਨ। ਇਸ ਲਈ ਸੁਨਿਆਰੇ 'ਤੇ ਹੀ ਸਾਰਾ ਕਾਰੋਬਾਰ ਨਿਰਭਰ ਕਰਦਾ ਹੈ। ਸਤਿਗੁਰੂ ਜੀ ਨੇ ਦੇਖੋ ਕੈਸਾ ਕਮਾਲ ਦਾ ਬਚਨ ਸਾਡੀ ਝੋਲੀ ਵਿੱਚ ਪਾਇਆ ਹੈ ਕਿ ਪੁੱਤਰਾ ਜੇ ਕਰ ਤੇਰੇ ਜੀਵਨ ਵਿੱਚ ਧੀਰਜ ਨਾ ਹੋਇਆ ਤਾਂ ਬਾਕੀ ਸਭ ਚੀਜ਼ਾਂ ਭਾਵੇਂ ਜਿੰਨੀਆਂ ਮਰਜ਼ੀ ਚੰਗੀਆਂ ਰੱਖ ਲਵੀਂ ਪਰ ਇਹ ਜੀਵਨ ਰੂਪ ਦੁਕਾਨ ਕਿਸੇ ਕੰਮ ਨਹੀਂ ਆਉਣੀ। ਪ੍ਰੇਮ ਦਾ ਭਾਂਡਾ ਤਾਂ ਘੜਿਆ ਹੀ ਧੀਰਜ ਨਾਲ ਜਾਣਾ ਹੈ। ਉਸ ਵਿੱਚ ਪ੍ਰਮੇਸ਼ਰ ਜੀ ਦਾ ਨਾਮ ਢਾਲ ਕੇ ਪਾਇਆ ਜਾਣਾ ਹੈ। ਇਸ ਅਵਸਥਾ ਵਿੱਚ ਗੁਰੂ ਸ਼ਬਦ ਦੀ ਘਾੜਤ ਘੜੀ ਗਈ ਹੈ। ਇਹ ਸ਼ਬਦ ਜਦੋਂ ਸਾਡੇ ਜੀਵਨ ਵਿੱਚ ਨਿਵਾਸ ਕਰੇਗਾ ਤਦ ਜਾ ਕੇ ਧਰਮੀ ਜੀਵਨ ਬਣਦਾ ਹੈ। ਪਰ ਜਦੋਂ ਤੱਕ ਇਸ ਦਾ ਸੁਨਿਆਰਾ, ਧੀਰਜ ਨਹੀਂ ਬਣਦਾ ਉਸ ਵਕਤ ਤੱਕ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਜਪੁਜੀ ਸਾਹਿਬ ਵਿੱਚੋਂ ਇਸ ਸ਼ਬਦ ਦੇ ਅਕਲ ਦੀ ਅੱਖ ਨਾਲ ਦਰਸ਼ਨ ਕਰੀਏ।

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥

ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥ (੮)

ਸੋ ਮਾਲਕ ਕਿਰਪਾ ਕਰੇ ਜਿਥੇ ਉਹ ਆਪਣੇ ਦਾਤੇ ਸੁਭਾਅ ਵਿੱਚੋਂ ਸਾਨੂੰ ਅਨੇਕਾਂ ਹੀ ਦਾਤਾਂ ਦੇ ਕੇ ਨਿਵਾਜਦਾ ਹੈ ਉਥੇ ਹਰ ਇੱਕ ਨੂੰ ਧੀਰਜ ਦੀ ਦਾਤ ਵੀ ਬਖਸ਼ਿਸ਼ ਕਰੇ।

# ਧੂੜੀ

ਮਨੁੱਖੀ ਸੁਭਾਅ ਹਉਮੈ ਦਾ ਗ਼ੁਲਾਮ ਹੈ। ਗ਼ੁਲਾਮ ਨੂੰ ਉਹੋ ਕੁਝ ਕਰਨਾ ਪੈਂਦਾ ਹੈ ਜੋ ਕੁਝ ਮਾਲਕ ਦੀ ਮਰਜ਼ੀ ਹੋਵੇ। ਸੰਸਾਰ ਵੱਡੇ ਮਨੁੱਖ ਨੂੰ, ਜਿਸ ਕੋਲ ਬਹੁਤ ਅਦਬ ਸਤਿਕਾਰ ਹੋਵੇ, ਉਸ ਨੂੰ ਖ਼ਾਸ ਕਿਸਮ ਦੀ ਅਹਿਮੀਅਤ ਦਿੰਦਾ ਹੈ। ਇਹ ਅਦਬ ਸਤਿਕਾਰ ਹੀ ਹਉਮੈ ਦੀ ਖ਼ੁਰਾਕ ਬਣ ਜਾਂਦਾ ਹੈ। ਇਸ ਕਰਕੇ ਹਉਮੈ ਹਰ ਵਕਤ ਵੱਡਾ ਹੋਣਾ ਹੀ ਲੋਚਦੀ ਹੈ। ਧਰਮ ਵੀ ਸਾਡੀ ਜ਼ਿੰਦਗੀ ਦਾ ਅੰਗ ਹੋਣ ਕਰਕੇ ਜਦੋਂ ਧਰਮ ਦੀ ਦੁਨੀਆਂ ਨਾਲ ਵਾਸਤਾ ਪੈਂਦਾ ਹੈ ਤਾਂ ਅਜਿਹੇ ਦੁਨੀਆਦਾਰ ਨੂੰ ਧਰਮ ਦੀ ਦੁਨੀਆਂ ਪ੍ਰਵਾਨ ਨਹੀਂ ਕਰਦੀ। ਰੱਬ ਦੇ ਘਰ ਤਾਂ ਅਜਿਹੇ ਆਪਣੇ ਆਪ ਨੂੰ ਵੱਡਾ ਕਹਾਉਣ ਵਾਲੇ ਸਗੋਂ ਰੁਲਦੇ ਹਨ।

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥**
**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥** (੨੭੮)

ਗੁਰੂ ਸਾਹਿਬ ਜੀ ਤਾਂ ਸਮਝਾਉਂਦੇ ਹਨ ਕਿ ਜੇ ਮੇਰੇ ਕੋਲ ਆਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਇਤਨੀ ਨਿਮਰਤਾ ਧਾਰਨ ਕਰਨੀ ਪੈਣੀ ਹੈ ਕਿ ਮਨ ਸਭਨਾਂ ਦੇ ਚਰਨਾਂ ਦੀ ਧੂੜੀ ਬਣ ਜਾਵੇ। ਪਾਵਨ ਬਚਨ ਹਨ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥** (੧੧੦੨)

ਮਨੁੱਖੀ ਮਨ ਚਲਾਕੀਆਂ ਦਾ ਵੀ ਆਦੀ ਹੈ। ਹਰ ਕੰਮ ਵਿੱਚ ਪਹਿਲਾਂ ਚਲਾਕੀ ਤੋਂ ਹੀ ਕੰਮ ਲੈਣਾ ਚਾਹੁੰਦਾ ਹੈ। ਇਸ ਲਈ ਇਸ ਨੇ ਇੱਕ ਤਰਕੀਬ ਕੱਢ ਲਈ ਕਿ ਮੈਂ ਨਿਮਰਤਾ ਦਾ ਧਾਰਨੀ ਵੀ ਦਿੱਸਾਂ ਅਤੇ ਅੰਦਰਲੀ ਹਉਮੈ ਨੂੰ ਵੀ ਸੰਭਾਲ ਕੇ ਰੱਖ ਸਕਾਂ। ਮੈਨੂੰ ਮੇਰਾ ਹੰਕਾਰ ਵੀ ਤਿਆਗਣਾ ਨਾ ਪਵੇ ਅਤੇ ਮੈਂ ਧਰਮ ਦੀ ਦੁਨੀਆਂ ਵਿੱਚ ਵੀ ਪ੍ਰਵਾਨ ਹੋ ਜਾਵਾਂ। ਉਹ ਤਰਕੀਬ ਹੈ ਕਿ ਇਸ ਨੇ ਧਰਮ ਦੀ ਦੁਨੀਆਂ ਵਿੱਚ ਵਰਤੇ ਜਾਂਦੇ ਚਰਨ ਧੂੜ ਸ਼ਬਦ ਦੇ ਅਰਥ ਆਪਣੀ ਮਰਜ਼ੀ ਨਾਲ ਬਣਾ ਲਏ। ਚਰਨ ਧੂੜ ਦੇ ਅਸਲ ਵਿੱਚ ਅਰਥ ਤਾਂ ਇਹ ਹਨ ਕਿ ਹੇ ਮੇਰੇ ਮਾਲਕ ! ਮੈਂ ਆਪਣੇ ਆਪ ਨੂੰ ਤੇਰੇ ਦਰ 'ਤੇ ਪਈ ਹੋਈ ਧੂੜ ਦੇ ਇੱਕ ਕਿਣਕੇ ਬਰਾਬਰ ਸਮਝਦਾ ਹਾਂ। ਇਹ ਤਾਂ ਨਿਰੋਲ ਮਨ ਦੀ ਅਵਸਥਾ ਨੂੰ ਅਜਿਹਾ ਬਣਾਉਣਾ ਸੀ ਕਿ ਜਿਥੋਂ ਹੰਕਾਰ ਦੀ ਹੋਂਦ ਹੀ

ਖ਼ਤਮ ਹੋ ਜਾਂਦੀ। ਇਹ ਤਾਂ ਹਉਮੈ ਨੂੰ ਖ਼ਤਮ ਕਰਨ ਦੀ ਦਵਾਈ ਸੀ ਪਰ ਇਹ ਬਾਹਰੀ ਕਰਮ ਸੀ ਜਿਸ ਨੂੰ ਸੰਸਾਰੀ ਅੱਖ ਦੇਖ ਸਕਦੀ ਹੈ। ਚਲਾਕ ਬੰਦਾ ਸਿਰਫ਼ ਦਿਖਾਉਣਾ ਹੀ ਚਾਹੁੰਦਾ ਹੈ, ਉਹ ਅੰਦਰੋਂ ਤਾਂ ਨਿਮਰਤਾ ਦਾ ਧਾਰਨੀ ਬਣਨਾ ਨਹੀਂ ਚਾਹੁੰਦਾ, ਜਿਸ ਕਰਕੇ ਇਹ ਬਾਹਰੀ ਕਰਮ-ਕਾਂਡ ਵਿੱਚ ਉਲਝ ਕੇ ਹੀ ਰਹਿ ਗਿਆ। ਇਸ ਨੇ ਜਿਥੇ ਵੀ ਸੰਗਤਾਂ ਦੇ ਜੋੜੇ ਰੱਖੇ ਜਾਂਦੇ ਹਨ ਜਾਂ ਜਿਥੇ ਸੰਗਤ ਆਪਣੇ ਪੈਰ ਸਾਫ਼ ਕਰਦੀ ਹੈ, ਉਸ ਥਾਂ ਦੀ ਧੂੜੀ ਨੂੰ ਚੁੱਕ ਕੇ ਮਸਤਕ ਨਾਲ ਲਾ ਲੈਣ ਦਾ ਨਾਮ ਹੀ ਚਰਨ ਧੂੜ ਪ੍ਰਾਪਤ ਕਰਨਾ ਰੱਖ ਲਿਆ। ਇਸ ਨਾਲ ਬੰਦਾ ਅੰਦਰੋਂ ਤਾਂ ਤਬਦੀਲ ਨਹੀਂ ਹੋਇਆ ਪਰ ਲੋਕਾਂ ਦੀ ਸ਼ੋਭਾ ਪ੍ਰਾਪਤ ਕਰਨ ਵਿੱਚ ਕਾਮਯਾਬ ਹੋ ਗਿਆ। ਕੁਝ ਚਲਾਕ ਬੰਦੇ ਚਲਾਕੀ ਕਾਰਨ ਜਾਂ ਭੋਲੇ ਭਾਲੇ ਲੋਕ ਦੇਖਾ ਦੇਖੀ ਵਿੱਚ ਹੀ ਫਸ ਕੇ ਇਹ ਕਰਮ-ਕਾਂਡ ਹੁਣ ਪੂਰੇ ਜ਼ੋਰਾਂ ਸ਼ੋਰਾਂ ਨਾਲ ਕਰ ਰਹੇ ਹਨ। ਹੁਣ ਤਾਂ ਧੂੜੀ ਸ਼ਬਦ ਦੀ ਅਸਲੀਅਤ ਨੂੰ ਵੀ ਸਮਝਣ ਦੀ ਲੋੜ ਮਹਿਸੂਸ ਨਹੀਂ ਕੀਤੀ ਜਾਂਦੀ ਸਗੋਂ ਕਈ ਥਾਂਵਾਂ ਦੀ ਚਰਨ ਧੂੜ ਇਕੱਠੀ ਕਰਕੇ ਪੁੜੀਆਂ ਬਣਾ ਕੇ ਵਿਦੇਸ਼ੀਂ ਵੇਚੀਆਂ ਜਾਂਦੀਆਂ ਹਨ।

ਆਓ ਕੋਸ਼ਿਸ਼ ਕਰੀਏ ਕਿ ਇਸ ਧੂੜ ਸ਼ਬਦ ਨੂੰ ਈਮਾਨਦਾਰੀ ਨਾਲ ਸਮਝ ਸਕੀਏ। ਆਦਿ ਕਾਲ ਵਿੱਚ ਮਨੁੱਖ ਇਸ਼ਾਰਿਆਂ ਦੀ ਭਾਸ਼ਾ ਨਾਲ ਆਪਣੇ ਵੀਚਾਰਾਂ ਦਾ ਪ੍ਰਗਟਾਵਾ ਕਰਦਾ ਸੀ। ਸਮਾਂ ਪਾ ਕੇ ਮਨੁੱਖ ਨੇ ਕੁਝ ਭਾਸ਼ਾਵਾਂ ਨੂੰ ਈਜਾਦ ਕਰ ਲਿਆ ਹੈ ਪਰ ਪਹਿਲੀ ਭਾਸ਼ਾ ਇਸ ਦੀ ਚਿੰਨ੍ਹ ਹੀ ਸਨ। ਇਸ ਨੂੰ ਅਜੋਕੇ ਸਮੇਂ ਅੰਦਰ ਵੀ ਚਿੰਨ੍ਹਾਂ ਦੀ ਭਾਸ਼ਾ ਕਹਿ ਕੇ ਸਤਿਕਾਰ ਦਿੱਤਾ ਜਾਂਦਾ ਹੈ। ਅੱਜ ਵੀ ਅਨੇਕਾਂ ਹੀ ਥਾਂਵਾਂ 'ਤੇ ਬਲਕਿ ਸਾਰੀ ਦੁਨੀਆਂ ਵਿੱਚ ਅਜਿਹੇ ਬੋਰਡ ਦੇਖਦੇ ਹਾਂ ਜਿਥੇ ਸ਼ਬਦ ਵੀ ਲਿਖੇ ਹੋਏ ਹੁੰਦੇ ਹਨ ਅਤੇ ਨਾਲ ਹੀ ਕੁਝ ਚਿੰਨ੍ਹ ਵੀ ਪ੍ਰਗਟ ਕੀਤੇ ਹੋਏ ਹੁੰਦੇ ਹਨ। ਚਿੰਨ੍ਹ ਦਿੱਸਣ ਵਿੱਚ ਹੋਰ ਤਰ੍ਹਾਂ ਦੇ ਲਗਦੇ ਹਨ ਪਰ ਉਨ੍ਹਾਂ ਦਾ ਸੁਨੇਹਾ ਕੁਝ ਹੋਰ ਕਿਸਮ ਦਾ ਹੁੰਦਾ ਹੈ। ਅਸੀਂ ਉਸ ਦੀ ਸ਼ਕਲ ਜਾਂ ਬਾਹਰੀ ਅਕਾਰ ਦਾ ਖ਼ਿਆਲ ਨਹੀਂ ਕਰਦੇ ਬਲਕਿ ਉਸ ਵਲੋਂ ਮਿਲਦੇ ਸੁਨੇਹੇ ਨੂੰ ਅਹਿਮੀਅਤ ਦਿੰਦੇ ਹਾਂ। ਜਿਵੇਂ ਕਿਸੇ ਦਿਸ਼ਾ ਦਾ ਨਿਰਦੇਸ਼ ਦੇਣਾ ਹੋਵੇ ਤਾਂ ਤੀਰ (→) ਦਾ ਨਿਸ਼ਾਨ ਆਮ ਵਰਤਿਆ ਜਾਂਦਾ ਹੈ ਪਰ ਕੋਈ ਇਸ ਦਾ ਮਤਲਬ ਤੀਰ ਨਹੀਂ ਲੈਂਦਾ ਬਲਕਿ ਉਸ ਪਾਸੇ ਮੁੜ ਜਾਣ ਦਾ ਅਰਥ ਕੱਢਦਾ ਹੈ। ਇਸ ਤਰ੍ਹਾਂ ਹੀ ਧਰਮ ਦੀ ਦੁਨੀਆਂ ਵਿੱਚ ਕੁਝ ਸ਼ਬਦ ਇਸ਼ਾਰੇ ਲਈ ਆਏ ਹਨ ਪਰ ਅਸੀਂ ਉਨ੍ਹਾਂ ਦੇ ਬਾਹਰੀ ਖ਼ਿਆਲ ਵਿੱਚ ਹੀ ਉਲਝ ਗਏ, ਉਸ ਵਲੋਂ ਮਿਲਣ ਵਾਲਾ ਅਸਲ ਸੁਨੇਹਾ ਪ੍ਰਾਪਤ ਹੀ ਨਹੀਂ ਕੀਤਾ। ਇਹੋ ਜਿਹੇ ਨਾਲ ਮਿਲਦੇ ਜੁਲਦੇ ਅਨੇਕਾਂ ਹੀ ਹੋਰ ਸ਼ਬਦ ਵੀ ਹਨ ਪਰ ਅਸੀਂ ਉਨ੍ਹਾਂ ਦਾ ਅਰਥ ਕਦੇ ਬਾਹਰੀ ਸਰੂਪ ਵੱਲ ਦੇਖ ਕੇ ਨਹੀਂ ਕੀਤਾ ਬਲਕਿ ਉਸ ਦਾ ਅੰਤਰੀਵ ਭਾਵ ਲੈਂਦੇ

ਹਾਂ, ਜਿਵੇਂ ਸ਼ੇਖ ਫ਼ਰੀਦ ਜੀ ਦਾ ਪਾਵਨ ਬਚਨ ਹੈ ਕਿ ਜੇ ਤੂੰ ਰੱਬ ਨੂੰ ਹਰ ਥਾਂ 'ਤੇ ਦੇਖਣਾ ਚਾਹੁੰਦਾ ਹੈਂ ਤਾਂ ਰਸਤੇ ਦੇ ਘਾਹ ਵਾਂਗ ਬਣ ਜਾ, ਜਿਸ ਨੂੰ ਹਰ ਕੋਈ ਲਿਤਾੜ ਕੇ ਲੰਘ ਜਾਂਦਾ ਹੈ ਪਰ ਉਹ ਇਤਰਾਜ਼ ਨਹੀਂ ਕਰਦਾ। ਪੁਰਾਣੇ ਸਮੇਂ ਵਿੱਚ ਰਸਤੇ ਕੱਚੇ ਹੁੰਦੇ ਸਨ ਜਿਨ੍ਹਾਂ 'ਤੇ ਚੱਲਣਾ ਮੁਸ਼ਕਲ ਹੁੰਦਾ ਸੀ ਕਿਉਂਕਿ ਮਿੱਟੀ ਬਹੁਤ ਉਡਦੀ ਸੀ ਇਸ ਲਈ ਕੋਈ ਪਰਉਪਕਾਰੀ ਬੰਦਾ ਇਸ ਦੱਭ (ਘਾਹ) ਨੂੰ ਕੱਟਦਾ ਸੀ ਤੇ ਰਾਹ ਵਿੱਚ ਵਿਛਾ ਦਿੰਦਾ ਸੀ, ਪਰ ਉਸ ਘਾਹ ਵਲੋਂ ਕੋਈ ਗੁੱਸਾ ਗਿਲਾ ਨਹੀਂ ਕੀਤਾ ਜਾਂਦਾ। ਇਸ ਤਰ੍ਹਾਂ ਦੇ ਸੁਭਾਅ ਦਾ ਮਾਲਕ ਬਣਨ ਦੀ ਪ੍ਰੇਰਨਾ ਕੀਤੀ ਗਈ ਹੈ। ਭਾਵ ਨਿਮਰਤਾ ਵਾਲੇ ਨੂੰ ਜਾਂ ਰੱਬ ਉਸ ਮਨੁੱਖ ਨੂੰ ਆਪਣੇ ਘਰ ਕਬੂਲ ਕਰ ਲੈਂਦਾ ਹੈ। ਹੁਣ ਇਥੇ ਦੱਭ (ਘਾਹ) ਦੇ ਅਰਥ ਵੀ ਨਿਮਰਤਾ ਦਾ ਇਸ਼ਾਰਾ ਕਰਦੇ ਹਨ ਪਰ ਆਪਾਂ ਕਦੇ ਚਰਨ ਧੂੜ ਦੀ ਤਰ੍ਹਾਂ ਦੱਭ ਚੁੱਕ ਕੇ ਉਸ ਨੂੰ ਘਰ ਨਹੀਂ ਲਿਆਉਂਦੇ। ਅਲਾਹੀ ਬਚਨ ਹਨ :

**ਫਰੀਦਾ ਥੀਉ ਪਵਾਹੀ ਦਭੁ ॥**
**ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥**
**ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥** (੧੩੭੮)

ਇਕ ਹੋਰ ਪ੍ਰਮਾਣ ਦੇਖਦੇ ਹਾਂ :-

**ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥**
**ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥**
(੭੪੯)

ਇਸ ਸ਼ਬਦ ਅੰਦਰ ਹਰਿ ਜਨ ਦੇ ਸਤਿਕਾਰ ਦੀ ਵੀਚਾਰ ਹੈ। ਮੈਂ ਹਰਿ ਜਨ ਦੇ ਅਦਬ ਲਈ ਆਪਣੇ ਕੇਸਾਂ ਦਾ ਚੌਰ ਬਣਾ ਕੇ ਉਸ ਦੇ ਸਿਰ ਉੱਤੇ ਫੇਰਾਂ, ਪਰ ਅਸੀਂ ਕਦੇ ਅਜਿਹਾ ਨਹੀਂ ਕਰਦੇ ਕਿ ਆਪਣੇ ਕੇਸਾਂ ਦਾ ਚੌਰ ਬਣਾ ਕੇ ਕਿਸੇ ਰੱਬੀ ਪਿਆਰ ਵਾਲੇ ਦੇ ਸਿਰ 'ਤੇ ਫੇਰਿਆ ਹੋਵੇ, ਕਿਉਂਕਿ ਸਾਨੂੰ ਪਤਾ ਹੈ ਕਿ ਇਸ ਸ਼ਬਦ ਵਿੱਚ ਵੀ ਬਾਹਰੀ ਸ਼ਬਦਾਵਲੀ ਤਾਂ ਕੁਝ ਹੋਰ ਹੈ ਪਰ ਅੰਦਰੂਨੀ ਸੁਨੇਹਾ ਕੁਝ ਹੋਰ ਹੈ। ਇਸ ਲਈ ਹਰ ਵਾਰੀ ਬਾਹਰੀ ਸ਼ਬਦਾਵਲੀ ਦੇ ਅਰਥਾਂ ਨਾਲ ਹੀ ਆਪਾਂ ਅੰਤਰੀਵ ਭਾਵ ਨਹੀਂ ਸਮਝ ਸਕਾਂਗੇ। ਸ਼ਬਦਾਵਲੀ ਵਿੱਚੋਂ ਗੁਰੂ ਸਾਹਿਬ ਜੀ ਸਾਨੂੰ ਕੀ ਸਮਝਾਉਣਾ ਚਾਹੁੰਦੇ ਹਨ, ਉਹ ਵੀ ਧਿਆਨ ਨਾਲ ਦੇਖਣਾ ਪਵੇਗਾ। ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਬੋਲ ਅਸੀਂ ਅਕਸਰ ਪੜ੍ਹਦੇ ਸੁਣਦੇ ਹਾਂ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥ (੧੪੧੨)

ਬਾਹਰੀ ਸ਼ਬਦਾਵਲੀ ਕਹਿ ਰਹੀ ਹੈ ਕਿ ਜੇ ਪ੍ਰੇਮ ਦੀ ਖੇਡ ਖੇਡਣ ਦਾ ਚਾਉ ਹੈ ਤਾਂ ਆਪਣਾ ਸਿਰ ਤਲੀ 'ਤੇ ਰੱਖ ਕੇ ਆ। ਇਸ ਮਾਰਗ ਦਾ ਰਾਹੀ ਤਦ ਹੀ ਬਣਿਆ ਜਾ ਸਕਦਾ ਹੈ ਜੇਕਰ ਬਿਨਾਂ ਕਿਸੇ ਝਿਜਕ ਦੇ ਆਪਣਾ ਸੀਸ ਭੇਟ ਕਰ ਸਕਦਾ ਹੋਵੇ। ਕੀ ਅਸੀਂ ਆਮ ਕਰਕੇ ਕਦੇ ਅਜਿਹਾ ਦੇਖਿਆ ਹੈ ਕਿ ਸਾਰੀ ਹੀ ਸੰਗਤ ਗੁਰੂ ਚਰਨਾਂ ਵਿੱਚ ਆਉਣ ਵਾਲੀ ਆਪੋ ਆਪਣਾ ਸੀਸ ਤਲੀ 'ਤੇ ਰੱਖ ਕੇ ਆ ਰਹੀ ਹੋਵੇ ? ਨਹੀਂ, ਕਿਉਂਕਿ ਇਥੇ ਅਸੀਂ ਸਮਝ ਲੈਂਦੇ ਹਾਂ ਕਿ ਇਸ ਦਾ ਅਰਥ ਕੁਝ ਹੋਰ ਹੈ। ਇਥੇ ਸੀਸ ਤਲੀ 'ਤੇ ਧਰਨ ਦਾ ਅਰਥ ਹੈ ਕਿ ਲੋਕ ਲਾਜ ਅਤੇ ਹੰਕਾਰ ਦਾ ਤਿਆਗ ਕਰਕੇ ਹੀ ਇਸ ਧਰਮ ਦੇ ਰਸਤੇ 'ਤੇ ਤੁਰਿਆ ਜਾ ਸਕਦਾ ਹੈ। ਸੋ ਆਪਾਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਗੁਰਬਾਣੀ ਦੀ ਪੂਰਨ ਵੀਚਾਰ ਸਮਝਣ ਲਈ ਸਾਨੂੰ ਬਾਹਰੀ ਗੁਰਬਾਣੀ ਦੇ ਸ਼ਬਦਾਂ ਦਾ ਸਰੂਪ ਦੇਖ ਕੇ ਉਸ ਦੇ ਨਾਲ ਨਾਲ ਅੰਤਰੀਵ ਭਾਵ ਨੂੰ ਵੀ ਈਮਾਨਦਾਰੀ ਨਾਲ ਸਮਝਣਾ ਚਾਹੀਦਾ ਹੈ।

ਇਸ ਤਰ੍ਹਾਂ ਹੀ ਧੂੜੀ ਦੀ ਵੀਚਾਰ ਸੀ। ਇਥੇ ਵੀ ਸ਼ਬਦਾਂ ਦੀ ਗਹਿਰਾਈ ਨੂੰ ਨਾ ਸਮਝਣ ਕਰਕੇ ਅਸੀਂ ਦਵਾਈ ਨੂੰ ਹੀ ਰੋਗ ਬਣਾਈ ਬੈਠੇ ਹਾਂ। ਜਿਸ ਨਿਮਰਤਾ ਨੇ ਸਾਨੂੰ ਰੱਬ ਦੇ ਨੇੜੇ ਕਰਨਾ ਸੀ, ਉਸ ਦੀ ਥਾਂ ਅਸੀਂ ਆਪਣੇ ਹੰਕਾਰ ਵਿੱਚ ਹੀ ਵਾਧਾ ਕਰੀ ਜਾ ਰਹੇ ਹਾਂ। ਜਿਸ ਹੰਕਾਰ ਨੂੰ ਆਪਾਂ ਨੇ ਆਪਣੇ ਹਿਰਦੇ ਵਿੱਚੋਂ ਕੱਢਣਾ ਸੀ, ਨਿਮਰਤਾ ਦੀ ਦਾਤ ਪ੍ਰਾਪਤ ਕਰਨੀ ਸੀ, ਉਸ ਦੀ ਥਾਂ ਅਸੀਂ ਸਗੋਂ ਆਪਣੇ ਹੰਕਾਰ ਨੂੰ ਹੋਰ ਵੀ ਪੱਕਾ ਕਰ ਲੈਂਦੇ ਹਾਂ। ਜਦੋਂ ਆਪਾਂ ਚਰਨ ਧੂੜ ਚੁੱਕ ਕੇ ਮੱਥੇ ਨਾਲ ਲਾਉਣ ਦੀ ਕਿਰਿਆ ਕਰਦੇ ਹਾਂ ਤਾਂ ਇਹ ਇੱਕ ਬਾਹਰੀ ਹੀ ਕਿਰਿਆ ਹੈ ਜਿਹੜੀ ਕਿ ਸੰਸਾਰ ਦੀਆਂ ਅੱਖਾਂ ਦੇ ਸਾਹਮਣੇ ਵਰਤਦੀ ਹੋਣ ਕਰਕੇ ਲੋਕ ਬਹੁਤ ਪ੍ਰਭਾਵਿਤ ਹੁੰਦੇ ਹਨ ਅਤੇ ਹੋਰ ਅਦਬ ਸਤਿਕਾਰ ਕਰਨ ਲੱਗ ਪੈਂਦੇ ਹਨ। ਇਹ ਅਦਬ ਸਤਿਕਾਰ ਹੀ ਸਾਡੇ ਹੰਕਾਰ ਦੀ ਦੀਵਾਰ ਨੂੰ ਪੂਰਨ ਮਜ਼ਬੂਤ ਕਰ ਦਿੰਦਾ ਹੈ। ਧਰਮ ਦੇ ਅਸਲ ਵਿੱਚ ਸਾਰੇ ਕੰਮ ਤਾਂ ਅਸੀਂ ਪ੍ਰਮੇਸ਼ਰ ਜੀ ਦੇ ਨੇੜੇ ਹੋਣ ਲਈ ਕਰਨੇ ਹਨ ਪਰ ਜਿਹੜਾ ਕਰਮ ਸਾਨੂੰ ਦੂਰ ਕਰਦਾ ਹੈ, ਉਹ ਕਰਮ ਸਾਨੂੰ ਕਰਨ ਦੀ ਪ੍ਰੇਰਨਾ ਗੁਰੂ ਸਾਹਿਬ ਜੀ ਨਹੀਂ ਦੇ ਸਕਦੇ। ਇਸ ਦਾ ਮਤਲਬ ਸਪੱਸ਼ਟ ਹੈ ਕਿ ਕਿਧਰੇ ਨਾ ਕਿਧਰੇ ਸਾਡੇ ਹੀ ਸਮਝਣ ਵਿੱਚ ਕੋਈ ਗ਼ਲਤੀ ਹੈ। ਗੁਰੂ ਸਾਹਿਬ ਜੀ ਸਾਨੂੰ ਕਿਸੇ ਹੋਰ ਚਰਨ ਧੂੜ ਦੀ ਗੱਲ ਸਮਝਾਉਂਦੇ ਹਨ। ਇੱਕ ਤਾਂ ਸਾਡੀ ਸਮਝ ਅਧੂਰੀ ਸੀ, ਦੂਜਾ ਇਸ ਵਿੱਚ ਇੱਕ ਹੋਰ ਵੀ ਮਾਰ ਪੈ ਗਈ ਕਿ ਜਿਹੜੇ ਲੋਕ ਨਿਜ ਦੀ ਪੂਜਾ ਕਰਵਾਉਂਦੇ ਹਨ, ਉਨ੍ਹਾਂ ਨੇ ਵੀ ਇਸ ਸ਼ਬਦ ਦੇ ਆਸਰੇ ਆਪਣੇ ਸ਼ਰਧਾਲੂ ਹੋਰ ਵੀ ਕਰਮ-ਕਾਂਡ ਦੇ ਧਾਰਨੀ ਬਣਾ

ਦਿੱਤੇ ਹਨ, ਜਿਸ ਕਰਕੇ ਇਹ ਸ਼ਬਦ ਜਿੰਨਾ ਪ੍ਰਸਿੱਧ ਹੋ ਗਿਆ, ਓਨਾ ਹੀ ਇਸ ਦਾ ਗ਼ਲਤ ਅਰਥ ਕੱਢ ਕੇ ਲੋਕ ਇਸ ਦੀ ਮਹਾਨਤਾ ਦਾ ਲਾਭ ਨਹੀਂ ਉਠਾ ਸਕੇ। ਅੰਦਰ ਦੀ ਗੱਲ ਕੇਵਲ ਬਾਹਰੀ ਕਰਮ ਬਣ ਕੇ ਰਹਿ ਗਈ।

ਕੁਝ ਸ਼ੰਕੇ ਸਾਡੀ ਸੋਚ ਵਿੱਚ ਹੋਰ ਪੈਦਾ ਹੁੰਦੇ ਹੋਵਣਗੇ ਕਿ ਗੱਲ ਕੇਵਲ ਚਰਨ ਧੂੜ ਦੀ ਹੀ ਨਹੀਂ ਸਗੋਂ ਮਸਤਕ 'ਤੇ ਲਾਉਣ ਦੀ ਵੀ ਆਉਂਦੀ ਹੈ। ਇਸ ਦਾ ਜਵਾਬ ਵੀ ਗੁਰਬਾਣੀ ਵਿੱਚੋਂ ਹੀ ਲੱਭ ਜਾਂਦਾ ਹੈ, ਜਦੋਂ ਕਈ ਥਾਵਾਂ 'ਤੇ ਧੂੜੀ ਵਿੱਚ ਇਸ਼ਨਾਨ ਕਰਨ ਦਾ ਜ਼ਿਕਰ ਵੀ ਪੜ੍ਹਦੇ ਹਾਂ, ਪਰ ਆਪਾਂ ਨੇ ਕਦੇ ਕਿਸੇ ਨੂੰ ਪਾਣੀ ਦੀ ਥਾਂ ਧੂੜ ਵਿੱਚ ਇਸ਼ਨਾਨ ਕਰਦੇ ਨਹੀਂ ਦੇਖਿਆ ਅਤੇ ਨਾ ਹੀ ਕੀਤਾ ਹੈ। ਜੇਕਰ ਆਪਾਂ ਜੋ ਕੁਝ ਲਿਖਿਆ ਹੈ, ਉਹੋ ਕੁਝ ਹੀ ਕਰਨਾ ਹੈ ਤਾਂ ਫਿਰ ਅਧੂਰਾ ਉਪਦੇਸ਼ ਕਿਉਂ ਕਮਾ ਰਹੇ ਹਾਂ ? ਮਸਤਕ ਦੀ ਵਾਰੀ ਤਾਂ ਉਪਦੇਸ਼ ਪੂਰਾ ਕਮਾ ਲਿਆ। ਧੂੜ ਚੁੱਕ ਕੇ ਮਸਤਕ ਨਾਲ ਲਾ ਲਈ ਪਰ ਇਸ਼ਨਾਨ ਦੀ ਵਾਰੀ ਆਈ ਤਾਂ ਇਹ ਕਰਮ ਛੱਡ ਦਿੱਤਾ। ਇਸ ਤਰ੍ਹਾਂ ਅਸੀਂ ਸੁਆਰਥੀ ਸਿੱਖ ਤਾਂ ਹੋ ਸਕਦੇ ਹਾਂ ਪਰ ਸੱਚੇ ਸੁੱਚੇ ਸਿੱਖ ਨਹੀਂ ਬਣ ਸਕਾਂਗੇ। ਕਿਉਂਕਿ ਮਸਤਕ ਨਾਲ ਧੂੜ ਲਾਉਣ ਦੀ ਗੱਲ ਤਾਂ ਚੱਲੋ ਸਪੱਸ਼ਟ ਰੂਪ ਵਿੱਚ ਪ੍ਰਗਟ ਹੈ। ਜੋ ਲਿਖਿਆ ਹੈ, ਉਹੋ ਹੀ ਕਰਮ ਕਰ ਲਿਆ ਜਦਕਿ ਇਸ਼ਨਾਨ ਬਾਰੇ ਵੀ ਬਿਲਕੁਲ ਪ੍ਰਤੱਖ ਰੂਪ ਵਿੱਚ ਲਿਖਿਆ ਹੈ :

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥** (੧੩੫)

ਸੋ ਇਥੇ ਵੀ ਧੂੜੀ ਵਿੱਚ ਇਸ਼ਨਾਨ ਦਾ ਅਰਥ ਹੈ ਕਿ ਗੁਰਮੁਖਾਂ ਦੀ ਸੰਗਤ ਕਰਨੀ ਚਾਹੀਦੀ ਹੈ। ਸੰਗਤ ਵਿੱਚ ਜਾ ਕੇ ਹਰੀ ਦਾ ਨਾਮ ਧਿਆ ਅਤੇ ਸੁਣ, ਫਿਰ ਇਸ ਵੀਚਾਰ ਨੂੰ ਹੋਰਾਂ ਲੋਕਾਂ ਨਾਲ ਵੀ ਸਾਂਝੀ ਕਰ, ਇਹੋ ਹੀ ਅਸਲ ਵਿੱਚ ਧੂੜੀ ਦਾ ਇਸ਼ਨਾਨ ਸੀ। ਇੱਕ ਹੋਰ ਗੁਰਵਾਕ ਹੈ :

**ਹਰਿ ਅੰਮ੍ਰਿਤ ਬਾਣੀ ਗਾਵੈ ॥**
**ਸਾਧਾ ਕੀ ਧੂਰੀ ਨਾਵੈ ॥**
**ਅਪੁਨਾ ਨਾਮੁ ਆਪੇ ਦੀਆ ॥**
**ਪ੍ਰਭ ਕਰਣਹਾਰ ਰਖਿ ਲੀਆ ॥੩॥** (੬੨੩)

ਇਥੇ ਵੀ ਬਿਲਕੁਲ ਸਪੱਸ਼ਟ ਹੈ ਕਿ ਰੱਬੀ ਪਿਆਰ ਵਾਲਾ ਨਿਰੰਕਾਰ ਦੀ ਅੰਮ੍ਰਿਤਮਈ ਬਾਣੀ ਗਾਉਂਦਾ ਹੈ ਅਤੇ ਗੁਰਮੁਖਾਂ ਦੇ ਚਰਨਾਂ ਦੀ ਧੂੜੀ ਵਿੱਚ ਇਸ਼ਨਾਨ ਕਰਦਾ ਹੈ, ਭਾਵ ਕਿ ਸਤਿਸੰਗਤ ਦੀ ਸ਼ਰਨ ਪਿਆ ਰਹਿੰਦਾ ਹੈ। ਹੰਕਾਰ ਦਾ ਧਾਰਨੀ ਨਹੀਂ ਹੁੰਦਾ। ਅਜਿਹੇ ਨਿਮਰਤਾ ਵਾਲੇ ਨੂੰ ਹੀ ਰੱਬ ਆਪਣੇ ਨਾਮ ਦੀ ਦਾਤ ਬਖ਼ਸ਼ਿਸ਼ ਕਰਦਾ ਹੈ। ਇਥੇ ਹੀ ਬੱਸ ਨਹੀਂ, ਪ੍ਰਮੇਸ਼ਰ ਉਸ ਨੂੰ ਹਰ ਤਰ੍ਹਾਂ ਦੀ ਸੁਰੱਖਿਆ ਦੇ ਕੇ ਹਰ ਪ੍ਰਕਾਰ ਦੇ ਮਾਇਕੀ ਹੌਲਿਆਂ ਤੋਂ ਜਾਂ ਵਿਕਾਰਾਂ ਤੋਂ ਬਚਾਈ ਰੱਖਦਾ ਹੈ। ਗੁਰੂ ਨਾਨਕ

ਸਾਹਿਬ ਜੀ ਨੇ ਤਾਂ ਸਾਨੂੰ ਸਗੋਂ ਦੁਨੀਆਂ ਵਾਲੀ ਖੇਹ ਉਤਾਰਨ ਦਾ ਤਰੀਕਾ ਦੱਸਿਆ ਹੈ :

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥** (੪)

ਗੁਰੂ ਅਰਜਨ ਪਾਤਿਸ਼ਾਹ ਜੀ ਦਾ ਇੱਕ ਬਚਨ ਤਾਂ ਸਾਡੇ ਨਿਤਨੇਮ ਦਾ ਅਟੁੱਟ ਅੰਗ ਹੈ। ਇਥੇ ਇਸ਼ਨਾਨ ਦੀ ਵੀ ਗੱਲ ਨਹੀਂ, ਇਥੇ ਤਾਂ ਸਗੋਂ ਚਰਨ ਧੂੜ ਬਣਨ ਦੀ ਵੀਚਾਰ ਹੈ। ਗੱਲ ਇਥੇ ਵੀ ਨਿਮਰਤਾ ਦੀ ਹੀ ਹੈ :

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੫॥**

(੧੩)

ਚਲੋ ਜੇ ਉਪ੍ਰੋਕਤ ਸ਼ਬਦਾਂ ਦਾ ਅਰਥ ਚਰਨ ਧੂੜ ਚੁੱਕ ਕੇ ਮਸਤਕ 'ਤੇ ਲਾਉਣ ਦੀ ਗੱਲ ਕਰ ਵੀ ਲਈਏ ਜਾਂ ਇਸ਼ਨਾਨ ਕਰਨ ਦੀ ਗੱਲ ਵੀ ਉਸ ਤਰ੍ਹਾਂ ਹੀ ਮੰਨ ਲਈਏ ਤਾਂ ਫਿਰ ਇਥੇ ਸਤਿਗੁਰੂ ਜੀ ਚਰਨ ਧੂੜ ਬਣ ਜਾਣ ਲਈ ਬੇਨਤੀ ਕਰਦੇ ਹਨ। ਕੀ ਚਰਨ ਧੂੜ ਸੱਚ ਮੁੱਚ ਬਣਿਆ ਜਾ ਸਕਦਾ ਹੈ? ਨਹੀਂ, ਇਥੇ ਵੀ ਭਾਵ ਅਰਥ ਹੀ ਗੱਲ ਸਪੱਸ਼ਟ ਕਰਨਗੇ ਕਿ ਅਸਲ ਵਿੱਚ ਨਿਰਮਾਣਤਾ ਧਾਰਨ ਕਰਨੀ ਹੈ। ਇਹੋ ਹੀ ਚਰਨ ਧੂੜ ਬਣਨਾ ਹੈ। ਸੋ ਧੂੜੀ ਵਿੱਚ ਇਸ਼ਨਾਨ ਕਰਨ ਦਾ ਅਸਲ ਵਿੱਚ ਅਰਥ ਹੈ ਕਿ ਆਪਣੇ ਅੰਦਰ ਗ਼ਰੀਬੀ ਵਾਲਾ ਭਾਵ ਪੈਦਾ ਕਰਨਾ।

ਗੁਰਬਾਣੀ ਪੜ੍ਹਨ ਵਾਲੇ ਜਗਿਆਸੂ ਦੀ ਸੋਚ ਦੋ ਥਾਂਵਾਂ 'ਤੇ ਹੋਰ ਰੁਕ ਜਾਵੇਗੀ। ਇੱਕ ਥਾਂ 'ਤੇ ਜਦੋਂ ਪੜ੍ਹਾਂਗੇ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ**
**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ**
**ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥** (੧੨੬੩)

ਜੇ ਆਪਾਂ ਪਿੱਛੇ ਇਹ ਅਰਥ ਕਰਦੇ ਆਏ ਹਾਂ ਕਿ ਧੂੜੀ ਪ੍ਰਾਪਤ ਕਰਨ ਦਾ ਅਰਥ ਨਿਮਰਤਾ ਧਾਰਨ ਕਰਨਾ ਹੈ ਤਾਂ ਇੱਥੇ ਗੰਗਾ ਜਮੁਨਾ ਨੇ ਕਿਹੜੀ ਨਿਮਰਤਾ ਧਾਰਨ ਕਰਨੀ ਹੈ? ਥੋੜ੍ਹਾ ਜਿਹਾ ਆਪਣੀ ਸੋਚ 'ਤੇ ਜ਼ੋਰ ਦੇ ਕੇ ਸੋਚੀਏ ਤਾਂ ਇਥੇ ਵੀ ਗੁਰਮਤਿ ਦੇ ਹੀ ਅਹਿਮ ਨੁਕਤੇ ਦੀ ਵਿਆਖਿਆ ਹੋ ਰਹੀ ਹੈ। ਗੁਰਬਾਣੀ ਦਾ ਵੀਚਾਰ ਹੈ ਕਿ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਮਨੁੱਖ ਕਦੇ ਪਵਿੱਤਰ ਨਹੀਂ ਹੋ ਸਕਦਾ। ਇਥੇ ਵੀ ਸਤਿਗੁਰੂ ਜੀ ਇਹੋ ਹੀ ਦੱਸ ਰਹੇ ਹਨ ਕਿ ਭਲਿਓ! ਜਿਸ ਤੀਰਥ ਨੂੰ ਅਸੀਂ ਪਾਪ ਧੋਣ ਵਾਲਾ ਮੰਨੀ ਬੈਠੇ ਹਾਂ, ਉਹ ਤਾਂ ਆਪ ਇਹ ਕਹਿ ਰਿਹਾ ਹੈ ਕਿ

ਸਤਿਸੰਗਤ ਦਾ ਮੁਕਾਬਲਾ ਮੈਂ ਵੀ ਨਹੀਂ ਕਰ ਸਕਦਾ। ਸਤਿਸੰਗਤ ਕਰਨ ਨਾਲ ਹੀ ਧਰਮ ਦੀ ਸੋਝੀ ਆ ਸਕਦੀ ਹੈ। ਤੀਰਥਾਂ ਦਾ ਪਾਣੀ ਕਦੇ ਬੋਲਦਾ ਨਹੀਂ, ਇਹ ਤਾਂ ਮਨੁੱਖ ਨੂੰ ਹੀ ਸਮਝਾਉਣ ਦਾ ਅੰਦਾਜ਼ ਹੈ ਕਿ ਗੰਗਾ, ਜਮੁਨਾ ਅਤੇ ਸਰਸਵਤੀ ਆਦਿਕ ਤੀਰਥ ਵੀ ਚਰਨ ਧੂੜ ਨੂੰ ਲੋਚਦੇ ਹਨ। ਇਸ ਤਰ੍ਹਾਂ ਹੀ ਹੋਰ ਥਾਵਾਂ 'ਤੇ ਆਈ ਹੋਈ ਧੂੜੀ ਦੀ ਵੀਚਾਰ ਸਮਝਣ ਵਾਲੀ ਹੈ। ਉਥੇ ਵੀ ਕਿਸੇ ਅਹਿਮ ਨੁਕਤੇ ਦੀ ਵਿਆਖਿਆ ਕੀਤੀ ਹੋਵੇਗੀ ਪਰ ਇੱਕ ਗੱਲ ਸਪੱਸ਼ਟ ਹੈ ਕਿ ਗੁਰਮਤਿ ਕਿਸੇ ਵੀ ਕਰਮ-ਕਾਂਡ ਨੂੰ ਪ੍ਰਵਾਨ ਨਹੀਂ ਕਰਦੀ। ਜਿਸ ਕਿਸੇ ਕਰਮ ਨਾਲ ਮਨੁੱਖ ਦੀ ਸੋਚ ਤਬਦੀਲ ਹੋ ਕੇ ਗੁਰਮਤਿ ਦੀ ਧਾਰਨੀ ਬਣਦੀ ਹੈ, ਬੱਸ ਉਹੋ ਹੀ ਕਰਮ ਕਰਨ ਦੀ ਪ੍ਰੇਰਨਾ ਹੈ। ਭਾਈ ਗੁਰਦਾਸ ਜੀ ਦਾ ਇੱਕ ਬਚਨ ਸਾਨੂੰ ਚਰਨ ਧੂੜ ਦਾ ਹੀ ਦ੍ਰਿਸ਼ਟਾਂਤ ਦੇ ਕੇ ਨਿਮਰਤਾ ਧਾਰਨ ਕਰਨ ਦੀ ਪ੍ਰੇਰਨਾ ਦਿੰਦਾ ਹੈ :

**ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ,**
**ਦੇਖਤ ਅਧੀਨਹਿ ਨਿਰਾਸੋ ਨ ਬਿਡਾਰ ਹੈ ॥**
**ਬੈਠਤ ਹੈ ਜਾ ਕੈ ਦੁਆਰ ਆਸਾ ਕੈ ਬਿਡਾਰ ਸ੍ਵਾਨ,**
**ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ ॥**
**ਪਾਇਨ ਕੀ ਪਨਹੀ ਰਹਤ ਪਰਹਰੀ ਪਰੀ,**
**ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ ॥**
**ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ,**
**ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ ॥੪੩੪॥**

**(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)**

ਕੋਈ ਭਿਖਾਰੀ ਕਿਸੇ ਦੀ ਜੇਬ ਵਿੱਚੋਂ ਪੈਸਾ ਕਢਵਾ ਕੇ ਆਪਣੇ ਬਾਟੇ ਵਿੱਚ ਤਾਂ ਹੀ ਪਵਾ ਸਕਦਾ ਹੈ ਜੇਕਰ ਉਹ ਅਧੀਨਗੀ ਨਾਲ ਵਿਹਾਰ ਕਰਦਾ ਹੈ। ਭਿਖਾਰੀ ਅਤੇ ਹੰਕਾਰੀ ਦੋ ਬਿਲਕੁਲ ਵੱਖੋ ਵੱਖਰੀਆਂ ਬਿਰਤੀਆਂ ਹਨ। ਦੂਜੀ ਮਿਸਾਲ ਹੈ ਕਿ ਇੱਕ ਕੁੱਤਾ ਕਿੰਨਾ ਸਬਰ ਰੱਖਦਾ ਹੈ। ਉਹ ਕਦੇ ਹੰਕਾਰ ਨਹੀਂ ਕਰਦਾ ਕਿ ਮੈਂ ਤੇਰੇ ਘਰ ਦੀ ਰਾਖੀ ਕਰਦਾ ਹਾਂ, ਮੈਂ ਤਾਂ ਰੋਟੀ ਕਿਸੇ ਰੋਹਬ ਨਾਲ ਮੰਗਾਂਗਾ। ਇੱਕ ਕੁੱਤੇ ਅੰਦਰ ਵੀ ਨਿਮਰਤਾ ਹੈ। ਉਹ ਵੀ ਹੰਕਾਰ ਛੱਡ ਕੇ ਨਿਰਮਾਣਤਾ ਨਾਲ ਆਪਣੇ ਮਾਲਕ ਅੱਗੇ ਬੈਠਦਾ ਹੈ, ਤਾਂ ਹੀ ਉਸ ਨੂੰ ਇੱਕ ਗਰਾਹੀ ਨਸੀਬ ਹੁੰਦੀ ਹੈ। ਤੀਸਰਾ ਦ੍ਰਿਸ਼ਟਾਂਤ ਇੱਕ ਪੈਰਾਂ ਦੀ ਜੁੱਤੀ ਦਾ ਹੈ। ਮਾਲਕ ਜਦੋਂ ਵੀ ਕਿੱਧਰੇ ਜਾਂਦਾ ਹੈ ਤਾਂ ਪੈਰਾਂ ਦੀ ਪਨਹੀ (ਜੁੱਤੀ) ਬਾਹਰ ਹੀ ਉਤਾਰ ਜਾਂਦਾ ਹੈ, ਜੁੱਤੀ ਬਾਹਰ ਹੀ ਉਡੀਕ ਕਰਦੀ ਹੈ। ਆਖ਼ਿਰ ਇਸ ਉਡੀਕ ਦਾ ਸਦਕਾ ਹੀ ਮੁੜ ਆਪਣੇ ਮਾਲਕ ਦਾ ਸੰਗ ਪ੍ਰਾਪਤ ਕਰ ਲੈਂਦੀ ਹੈ। ਇਸ ਤਰ੍ਹਾਂ ਹੀ ਜਦੋਂ ਕੋਈ ਹੰਕਾਰ ਦਾ ਤਿਆਗ ਕਰਕੇ ਨਿਮਰਤਾ ਦਾ ਧਾਰਨੀ ਹੁੰਦਾ

ਹੈ ਤਾਂ ਉਸ ਨੂੰ ਮਾਲਕ ਦੇ ਮਿਲਾਪ ਕਰਨ ਵਿੱਚ ਦੇਰੀ ਨਹੀਂ ਲਗਦੀ। ਚਰਨ ਧੂੜ ਦਾ ਅਸਲ ਮਤਲਬ ਸਮਝ ਲਈਏ ਤਾਂ ਇਹ ਬਹੁਤ ਹੀ ਕੀਮਤੀ ਦਾਤ ਹੈ। ਇਸ ਕਰਕੇ ਹੀ ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਹਨ ਕਿ ਉਸ ਵਾਹਿਗੁਰੂ ਜਾਂ ਸਾਧ ਸੰਗਤ ਦੇ ਚਰਨਾਂ ਦੀ ਧੂੜ ਜੋ ਕਿ ਬਾਦਸ਼ਾਹ ਅਤੇ ਕੰਗਾਲ ਨੂੰ ਇੱਕ ਸਤਿਕਾਰਤ ਹਸਤੀ ਬਣਾ ਦਿੰਦੀ ਹੈ(ਭਾਵ ਸੰਗਤ ਵਿੱਚ ਆ ਕੇ ਹੰਕਾਰ ਦਾ ਤਿਆਗ ਕਰਨ ਨਾਲ ਮੇਰੀ ਦ੍ਰਿਸ਼ਟੀ ਰੱਬ ਨੂੰ ਦੇਖਣ ਵਾਲੀ ਬਣ ਜਾਂਦੀ ਹੈ) ਉਹ ਮੇਰੀਆਂ ਅੱਖਾਂ ਦਾ ਸੁਰਮਾ ਹੈ।

**ਖਾਕੇ ਰਾਹਸ਼ ਤੂਤਯਾ ਏ ਚਸ਼ਮੇ ਮਾਸਤ ॥**
**ਆਬਰੂ ਅਫਜ਼ਾਯ ਹਰ ਸ਼ਾਹੋ ਗਦਾਸਤ ॥੨॥**

**(ਜ਼ਿੰਦਗੀਨਾਮਾ, ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ ਭਾਗ ੨, ਪੰਨਾ ੪੬੪)**

ਨਿਮਰਤਾ ਦਾ ਧਾਰਨੀ ਮਨ ਹੀ ਹੋਰਾਂ ਲੋਕਾਂ ਲਈ ਪ੍ਰੇਰਨਾ ਸਰੋਤ ਬਣ ਸਕਦਾ ਹੈ। ਅਸਲ ਵਿੱਚ ਉਸ ਨੇ ਹੀ ਚਰਨ ਧੂੜ ਮਸਤਕ 'ਤੇ ਲਾਈ ਹੈ ਜਿਸ ਨੇ ਹੰਕਾਰ ਨੂੰ ਤਿਆਗਿਆ ਹੈ। ਬਾਹਰੀ ਤੌਰ 'ਤੇ ਇਹ ਕਿਰਿਆ ਕਰਮ ਬਹੁਤ ਜ਼ੋਰ ਸ਼ੋਰ ਨਾਲ ਹੋ ਰਿਹਾ ਹੈ ਪਰ ਜੀਵਨ ਤਬਦੀਲ ਕਿਸੇ ਵਿਰਲੇ ਹੀ ਪੁਰਖ ਦਾ ਹੁੰਦਾ ਨਜ਼ਰ ਆ ਰਿਹਾ ਹੈ। ਬਦਲੇ ਹੋਏ ਜੀਵਨ ਦੀ ਇੱਕ ਤਸਵੀਰ ਦੇਖਦੇ ਹਾਂ :

ਸੰਨ 1976 ਦੇ ਨੇੜੇ ਤੇੜੇ ਦੀ ਘਟਨਾ ਹੈ। ਇੱਕ ਜਥਾ ਸ੍ਰੀ ਦਰਬਾਰ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਦੀਦਾਰਿਆਂ ਲਈ ਗਿਆ। ਸਰੋਵਰ ਵਿੱਚ ਇਸ਼ਨਾਨ ਕਰ ਰਿਹਾ ਸੀ ਕਿ ਕਿਸੇ ਨੇ ਇੱਕ ਬਜ਼ੁਰਗ ਦੀ ਜੇਬ ਕੱਟ ਕੇ ਪੈਸੇ ਕੱਢ ਲਏ। ਉਥੇ ਕੁਝ ਕੁ ਚਰਚਾ ਹੋਣ ਲੱਗ ਪਈ। ਕੁਝ ਹੋਰ ਲੋਕ ਵੀ ਇਕੱਠੇ ਹੋ ਗਏ। ਕਿਸੇ ਨੇ ਪੁੱਛਿਆ ਕਿ ਕਿੰਨੇ ਪੈਸੇ ਸਨ? ਵਿੱਚੋਂ ਹੀ ਇੱਕ ਨੇ ਜਵਾਬ ਦਿੱਤਾ ਕਿ ਹਜ਼ਾਰਾਂ ਵਿੱਚ ਸਨ। ਜਿਸ ਬਜ਼ੁਰਗ ਦੇ ਇਹ ਪੈਸੇ ਨਿਕਲੇ ਸਨ, ਉਸ ਨੇ ਸਾਰਿਆਂ ਨੂੰ ਸੰਬੋਧਨ ਕਰਕੇ ਗੱਲ ਕੀਤੀ ਕਿ ਭਾਈ! ਇਸ ਗੱਲ ਦੀ ਬਹੁਤੀ ਚਰਚਾ ਨਹੀਂ ਕਰਨੀ। ਸਭ ਕੁਝ ਗੁਰੂ ਸਾਹਿਬ ਜੀ ਦਾ ਹੀ ਦਿੱਤਾ ਹੋਇਆ ਹੈ। ਆਪਾਂ ਅੱਗੇ ਤੋਂ ਸੁਚੇਤ ਹੋ ਕੇ ਵਿਚਰਨਾ ਹੈ ਪਰ ਇਸ ਗੱਲ ਦਾ ਕੋਈ ਰੌਲਾ ਨਹੀਂ ਪੈਣ ਦੇਣਾ, ਕਿਉਂਕਿ ਕੋਈ ਕੱਲ੍ਹ ਨੂੰ ਗੱਲ ਕਰੇਗਾ ਕਿ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਗਿਆ ਸੀ, ਉੱਥੇ ਮੇਰੀ ਜੇਬ ਹੀ ਕੱਟੀ ਗਈ ਸੀ। ਕੋਈ ਅਖ਼ਬਾਰ ਵਿੱਚ ਦੇਵੇਗਾ। ਮੇਰੇ ਗੁਰਦੇਵ ਦੇ ਘਰ ਦੀ ਬਦਨਾਮੀ ਹੋਵੇਗੀ। ਕਿਸੇ ਦੇ ਮਨ ਦੀ ਸ਼ਰਧਾ ਨੂੰ ਠੋਕਰ ਵੱਜੇਗੀ। ਪੈਸੇ ਤਾਂ ਮੁੜ ਫਿਰ ਵੀ ਕਦੇ ਆ ਜਾਣਗੇ ਪਰ ਜਿਸ ਦਾ ਹਿਰਦਾ ਟੁੱਟ ਗਿਆ, ਉਹ ਮੁੜ ਕੇ ਜੁੜੇ ਜਾਂ ਨਾ ਜੁੜੇ। ਇਸ ਲਈ ਇਸ ਗੱਲ ਨੂੰ ਦਬਾ ਦੇਣ ਵਿੱਚ ਹੀ ਲਾਭ ਹੋਵੇਗਾ। ਉਥੇ ਖਲੋਤੇ

ਬਹੁਤ ਸ਼ਰਧਾਲੂਆਂ ਦੇ ਮੁੱਖੋਂ ਆਪ ਮੁਹਾਰੇ ਹੀ ਨਿਕਲ ਰਿਹਾ ਸੀ ਕਿ ਧੰਨ ਗੁਰੂ ਜੀ ਤੇ ਧੰਨ ਗੁਰੂ ਜੀ ਦੇ ਸਿੱਖ ਹਨ। ਇਹ ਹੈ ਕਿਸੇ ਧਾਰਮਿਕ ਅਸਥਾਨ 'ਤੇ ਜਾ ਕੇ ਧੂੜ ਮਸਤਕ ਲਾਉਣ ਦਾ ਅਸਲ ਅਰਥ। (ਗੁਰਮੁਖ ਸੋਚ, ਡਾ: ਮਦਨ ਸਿੰਘ ਜੀ, ਪੰਨਾ 11)

ਕਵੀ ਸੰਤੋਖ ਸਿੰਘ ਜੀ ਦੇ ਬੋਲਾਂ ਵਿੱਚੋਂ ਇੱਕ ਸਾਖੀ ਦੇ ਹੋਰ ਦੀਦਾਰ ਕਰਦੇ ਹਾਂ : ਇੱਕ ਦਿਨ ਭਾਈ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਨਾਲ ਹੀ ਖਡੂਰ ਸਾਹਿਬ ਤੋਂ ਆਪਣੇ ਪਰਿਵਾਰ ਨੂੰ ਮਿਲ ਕੇ ਆਏ ਸਨ। ਕਰੀਬ ਸ਼ਾਮ ਦਾ ਵਕਤ ਸੀ। ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਦੀਦਾਰ ਨਾ ਹੋਏ ਤਾਂ ਉਨ੍ਹਾਂ ਨੇ ਮਾਤਾ ਸੁਲੱਖਣੀ ਜੀ ਕੋਲੋਂ ਗੁਰੂ ਨਾਨਕ ਸਾਹਿਬ ਜੀ ਬਾਰੇ ਪੁੱਛ ਲਿਆ। ਮਾਤਾ ਜੀ ਨੇ ਦੱਸਿਆ ਕਿ ਗੁਰੂ ਸਾਹਿਬ ਜੀ ਤਾਂ ਖੇਤਾਂ ਵੱਲ ਗਏ ਹੋਏ ਹਨ। ਭਾਈ ਲਹਿਣਾ ਜੀ ਵੀ ਖੇਤਾਂ ਵੱਲ ਹੀ ਚਲੇ ਗਏ। ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਦੀਦਾਰੇ ਕੀਤੇ। ਗੁਰੂ ਨਾਨਕ ਸਾਹਿਬ ਜੀ ਨੇ ਵੀ ਘਰ ਦੀ ਖ਼ਬਰ ਸੁੱਧ ਪੁੱਛੀ। ਬਾਬਾ ਲਹਿਣਾ ਜੀ ਨੇ ਬਹੁਤ ਕੀਮਤੀ ਬਸਤਰ ਪਹਿਨੇ ਹੋਏ ਸਨ। ਗੁਰੂ ਨਾਨਕ ਸਾਹਿਬ ਜੀ ਨੇ ਅਤੇ ਬਾਕੀ ਸੇਵਕਾਂ ਨੇ ਝੋਨੇ ਦੇ ਖੇਤ ਵਿੱਚੋਂ ਘਾਹ ਕੱਢਿਆ ਸੀ। ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਨੂੰ ਉਹ ਪਾਣੀ ਅਤੇ ਚਿੱਕੜ ਨਾਲ ਚੋਂਦੀ ਪੰਡ ਚੁੱਕਣ ਲਈ ਕਿਹਾ। ਸੇਵਕ ਹੋਰ ਵੀ ਨਾਲ ਸਨ। ਭਾਈ ਲਹਿਣਾ ਜੀ ਦੇ ਬਸਤਰ ਵੀ ਕੀਮਤੀ ਸਨ ਪਰ ਉਹਨਾਂ ਨੇ ਬਿਨਾਂ ਕਿਸੇ ਦਲੀਲ ਅਪੀਲ ਦੇ ਉਹ ਚਿੱਕੜ ਨਾਲ ਚੋਂਦੀ ਹੋਈ ਘਾਹ ਦੀ ਪੰਡ ਸਿਰ 'ਤੇ ਚੁੱਕ ਲਈ। ਇਹ ਵੀ ਨਹੀਂ ਕਿਹਾ ਕਿ ਹੋਰ ਵੀ ਕਿੰਨੇ ਹੀ ਸੇਵਕ ਹਨ ਜਾਂ ਮੇਰੇ ਕਪੜੇ ਬਹੁਤ ਹੀ ਕੀਮਤੀ ਹਨ। ਇਹ ਚਿੱਕੜ ਨਾਲ ਖ਼ਰਾਬ ਹੋ ਜਾਣਗੇ, ਨਹੀਂ ਉਨ੍ਹਾਂ ਲਈ ਤਾਂ ਇੱਕੋ ਹੀ ਗੱਲ ਕੀਮਤੀ ਸੀ ਕਿ ਮੇਰੇ ਗੁਰੂ ਜੀ ਦਾ ਹੁਕਮ ਅਟੱਲ ਹੈ। ਜਦੋਂ ਚਿੱਕੜ ਨਾਲ ਭਰੀ ਹੋਈ ਘਾਹ ਦੀ ਪੰਡ ਘਰੇ ਲੈ ਕੇ ਆਏ ਤਾਂ ਮਾਤਾ ਸੁਲੱਖਣੀ ਜੀ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਨਾਲ ਹੋਰ ਵੀ ਸੇਵਕ ਸਨ ਜਿਨ੍ਹਾਂ ਨੇ ਕੰਮ ਵਾਲੇ ਹੀ ਕੱਪੜੇ ਪਾਏ ਹੋਏ ਸਨ ਪਰ ਤੁਸੀਂ ਭਾਈ ਲਹਿਣਾ ਜੀ ਨੂੰ ਇਹ ਪੰਡ ਚੁਕਵਾ ਕੇ ਉਨ੍ਹਾਂ ਦੇ ਸਾਰੇ ਹੀ ਬਸਤਰ ਖਰਾਬ ਕਰ ਦਿੱਤੇ ਹਨ। ਗੁਰੂ ਨਾਨਕ ਸਾਹਿਬ ਜੀ ਨੇ ਪਿਆਰ ਨਾਲ ਆਖਿਆ ਕਿ ਸੁਲੱਖਣੀਏ ! ਇਹ ਚਿੱਕੜ ਨਹੀਂ, ਇਹ ਤਾਂ ਸਗੋਂ ਮੈਂ ਕੇਸਰ ਛਿੜਕਿਆ ਹੈ। ਕਵੀ ਜੀ ਦੇ ਬੋਲ ਹਨ :

**ਜਾਮਾ ਗੁਰ ਬਹੁ ਮੋਲ ਪਹਿਰਯੋ ॥ ਪੰਕ ਸੰਗ ਸਗਰੋ ਤਿਹ ਭਰਯੋ ॥**
**ਨਹਿ ਸ਼ੰਕਾ ਕੁਛ ਰਿਦੈ ਬਿਚਾਰੀ॥ ਗਮਨਯੋ ਭੌਨ ਭਾਰ ਸਿਰ ਭਾਰੀ ॥੯੭॥**

(ਨਾਨਕ ਪ੍ਰਕਾਸ਼, ਉਤਰਾ, ਅਧਿ: ੪੭)

ਇਹ ਹੈ ਅਸਲ ਵਿੱਚ ਚਰਨ ਧੂੜ ਪ੍ਰਾਪਤ ਕਰਨਾ ਕਿ ਗੁਰੂ ਜੀ ਦੇ ਕਿਸੇ ਹੁਕਮ ਤੋਂ ਆਪਣਾ ਮੂੰਹ ਨਹੀਂ ਮੋੜਨਾ। ਆਪਣਾ ਆਪਾ ਕੀਮਤੀ ਦਿੱਸਣ ਦੀ ਬਜਾਇ ਗੁਰੂ ਸਾਹਿਬ ਜੀ ਦਾ ਹੁਕਮ ਕੀਮਤੀ ਲੱਗਣਾ ਚਾਹੀਦਾ ਹੈ। ਹੁਕਮ ਮੰਨਣ ਵੇਲੇ ਤਾਂ ਅਸੀਂ ਬਹੁਤ ਤਕਲੀਫ਼ ਮੰਨਦੇ ਹਾਂ ਪਰ ਦਿਖਾਵੇ ਦੀ ਖ਼ਾਤਰ ਧੂੜ ਚੁੱਕ ਚੁੱਕ ਕੇ ਮਸਤਕ ਨੂੰ ਲਾਉਣਾ ਹੀ ਧਰਮ ਸਮਝਦੇ ਹਾਂ।

ਗੁਰਬਾਣੀ ਵਿੱਚ ਬਹੁਤ ਹੀ ਅਜਿਹਾ ਖ਼ਜ਼ਾਨਾ ਪਿਆ ਹੈ ਜਿਸ ਦੇ ਅਰਥ ਕਰਨ ਲੱਗਿਆਂ ਅਸੀਂ ਅਕਸਰ ਗ਼ਲਤੀ ਕਰ ਜਾਂਦੇ ਹਾਂ। ਪਰ ਗੁਰੂ ਸਾਹਿਬ ਜੀ ਅੱਗੇ ਹੀ ਅਰਦਾਸ ਹੈ ਕਿ ਸਾਨੂੰ ਸਾਰਿਆਂ ਨੂੰ ਗੁਰਮਤਿ ਸੁਮਤਿ ਬਖ਼ਸ਼ੇ ਤਾਂ ਕਿ ਅਸੀਂ ਗੁਰਮੁਖੀ ਸੋਚ, ਦਾਨੀ ਅੱਖ ਅਤੇ ਸੱਚੀ ਸੁੱਚੀ ਸ਼ਰਧਾ ਭਾਵਨਾ ਨਾਲ ਗੁਰਬਾਣੀ ਦੀ ਵੀਚਾਰ ਕਰ ਸਕੀਏ। ਆਪਣਾ ਮਨ ਗੁਰੂ ਸਾਹਿਬ ਜੀ ਦੇ ਹੋਰ ਨੇੜੇ ਕਰਕੇ ਲਾਹਾ ਪ੍ਰਾਪਤ ਕਰ ਸਕੀਏ। ਆਪਾਂ ਵੀ ਅਰਦਾਸ ਕਰੀਏ ਕਿ ਹੇ ਮਿਹਰਾਂ ਦੇ ਦਾਤਾ ਜੀ! ਸਾਡੇ 'ਤੇ ਵੀ ਰਹਿਮਤ ਕਰ, ਅਸੀਂ ਵੀ ਨਿਮਰਤਾ ਭਾਵਨਾ ਵਿੱਚ ਆ ਕੇ ਇਹ ਅਰਦਾਸ ਕਰ ਸਕੀਏ ਕਿ :

**ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥**
**ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥੪॥੩॥੨੭॥**

**(੬੭੭-੭੮)**

# ਨਉ ਨਿਧਿ

ਆਦਿ ਕਾਲ ਤੋਂ ਹੀ ਮਨੁੱਖੀ ਸੋਚ ਉੱਤੇ ਲਾਲਚੀ ਬਿਰਤੀ ਭਾਰੂ ਰਹੀ ਹੈ। ਜ਼ਿੰਦਗੀ ਦੇ ਕਿਸੇ ਵੀ ਖੇਤਰ ਵਿੱਚ ਝਾਤ ਮਾਰੀਏ ਤਾਂ ਮਨੁੱਖ ਦੀ ਲਾਲਚੀ ਬਿਰਤੀ ਦਾ ਝਲਕਾਰਾ ਮਿਲ ਜਾਂਦਾ ਹੈ। ਇਹ ਖੇਤਰ ਭਾਵੇਂ ਰਾਜਨੀਤਕ ਹੋਵੇ, ਧਾਰਮਿਕ ਹੋਵੇ ਜਾਂ ਸਮਾਜਿਕ ਹੋਵੇ, ਹਰ ਪਾਸੇ ਹੀ ਇਸ ਦਾ ਬੋਲ ਬਾਲਾ ਹੈ। ਧਾਰਮਿਕ ਦੁਨੀਆਂ ਅੰਦਰ ਨਉ ਨਿਧਿ ਸ਼ਬਦ ਆਮ ਵਰਤਿਆ ਜਾਂਦਾ ਹੈ। ਨਉ ਨਿਧਿ, ਦੋ ਸ਼ਬਦਾਂ ਦਾ ਮੇਲ ਹੈ। ਨਉ, ਗਿਣਤੀ ਨਾਲ ਸਬੰਧਿਤ ਹੈ ਅਤੇ ਨਿਧਿ ਦਾ ਅਰਥ ਖ਼ਜ਼ਾਨਾ ਹੈ, ਭਾਵ ਨੌਂ ਖ਼ਜ਼ਾਨੇ। ਖਜ਼ਾਨੇ ਦਾ ਅੱਗੇ ਅਰਥ ਇਕੱਠਾ ਕਰਨਾ ਹੈ। ਇਕੱਠਾ ਕਰਨਾ ਲਾਲਚੀ ਬਿਰਤੀ ਦਾ ਸੂਚਕ ਹੈ। ਨੌਂ ਨਿਧੀਆਂ ਦੀ ਵੀਚਾਰ ਦਾ ਭਾਵ ਹੈ ਕਿ ਇਕੱਠਾ ਕਰਨ ਦੀ ਬਿਰਤੀ। ਲਾਲਚੀ ਬਿਰਤੀ ਨੂੰ ਵੀ ਜੇਕਰ ਡੂੰਘੀ ਵੀਚਾਰ ਨਾਲ ਵੀਚਾਰੀਏ ਤਾਂ ਇਸ ਪਿੱਛੇ ਇੱਕ ਹੋਰ ਭਾਵਨਾ ਨਜ਼ਰ ਆਵੇਗੀ। ਉਹ ਭਾਵਨਾ ਹੰਕਾਰ ਦੀ ਹੈ। ਹੰਕਾਰ ਵੀ ਮਨੁੱਖ ਅੰਦਰ ਇਕੱਠਾ ਕਰਨ ਦੀ ਲਾਲਸਾ ਪੈਦਾ ਕਰਦਾ ਹੈ। ਜਿੰਨਾ ਕਿਸੇ ਕੋਲ ਧਨ ਪਦਾਰਥ ਹੋਵੇਗਾ, ਓਨਾ ਹੀ ਉਹ ਹੰਕਾਰੀ ਹੋਵੇਗਾ। ਇਸ ਕਰਕੇ ਵੀ ਮਨੁੱਖੀ ਸੋਚ ਵਿੱਚ ਇਹ ਗੱਲ ਪੱਕੀ ਬੈਠੀ ਹੋਈ ਹੈ ਕਿ ਮੈਂ ਦੁਨੀਆਂ ਵਿੱਚ ਵੱਡਾ ਬਣਨ ਲਈ ਬਹੁਤ ਕੁਝ ਇਕੱਠਾ ਕਰਨਾ ਹੈ। ਇਸ ਮਨੁੱਖੀ ਬਿਰਤੀ ਨੂੰ ਨੌਂ ਨਿਧੀਆਂ ਦਾ ਸ਼ਬਦ ਦੇ ਕੇ ਢੱਕ ਦਿੱਤਾ। ਇਸ ਨਾਲ ਇਸ ਵਿਚਲਾ ਅਉਗੁਣ ਤਾਂ ਨਜ਼ਰ ਨਹੀਂ ਆਉਂਦਾ ਪਰ ਬਿਰਤੀ ਉਸ ਤਰ੍ਹਾਂ ਦੀ ਹੀ ਰਹਿੰਦੀ ਹੈ। ਇਨ੍ਹਾਂ ਨੌਂ ਨਿਧੀਆਂ ਦੇ ਨਾਮ ਹਨ-ਪਦਮ, ਮਹਾਪਦਮ, ਸ਼ੰਖ, ਮਕਰ, ਕੱਛਪ, ਮੁਕੰਦ, ਕੁੰਦ, ਨੀਲ ਅਤੇ ਵਰਚ। ਇਹਨਾਂ ਨੌਂ ਨਿਧੀਆਂ ਦਾ ਮਾਲਕ ਕੁਬੇਰ ਨੂੰ ਮੰਨਿਆ ਜਾਂਦਾ ਹੈ। (ਡਾ: ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ 1096)

ਕੁਬੇਰ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਜੀ ਮਹਾਨ ਕੋਸ਼ ਵਿੱਚ ਲਿਖਦੇ ਹਨ-ਕੁ, ਨਿੰਦਿਤ ਅਤੇ ਬੇਰ ਦਾ ਅਰਥ ਦੇਹ। ਭਾਵ ਨਿੰਦਿਤ ਦੇਹੀ ਵਾਲਾ। ਇਹ ਤਿੰਨ ਪੈਰ ਅਤੇ ਅੱਠ ਦੰਦਾਂ ਵਾਲਾ ਦੇਵਤਿਆਂ ਦਾ ਖ਼ਜ਼ਾਨਚੀ ਹੈ। ਇਹ ਤ੍ਰਿਣਵਿੰਦ ਦੀ ਪੁੱਤਰੀ ਇਲਵਿਲਾ ਦੇ ਪੇਟ ਤੋਂ ਵਿਸ਼ਵਾ ਦਾ ਪੁੱਤਰ ਹੈ। ਇਸ ਦੀ ਪੁਰੀ ਦਾ ਨਾਮ ਅਲਕਾ ਹੈ। ਇਹ ਜਖੵ ਅਤੇ ਕਿਨਰਾਂ ਦਾ ਰਾਜਾ ਹੈ। ਕੁਬੇਰ ਰਾਵਣ ਦਾ ਮਤੇਰ ਹੈ। (ਮਹਾਨ ਕੋਸ਼, ਦੇਖੋ, ਕੁਬੇਰ)

ਉਪ੍ਰੋਕਤ ਗੱਲਾਂ ਨੂੰ ਹਕੀਕਤ ਦੀ ਦੁਨੀਆਂ ਵਿੱਚ ਕੋਈ ਥਾਂ ਪ੍ਰਾਪਤ ਨਹੀਂ ਹੈ। ਇਸ ਕਰਕੇ ਇਸ ਸਾਰੀ ਵੀਚਾਰ ਦਾ ਇੱਕੋ ਹੀ ਸਿੱਟਾ ਨਿਕਲਦਾ ਹੈ ਕਿ ਇਹ ਲਾਲਚੀ ਅਤੇ ਹੰਕਾਰੀ ਬਿਰਤੀ ਲਈ ਸਬਜ਼ ਬਾਗ਼ ਹੀ ਸਨ।

ਸਤਿਗੁਰੂ ਜੀ ਨੇ ਸਾਨੂੰ ਆਪ ਹਕੀਕਤ ਵਾਲਾ ਜੀਵਨ ਜਿਊ ਕੇ ਦਿਖਾਇਆ ਹੈ ਅਤੇ ਹਕੀਕਤ ਵਾਲਾ ਹੀ ਜੀਵਨ ਜਿਊਣ ਦੀ ਪ੍ਰੇਰਨਾ ਬਖ਼ਸ਼ਿਸ਼ ਕੀਤੀ ਹੈ। ਸੋ, ਹੁਣ ਆਪਾਂ ਗੁਰਮਤਿ ਵਾਲੀ ਦ੍ਰਿਸ਼ਟੀ ਨਾਲ ਇਸ ਨੌਂ ਨਿਧਿ ਸ਼ਬਦ ਦੀ ਵੀਚਾਰ ਕਰਦੇ ਹਾਂ। ਗੁਰਮਤਿ ਅਨੁਸਾਰ ਸਭ ਤੋਂ ਪਹਿਲੀ ਗੱਲ ਹੀ ਇਹ ਹੈ ਕਿ ਇਥੇ ਇਕੱਠਾ ਕਰਕੇ ਰੱਖਣ ਦੀ ਥਾਂ ਹੋਰਾਂ ਨਾਲ ਵੰਡ ਕੇ ਖਾਣ ਦਾ ਵਿਧਾਨ ਹੈ। ਇਸ ਦਾ ਇਤਿਹਾਸਿਕ ਪ੍ਰਮਾਣ ਮੋਦੀਖ਼ਾਨਾ ਹੈ। ਲੋੜਵੰਦਾਂ ਨੂੰ ਛਕਾਇਆ ਲੰਗਰ ਜਿਸ ਨੂੰ ਸੱਚੇ ਸੌਦੇ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਦੂਜੀ ਗੱਲ ਹੈ ਕਿ ਸਿੱਖੀ ਵੀਚਾਰਧਾਰਾ ਪਦਾਰਥਵਾਦੀ ਨਹੀਂ, ਸਗੋਂ ਪ੍ਰਮਾਰਥਵਾਦੀ ਹੈ। ਇਥੇ ਮਾਇਕੀ ਪਦਾਰਥਾਂ ਨੂੰ ਸਿਰਫ ਗੁਜ਼ਰਾਨ ਕਰਕੇ ਵਰਤਿਆ ਜਾਂਦਾ ਹੈ। ਦੌਲਤ ਨੂੰ ਗੁਜ਼ਾਰੇ ਦਾ ਨਾਮ ਦਿੱਤਾ ਜਾਂਦਾ ਹੈ। ਗੁਰਮਤਿ ਦੀਆਂ ਨਜ਼ਰਾਂ ਵਿੱਚ ਸਭ ਤੋਂ ਕੀਮਤੀ ਖ਼ਜ਼ਾਨਾ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਹੈ :

**ਨਾਮੁ ਪਦਾਰਥੁ ਨਉ ਨਿਧਿ ਸਿਧਿ ॥**
**ਨਾਨਕ ਗੁਰ ਤੇ ਪਾਈ ਬੁਧਿ ॥੪॥** (੩੮੭)

ਭਗਤ ਕਬੀਰ ਸਾਹਿਬ ਜੀ ਦੁਨੀਆਂ ਦੇ ਪਦਾਰਥ ਇਕੱਤਰ ਕਰਨ ਵਾਲੇ ਨੂੰ ਜਿਹੜਾ ਕਿ ਨਾਮ ਤੋਂ ਖ਼ਾਲੀ ਹੀ ਰਹਿ ਗਿਆ, ਇੱਕ ਜੁਆਰੀ ਨਾਲ ਤਸ਼ਬੀਹ ਦਿੰਦੇ ਹਨ। ਅਸਲ ਅਮੀਰ ਉਹ ਬੰਦਾ ਹੈ ਜਿਸ ਦੇ ਹਿਰਦੇ ਵਿੱਚ ਪ੍ਰਭੂ ਦਾ ਨਾਮ ਵੱਸਦਾ ਹੈ। ਪਾਵਨ ਸ਼ਬਦ ਹੈ :

**ਨਾਂਗੇ ਆਵਨੁ ਨਾਂਗੇ ਜਾਨਾ ॥**
**ਕੋਇ ਨ ਰਹਿ ਹੈ ਰਾਜਾ ਰਾਨਾ ॥੧॥**
**ਰਾਮੁ ਰਾਜਾ ਨਉ ਨਿਧਿ ਮੇਰੈ ॥**
**ਸੰਪੈ ਹੇਤੁ ਕਲਤੁ ਧਨੁ ਤੇਰੈ ॥੧॥ ਰਹਾਉ ॥**
**ਆਵਤ ਸੰਗ ਨ ਜਾਤ ਸੰਗਾਤੀ ॥**
**ਕਹਾ ਭਇਓ ਦਰਿ ਬਾਂਧੇ ਹਾਥੀ ॥੨॥**
**ਲੰਕਾ ਗਢੁ ਸੋਨੇ ਕਾ ਭਇਆ ॥**
**ਮੂਰਖੁ ਰਾਵਨੁ ਕਿਆ ਲੇ ਗਇਆ ॥੩॥**
**ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥**
**ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥** (੧੧੫੭-੫੮)

ਪਦਾਰਥ ਨਾਲ ਪ੍ਰਮਾਰਥ ਦੀ ਭੁੱਖ ਪੂਰੀ ਨਹੀਂ ਹੋ ਸਕਦੀ। ਪਦਾਰਥ ਨਾ ਤਾਂ ਆਪ ਸਥਿਰ ਹੈ ਅਤੇ ਨਾ ਹੀ ਮਨੁੱਖੀ ਮਨ ਨੂੰ ਟਿਕਾਅ ਵਿੱਚ ਰਹਿਣ ਦਿੰਦਾ ਹੈ। ਇਸ ਕਰਕੇ ਹੀ ਗੁਰਮਤਿ ਨੇ ਇਕੱਲੇ ਪਦਾਰਥਾਂ ਦੀ ਪੂਰਤੀ ਦਾ ਨਾਮ ਜੀਵਨ ਦਾ ਨਿਸ਼ਾਨਾ ਨਹੀਂ ਮੰਨਿਆ। ਅਨਜਾਣ ਲੋਕ ਇਹ ਸੋਚ ਲੈਂਦੇ ਹਨ ਕਿ ਸੁਖ ਸੁਖਾਂ ਦੀਆਂ ਸਹੂਲਤਾਂ ਵਿੱਚ ਹੈ ਜਦਕਿ ਹਕੀਕਤ ਇਹ ਹੈ ਕਿ ਸੁਖ ਦਾ ਸੰਬੰਧ ਕਿਸੇ ਪਦਾਰਥ ਨਾਲ ਨਹੀਂ, ਬਲਕਿ ਮਨ ਦੀ ਸੰਤੁਸ਼ਟੀ ਨਾਲ ਹੈ ਅਤੇ ਮਨ ਦੀ ਸੰਤੁਸ਼ਟੀ ਰੱਬੀ ਨਾਮ ਨਾਲ ਹੀ ਹੁੰਦੀ ਹੈ। ਇਸ ਕਰਕੇ ਹੀ ਗੁਰਮਤਿ ਨੇ ਇੱਕ ਮੰਗ ਨੂੰ ਉੱਤਮ ਕਰਕੇ ਮੰਨਿਆ ਹੈ।

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥**
**ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥**

(੯੫੮)

ਜਿਸ ਮਨੁੱਖ ਦੇ ਕੋਲ ਰੱਬ ਨੇ ਸਭ ਕੁਝ ਬਖ਼ਸ਼ਿਸ਼ ਕੀਤਾ ਹੈ ਪਰ ਉਹ ਫਿਰ ਵੀ ਇੱਕ ਭੁੱਖ ਤੋਂ ਬਿਨਾਂ ਆਪਣੇ ਅੰਦਰ ਹੋਰ ਕਿਸੇ ਭੁੱਖ ਨੂੰ ਜਨਮ ਨਹੀਂ ਲੈਣ ਦਿੰਦਾ। ਸਾਰੇ ਭੰਡਾਰੇ ਭਰੇ ਹੋਣ ਦੇ ਬਾਵਜੂਦ ਵੀ ਉਸ ਦਾ ਇੱਕੋ ਇੱਕ ਸ਼ੌਕ ਹੁੰਦਾ ਹੈ :

**ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥**
**ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥** (੧੪੧-੪੨)

ਗੁਰੂ ਕੋਲ ਆਉਣ ਦਾ ਅਰਥ ਨਿਰਾ ਨਮਸ਼ਕਾਰ ਕਰਨਾ ਹੀ ਨਹੀਂ ਹੁੰਦਾ, ਸਗੋਂ ਗੁਰੂ ਜੀ ਕੋਲੋਂ ਗਿਆਨ ਦੀ ਦਾਤ ਪ੍ਰਾਪਤ ਕਰਕੇ ਆਪਣੇ ਜੀਵਨ ਨੂੰ ਸ਼ਿੰਗਾਰਨਾ ਹੁੰਦਾ ਹੈ। ਗੁਰੂ ਜੀ ਕੋਲੋਂ ਗਿਆਨ ਲੈਣ ਵਾਲੇ ਨੂੰ ਪਤਾ ਲਗਦਾ ਹੈ ਕਿ ਨੌਂ ਨਿਧੀਆਂ ਤਾਂ ਇੱਕ ਪਾਸੇ ਕਿਉਂਕਿ ਇਨ੍ਹਾਂ ਖ਼ਜ਼ਾਨਿਆਂ ਵਿੱਚ ਵੀ ਕਦੇ ਕਮੀ ਆ ਸਕਦੀ ਹੈ ਪਰ ਕਿਸੇ ਮਨੁੱਖ ਦੇ ਕੋਲ ਚਿੰਤਾਮਣੀ ਪੱਥਰ ਹੀ ਹੋਵੇ, ਜਿਸ ਨਾਲ ਉਹ ਜਦ ਵੀ ਚਾਹੇ, ਖ਼ਜ਼ਾਨੇ ਮੁੜ ਭਰ ਸਕਦਾ ਹੈ। ਇਸ ਚਿੰਤਾਮਣੀ ਨਾਲ ਵੀ ਪਦਾਰਥਾਂ ਦੀ ਤ੍ਰਿਸ਼ਨਾ ਹੀ ਵਧੇਗੀ ਪਰ ਸ਼ਾਂਤੀ ਨਹੀਂ ਆ ਸਕਦੀ। ਇਹ ਵੀ ਚਿੰਤਾ ਤੋਂ ਮੁਕਤ ਨਹੀਂ ਕਰ ਸਕਦਾ। ਜਿੰਨੇ ਮਰਜ਼ੀ ਕਿਸੇ ਕੋਲ ਸੁਇਨਾ, ਚਾਂਦੀ ਜਾਂ ਹੀਰੇ ਮੋਤੀ ਹੋਵਣ। ਕੱਪੜਿਆਂ ਦੀ ਵੰਨ ਸੁਵੰਨਤਾ ਹੋਵੇ ਅਤੇ ਕੀਮਤੀ ਸੁਗੰਧੀਆਂ ਵੀ ਹੋਣ ਪਰ ਉਸ ਵਿੱਚ ਇਨਸਾਨੀਅਤ ਵਾਲੇ ਗੁਣ ਨਹੀਂ ਭਰ ਸਕਦੀਆਂ। ਮਨ ਮਰਜ਼ੀ ਦੀਆਂ ਸਵਾਰੀਆਂ ਹੋਵਣ, ਮਨ ਦੀਆਂ ਵਿਕਾਰੀ ਬਿਰਤੀਆਂ ਦੀ ਤ੍ਰਿਪਤੀ ਲਈ

ਸੁੰਦਰ ਨਾਰੀਆਂ ਵੀ ਹੋਵਣ, ਮਾਇਆ ਨਾਲ ਮਨ ਭਾਉਂਦੇ ਕਲੋਲ ਕਰ ਸ਼ਕਦਾ ਹੋਵੇ। ਇਸ ਸਭ ਕੁਝ ਦੇ ਮਾਲਕ ਨੇ ਸਾਰੀ ਜ਼ਿੰਦਗੀ ਇੰਨੀ ਘਾਲਣਾ ਘਾਲ ਕੇ ਪ੍ਰਾਪਤ ਕੀ ਕੀਤਾ ਹੈ, ਜਦੋਂ ਇਸ ਦਾ ਲੇਖਾ ਜੋਖਾ ਕਰਾਂਗੇ ਤਾਂ ਇਹੋ ਹੀ ਨਿਰਨਾ ਸਿਆਣੇ ਲੋਕ ਦੇਣਗੇ ਕਿ ਅਜਿਹਾ ਇਨਸਾਨ ਆਪਣੇ ਘਰ ਨੂੰ ਆਪੇ ਹੀ ਅੱਗ ਲਾ ਕੇ ਉਸ ਉੱਤੇ ਆਪੇ ਤੇਲ ਪਾਉਂਦਾ ਰਿਹਾ ਹੋਵੇ। ਆਪਣੇ ਹੱਥੀਂ ਆਪਣਾ ਜੀਵਨ ਆਪ ਹੀ ਬਰਬਾਦ ਕਰਦਾ ਰਿਹਾ ਹੋਵੇ। ਗੁਰੂ ਤੋਂ ਬਿਨਾਂ ਉਹ ਆਤਮਿਕ ਸੁਖ ਨਹੀਂ ਮਾਣ ਸਕਦਾ। ਇਹ ਉਪ੍ਰੋਕਤ ਵੀਚਾਰ ਭਾਈ ਗੁਰਦਾਸ ਜੀ ਦੇ ਹਨ।

**ਚਿੰਤਾਮਣਿ ਗੁਰੁ ਛਡਿ ਕੈ ਚਿੰਤਾਮਣਿ ਚਿੰਤਾ ਨ ਗਵਾਏ।**
**ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।**
**ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ।**
**ਪਾਟ ਪਟੰਬਰ ਪੈਨ੍ਹ ਕੇ ਚੋਆ ਚੰਦਨ ਮਹਿ ਮਹਕਾਏ।**
**ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ।**
**ਸੁੰਦਰਿ ਨਾਰੀ ਸੇਜ ਸੁਖੁ ਮਾਇਆ ਮੋਹਿ ਧੋਹਿ ਲਪਟਾਏ।**
**ਬਲਦੀ ਅੰਦਰਿ ਤੇਲੁ ਜਿਉ ਆਸਾ ਮਨਸਾ ਦੁਖਿ ਵਿਹਾਏ।**
**ਗੁਰ ਪੂਰੇ ਵਿਣੁ ਜਮਪੁਰਿ ਜਾਏ ॥੧੪॥**

**(ਵਾਰ ੧੫, ਪਉੜੀ ੧੪)**

ਮੌਲਾਨਾ ਰੂਮ ਦੀ ਜ਼ਿੰਦਗੀ ਵਿੱਚ ਇੱਕ ਬਹੁਤ ਪਿਆਰੀ ਗਾਥਾ ਆਉਂਦੀ ਹੈ। ਮੌਲਾਨਾ ਰੂਮ ਦਾ ਜਨਮ 30 ਸਤੰਬਰ 1207 ਵੀਸਵੀ ਨੂੰ ਬਲਖ ਨਗਰ ਅਫ਼ਗ਼ਾਨਿਸਤਾਨ ਵਿੱਚ ਹੋਇਆ ਸੀ। ਇਨ੍ਹਾਂ ਦੇ ਪਿਤਾ ਦਾ ਨਾਮ ਬਹਾਉੱਦੀਨ ਅਤੇ ਮਾਤਾ ਦਾ ਨਾਮ ਮੋਮਿਤ ਖ਼ਾਤੂਨ ਸੀ। ਮਾਤਾ ਪਿਤਾ ਦੋਨਾਂ ਦੇ ਪਰਿਵਾਰਿਕ ਪਿਛੋਕੜ ਖ਼ਲੀਫ਼ਿਆਂ ਦੇ ਖ਼ਾਨਦਾਨਾਂ ਨਾਲ ਸੰਬੰਧਿਤ ਸਨ। ਬਲਖ਼ ਇਸਲਾਮੀ ਤਾਲੀਮ ਦਾ ਬਹੁਤ ਵੱਡਾ ਕੇਂਦਰ ਰਿਹਾ ਹੈ। ਬਹਾਉੱਦੀਨ ਵੀ ਇੱਕ ਚੰਗਾ ਸਿਆਣਾ ਦਾਨਾ ਵਿਦਵਾਨ ਸੀ। ਬਹੁਤ ਦੂਰੋਂ ਦੂਰੋਂ ਲੋਕ ਇਨ੍ਹਾਂ ਦੇ ਬਚਨ ਸੁਣਨ ਆਇਆ ਕਰਦੇ ਸਨ। ਇਨ੍ਹਾਂ ਦੀ ਕੀਰਤੀ ਦੇ ਸ਼ਬਦ ਖੁਰਾਸਾਨ ਦੇ ਵਕਤੀ ਹਾਕਮ ਦੇ ਕੰਨਾਂ ਤੱਕ ਵੀ ਪਹੁੰਚੇ। ਉਹ ਵੀ ਇਨ੍ਹਾਂ ਦੇ ਬਚਨ ਸੁਣਨ ਲਈ ਆ ਗਿਆ। ਬਹੁਤ ਸਾਰਾ ਇਕੱਠ ਦੇਖ ਕੇ ਹੈਰਾਨ ਹੀ ਨਹੀਂ ਹੋਇਆ, ਸਗੋਂ ਜ਼ੁਬਾਨੋਂ ਵੀ ਕਹਿ ਉਠਿਆ ਕਿ ਯਾ ਖ਼ੁਦਾ! ਇੰਨੀ ਖ਼ਲਕਤ? ਬਾਦਸ਼ਾਹ ਦੇ ਨਾਲ ਆਇਆ ਅਹਿਲਕਾਰ ਵੀ ਚੰਗਾ ਵਿਦਵਾਨ ਸੀ ਪਰ ਉਸ ਦੇ ਅੰਦਰ ਬਹਾਉੱਦੀਨ ਬਾਰੇ ਈਰਖਾ ਵੀ ਸੀ। ਉਸ ਨੇ ਵਕਤ ਦੇਖ ਕੇ ਝੱਟ ਪੱਟ ਆਪਣੇ ਸ਼ਬਦਾਂ ਦੇ ਤੀਰ ਚਲਾਏ ਅਤੇ ਕਿਹਾ, "ਹਾਂ ਬਾਦਸ਼ਾਹ ਸਲਾਮਤ! ਇਹ ਤਾਂ ਸ਼ਖ਼ਸ ਕੱਲ੍ਹ ਤੁਹਾਡੀ ਹਕੂਮਤ ਲਈ ਵੀ ਖ਼ਤਰਾ ਬਣ ਸਕਦਾ ਹੈ। ਇਸ ਦਾ

ਤੁਹਾਨੂੰ ਜਲਦੀ ਹੀ ਇਲਾਜ ਕਰਨਾ ਚਾਹੀਦਾ ਹੈ।'' ਬਾਦਸ਼ਾਹ ਦੇ ਉੱਤੇ ਇਨ੍ਹਾਂ ਸ਼ਬਦਾਂ ਦੇ ਜਾਦੂ ਨੇ ਅਸਰ ਕਰ ਦਿੱਤਾ। ਉਹ ਆਪਣੇ ਨਿਵਾਸ 'ਤੇ ਗਿਆ। ਉਸ ਨੇ ਇੱਕ ਚਿੱਠੀ ਬਹਾਉੱਦੀਨ ਦੇ ਨਾਮ ਲਿਖੀ ਅਤੇ ਨਾਲ ਹੀ ਸਾਰੇ ਖ਼ਜ਼ਾਨਿਆਂ ਆਦਿਕ ਦੀਆਂ ਚਾਬੀਆਂ ਵੀ ਨਾਲ ਭੇਜ ਦਿੱਤੀਆਂ। ਚਿੱਠੀ ਵਿੱਚ ਲਿਖ ਭੇਜਿਆ : ''ਐ ਬਹਾਉੱਦੀਨ! ਤੂੰ ਸਾਡੀ ਪਰਜਾ ਦੇ ਦਿਲ ਉੱਤੇ ਆਪਣੀ ਹਕੂਮਤ ਪੈਦਾ ਕਰ ਲਈ ਹੈ। ਇਸ ਲਈ ਸਾਡੇ ਕੋਲ ਤਾਂ ਸਿਰਫ ਖ਼ਜ਼ਾਨਿਆਂ ਦੀਆਂ ਚਾਬੀਆਂ ਹੀ ਹਨ, ਇਹ ਵੀ ਅਸੀਂ ਕੀ ਕਰਨੀਆਂ ਹਨ। ਸੋ, ਇਹ ਵੀ ਤੁਸੀਂ ਹੀ ਲੈ ਲਵੋ।'' ਬਹਾਉੱਦੀਨ ਸਬਰ ਦੇ ਖ਼ਜ਼ਾਨੇ ਦਾ ਮਾਲਕ ਸੀ। ਉਸ ਕੋਲ ਸੰਤੋਖ ਦੀ ਦੌਲਤ ਸੀ। ਉਹ ਦਿਲ ਦੀ ਦੁਨੀਆਂ ਦਾ ਰਾਜਾ ਸੀ। ਇਸ ਲਈ ਉਸ ਨੇ ਚਾਬੀਆਂ ਰਾਜੇ ਨੂੰ ਹੀ ਮੋੜ ਦਿੱਤੀਆਂ ਅਤੇ ਨਾਲ ਇੱਕ ਚਿੱਠੀ ਆਪਣੇ ਵਲੋਂ ਵੀ ਲਿਖ ਭੇਜੀ। ਚਿੱਠੀ ਵਿੱਚ ਬਹੁਤ ਠਰ੍ਹੰਮੇ ਭਰੇ ਬੋਲ ਸਨ : ''ਬਾਦਸ਼ਾਹ ਸਲਾਮਤ! ਪਹਿਲਾਂ ਤਾਂ ਮੇਰਾ ਸਲਾਮ ਕਬੂਲ ਕਰਨਾ ਜੀ। ਮੈਂ ਤਾਂ ਦੁਨੀਆਂਦਾਰਾਂ ਵਾਂਗੂੰ ਖ਼ਜ਼ਾਨਿਆਂ 'ਤੇ ਯਕੀਨ ਕਰਨ ਵਾਲਾ ਨਹੀਂ, ਮੈਂ ਤਾਂ ਖ਼ੁਦਾ ਦਾ ਬੰਦਾ ਹਾਂ। ਇਹ ਸ਼ਾਨੋ ਸ਼ੌਕਤ, ਹਥਿਆਰ, ਖਜ਼ਾਨੇ ਅਤੇ ਕਿਲ੍ਹੇ ਮੇਰੇ ਲਈ ਕੋਈ ਅਰਥ ਨਹੀਂ ਰੱਖਦੇ। ਹਾਂ, ਜੇਕਰ ਤੁਹਾਨੂੰ ਮੇਰੀ ਹੋਂਦ ਆਪਣੇ ਰਾਜ ਲਈ ਕੋਈ ਖ਼ਤਰਾ ਜਾਪਦੀ ਹੈ ਤਾਂ ਇਸ ਦਾ ਇਲਾਜ ਆਉਣ ਵਾਲੇ ਕੁਝ ਦਿਨਾਂ ਵਿੱਚ ਹੋ ਜਾਏਗਾ।'' ਇਸ ਗੱਲ ਨਾਲ ਸਾਰੀ ਪਰਜਾ ਹੀ ਰਾਜੇ ਦੇ ਖ਼ਿਲਾਫ਼ ਹੋ ਗਈ। ਬਾਦਸ਼ਾਹ ਨੇ ਬਹਾਉੱਦੀਨ ਕੋਲੋਂ ਮਾਫ਼ੀ ਮੰਗੀ ਪਰ ਫਿਰ ਵੀ ਬਹਾਉੱਦੀਨ ਨੇ ਆਪਣੇ ਕੀਤੇ ਵਾਅਦੇ ਮੁਤਾਬਿਕ ਉਸ ਦੇ ਮਾਨਸਿਕ ਖ਼ਤਰੇ ਨੂੰ ਖ਼ਤਮ ਕਰ ਦਿੱਤਾ। ਆਪ ਚੁੱਪ ਚਾਪ ਉਸ ਦਾ ਰਾਜ ਹੀ ਛੱਡ ਕੇ ਚਲੇ ਗਏ। ਜਿਸ ਨੂੰ ਰਾਜੇ ਦੇ ਖ਼ਜ਼ਾਨੇ ਨਾਲ ਪਕੜ ਨਹੀਂ ਸੀ, ਉਸ ਨੂੰ ਹੋਰ ਕਿਸੇ ਕਿਸਮ ਦੀ ਬੰਦਿਸ਼ ਕਿਵੇਂ ਹੋ ਸਕਦੀ ਸੀ? (ਹਰਪਾਲ ਸਿੰਘ ਪੰਨੂ, ਬੰਦਗੀ ਤੋਂ ਆਰਟ ਤੱਕ, ਪੰਨਾ 23) ਬੰਦਾ ਬਾਹਰੋਂ ਖ਼ਜ਼ਾਨਿਆਂ ਦਾ ਮਾਲਕ ਬਣ ਕੇ ਵੀ ਭੁੱਖਾ ਹੀ ਰਹਿੰਦਾ ਹੈ ਪਰ ਅੰਦਰੋਂ ਰੱਜ ਜਾਣ ਵਾਲਾ ਸਾਦਗੀ ਨਾਲ ਵੀ ਰਾਜਿਆਂ ਤੋਂ ਸੁਖੀ ਜੀਵਨ ਗੁਜ਼ਾਰਦਾ ਹੈ :

**ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥**
**ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥**

(੨੦੫)

ਅਸੀਂ ਭੁੱਲੜ ਲੋਕਾਂ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਜਾਂ ਉਨ੍ਹਾਂ ਦੇ ਪਾਵਨ ਉਪਦੇਸ਼ ਨੂੰ ਚੰਗੀ ਤਰ੍ਹਾਂ ਅੱਜ ਤੱਕ ਵੀ ਨਹੀਂ ਸਮਝਿਆ। ਦੋ ਵੀਚਾਰਾਂ ਦੀ ਨਦੀ ਵਿੱਚ ਆਪਣੀ ਅਕਲ ਦਾ ਇਸ਼ਨਾਨ ਕਰਵਾਈਏ ਤਾਂ ਹੋ ਸਕਦਾ ਹੈ ਕਿ ਸੁਰਤਿ ਵਾਲੀ ਅੱਖ ਖੁੱਲ੍ਹ ਜਾਵੇ। ਪਹਿਲੀ ਵੀਚਾਰ ਹੈ ਕਿ ਗੁਰੂ ਨਾਨਕ ਸਾਹਿਬ ਜੀ ਆਪ

ਦੂਜਿਆਂ ਦੀ ਮਦਦ ਕਰਦੇ ਹਨ ਤਾਂ ਇਸ ਨੂੰ ਉਹ ਸੱਚਾ ਸੌਦਾ ਕਹਿੰਦੇ ਹਨ। ਜਿਸ ਦੀ ਮੂੰਹ ਬੋਲਦੀ ਤਸਵੀਰ ਚੂੜਕਾਣੇ ਵਿਖੇ ਕੀਤੀ ਲੋੜਵੰਦਾਂ ਦੀ ਮਦਦ ਜਾਂ ਜਿਸ ਨੂੰ ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣ ਵਾਲੀ ਸਾਖੀ ਨਾਲ ਯਾਦ ਕੀਤਾ ਜਾਂਦਾ ਹੈ। ਮੋਦੀਖ਼ਾਨੇ ਦੀ ਸੇਵਾ ਕਰਦਿਆਂ ਵੀ ਹਰ ਲੋੜਵੰਦ ਦੀ ਲੋੜ ਪੂਰੀ ਕੀਤੀ ਜਾਂਦੀ ਸੀ। ਇਹ ਸਾਰੇ ਸੱਚੇ ਸੌਦੇ ਹੀ ਹਨ। ਦੂਜੀ ਵੀਚਾਰ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਜੀ ਜਗਤ ਉਧਾਰ ਲਈ ਉਦਾਸੀਆਂ ’ਤੇ ਚੱਲੇ ਤਾਂ ਅਜੋਕੇ ਸਮੇਂ ਦੇ ਅਸਥਾਨ ਤਰਨ ਤਾਰਨ ਸਾਹਿਬ ਵਿਖੇ ਆਏ (ਉਸ ਵਕਤ ਇਥੇ ਨਗਰ ਨਹੀਂ ਵੱਸਿਆ ਸੀ) ਤਾਂ ਇਥੋਂ ਕੁਝ ਲੋਕਾਂ ਨੇ ਭਾਈ ਮਰਦਾਨਾ ਜੀ ਨੂੰ ਬਹੁਤ ਕੁਝ ਅਰਪਨ ਕੀਤਾ। ਇਹ ਸਭ ਕੁਝ ਲੈ ਕੇ ਭਾਈ ਮਰਦਾਨਾ ਜੀ ਗੁਰੂ ਸਾਹਿਬ ਜੀ ਕੋਲ ਆਏ। ਸਤਿਗੁਰੂ ਜੀ ਦੂਰੋਂ ਹੀ ਦੇਖ ਕੇ ਮੁਸਕ੍ਰਾ ਪਏ ਕਿ ਭਾਈ, ਇਨ੍ਹਾਂ ਕਰਮਾਂ ਵਿੱਚ ਉਲਝੀ ਲੁਕਾਈ ਨੂੰ ਹੀ ਤਾਂ ਆਪਾਂ ਸੱਚ ਦੀ ਗੱਲ ਸਮਝਾਉਣ ਚੱਲੇ ਹਾਂ ਕਿ ਇਕੱਠਾ ਕਰਨ ਨਾਲ ਹੀ ਸਮਾਜ ਵਿੱਚ ਅਮੀਰ ਗ਼ਰੀਬ ਆਦਿਕ ਦੇ ਵਿਤਕਰੇ ਪੈਂਦੇ ਹਨ। ਆਪਾਂ ਸਾਰੇ ਹੀ ਇੱਕ ਪ੍ਰਮੇਸ਼ਰ ਦੀ ਔਲਾਦ ਹਾਂ। ਸਾਰੇ ਵੰਡ ਕੇ ਖਾਈਏ ਤਾਂ ਰੱਬੀ ਖ਼ਜ਼ਾਨਿਆਂ ਅੰਦਰ ਕਦੇ ਤੋਟ ਨਹੀਂ ਆਉਂਦੀ ਪਰ ਜਦੋਂ ਕੋਈ ਇਕੱਠਾ ਕਰਨ ਦੀ ਬਿਰਤੀ ਨਾਲ ਇਸ ਰਾਹ ’ਤੇ ਤੁਰਦਾ ਹੈ ਤਾਂ ਉਹ ਆਪ ਵੀ ਖਾ ਖ਼ਰਚ ਨਹੀਂ ਸਕਦਾ ਅਤੇ ਦੂਜਿਆਂ ਦੇ ਹੱਕ ਵੀ ਖੋਹ ਕੇ ਦੂਜਿਆਂ ਨੂੰ ਵੀ ਖਾਣ ਜੋਗੇ ਨਹੀਂ ਛੱਡਦਾ। ਇਕੱਠਾ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਕਰਨਾ ਚਾਹੀਦਾ ਹੈ। ਜਿੰਨਾ ਕਿਸੇ ਕੋਲ ਨਾਮ ਧਨ ਹੋਵੇਗਾ, ਉਤਨਾ ਹੀ ਉਸ ਕੋਲ ਸੰਤੋਖ ਹੋਵੇਗਾ ਅਤੇ ਦੂਜਿਆਂ ਦਾ ਮਦਦਗਾਰ ਹੋਵੇਗਾ। ਸਤਿਗੁਰੂ ਜੀ ਨੇ ਆਪਣੇ ਜੀਵਨ ਕਾਲ ਵਿੱਚ ਅਜਿਹਾ ਹੀ ਕਈ ਥਾਵਾਂ ’ਤੇ ਕੀਤਾ ਵੀ ਸੀ ਜਿਸ ਦੀ ਪ੍ਰਤੱਖ ਉਦਾਹਰਣ ਭਾਈ ਲਾਲੋ, ਮਲਿਕ ਭਾਗੋ ਅਤੇ ਦੁਨੀ ਚੰਦ ਵਾਲੀਆਂ ਸਾਖੀਆਂ ਹਨ। ਸੋ, ਵੀਚਾਰ ਇਸ ਨਤੀਜੇ ’ਤੇ ਪਹੁੰਚਦੀ ਹੈ ਕਿ ਗੁਰੂ ਸਾਹਿਬ ਜੀ ਨੇ ਸਾਨੂੰ ਜੀਵਨ ਜੁਗਤਿ ਸਿਖਾਈ ਹੈ। ਬੰਦੇ ਨੂੰ ਜਿਊਣਾ ਸੰਸਾਰ ਵਿੱਚ ਵੀ ਨਹੀਂ ਆਇਆ ਪਰ ਇਹ ਗੱਲਾਂ ਪਹਿਲਾਂ ਹੀ ਪ੍ਰਲੋਕ ਦੀਆਂ ਕਰਨ ਲੱਗ ਪੈਂਦਾ ਹੈ। ਸਤਿਗੁਰੂ ਜੀ ਨੇ ਸਾਨੂੰ ਅਜਿਹੇ ਖ਼ਿਆਲੀ ਸਬਜ਼ਬਾਗ਼ ਦਿਖਾਉਣ ਦੀ ਥਾਂ ਇਸ ਸੰਸਾਰ ਵਿੱਚ ਹੀ ਪਹਿਲਾਂ ਨੇਕ ਜੀਵਨ-ਜਾਚ ਬਖ਼ਸ਼ਿਸ਼ ਕੀਤੀ ਹੈ। ਆਪਣੇ ਲਈ ਤਾਂ ਪਸ਼ੂ ਪੰਛੀ ਵੀ ਜਿਊਂਦੇ ਹਨ। ਉਹ ਆਪਣੇ ਲਈ ਜਿਊ ਕੇ ਵੀ ਇੱਕ ਵਾਧਾ ਕਰਦੇ ਹਨ ਕਿ ਫਿਰ ਵੀ ਉਨ੍ਹਾਂ ਨੇ ਇਕੱਠਾ ਕਰਨ ਦੀ ਚੰਦਰੀ ਬਿਮਾਰੀ ਨਹੀਂ ਲਾਈ। ਇਹ ਤ੍ਰਿਸ਼ਨਾ ਦਾ ਭਿਆਨਕ ਰੋਗ ਮਨੁੱਖ ਜਾਤੀ ਨੂੰ ਹੀ ਲੱਗਾ ਹੋਇਆ ਹੈ। ਗੁਰਮਤਿ ਅਨੁਸਾਰ ਨੌਂ ਨਿਧੀਆਂ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਹੈ।

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥**

ਨਉ ਨਿਧਿ ਤੇਰੈ ਅਖੁਟ ਭੰਡਾਰਾ ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥

(੯੭)

ਗੁਰਮਤਿ ਰੱਬ 'ਤੇ ਭਰੋਸਾ ਅਤੇ ਕਿਰਤ ਵਿੱਚ ਵਿਸ਼ਵਾਸ ਰੱਖਦੀ ਹੈ। ਤੁਲਸੀ ਦਾਸ ਦਾ ਇੱਕ ਬਚਨ ਬਹੁਤ ਪਿਆਰਾ ਹੈ। ਉਹ ਕਹਿੰਦੇ ਹਨ ਕਿ ਉਦਮੀ ਬੰਦਾ ਕਿਸੇ ਦੇ ਹੱਥ 'ਤੇ ਆਪਣਾ ਹੱਥ ਧਰਦਾ ਹੈ ਭਾਵ ਸਹਾਰਾ ਦਿੰਦਾ ਹੈ ਪਰ ਆਲਸੀ ਬੰਦਾ ਆਪਣੇ ਹੀ ਹੱਥ 'ਤੇ ਹੱਥ ਰੱਖ ਕੇ ਬੈਠਾ ਰਹਿੰਦਾ ਹੈ। ਹੇ ਰੱਬਾ! ਮੈਨੂੰ ਅਜਿਹਾ ਉਦਮ ਦੇਵੀਂ ਕਿ ਮੈਂ ਕਿਸੇ ਹੱਥ 'ਤੇ ਹੱਥ ਰੱਖ ਸਕਾਂ ਪਰ ਮੈਂ ਆਪਣੇ ਹੀ ਹੱਥ 'ਤੇ ਹੱਥ ਭਾਵ ਆਲਸੀ ਹੋ ਕੇ ਨਾ ਬੈਠਾਂ।

ਤੁਲਸੀ ਕਰ ਪਰ ਕਰ ਧਰਿਉ, ਕਭੀ ਕਰ ਕਰਤਲ ਨਾ ਧਰਿਓ ।।
ਜਾਂ ਦਿਨ ਕਰਤਲ ਕਰ ਧਰਿਓ, ਮੈਂ ਸੋ ਦਿਨ ਮਰਨ ਕਰਯੋ ।।

(ਕਰ ਭਾਵ ਹੱਥ, ਕਰਤਲ ਭਾਵ ਹੱਥ ਦੀ ਤਲੀ) (ਗੁਰਮਤਿ ਫਿਲਾਸਫੀ, ਪ੍ਰਿੰ: ਗੰਗਾ ਸਿੰਘ ਜੀ, ਪੰਨਾ 117)

ਭਾਈ ਨੰਦ ਲਾਲ ਸਿੰਘ ਜੀ ਦਾ ਪਾਵਨ ਬਚਨ ਹੈ ਕਿ ਇਹ ਤੇਰੀ ਅੱਖ ਪਿਆਰੇ ਸੱਜਣ ਦਾ ਘਰ ਹੈ। ਇਹ ਹਸਤੀ ਦਾ ਤਖ਼ਤ ਸੱਚੇ ਪਾਤਿਸ਼ਾਹ ਦਾ ਸਿੰਘਾਸਨ ਹੈ। ਹਿਰਸਾਂ ਹਵਸਾਂ ਦਾ ਮਾਰਿਆ ਹਰ ਬੰਦਾ, ਉਸ ਰੱਬ ਤੱਕ ਨਹੀਂ ਪਹੁੰਚ ਸਕਦਾ, ਕਿਉਂ ਜੋ ਇਹ ਰਸਤਾ ਤਾਂ ਰੱਬ ਦੇ ਸੂਰਮੇ ਭਗਤਾਂ ਦਾ ਹੈ :

ਈਂ ਚਸ਼ਮਿ ਤੂ ਖਾਨਾ ਦਾਰਿ ਜਾਨਾਨਸਤ,
ਈਂ ਤਖਤਿ ਵਜੂਦਿ ਮਸਨਦਿ ਸੁਲਤਾਨਸਤ,
ਹਰ ਬੂਅਲਹਵਸੇ ਬਸੂਇ ਊ ਰਾਹ ਨ ਬੁਰਦ,
ਕਿ ਈਂ ਰਾਹ ਤਅੱਲੁਕਿ ਮੰਜ਼ਲਿ ਮਰਦਾਨਸਤ ।।3।।

(ਸ੍ਰ: ਗੰਡਾ ਸਿੰਘ ਜੀ, ਭਾਈ ਨੰਦ ਲਾਲ ਗ੍ਰੰਥਾਵਲੀ, ਪੰਨਾ 71)

# ਨਦਰਿ

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥ (੪੭੨)**

ਪ੍ਰਮੇਸ਼ਰ ਸਭ ਨੂੰ ਆਪਣੀ ਨਦਰਿ ਵਿੱਚ ਅਤੇ ਚਿੱਤ ਵਿੱਚ ਰੱਖਦਾ ਹੈ। ਇਹ ਗੱਲ ਕੇਵਲ ਪ੍ਰਮੇਸ਼ਰ 'ਤੇ ਹੀ ਲਾਗੂ ਹੁੰਦੀ ਹੈ। ਸਮੁੱਚੀ ਕਾਇਨਾਤ ਨੂੰ ਆਪਣੇ ਚਿੱਤ ਵਿੱਚ ਰੱਖਣਾ ਅਤੇ ਸਭ ਨੂੰ ਆਪਣੀ ਨਦਰਿ ਵਿੱਚ ਰੱਖਣ ਲਈ ਇਤਨਾ ਵੱਡਾ ਚਿੱਤ ਅਤੇ ਇਤਨੀ ਵੱਡੀ ਨਦਰਿ ਕੇਵਲ ਰੱਬ ਦੀ ਹੀ ਹੋ ਸਕਦੀ ਹੈ। ਆਮ ਸੰਸਾਰ ਅੰਦਰ ਜਿਹੜੇ ਚਿੱਤ ਵਿੱਚ ਹੁੰਦੇ ਹਨ ਉਹ ਨਦਰਿ ਵਿੱਚ ਨਹੀਂ ਹੁੰਦੇ ਅਤੇ ਜਿਹੜੇ ਨਦਰਿ ਵਿੱਚ ਹੁੰਦੇ ਹਨ ਉਹ ਚਿੱਤ ਵਿੱਚ ਨਹੀਂ ਹੁੰਦੇ। ਸਾਡੀਆਂ ਅੱਖਾਂ ਅੱਗੋਂ ਬਹੁਤ ਕੁਝ ਲੰਘਦਾ ਹੈ ਪਰ ਇਨ੍ਹਾਂ ਲਈ ਸਾਡੇ ਚਿੱਤ ਵਿੱਚ ਕੋਈ ਥਾਂ ਨਹੀਂ ਹੁੰਦੀ ਭਾਵ ਜੋ ਜੋ ਸਾਡੀਆਂ ਅੱਖਾਂ ਅੱਗੋਂ ਨੂੰ ਲੰਘਿਆ ਹੈ ਉਸ ਬਾਰੇ ਅਸੀਂ ਪੂਰੀ ਜਾਣਕਾਰੀ ਨਹੀਂ ਰੱਖਦੇ। ਰੱਬ ਸਭ ਨੂੰ ਚੰਗੀ ਤਰ੍ਹਾਂ ਜਾਣਦਾ ਵੀ ਹੈ ਅਤੇ ਪਹਿਚਾਣਦਾ ਵੀ ਹੈ। ਉਹੋ ਹੀ ਤਾਂ ਸਾਰੀ ਕਿਰਤ ਦਾ ਕਰਤਾ ਪੁਰਖ ਹੈ। ਇਸ ਲਈ ਕੁਝ ਵੀ ਉਸ ਦੀ ਨਦਰਿ ਤੋਂ ਓਹਲੇ ਨਹੀਂ ਹੋ ਸਕਦਾ ਉਸ ਦੀ ਨਦਰਿ ਸਭ ਉੱਤੇ ਹੈ।

**ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ ॥ (੯੫੧)**

ਅਸੀਂ ਸਾਰੇ ਰੱਬ ਦੇ ਹੀ ਬਣਾਏ ਹੋਏ ਹਾਂ ਅਤੇ ਰੱਬ ਹੀ ਸਾਰਿਆਂ 'ਤੇ ਨਦਰਿ ਰੱਖਦਾ ਹੈ। ਰੱਬ ਨਿਰਵੈਰ ਵੀ ਹੈ। ਫਿਰ ਵੀ ਕੀ ਕਾਰਨ ਹੈ ਕਿ ਸੰਸਾਰ ਸਾਰਾ ਇੱਕੋ ਜਿਹਾ ਨਹੀਂ ਹੈ। ਕੋਈ ਬਹੁਤ ਅਮੀਰ ਹੈ ਕੋਈ ਬਹੁਤ ਗਰੀਬ ਹੈ, ਚੱਲੋ ਕਈ ਵਾਰੀ ਅਮੀਰੀ ਗਰੀਬੀ ਦੇ ਵਿਤਕਰੇ ਨੂੰ ਵੀ ਦਾਨੀਆਂ ਅਕਲਾਂ ਵਾਲੇ ਸਮਾਜ ਦੀ ਅਸਾਵੀਂ ਵੰਡ ਦਾ ਨਾਮ ਦੇ ਦਿੰਦੇ ਹਨ ਪਰ ਕੋਈ ਜੰਮਦਾ ਹੀ ਰੋਗੀ ਹੁੰਦਾ ਹੈ। ਕੋਈ ਸਾਰੀ ਜ਼ਿੰਦਗੀ ਹੀ ਅਰੋਗ ਰਹਿੰਦਾ ਹੈ। ਕਈ ਘੱਟ ਅਕਲ ਵਾਲੇ ਵੀ ਸਫਲਤਾ ਦੀਆਂ ਬੁਲੰਦੀਆਂ ਨੂੰ ਛੂਹ ਲੈਂਦੇ ਹਨ ਕਈ ਅਕਲਾਂ ਵਾਲੇ ਵੀ ਜ਼ਿੰਦਗੀ ਭਰ ਰੁਲਦੇ ਰਹਿੰਦੇ ਹਨ। ਇਨ੍ਹਾਂ ਗੱਲਾਂ ਦਾ ਜੁਆਬ ਵੀ ਗੁਰਬਾਣੀ ਦਿੰਦੀ ਹੈ।

**ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ॥ (੫੫੮)**

**ਜਾਂ**

**ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥**

ਕਿਸੈ ਥੋੜੀ ਕਿਸੈ ਹੈ ਘਣੇਰੀ॥ (੧੧੯)

ਇੱਕ ਪਾਸੇ ਉਹ ਨਿਰਵੈਰ ਹੈ ਅਤੇ ਦੂਜੇ ਪਾਸੇ ਵਿਤਕਰੇ ਵੀ ਕਰਦਾ ਹੈ। ਇਹ ਗੱਲ ਆਮ ਮਨੁੱਖ ਨੂੰ ਸ਼ੰਕਿਆਂ ਦੀ ਦੁਨੀਆਂ ਵਿੱਚ ਲੈ ਜਾਵੇਗੀ। ਇਸ ਦਾ ਜੁਆਬ ਵੀ ਗੁਰਬਾਣੀ ਦਾ ਲੜ ਪਕੜਣ ਨਾਲ ਮਿਲ ਜਾਂਦਾ ਹੈ। ਪ੍ਰਮੇਸ਼ਰ ਨੇ ਮਨੁੱਖ ਨੂੰ ਸਾਰੇ ਚੰਗੇ ਮੰਦੇ ਦਾ ਗਿਆਨ ਵੀ ਬਖਸ਼ਿਸ਼ ਕੀਤਾ ਹੈ ਅਤੇ ਨਾਲ ਹੀ ਇਹ ਸਮਝਾ ਦਿੱਤਾ ਹੈ ਕਿ ਜੋ ਕੁਝ ਕਰੇਂਗਾ ਉਹੋ ਜਿਹਾ ਹੀ ਭੁਗਤਣਾ ਪੈਣਾ ਹੈ ਭਾਵ ਉਹੋ ਜਿਹਾ ਹੀ ਸੁਭਾਵ ਬਣ ਜਾਣਾ ਹੈ। ਇਸ ਲਈ ਕਦੇ ਮਾੜੇ ਪਾਸੇ ਦੀ ਸੋਚ ਨਾ ਆਉਣ ਦੇਵੀਂ।

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥

(੪੭੪)

ਪਰ ਮਨੁੱਖ ਦਾ ਸੁਭਾਅ ਹੈ ਕਿ

ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥ (੨੬੧)

ਮਨੁੱਖ ਨੇ ਲਾਹੇ ਵਾਲਾ ਸੁਭਾਅ ਤਾਂ ਬਣਾਇਆ ਹੈ ਪਰ ਮਾਇਕੀ ਲਾਹਾ ਹੀ ਖੱਟਿਆ ਹੈ। ਰੱਬ ਦੀ ਨਦਰਿ ਵਿੱਚ ਪ੍ਰਵਾਨ ਹੋਣ ਵਾਲੀ ਇਸ ਨੇ ਇੱਕ ਵੀ ਗੱਲ ਨਹੀਂ ਕੀਤੀ ਜਿਸ ਕਰਕੇ ਪ੍ਰਮੇਸ਼ਰ ਤਾਂ ਨਿਰਵੈਰ ਹੀ ਹੈ ਪਰ ਇਹੋ ਹੀ ਆਪਣੇ ਕੀਤੇ ਹੋਏ ਕੰਮਾਂ ਕਾਰਨ ਰੱਬ ਦੀ ਬਹੁਤੀ ਨਦਰਿ ਦਾ ਭਾਗੀ ਹੋਣ ਦੀ ਥਾਂ 'ਤੇ ਸਗੋਂ ਥੋੜੀ ਨਦਰਿ ਭਾਵ ਜੋ ਰੱਬ ਦਾ ਸੁਭਾਅ ਹੈ ਕਿ ਆਪਣੇ ਕੀਤੇ ਨੂੰ ਆਪ ਸੰਭਾਲਦਾ ਹੈ ਬੱਸ ਉਨੀ ਕੁ ਹੀ ਨਦਰਿ ਦਾ ਭਾਗੀ ਬਣ ਪਾਉਂਦਾ ਹੈ। ਜਿਹੜੀ ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਉਣ ਦੀ ਅਵਸਥਾ ਸੀ ਉਹ ਨਹੀਂ ਬਣ ਸਕੀ। ਅਜਿਹਾ ਮਨੁੱਖ ਹਰਿ ਬਿਸਰਤ ਸਦਾ ਖੁਆਰੀ ਦੇ ਰਾਹ ਪੈ ਜਾਂਦਾ ਹੈ ਪਰ ਘਨੇਰੀ ਨਦਰਿ ਵਾਲੇ ਉੱਤੇ ਰੱਬ ਦੀ ਹੋਰ ਨਦਰਿ ਹੋ ਜਾਂਦੀ ਹੈ। ਨਿਰੰਕਾਰ ਫਿਰ ਅਜਿਹੇ ਮਨੁੱਖ ਨੂੰ ਗੁਰੂ ਦੀ ਨਿੱਘੀ

ਪਿਆਰੀ ਗੋਦ ਵਿੱਚ ਬਿਠਾ ਦਿੰਦਾ ਹੈ। ਗੁਰੂ ਜੀ ਵੀ ਨਦਰਿ ਕਰਕੇ ਉਸ ਨੂੰ ਜੀਵਨ ਸਫਲ ਕਰਨ ਦੀ ਜਾਚ ਸਿਖਾਉਂਦੇ ਹਨ। ਇਹ ਇੱਕ ਨਿਯਮ ਹੈ ਕਿ ਖਿਡੌਣੇ ਲੈ ਕੇ ਭਾਵੇਂ ਮਾਪੇ ਹੀ ਦਿੰਦੇ ਹਨ ਪਰ ਖੇਡਣਾ ਬੱਚੇ ਨੇ ਹੀ ਸਿਖਣਾ ਹੁੰਦਾ ਹੈ। ਕਾਰ, ਕੰਪਿਊਟਰ ਜਾਂ ਕੋਈ ਹੋਰ ਚੀਜ਼ ਮਾਪੇ ਖਰੀਦ ਕੇ ਦੇ ਸਕਦੇ ਹਨ ਪਰ ਉਸਨੂੰ ਚਲਾਉਣਾ ਉਸ ਬੱਚੇ ਦੀ ਹੀ ਜ਼ਿੰਮੇਵਾਰੀ ਹੈ। ਇਸ ਤਰ੍ਹਾਂ ਹੀ ਜਨਮ ਤੇ ਜੀਵਨ ਪ੍ਰਮੇਸ਼ਰ ਜੀ ਦਿੰਦੇ ਹਨ ਪਰ ਗੁਰੂ ਜੀ ਜੀਵਨ ਜਾਂ ਜਨਮ ਨੂੰ ਸਫਲ ਕਰਨ ਦੀ ਜਾਚ ਸਿਖਾਉਂਦੇ ਹਨ। ਇੱਕ ਮਿਸਾਲ ਹੋਰ ਸਮਝਣ ਦੀ ਕੋਸ਼ਿਸ਼ ਕਰੀਏ, ਸਿਆਣੇ ਮਾਤਾ ਪਿਤਾ ਬੱਚੇ ਨੂੰ ਜੇ ਸੱਚੇ ਦਿਲੋਂ ਪਿਆਰ ਕਰਦੇ ਹਨ ਤਾਂ ਉਹ ਆਪਣੇ ਬੱਚੇ ਨੂੰ ਕਿਸੇ ਉਸਤਾਦ ਕੋਲ ਜ਼ਰੂਰ ਭੇਜਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੀ ਹੈ ਕਿ ਕਿਸੇ ਉਸਤਾਦ ਕੋਲ ਭੇਜਣਾ ਵੀ ਇੱਕ ਕਿਸਮ ਦੀ ਮੁਹੱਬਤ ਕਰਨਾ ਹੀ ਹੈ। ਰੱਬ ਵੀ ਜੀਵ ਨੂੰ ਗੁਰੂ ਜੀ ਕੋਲ ਭੇਜ ਦਿੰਦਾ ਹੈ।

**ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥**
**ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ॥**

(੬੪੮)

ਨਿਯਮ ਗੁਰੂ ਜੀ ਕੋਲ ਵੀ ਇਹੋ ਹੀ ਹੈ ਕਿ ਜਦੋਂ ਤੱਕ ਇਹ ਗੁਰੂ-ਆਗਿਆ ਵਿੱਚ ਚੱਲੇਗਾ ਉਦੋਂ ਤੱਕ ਇਸ ਨੂੰ ਹਰ ਤਰ੍ਹਾਂ ਦੀ ਖ਼ੁਆਰੀ ਤੋਂ ਗੁਰੂ ਜੀ ਬਚਾ ਕੇ ਰੱਖਦੇ ਹਨ। ਆਪਣੀ ਮਿਹਰ ਭਰੀ ਨਦਰਿ ਨਾਲ ਸਤਿਗੁਰੂ ਜੀ ਉਸ ਮਨੁੱਖ ਦੀ ਝੋਲੀ ਅਣਗਿਣਤ ਖੁਸ਼ੀਆਂ ਨਾਲ ਭਰ ਦਿੰਦੇ ਹਨ।

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥**

(੪੪)

ਇੱਕ ਗੱਲ ਇਥੇ ਸਮਝਣੀ ਬਹੁਤ ਜ਼ਰੂਰੀ ਹੈ ਕਿ ਸਾਨੂੰ ਉਸ ਦੀ ਨਜ਼ਰ ਵਿੱਚ ਕਬੂਲ ਹੋਣਾ ਹੀ ਪੈਣਾ ਹੈ। ਅਸੀਂ ਕਈ ਕਾਰਜ ਐਸੇ ਹਨ ਜਿਹੜੇ ਆਮ ਸੰਸਾਰ ਦੀ ਨਜ਼ਰ ਤੋਂ ਬਚਾ ਕੇ ਕਰ ਲੈਂਦੇ ਹਾਂ ਪਰ ਰੱਬ ਦੀ ਨਜ਼ਰ ਵਿੱਚ ਸਾਰੇ ਹਨ ਇਸ ਲਈ ਰੱਬ ਨੂੰ ਧੋਖਾ ਵੀ ਨਹੀਂ ਦਿੱਤਾ ਜਾ ਸਕਦਾ। ਜਦੋਂ ਮਨੁੱਖ ਦੇ ਮਾੜੇ ਕੰਮਾਂ ਦੀ ਉਸ ਨੂੰ ਸਜ਼ਾ ਮਿਲਦੀ ਹੈ ਤਾਂ ਵੀ ਰੱਬ ਕਰਦਾ ਤਾਂ ਨਦਰਿ ਹੀ ਹੈ ਪਰ ਇਸ ਨਦਰਿ ਨਾਲ ਉਹ ਸੁਲਤਾਨਾਂ ਨੂੰ ਘਾਹ ਦੇ ਬਰਾਬਰ ਕਰ ਦਿੰਦਾ ਹੈ ਭਾਵ ਇਤਨਾ ਥੱਲੇ ਡੇਗ ਦਿੰਦਾ ਹੈ ਕਿ ਉਸ ਨੂੰ ਆਪ ਮਿਹਨਤ ਕਰਕੇ ਰੋਜ਼ੀ ਰੋਟੀ ਤਾਂ ਕੀ ਮਿਲਣੀ ਸੀ ਸਗੋਂ ਉਸ ਨੂੰ ਮੰਗਿਆਂ ਭੀਖ ਵੀ ਨਸੀਬ ਨਹੀਂ ਹੁੰਦੀ। ਇਹ ਸਾਰਾ ਨਦਰਿ ਦਾ ਹੀ ਚਮਤਕਾਰ ਹੈ। ਅਸਲ ਵਿੱਚ ਨਦਰਿ ਨਾਲ ਹੀ ਨਦਰਿ ਤਬਦੀਲ ਹੋ ਜਾਂਦੀ ਹੈ। ਜਦੋਂ ਰੱਬ ਦੀ ਨਦਰਿ ਹੁੰਦੀ ਹੈ ਤਾਂ ਮਨੁੱਖ ਦੀ ਨਦਰਿ ਵੀ ਤਬਦੀਲ ਹੋ ਜਾਂਦੀ ਹੈ। ਜਿਹੜੀਆਂ ਅੱਖਾਂ ਇਸ

ਸੰਸਾਰ ਨੂੰ ਵਿਸ ਸੰਸਾਰ ਬਣਾ ਕੇ ਦੇਖਦੀਆਂ ਹਨ, ਉਹੋ ਹੀ ਰੱਬ ਦੀ ਮਿਹਰ ਨਾਲ ਤਬਦੀਲ ਹੋਈ ਨਦਰਿ ਨਾਲ ਹਰਿ ਕਾ ਰੂਪ ਬਣਾ ਕੇ ਦੇਖਣ ਲੱਗ ਪੈਂਦੀਆਂ ਹਨ। ਉਨ੍ਹਾਂ ਨੂੰ ਹਰ ਪਾਸੇ ਹੀ ਪ੍ਰਮੇਸ਼ਰ ਦਾ ਨਜ਼ਾਰਾ ਦਿੱਸਦਾ ਹੈ। ਕੁਦਰਤ ਕਾਦਰ ਦੀਆਂ ਸਿਫਤਾਂ ਦਾ ਹੀ ਖਜ਼ਾਨਾ ਹੈ। ਕੁਦਰਤ ਦੀ ਹਲਚਲ ਇਸ ਤਰ੍ਹਾਂ ਮਹਿਸੂਸ ਹੋਵੇਗੀ ਜਿਸ ਤਰ੍ਹਾਂ ਇੱਕ ਬੱਚਾ ਆਪਣੀ ਮਾਂ ਦੀ ਗੋਦ ਵਿੱਚ ਪਿਆ ਹੋਇਆ ਲੋਰੀਆਂ ਲੈ ਰਿਹਾ ਹੋਵੇ। ਇਸ ਤਰਾਂ ਹੀ ਕੁਦਰਤ ਕਾਦਰ ਦੀ ਗੋਦ ਦਾ ਅਨੰਦ ਲੈ ਰਹੀ ਹੈ। ਅਜਿਹੀ ਨਦਰਿ ਵਾਲੇ ਨੂੰ ਜੰਗਲਾਂ ਬੇਲਿਆਂ ਜਾਂ ਪਹਾੜਾਂ ਦੀਆਂ ਚੋਟੀਆਂ ’ਤੇ ਜਾਣ ਦੀ ਲੋੜ ਨਹੀਂ ਪੈਂਦੀ। ਉਹ ਜਿਥੇ ਵੀ ਹੋਵੇ ਉਥੇ ਹੀ ਉਸ ਲਈ ਉਸ ਦਾ ਨਿਰੰਕਾਰ ਉਸ ਦੇ ਨਾਲ ਹੀ ਹੁੰਦਾ ਹੈ ਬਲਕਿ ਹਰ ਕੁਦਰਤ ਦਾ ਜ਼ਰਾ ਜ਼ਰਾ ਉਸ ਦੇ ਹੀ ਦੀਦਾਰ ਕਰਵਾ ਰਿਹਾ ਹੁੰਦਾ ਹੈ।

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥**
**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥**
**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥**
**ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥**
**ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥**
**ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥**
**ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥**

(੪੮੫)

ਕੋਇਟੇ ਵਿੱਚ ਸਾਲਾਨਾ ਤਿੰਨ ਦਿਨਾਂ ਸਮਾਗਮ ਹੋਇਆ ਕਰਦਾ ਸੀ। ਹਰ ਸਾਲ ਚੰਗੇ ਕਥਾਵਾਚਕ, ਕੀਰਤਨੀਏ ਅਤੇ ਕਵੀਸ਼ਰ ਬੁਲਾਏ ਜਾਂਦੇ ਸਨ। ਇਸ ਵਾਰੀ ਵੀ ਚੰਗੇ ਕਥਾਕਾਰ ਮੋਤੀ ਰਾਮ ਜੀ ਬੁਲਾਏ ਗਏ ਸਨ। (ਪੁਰਾਤਨ ਕਾਲ ਵਿੱਚ ਕਈ ਸਹਿਜਧਾਰੀ ਵੀ ਕਥਾ ਕਰਦੇ ਸਨ) ਇਹ ਬਹੁਤ ਹੀ ਪਿਆਰੀ ਕਥਾ ਕਰਦੇ ਸਨ। ਕਿਸੇ ਗੁਰਮੁਖ ਸੱਜਣ ਨੇ ਇੱਕ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਪੜ੍ਹ ਦੇਣਾ ਅਤੇ ਭਾਈ ਮੋਤੀ ਰਾਮ ਜੀ ਨੇ ਸਟੇਜ ’ਤੇ ਬੈਠ ਕੇ ਕਥਾ ਕਰ ਦੇਣੀ। ਇਸ ਵਾਰ ਜਿਸ ਗੁਰਮੁਖ ਨੇ ਹੁਕਮਨਾਮਾ ਲਿਆ ਉਹ ਅਚਾਨਕ ਹੀ ਅਨੰਦ ਸਾਹਿਬ ਜੀ ਦੀ ਬਾਣੀ ਦਾ ਇਹ ਸ਼ਬਦ ਆ ਗਿਆ ਕਿ :

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**

ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥
ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ
ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥
(੯੨੨)

ਸੰਤ ਜੀ ਨੇ ਕਥਾ ਕਰਦਿਆਂ ਕਿਹਾ ਕਿ ਕਦੇ ਸੋਚਿਆ ਹੈ ਕਿ ਇੱਕ ਨਿਮੋਲੀ (ਨਿੰਮ ਦਾ ਬੀਜ) ਕਿਵੇਂ ਦਰੱਖਤ ਬਣਦੀ ਹੈ। ਉਸ ਨੂੰ ਕਿਸ ਤਰਤੀਬ ਨਾਲ ਟਾਹਣੀਆਂ ਲਗਦੀਆਂ ਹਨ। ਇੱਕ ਕੱਟ ਵੀ ਦੇਈਏ ਤਦ ਦੂਜੀ ਟਾਹਣੀ ਫੁੱਟ ਪੈਂਦੀ ਹੈ। ਇਹ ਅਸਲ ਵਿੱਚ ਦਰੱਖਤ ਦੇ ਭਾਰ ਨੂੰ ਬਰਾਬਰ ਰੱਖਣ ਲਈ ਕਾਦਰ ਦਾ ਹੀ ਕ੍ਰਿਸ਼ਮਾ ਹੈ। ਜਿਨ੍ਹਾਂ ਨੇ ਇਹ ਵਰਤਾਰਾ ਵਰਤਦਾ ਤਾਂ ਦੇਖਿਆ ਹੈ ਪਰ ਇਸ ਪਿੱਛੇ ਵਰਤਦਾ ਹੁਕਮ ਨਹੀਂ ਦੇਖਿਆ। ਉਨ੍ਹਾਂ ਕੋਲ ਦ੍ਰਿਸ਼ਟੀ ਤਾਂ ਹੈ ਪਰ ਦਿਬ ਦ੍ਰਿਸ਼ਟੀ ਨਹੀਂ ਹੈ। ਉਹ ਅਸਲ ਵਿੱਚ ਮੇਰੇ ਵਰਗੇ ਹੀ ਅੰਨ੍ਹੇ ਹਨ। ਮੋਤੀ ਰਾਮ ਜੀ ਦੀਆਂ ਅੱਖਾਂ ਨਹੀਂ ਸਨ। ਉਨ੍ਹਾਂ ਨੇ ਕਿਹਾ ਕਿ ਮੈਂ ਤਾਂ ਕੁਦਰਤ ਵਿੱਚੋਂ ਰੱਬ ਨਹੀਂ ਦੇਖ ਸਕਦਾ ਪਰ ਜਿਨ੍ਹਾਂ ਨੂੰ ਰੱਬ ਨੇ ਇਹ ਦਾਤ ਦਿੱਤੀ ਹੈ ਉਹ ਵੀ ਨਹੀਂ ਦੇਖ ਰਹੇ ਤਾਂ ਉਹ ਧਾਰਮਿਕ ਦੁਨੀਆਂ ਵਿੱਚ ਅੰਨ੍ਹੇ ਹੀ ਗਿਣੇ ਜਾਂਦੇ ਹਨ। ਰੱਬ ਦਾ ਦੀਦਾਰ ਭਾਵ ਅਨੁਭਵ ਉਨ੍ਹਾਂ ਨੂੰ ਵੀ ਹੋ ਜਾਂਦਾ ਹੈ ਜਿਹੜੇ ਨੇਤਰਾਂ ਤੋਂ ਸੱਖਣੇ ਹੁੰਦੇ ਹਨ ਪਰ ਅੱਜ ਮੈਂ ਨੇਤਰਹੀਣ ਹੋ ਕੇ ਨੇਤਰਾਂ ਵਾਲਿਆਂ ਨੂੰ ਨੇਤਰਾਂ ਦੀ ਕਥਾ ਸੁਣਾ ਰਿਹਾ ਹਾਂ। ਸਾਰੀ ਸੰਗਤ ਹੀ ਗੁਰੂ ਪ੍ਰੇਮ ਦੇ ਨਾਲ ਨਾਲ ਵੈਰਾਗ ਵਿੱਚ ਵੀ ਭਿੱਜ ਗਈ ਸੀ। ਰੱਬ ਕਰੇ ਕਿਸੇ ਨੂੰ ਬਾਹਰੀ ਨੇਤਰਾਂ ਤੋਂ ਵੀ ਸੱਖਣੇ ਨਾ ਰਹਿਣਾ ਪਵੇ ਪਰ ਚੱਲੋ ਇਨ੍ਹਾਂ ਤੋਂ ਬਿਨਾਂ ਕਿਸੇ ਹੋਰ ਸਹਾਰੇ ਨਾਲ ਸੰਸਾਰ ਦਾ ਕੰਮ ਤਾਂ ਚੱਲ ਸਕਦਾ ਹੈ ਪਰ ਨਿਰੰਕਾਰ ਦੇ ਦਰਸ਼ਨਾਂ ਲਈ ਕਿਸੇ ਨੂੰ ਰੱਬ ਅੰਦਰੂਨੀ ਨੇਤਰਾਂ ਤੋਂ ਖਾਲੀ ਨਾ ਰੱਖੇ। ਇਹ ਰੱਬੀ ਨਦਰਿ ਨਾਲ ਹੀ ਪ੍ਰਾਪਤ ਹੁੰਦੇ ਹਨ।

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥** (੫੭੭)

(ਡਾ: ਜਸਵੰਤ ਸਿੰਘ ਨੇਕੀ, ਜਿਨਾ ਦਿਸੰਦੜਿਆਂ ਦੁਰਮਤਿ ਵੰਞੈ, ਪੰਨਾ 74)

ਜੇ ਕਿਸੇ ਮਨੁੱਖ ਦੀ ਉਮਰ ਚਾਰ ਜੁਗ ਹੀ ਨਹੀਂ ਬਲਕਿ ਚਾਲੀ ਜੁਗ ਹੋ ਜਾਵੇ। ਇਹ ਉਮਰ ਨਿਰਾ ਭਾਰ ਹੀ ਨਾ ਹੋਵੇ ਇਸ ਵਿੱਚ ਇਹ ਪ੍ਰਾਪਤੀਆਂ ਵੀ ਨਾਲ ਹੀ ਹੋਣ ਕਿ ਸਾਰਾ ਹੀ ਸੰਸਾਰ ਉਸ ਨੂੰ ਜਾਣਦਾ ਹੋਵੇ ਅਤੇ ਹਰ ਕੋਈ ਉਸ ਦੇ ਹੁਕਮ ਨੂੰ ਫੁੱਲ

ਚੜ੍ਹਾਉਣਾ ਆਪਣਾ ਮਕਸਦ ਸਮਝਦਾ ਹੋਵੇ ਭਾਵ ਹਰ ਕੋਈ ਉਸ ਦੀ ਆਗਿਆ ਵਿੱਚ ਚੱਲਣ ਲਈ ਤਿਆਰ ਹੋਵੇ। ਚੰਗਾ ਨਾਮਣਾ ਖੱਟ ਕੇ ਲੋਕਾਂ ਦੀ ਸ਼ੋਭਾ ਦਾ ਪਾਤਰ ਬਣਿਆ ਹੋਇਆ ਹੋਵੇ ਪਰ ਜੇਕਰ ਉਹ ਰੱਬ ਦੀ ਮਿਹਰ ਦਾ ਪਾਤਰ ਨਹੀਂ ਬਣਿਆ ਤਾਂ ਉਹ ਉਸ ਬੰਦੇ ਵਰਗਾ ਹੈ ਜਿਸ ਦੀ ਕੋਈ ਖਬਰ ਵੀ ਨਹੀਂ ਪੁੱਛਦਾ।

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ**
**ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥** (੨)

ਜਿਸ ਜਗਿਆਸੂ ਨੂੰ ਗੁਰੂ ਜੀ ਦੀ ਸ਼ਰਨ ਪੈ ਕੇ ਇਹ ਬੋਧ ਹੋ ਜਾਂਦਾ ਹੈ ਕਿ ਇੱਕ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਸਭ ਕੁਝ ਫਨ੍ਹਾ ਹੋ ਜਾਣ ਵਾਲਾ ਹੀ ਹੈ। ਉਹ ਹਰ ਪਲ ਮਾਲਕ ਦੇ ਨਾਮ ਨਾਲ ਜੁੜ ਕੇ ਹੀ ਗੁਜ਼ਾਰਦਾ ਹੈ। ਮਨਮੁਖ ਬੰਦਾ ਕੇਵਲ ਸੰਸਾਰੀ ਬੰਧਨਾਂ ਦੇ ਜਾਲ ਵਿਚ ਹੀ ਫੱਸਿਆ ਰਹਿ ਜਾਂਦਾ ਹੈ। ਗੁਰਮੁਖ ਜ਼ਿੰਦਗੀ ਦੀ ਅਸਲੀਅਤ ਨੂੰ ਸਮਝ ਲੈਂਦਾ ਹੈ। ਰਹਿੰਦਾ ਉਹ ਵੀ ਸੰਸਾਰ ਵਿੱਚ ਹੀ ਹੈ ਪਰ ਗੁਰੂ ਜੀ ਦੀ ਮਿਹਰ ਭਰੀ ਦ੍ਰਿਸ਼ਟੀ ਕਾਰਨ ਉਸ ਦੀ ਦ੍ਰਿਸ਼ਟੀ ਵੀ ਬਦਲ ਜਾਂਦੀ ਹੈ। ਉਸ ਨੂੰ ਸਾਫ ਨਦਰਿ ਆਉਂਦਾ ਹੈ।

**ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥**
**ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ॥**
**ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥**
**ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥**
**ਨਾਨਕ ਗੁਰਮੁਖਿ ਨਦਰੀ ਆਇਆ**
**ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥** (੧੪੨੨)

ਜਿਹੜੀ ਕੋਈ ਚੀਜ਼ ਜਿੰਨੀ ਵੀ ਪਿਆਰੀ ਹੁੰਦੀ ਹੈ ਉਸ ਦਾ ਵਿਛੋੜਾ ਉਤਨਾ ਹੀ ਦੁਖਦਾਈ ਹੁੰਦਾ ਹੈ। ਬ੍ਰਿਹੁ ਕੁਠੀ ਜ਼ਿੰਦਗੀ ਲਈ ਇਹ ਬ੍ਰਿਹੁ ਦਾ ਦੁੱਖ ਸਹਾਰਨਾ ਔਖਾ ਹੁੰਦਾ ਹੈ। ਉਹ ਫਿਰ ਮਿਲਾਪ ਲਈ ਤੜਫਦਾ ਹੈ। ਹਰ ਹਾਲਤ ਵਿੱਚ ਪਿਆਰੇ ਦੇ ਮਿਲਾਪ ਦਾ ਅਨੰਦ ਮਾਨਣਾ ਚਾਹੁੰਦਾ ਹੈ। ਇਸ ਤਰ੍ਹਾਂ ਦੀ ਹੀ ਅਵਸਥਾ ਭਾਈ ਨੰਦ ਲਾਲ ਸਿੰਘ ਜੀ ਦੀ ਸੀ। ਉਹਨਾਂ ਨੂੰ ਇਹ ਤਾਂ ਚੰਗੀ ਤਰ੍ਹਾਂ ਬੋਧ ਹੈ ਕਿ ਮੇਰੇ ਗੁਰੂ ਸਾਹਿਬਾਨ ਜੀ ਦੇ ਘਰ ਦੀ ਇਹ ਮਰਯਾਦਾ ਹੈ ਕਿ

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥੨੦॥** (੧੪੧੨)

ਇਸ ਕਰਕੇ ਇੱਕ ਦਿਨ ਗੁਰੂ ਦਰਬਾਰ ਵਿੱਚ ਇੱਕ ਚਰਚਾ ਹੋਈ। ਭਾਈ ਨੰਦ ਲਾਲ ਜੀ ਕਹਿਣ ਲੱਗੇ ਕਿ ਹੇ ਮਿਹਰਾਂ ਦੇ ਸਾਂਈਂ, ਮੇਰੇ 'ਤੇ ਇੱਕ ਰਹਿਮਤ ਕਰੋ ਜੀ। ਤੁਸੀਂ ਇੱਕ ਵਾਰੀ ਮੈਨੂੰ ਪਿਆਰ ਦੀ ਨਦਰਿ ਨਾਲ ਤੱਕ ਲਵੋ ਮੈਂ ਆਪਣੀ ਸਾਰੀ ਜ਼ਿੰਦਗੀ ਤੁਹਾਡੇ ਚਰਨਾਂ ਤੋਂ ਵਾਰ ਦਿਆਂਗਾ। ਗਰੀਬ ਨਿਵਾਜ਼ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਨੰਦ ਲਾਲ ਇਹ ਸੌਦਾ ਸਾਨੂੰ ਮਨਜ਼ੂਰ ਨਹੀਂ ਕਿਉਂਕਿ ਤੁਸੀਂ ਹੁਣ ਤੱਕ ਵੀ ਆਪਣੀ ਜਾਨ ਆਪਣੀ ਹੀ ਸਮਝਦੇ ਹੋ? ਇਹ ਤਾਂ ਗੁਰੂ ਘਰ ਵਿੱਚ ਸਿਦਕ ਦਾ ਸਿਜਦਾ ਕਰਨ ਨਾਲ ਹੀ ਗੁਰੂ ਜੀ ਦੀ ਹੋ ਜਾਂਦੀ ਹੈ। ਪ੍ਰੀਤਾਂ ਦੇ ਵਣਜਾਰਿਆਂ ਨੂੰ ਇੱਕ ਨਹੀਂ ਕਈ ਕਈ ਸੀਸ ਵਾਰਨੇ ਪੈਂਦੇ ਹਨ। ਭਾਈ ਸਾਹਿਬ ਜੀ ਦੇ ਮਿਠੜੇ ਬੋਲ ਹਨ :

ਗੁਫਤਮ ਕਿ ਜਾਂ—ਦਿਹੇਮ ਇਵਜ਼ ਯੱਕ ਨਿਗਾਹਿ ਤੂ, ਗੁਫਤਾ ਮਿਆਨਿ ਮਾ ਓ ਤੂ ਸੌਦਾ ਨਮੀ ਸ਼ਵੱਦ।। (ਪ੍ਰਿੰਸੀਪਲ ਹਰਭਜਨ ਸਿੰਘ ਜੀ ਚੰਡੀਗੜ੍ਹ, ਸਾਚੀ ਪ੍ਰੀਤਿ, ਪੰਨਾ 157) ਸੱਚ ਹੈ ਗੁਰੂ ਕਲਗੀਧਰ ਜੀ ਦੀ ਇੱਕ ਮਿਹਰ ਭਰੀ ਨਜ਼ਰ ਲਈ ਇੱਕ ਨਹੀਂ ਕਈ ਸਿਰ ਵਾਰ ਕੇ ਸੌਦਾ ਸਸਤਾ ਹੀ ਹੈ।

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥**
(੧੩੬੩)

ਕਈ ਵਾਰੀ ਸੰਸਾਰੀ ਲੋਕਾਂ ਦੀਆਂ ਭੋਲੀਆਂ ਜਿਹੀਆਂ ਗੱਲਾਂ 'ਤੇ ਬਹੁਤ ਹੱਸਣ ਨੂੰ ਜੀਅ ਕਰ ਆਉਂਦਾ ਹੈ, ਜਦੋਂ ਕਿਸੇ ਬੀਬੀ ਕੋਲੋਂ ਇਹ ਗੱਲ ਸੁਣਦੇ ਹਾਂ ਕਿ ਬੱਚੇ ਨੂੰ ਕਿਸੇ ਦੀ ਨਜ਼ਰ ਲੱਗ ਗਈ ਹੈ। ਉਹ ਮਿਰਚਾਂ ਛੁਹਾ ਕੇ ਅੱਗ ਵਿੱਚ ਪਾਉਣ ਨਾਲ ਨਜ਼ਰ ਉੱਤਰੀ ਸਮਝ ਲੈਂਦੀ ਹੈ। ਹੋਰ ਵੀ ਅਨੇਕਾਂ ਐਸੇ ਮਨਮਤੀ ਕਰਮ ਹਨ ਜਿਹੜੇ ਅਸੀਂ ਨਿਤ ਦੀ ਜ਼ਿੰਦਗੀ ਵਿੱਚ ਦੇਖਦੇ ਹਾਂ। ਕਿਸੇ ਨੇ ਨਵੀਂ ਗੱਡੀ ਲਈ। ਕੋਈ ਨਾ ਕੋਈ ਚੀਜ਼ ਕਾਲੇ ਰੰਗ ਦੀ ਗੱਡੀ ਨਾਲ ਬੰਨ੍ਹ ਦਿੰਦੇ ਹਨ ਕਿ ਹੁਣ ਕਿਸੇ ਦੀ ਨਜ਼ਰ ਨਹੀਂ ਲੱਗੇਗੀ। ਨਵੇਂ ਬਣਾਏ ਘਰ ਉਤੇ ਵੀ ਇੱਕ ਮਿੱਟੀ ਦਾ ਭਾਂਡਾ ਜਾਂ ਅੱਜ ਕੱਲ ਬਣੇ ਬਣਾਏ ਹੀ ਮਿਲ ਜਾਂਦੇ ਹਨ ਜਿਨ੍ਹਾਂ ਨੂੰ ਨਜ਼ਰ ਬਟੂ ਆਖਦੇ ਹਾਂ, ਉਹ ਲਾ ਦਿੱਤੇ ਜਾਂਦੇ ਹਨ। ਇਨ੍ਹਾਂ ਲੋਕਾਂ ਵੱਲ ਦੇਖ ਕੇ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਵਿਚਾਰਿਆਂ ਨੂੰ ਨਦਰਿ ਦੀ ਅਹਿਮੀਅਤ ਦਾ ਹੀ ਨਹੀਂ ਪਤਾ।

**ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ ਰਹਾਉ ॥** (੮੧੮)

ਜਿਹੜਾ ਵੀ ਮਨੁੱਖ ਰੱਬੀ ਯਾਦ ਵਿੱਚ ਜਿਊਂਦਾ ਹੈ ਅਤੇ ਵਿਕਾਰਾਂ ਤੋਂ ਸੁਚੇਤ ਰਹਿੰਦਾ ਹੈ ਉਸ ਮਨੁੱਖ 'ਤੇ ਕਿਸੇ ਵੀ ਕਿਸਮ ਦੇ ਕਿਸੇ ਜਾਦੂ ਟੂਣੇ ਦਾ ਅਸਰ ਨਹੀਂ ਹੋ ਸਕਦਾ ਅਤੇ ਨਾ ਹੀ ਉਸ ਨੂੰ ਕੋਈ ਭੈੜੀ ਨਜ਼ਰ ਲੱਗ ਸਕਦੀ ਹੈ। ਜਿਥੇ ਮੇਰੇ ਸਤਿਗੁਰੂ ਜੀ ਮਿਹਰ ਭਰੀ ਨਜ਼ਰ ਕਰ ਦੇਣ ਉਥੇ ਹੋਰ ਕਿਸੇ ਵੀ ਨਜ਼ਰ ਦਾ ਅਸਰ ਨਹੀਂ ਹੁੰਦਾ। ਉਸ ਦੀ ਤਾਂ ਇੱਕ ਮਿਹਰ ਭਰੀ ਨਜ਼ਰ ਮਨੁੱਖ ਨੂੰ ਨਿਹਾਲ ਕਰ ਦਿੰਦੀ ਹੈ।

**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥**
**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥** **(੧੩੮੪)**

ਇਹ ਮਨੁੱਖੀ ਸੁਭਾਅ ਮੁੱਢ ਕਦੀਮਾਂ ਦਾ ਹੈ ਕਿ ਇਹ ਆਪਣੇ ਔਗੁਣਾਂ ਵੱਲ ਝਾਤ ਮਾਰ ਕੇ ਉਨ੍ਹਾਂ ਨੂੰ ਸੁਧਾਰਨ ਦੀ ਥਾਂ ਸਗੋਂ ਦੂਜਿਆਂ ਨੂੰ ਦੋਸ਼ੀ ਠਹਿਰਾਉਣ ਲੱਗ ਪੈਂਦਾ ਹੈ। ਆਪਣੇ ਔਗੁਣਾਂ ਕਾਰਨ ਦੁਖੀ ਹੁੰਦਾ ਹੈ ਪਰ ਦੂਜਿਆਂ ਨੂੰ ਦੋਸ਼ ਦੇਣ ਲਈ ਕਹਿ ਦਿੰਦਾ ਹੈ ਕਿ ਕਿਸੇ ਦੀ ਨਜ਼ਰ ਲੱਗ ਗਈ ਹੈ। ਭਾਈ ਗੁਰਦਾਸ ਜੀ ਆਖਦੇ ਹਨ ਕਿ ਹੇ ਬੰਦੇ ਤੂੰ ਦੂਜਿਆਂ ਨੂੰ ਦੋਸ਼ ਦੇਣ ਦੀ ਥਾਂ ਆਪਣੀ ਹੀ ਬੁੱਕਲ ਵਿੱਚ ਸਿਰ ਨੀਵਾਂ ਕਰਕੇ ਦੇਖ ਕਿ ਮੇਰੀ ਝੋਲੀ ਵਿੱਚ ਸੱਚ ਹੈ ਜਾਂ ਝੂਠ ਹੈ ਕਿਉਂਕਿ ਝੂਠ ਨੇ ਹਮੇਸ਼ਾ ਹੀ ਦੁੱਖ ਹੀ ਦੇਣਾ ਹੈ। ਸਦੀਵੀ ਜਿੱਤ ਕੇਵਲ ਸੱਚ ਦੀ ਹੀ ਹੁੰਦੀ ਹੈ। ਭਾਈ ਸਾਹਿਬ ਜੀ ਦੇ ਬਚਨ ਹਨ :

**ਗੁਰਮੁਖ ਸਚੁ ਸੁਲਖਣਾ ਸਭਿ ਸੁਲਖਣ ਸਚੁ ਸੁਹਾਵਾ।**
**ਮਨਮੁਖ ਕੂੜੁ ਕੁਲਖਣਾ ਸਭ ਕੁਲਖਣ ਕੂੜੁ ਕੁਦਾਵਾ।**
**ਸਚੁ ਸੁਇਨਾ ਕੂੜੁ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ।**
**ਸਚੁ ਭਾਰਾ ਕੂੜੁ ਹਉਲੜਾ ਪਵੈ ਨ ਰਤਕ ਰਤਨੁ ਭੁਲਾਵਾ।**
**ਸਚੁ ਹੀਰਾ ਕੂੜੁ ਫਟਕੁ ਹੈ ਜੜੈ ਜੜਾਵ ਨ ਜੁੜੈ ਜੁੜਾਵਾ।**
**ਸਚੁ ਦਾਤਾ ਕੂੜੁ ਮੰਗਤਾ ਦਿਹੁ ਰਾਤੀ ਚੋਰ ਸਾਹ ਮਿਲਾਵਾ।**
**ਸਚੁ ਸਾਬਤੁ ਕੂੜਿ ਫਿਰਦਾ ਫਾਵਾ ॥੫॥**

**(ਵਾਰ ੩੦, ਪਉੜੀ ੫)**

ਜਿਸ ਉਤੇ ਪ੍ਰਮੇਸ਼ਰ ਦੀ ਨਜ਼ਰ ਹੋ ਜਾਵੇ ਉਸ ਨੂੰ ਇਨ੍ਹਾਂ ਵਹਿਮਾਂ ਭਰਮਾਂ ਵਿੱਚ ਕੋਈ ਵਿਸ਼ਵਾਸ ਨਹੀਂ ਹੁੰਦਾ। ਉਸ ਦਾ ਭਰੋਸਾ ਮਾਲਕ 'ਤੇ ਪੱਕਾ ਬਣ ਜਾਂਦਾ ਹੈ। ਤਾਂ ਕਰਕੇ ਮਨੁੱਖ ਨੂੰ ਰੱਬ ਦੀ ਹੀ ਮਿਹਰ ਭਰੀ ਨਦਰਿ ਮੰਗਣੀ ਚਾਹੀਦੀ ਹੈ ਅਤੇ ਉਸ ਦੀ ਹੀ ਨਦਰਿ ਵਿੱਚ ਪ੍ਰਵਾਨ ਹੋਣ ਲਈ ਉਸ ਦੀ ਨਜ਼ਰ ਵਿੱਚ ਜਿਊਣਾ ਚਾਹੀਦਾ ਹੈ।

**ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥**

ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ॥
ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥
ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥
ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥
ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ ॥
ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥
ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ॥

# ਨਵਾਂ ਸਾਲ

ਮਨੁੱਖ ਇਸ ਧਰਤੀ ਦਾ ਸਿਕਦਾਰ ਹੈ। ਇਸ ਦੀ ਜ਼ਿੰਦਗੀ ਵੱਲ ਝਾਤ ਮਾਰ ਕੇ ਸਹਿਜੇ ਹੀ ਇਹ ਨਤੀਜਾ ਨਿਕਲਦਾ ਹੈ ਕਿ ਸੰਸਾਰ ਦੇ ਸੁਖ ਸਹੂਲਤਾਂ ਭਰੇ ਬਜ਼ਾਰਾਂ ਨੂੰ ਇਸ ਨੇ ਹੀ ਨਿਰਮਾਣ ਕਰਕੇ ਖ਼ੂਬਸੂਰਤ ਬਣਾਇਆ ਹੈ। ਸੰਸਾਰ ਦੀ ਹਰ ਨਿਖਰੀ ਅਤੇ ਸਵਾਰੀ ਚੀਜ਼ ਮਨੁੱਖੀ ਹੱਥਾਂ ਦੀ ਛੋਹ ਜਾਂ ਰੱਬ ਵਲੋਂ ਬਖ਼ਸ਼ੀ ਇਸ ਨੂੰ ਅਕਲ ਦਾ ਖ਼ੂਬਸੂਰਤ ਪ੍ਰਗਟਾਵਾ ਹੈ, ਪਰ ਮਨੁੱਖ ਦੀ ਜ਼ਿੰਦਗੀ ਦਾ ਸ਼ੁਰੂਆਤੀ ਦੌਰ ਅੱਜ ਵਰਗਾ ਸੁਖਾਵਾਂ ਨਹੀਂ ਹੋਵੇਗਾ। ਜ਼ਿੰਦਗੀ ਦੀਆਂ ਮੁਸ਼ਕਲਾਂ ਇਸ ਨੂੰ ਕੁਦਰਤ ਦੀ ਕੁੱਖ ਫੋਲਣ ਦੀ ਜਾਚ ਸਿਖਾਉਂਦੀਆਂ ਗਈਆਂ ਅਤੇ ਇਹ ਕਈ ਤਰ੍ਹਾਂ ਦੇ ਕੌੜੇ ਮਿੱਠੇ ਤਜਰਬੇ ਕਰਕੇ ਬਹੁਤ ਕੁਝ ਸਿਖਦਾ ਰਿਹਾ ਅਤੇ ਆਪਣੀਆਂ ਆਉਣ ਵਾਲੀਆਂ ਪਨੀਰੀਆਂ ਨੂੰ ਸਿਖਾਉਂਦਾ ਵੀ ਰਿਹਾ। ਇਥੇ ਆਪਾਂ ਕੇਵਲ ਮਨੁੱਖੀ ਜ਼ਿੰਦਗੀ ਵਿੱਚ ਆਏ ਸਮੇਂ ਦੇ ਇਨਕਲਾਬ ਦੀ ਹੀ ਗੱਲ ਕਰਨੀ ਹੈ।

ਹਨੇਰੇ ਕੋਲੋਂ ਮਨੁੱਖ ਹਮੇਸ਼ਾ ਹੀ ਡਰਦਾ ਰਿਹਾ ਹੈ। ਇਸ ਹਨੇਰੇ ਦੇ ਡਰ ਨੇ ਚਾਨਣ ਦੀ ਅਹਿਮੀਅਤ ਵਧਾ ਦਿੱਤੀ। ਮਨੁੱਖ ਨੇ ਭੱਜ ਦੌੜ ਕਰਕੇ ਆਪਣੇ ਸਾਰੇ ਕੰਮ ਦਿਨ ਦੀ ਰੌਸ਼ਨੀ ਵਿੱਚ ਨਿਪਟਾ ਲੈਣੇ ਚੰਗੇ ਸਮਝੇ। ਇਸ ਕੋਲ ਸਮੇਂ ਦੀ ਤਰਤੀਬ ਨਹੀਂ ਸੀ ਜਿਸ ਕਰਕੇ ਆਪਣੇ ਕੰਮਾਂ ਨੂੰ ਵੀ ਤਰਤੀਬ ਨਹੀਂ ਦੇ ਸਕਦਾ ਸੀ। ਇਸ ਨੇ ਆਪਣੀ ਅਕਲ ਦਾ ਪੱਲਾ ਪਕੜ ਕੇ ਇਹ ਪਹਿਲਾ ਪੜਾਅ ਪਾਰ ਕੀਤਾ ਕਿ ਆਪਣੇ ਹੀ ਜਾਂ ਦੂਜੀਆਂ ਚੀਜ਼ਾਂ ਦੇ ਪਰਛਾਵੇਂ ਨਾਲ ਦਿਨ ਦੀ ਲੰਬਾਈ ਨੂੰ ਨਾਪਣ ਲੱਗ ਪਿਆ। ਇਸ ਨੂੰ ਪਤਾ ਲੱਗਾ ਕਿ ਜਦੋਂ ਪਰਛਾਵਾਂ ਇਸ ਦਿਸ਼ਾ ਵਿੱਚ ਹੈ ਤਾਂ ਦਿਨ ਕਿੰਨਾ ਕੁ ਬਾਕੀ ਹੈ ਅਤੇ ਜਦੋਂ ਪਰਛਾਵਾਂ ਆਪਣੀ ਦਿਸ਼ਾ ਬਦਲ ਕੇ ਵੱਡਾ ਹੋ ਜਾਂਦਾ ਹੈ ਤਾਂ ਹਨੇਰਾ ਹੋਣ ਵਾਲਾ ਹੀ ਹੈ। ਕਦੇ ਕਦਾਈਂ ਇਸ ਨੂੰ ਇੱਕ ਹੋਰ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਸੀ, ਉਹ ਮੁਸ਼ਕਲ ਇਹ ਸੀ ਕਿ ਦਿਨ ਤਾਂ ਹੈ ਪਰ ਕਿਸੇ ਬੱਦਲ ਦੇ ਕਾਰਨ, ਧੁੰਦ ਦੇ ਜਾਂ ਹੋਰ ਹਨੇਰੀ ਆਦਿਕ ਦੇ ਕਾਰਨ ਸੂਰਜ ਦਿੱਸਦਾ ਨਹੀਂ ਸੀ। ਸੂਰਜ ਨਹੀਂ ਤਾਂ ਪਰਛਾਵਾਂ ਵੀ ਨਹੀਂ ਬਣਦਾ ਸੀ ਜਿਸ ਕਰਕੇ ਇਹ ਪਰਛਾਵੇਂ ਤੋਂ ਬਿਨਾਂ ਸਮੇਂ ਨੂੰ ਨਾਪਣ ਵਿੱਚ ਫਿਰ ਔਕੜ ਮਹਿਸੂਸ ਕਰਦਾ ਸੀ। ਇਸ ਮੁਸ਼ਕਲ ਦਾ ਹੱਲ ਇਸ ਨੇ ਸਭ ਤੋਂ ਪਹਿਲਾਂ ਪਾਣੀ ਦੀ ਘੜੀ ਬਣਾਈ। ਇੱਕ ਵੱਡੇ ਸਾਰੇ ਕਿਸੇ ਭਾਂਡੇ ਵਿੱਚ ਛੋਟਾ ਜਿਹਾ ਹੋਰ ਭਾਂਡਾ ਲੈ ਕੇ ਉਸ ਵਿੱਚ ਛੇਕ ਕਰਕੇ

ਰੱਖ ਦੇਣਾ। ਮੰਨ ਲਵੋ, ਇੱਕ ਵੱਡੇ ਪਾਣੀ ਦੇ ਟੱਪ ਵਿੱਚ ਇੱਕ ਛੋਟੀ ਜਿਹੀ ਕੌਲੀ, ਜਿਸ ਦੇ ਥੱਲੇ ਨਿੱਕਾ ਜਿਹਾ ਛੇਕ ਹੁੰਦਾ ਸੀ, ਉਹ ਰੱਖ ਦੇਣੀ। ਕੌਲੀ ਵਿੱਚ ਛੇਕ ਹੋਣ ਕਰਕੇ ਉਸ ਨੇ ਪਾਣੀ ਦੀ ਭਰ ਜਾਣਾ ਅਤੇ ਟੱਪ ਦੇ ਪਾਣੀ ਵਿੱਚ ਡੁੱਬ ਜਾਣਾ। ਇਸ ਨੇ ਫਿਰ ਕੌਲੀ ਕੱਢਣੀ ਅਤੇ ਪਾਣੀ ਉਪਰ ਫਿਰ ਰੱਖ ਦੇਣੀ। ਸਵੇਰ ਤੋਂ ਸ਼ਾਮ ਤੱਕ ਕੌਲੀ ਕਿੰਨੀ ਵਾਰੀ ਡੁਬਦੀ ਸੀ, ਇਸ ਨੇ ਸਾਰੇ ਦਿਨ ਦੀ ਵੰਡ ਉਸ ਢੰਗ ਨਾਲ ਕਰ ਲਈ। ਇਸ ਉਦਾਹਰਣ ਦਾ ਜ਼ਿਕਰ ਸਾਹਿਬ ਜੀ ਨੇ ਗੁਰਬਾਣੀ ਵਿੱਚ ਬਖ਼ਸ਼ਿਸ਼ ਕੀਤਾ ਹੈ :

**ਕੋ ਰਹੈ ਨ ਭਰੀਐ ਪਾਈਐ ॥** (੪੬੫)

**ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥** (੫੭੮)

(ਪਾਈ ਦਾ ਅਰਥ ਪਨਘੜੀ ਦੀ ਪਿਆਲੀ ਹੈ। ਦੇਖੋ, ਮਹਾਨ ਕੋਸ਼ ਜਾਂ ਦਰਪਣ, ਪ੍ਰੋ:ਸਾਹਿਬ ਸਿੰਘ ਜੀ)

ਪਰਛਾਵਾਂ, ਘੜੀ ਅਤੇ ਪਨਘੜੀ ਤੋਂ ਬਾਅਦ ਮਨੁੱਖ ਦੀ ਤਰੱਕੀ ਦੇ ਕਦਮ ਇਸ ਮੁਕਾਮ 'ਤੇ ਪਹੁੰਚੇ ਕਿ ਜਰਮਨ ਦੇ ਵਸਨੀਕ ਹੈਨਰੀ ਡੇ ਵਿਕ ਨੇ ਸੰਨ 1319 ਵਿੱਚ ਪਹਿਲੀ ਸੂਈਆਂ ਵਾਲੀ ਘੜੀ ਬਣਾ ਕੇ, ਪੈਰਿਸ ਵਿੱਚ ਫ਼ਰਾਂਸ ਦੇ ਬਾਦਸ਼ਾਹ ਚਾਰਲਸ ਪੰਜਵੇਂ ਦੀ ਭੇਟ ਕੀਤੀ ਸੀ। ਇਸ ਤੋਂ ਮਗਰੋਂ ਘੜੀਆਂ ਦੀ ਦੁਨੀਆਂ ਵਿੱਚ ਕਈ ਤਰ੍ਹਾਂ ਦੇ ਸੁਧਾਰ ਹੁੰਦੇ ਰਹੇ। (ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਦੇਖੋ, ਘੜੀ)

ਖ਼ੈਰ, ਮਨੁੱਖ ਨੇ ਦਿਨ ਅਤੇ ਰਾਤ ਮਿਣ ਲਏ, ਹਫ਼ਤੇ ਬਣਾ ਲਏ, ਮਹੀਨੇ ਬਣ ਗਏ, ਸਾਲ ਬਣ ਗਏ, ਸਦੀਆਂ ਬਣ ਗਈਆਂ ਅਤੇ ਜੁਗ ਬਣ ਗਏ।

ਸਮੇਂ ਦੀ ਕਦਰ ਕੀਮਤ ਜਾਣਦਿਆਂ ਹੋਇਆਂ ਮਨੁੱਖ ਹਰ ਵਕਤ ਕੋਸ਼ਿਸ਼ ਕਰਦਾ ਹੈ ਕਿ ਘੜੀ ਨੂੰ ਮੈਂ ਆਪਣੇ ਕੋਲ ਹੀ ਰੱਖਾਂ ਤਾਂਕਿ ਮੈਨੂੰ ਸਮੇਂ ਅਤੇ ਆਪਣੇ ਕੰਮ ਪ੍ਰਤੀ ਸੁਚੇਤ ਹੋਣਾ ਸੌਖਾ ਰਹੇ। ਘੜੀ ਭਾਵੇਂ ਮਨੁੱਖ ਨੇ ਆਪਣੇ ਬਹੁਤ ਨੇੜੇ ਕਰ ਲਈ ਪਰ ਉਹ ਕੇਵਲ ਸਮੇਂ ਨੂੰ ਬਤੀਤ ਹੀ ਕਰਦਾ ਹੈ, ਸਫਲਾ ਨਹੀਂ ਕਰਦਾ। ਸਮੇਂ ਨੂੰ ਸਫਲ ਕਰਨ ਲਈ ਗੁਰੂ ਦੀ ਜ਼ਰੂਰਤ ਹੈ। ਸਤਿਗੁਰੂ ਜੀ ਦੱਸਦੇ ਹਨ ਕਿ ਸਮੇਂ ਦੀ ਕਦਰ ਕੀਮਤ ਕੀ ਹੈ? ਇਸ ਨੂੰ ਕਿਥੇ ਖ਼ਰਚੀਏ ਤਾਂ ਕਿ ਇਹ ਸਫਲ ਹੋ ਸਕੇ? ਸਮੁੱਚਾ ਗੁਰਮਤਿ ਦਾ ਖ਼ਜ਼ਾਨਾ ਸਾਨੂੰ ਇਸ ਗੱਲ ਦੀ ਹੀ ਸੂਝ ਬੂਝ ਬਖ਼ਸ਼ਿਸ਼ ਕਰਦਾ ਹੈ।

**ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥**
**ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥**
**ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥**

ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥੧॥
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥੨॥ (੧੩੫੨)

ਸਤਿਗੁਰੂ ਜੀ ਸਮਝਾਉਂਦੇ ਹਨ ਕਿ ਬੰਦੇ ਕੋਲ ਸਭ ਤੋਂ ਵੱਧ ਕੀਮਤੀ ਖ਼ਜ਼ਾਨਾ ਹੈ। ਬੰਦਾ ਸੰਸਾਰ ਦੀ ਮੰਡੀ ਵਿੱਚ ਸਭ ਤੋਂ ਕੀਮਤੀ ਪੂੰਜੀ ਲੈ ਕੇ ਸਭ ਤੋਂ ਕੀਮਤੀ ਦਾਤ ਲੈਣ ਆਇਆ ਹੋਇਆ ਹੈ। ਇਹ ਕੀਮਤੀ ਪੂੰਜੀ ਮਨੁੱਖਾ ਜ਼ਿੰਦਗੀ ਦਾ ਸਮਾਂ ਖ਼ਰਚ ਤਾਂ ਰਿਹਾ ਹੈ ਕਿਉਂਕਿ ਸਮਾਂ ਆਪਣੀ ਨਿਰੰਤਰ ਚਾਲ ਨਹੀਂ ਛੱਡਦਾ, ਪਰ ਉਹ ਨਾਲ ਹੀ ਜਿਸ ਵਖਰ ਦਾ ਵਪਾਰੀ ਬਣ ਕੇ ਆਇਆ ਹੈ, ਉਹ ਇਕੱਠੀ ਨਹੀਂ ਕਰ ਰਿਹਾ। ਸਮੇਂ ਦੀ ਵਰਤੋਂ ਨੇ ਹੀ ਇਸ ਦੀ ਕਦਰ ਕੀਮਤ ਬਣਾਉਣੀ ਹੈ। ਸਮਾਂ ਬਰਬਾਦ ਕਰ ਰਿਹਾ ਹੈ ਤਾਂ ਆਪ ਵੀ ਬਰਬਾਦ ਹੋ ਜਾਵੇਗਾ। ਸਮਾਂ ਸਫਲ ਹੈ ਤਾਂ ਜੀਵਨ ਦਾ ਮਨੋਰਥ ਵੀ ਸਫਲ ਹੋ ਜਾਵੇਗਾ। ਗੁਰੂ ਜੀ ਤਦ ਹੀ ਹੋਕੇ ਲਾ ਲਾ ਕੇ ਸਾਨੂੰ ਭਲਿਆਂ ਨੂੰ ਰਾਹੇ ਪਾ ਰਹੇ ਹਨ।

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥ ੨॥ (੭੨੬)

ਸਮਾਂ ਤਾਂ ਹਰ ਪਲ ਬਦਲਦਾ ਹੈ ਪਰ ਇਸ ਦੀ ਚਾਲ ਅਜਿਹੀ ਮਸਤ ਹੈ ਕਿ ਮਨੁੱਖ ਨੂੰ ਇਸ ਦੇ ਗੁਜ਼ਰ ਜਾਣ ਦਾ ਪਤਾ ਹੀ ਨਹੀਂ ਲਗਦਾ। ਜਦੋਂ ਸਮਾਂ ਆਪ ਤਾਂ ਗੁਜ਼ਰ ਜਾਂਦਾ ਹੈ, ਪਰ ਸਾਡੇ ਹੱਥ ਕੇਵਲ ਪਛਤਾਵਾ ਹੀ ਰਹਿ ਜਾਂਦਾ ਹੈ, ਫਿਰ ਅਸੀਂ ਆਪਣੇ ਆਪ ਨੂੰ ਹੀ ਕੋਸਦੇ ਰਹਿ ਜਾਂਦੇ ਹਾਂ :

ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥ (੧੪੨੮)

ਬਦਕਿਸਮਤੀ ਹੀ ਕਹਿ ਸਕਦੇ ਹਾਂ ਕਿ ਹਰ ਸਾਲ ਆਪਣੀਆਂ ਡਾਇਰੀਆਂ, ਕੈਲੰਡਰ ਜਾਂ ਹੋਰ ਹਿਸਾਬ ਕਿਤਾਬ ਦੀਆਂ ਨੋਟ ਬੁੱਕਾਂ ਤਾਂ ਬਦਲਾ ਲੈਂਦਾ ਹੈ ਪਰ ਆਪਣਾ ਜੀਵਨ ਕਦੇ ਨਹੀਂ ਬਦਲਦਾ। ਅਸਲ ਵਿੱਚ ਤਾਂ ਨਵਾਂ ਸਾਲ ਉਸ ਦਿਨ ਹੀ ਚੜ੍ਹਨਾ ਹੈ ਜਿਸ ਦਿਨ ਇਸ ਨੇ ਆਪਣਾ ਜੀਵਨ ਬਦਲ ਲਿਆ। ਉਸ ਦਿਨ

ਡਾਇਰੀ ਜਾਂ ਕੈਲੰਡਰ ਦੀ ਕੋਈ ਵੀ ਤਰੀਕ ਹੋਈ ਪਰ ਇਸ ਦਾ ਨਵਾਂ ਸਾਲ ਅਰੰਭ ਹੋ ਜਾਏਗਾ। ਸਿੱਖ, ਆਮ ਸੰਸਾਰ ਦੇ ਧਰਮੀ ਬੰਦਿਆਂ ਨਾਲੋਂ ਆਪਣੇ ਗੁਰੂ ਸਾਹਿਬ ਜੀ ਦੇ ਪਰਉਪਕਾਰਾਂ ਦਾ ਬਹੁਤ ਕਰਜ਼ਦਾਰ ਹੈ, ਕਿਉਂਕਿ ਕਿਸੇ ਦੇ ਗੁਰੂ ਨੇ ਦਸ ਸਾਲ, ਕਿਸੇ ਦੇ ਗੁਰੂ ਨੇ ਵੀਹ, ਤੀਹ ਸਾਲ ਆਦਿਕ ਕੋਈ ਵੀ ਲਾ ਲਈਏ, ਅਗਵਾਈ ਦਿੱਤੀ ਹੋਵੇਗੀ ਪਰ ਗੁਰੂ ਸਾਹਿਬ ਜੀ ਨੇ ਤਾਂ ਇਸ ਦੀਆਂ ਅੱਖਾਂ ਦੇ ਸਾਹਮਣੇ ਦਸ ਜਾਮੇ ਜੀਵਨ ਜੀਅ ਕੇ ਦੱਸਿਆ ਹੈ। ਗੁਰੂ ਨਾਨਕ ਸਾਹਿਬ ਜੀ ਕੋਲੋਂ ਸਿੱਖ ਕੇ ਮੈਂ ਘਰ ਗ੍ਰਿਹਸਥੀ ਵਿੱਚ ਰਹਿ ਕੇ ਕਿਸ ਤਰ੍ਹਾਂ ਦਸਾਂ ਨਹੁੰਆਂ ਦੀ ਕਮਾਈ ਕਰ ਕੇ ਖਾਣੀ ਹੈ। ਜ਼ਮੀਨਾਂ ਖ਼ਰੀਦਣੀਆਂ, ਕਈ ਕਈ ਕੋਠੀਆਂ ਬਣਾ ਲੈਣੀਆਂ, ਹੋਰ ਅਨੇਕਾਂ ਤਰ੍ਹਾਂ ਦੇ ਪਾਪ ਪੁੰਨ ਕਰਕੇ ਆਪੋ ਆਪਣੇ ਕਾਰ ਵਿਹਾਰ ਵਧਾ ਲੈਣ ਦਾ ਨਾਮ ਸੱਚਾ ਸੌਦਾ ਨਹੀਂ ਹੁੰਦਾ ਬਲਕਿ ਸੱਚਾ ਸੌਦਾ ਤਾਂ ਕਿਸੇ ਗਰੀਬ ਦੇ ਮੂੰਹ ਵਿੱਚ ਪ੍ਰਸ਼ਾਦ ਪਾਣੀ ਪਾਉਣ ਦਾ ਨਾਮ ਹੈ। ਗੁਰੂ ਅੰਗਦ ਸਾਹਿਬ ਜੀ ਕੋਲੋਂ ਸਿੱਖ ਕੇ ਹੋਰ ਅਨੇਕਾਂ ਹੀ ਦੇਵੀ ਦੇਵਤੇ ਹੋ ਸਕਦੇ ਹਨ ਪਰ ਉਨ੍ਹਾਂ ਕੋਲੋਂ ਜੀਵਨ ਦਾ ਸੱਚ ਪ੍ਰਾਪਤ ਨਹੀਂ ਹੋਣਾ। ਗੁਰੂ ਅਮਰਦਾਸ ਜੀ ਮਹਾਰਾਜ ਦੱਸਦੇ ਹਨ ਕਿ ਬੁਢਾਪਾ ਕਿਵੇਂ ਸੰਵਾਰਨਾ ਹੈ। ਗੁਰੂ ਰਾਮਦਾਸ ਜੀ ਮਹਾਰਾਜ ਦੱਸਣਗੇ ਕਿ ਕਿਵੇਂ ਆਪਣੀਆਂ ਮੁਸ਼ਕਲਾਂ ਦੀ ਭਾਰੀ ਪੰਡ ਚੁੱਕ ਕੇ ਛੋਟੇ ਤੋਂ ਛੋਟਾ ਕੰਮ ਵੀ ਕਰਕੇ ਆਪਣੀਆਂ ਮੰਜ਼ਿਲਾਂ ਕਿਵੇਂ ਪ੍ਰਾਪਤ ਕਰਨੀਆਂ ਹਨ। ਗੁਰੂ ਅਰਜਨ ਪਾਤਿਸ਼ਾਹ ਜੀ ਬਖ਼ਸ਼ਿਸ਼ ਕਰਦੇ ਹਨ ਕਿ ਰੱਬੀ ਭਾਣੇ ਨੂੰ ਮਿੱਠਾ ਕਰਕੇ ਮੰਨ ਕੇ ਤਾਂ ਦੇਖ, ਤੱਤੀਆਂ ਤਵੀਆਂ ਵੀ ਠੰਡੀਆਂ ਲੱਗਣ ਲੱਗ ਪੈਂਦੀਆਂ ਹਨ। ਛੇਵੇਂ ਪਾਤਿਸ਼ਾਹ ਜੀ ਦੀ ਦਿੱਤੀ ਹੋਈ ਅਣਖ ਤੇ ਗ਼ੈਰਤ ਨੂੰ ਬੰਦਾ ਕਿਵੇਂ ਰੋਲ ਸਕਦਾ ਹੈ ਜਦੋਂ ਉਸ ਨੂੰ ਪਤਾ ਲਗਦਾ ਹੈ ਕਿ ਤਖ਼ਤ ਤੱਤੀ ਤਵੀ ਦਾ ਹੀ ਦੂਸਰਾ ਰੂਪ ਹੈ। ਇਹ ਭਗਤੀ ਦੀ ਹੀ ਸ਼ਕਤੀ ਹੈ। ਸਤਵੇਂ ਸਤਿਗੁਰੂ ਜੀ ਸਿਖਾਉਂਦੇ ਹਨ ਕਿ ਧਰਮੀ ਪੁਰਖ ਦਾ ਫ਼ਰਜ਼ ਬਣਦਾ ਹੈ ਕਿ ਉਸ ਨੂੰ ਕਦੇ ਆਪਣੇ ਧੀਆਂ ਪੁੱਤਰਾਂ ਦੀਆਂ ਕੁਰਬਾਨੀਆਂ ਵੀ ਦੇਣੀਆਂ ਪੈਣ ਤਾਂ ਖਿੜੇ ਮੱਥੇ ਸੱਚ ਕਿਵੇਂ ਪ੍ਰਵਾਨ ਕਰਨਾ ਹੈ। ਸਤਵੇਂ ਪਾਤਿਸ਼ਾਹ ਜੀ ਨੇ ਹੀ ਬਾਬਾ ਰਾਮ ਰਾਇ ਜੀ ਵਲੋਂ ਗੁਰਬਾਣੀ ਦੀ ਪੰਕਤੀ ਬਦਲਣ 'ਤੇ ਉਸ ਦਾ ਤਿਆਗ ਕਰ ਦਿੱਤਾ ਸੀ। ਅਠਵੇਂ ਪਾਤਿਸ਼ਾਹ ਜੀ ਦਾ ਲੜ ਪਕੜਿਆਂ ਪਤਾ ਲੱਗੇਗਾ ਕਿ ਗੁਰੂ ਸਰੀਰ ਨਹੀਂ, ਗੁਰੂ ਜੋਤਿ ਰੂਪ ਹੈ। ਜਿਹੜੇ ਲੋਕ ਗੁਰੂ ਜੀ ਨੂੰ ਸਰੀਰ ਰੂਪ ਵਿੱਚ ਹੀ ਸਮਝ ਲੈਂਦੇ ਹਨ, ਉਹ ਲਾਲ ਚੰਦ ਪੰਡਿਤ ਵਾਂਗੂੰ ਧੋਖਾ ਖਾ ਲੈਂਦੇ ਹਨ, ਪਰ ਜਿਹੜੇ ਗੁਰੂ ਜੋਤਿ ਜਾਣ ਕੇ ਪੂਜਦੇ ਹਨ, ਉਹ ਭਾਈ ਛੱਜੂ ਜੀ ਵਾਂਗ ਅਟੁੱਟ ਗੁਰੂ ਜੀ ਨਾਲ ਸਾਂਝਾਂ ਪਾ ਲੈਂਦੇ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਕੋਲੋਂ ਤਿਆਗ ਸਿਖੀਏ। ਉਨ੍ਹਾਂ ਨੇ ਪਹਿਲਾ ਤਿਆਗ ਨਿਕੜੀ ਉਮਰ ਵਿੱਚ ਹੀ ਕਿਸੇ ਗ਼ਰੀਬ ਜਿਹੇ ਬੱਚੇ ਨੂੰ ਆਪਣਾ ਚੋਲਾ ਲਾਹ ਕੇ ਦੇ ਦਿੱਤਾ ਸੀ। ਕਰਤਾਰਪੁਰ ਦੇ ਜੰਗ ਵਿੱਚ ਮੋਹ ਮਮਤਾ ਦਾ ਤਿਆਗ ਕਰ ਵਿਖਾਇਆ ਕਿਉਂਕਿ ਨਵੀਂ ਸ਼ਾਦੀ ਹੋਈ

ਸੀ ਪਰ ਗੁਰੂ ਲਈ ਜਾਨ ਵੀ ਹਾਜ਼ਰ ਹੈ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਗੱਦੀ ਆਪਣੇ ਕਿਸੇ ਵੀ ਪੁੱਤਰ ਨੂੰ ਨਾ ਦੇ ਕੇ ਸਗੋਂ ਪੋਤਰੇ ਗੁਰੂ ਹਰਿਰਾਇ ਸਾਹਿਬ ਜੀ ਨੂੰ ਬਖ਼ਸ਼ਿਸ਼ ਕਰ ਦਿੱਤੀ ਸੀ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਉਸ ਵਕਤ ਵੀ ਪਹਿਲੇ ਗੁਰੂ ਪੁੱਤਰਾਂ ਵਾਂਗੂੰ ਰੌਲਾ ਪਾਉਣ ਦੀ ਥਾਂ ਸਗੋਂ ਮਨੁੱਖਤਾ ਦੇ ਉਧਾਰ ਲਈ ਪ੍ਰਚਾਰਕ ਦੌਰੇ ਕੀਤੇ ਅਤੇ ਬਾਬਾ ਬਕਾਲੇ ਦੀ ਧਰਤੀ 'ਤੇ ਗੁਰਮਤਿ ਦਾ ਪ੍ਰਚਾਰ ਕੀਤਾ ਸੀ। ਇਹ ਵੀ ਬਹੁਤ ਵੱਡਾ ਤਿਆਗ ਸੀ। ਬੱਸ, ਤਿਆਗ ਦੀ ਹੀ ਜ਼ਰੂਰਤ ਹੈ ਫਿਰ ਚਾਰ ਚੀਜ਼ਾਂ ਗੁਰੂ ਜੀ ਕੋਲ ਆਪ ਹੀ ਚੱਲ ਕੇ ਆਈਆਂ ਸਨ। ਪਹਿਲੀ ਦਾਤ, ਗੁਰਗੱਦੀ ਆਪ ਚੱਲ ਕੇ ਦਿੱਲੀ ਤੋਂ ਬਾਬੇ ਬਕਾਲੇ ਪਹੁੰਚੀ ਸੀ। ਦੂਜੀ, ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਕੀ ਮੰਜੀਦਾਰਾਂ ਵਾਂਗੂੰ ਸੰਗਤ ਨੂੰ ਭਰਮਾਉਣ ਲਈ ਕੋਈ ਬਾਹਰ ਮੰਜੀ ਲਾ ਕੇ ਪਾਖੰਡ ਨਹੀਂ ਕੀਤਾ ਸੀ ਸਗੋਂ ਸੰਗਤ ਆਪ ਹੀ ਚੱਲ ਕੇ ਗਈ ਅਤੇ ਹੋਰਾਂ ਲਈ ਵੀ ਰਾਹ ਪੱਧਰਾ ਕਰ ਦਿੱਤਾ ਸੀ। ਤੀਜੀ, ਕਸ਼ਮੀਰੀ ਪੰਡਿਤਾਂ ਕੋਲ ਮੰਦਰ ਜਾਂ ਦੇਵੀ ਦੇਵਤੇ ਤਾਂ ਬਥੇਰੇ ਸਨ ਪਰ ਉਨ੍ਹਾਂ ਕੋਲ ਕੋਈ ਅਜਿਹੀ ਚਾਦਰ ਨਹੀਂ ਸੀ ਜਿਸ ਵਿੱਚ ਉਹ ਆਪਣੇ ਆਪ ਨੂੰ ਅਜਿਹੇ ਤਰੀਕੇ ਨਾਲ ਛੁਪਾ ਲੈਣ ਕਿ ਉਨ੍ਹਾਂ ਤੱਕ ਔਰੰਗਜ਼ੇਬ ਦਾ ਹੱਥ ਨਾ ਪਹੁੰਚੇ। ਉਹ ਵੀ ਆਪ ਹੀ ਗੁਰੂ ਚਰਨਾਂ ਵਿੱਚ ਆਏ ਸਨ। ਸਮਝ ਲਈਏ ਕਿ ਅੱਜ ਤੱਕ ਲੋਕ ਤਾਂ ਧਰਮ ਕੋਲ ਆਉਂਦੇ ਸਨ ਪਰ ਹੁਣ ਧਰਮ ਵੀ ਗੁਰੂ ਸਾਹਿਬ ਜੀ ਕੋਲ ਆ ਕੇ ਆਪਣੇ ਬਚਾਅ ਲਈ ਬੇਨਤੀ ਕਰਨ ਲੱਗਾ ਸੀ। (ਹਿੰਦੂ ਧਰਮ ਅਨੁਸਾਰ, ਬ੍ਰਾਹਮਣ ਧਰਮ ਦਾ ਹੀ ਪ੍ਰਤੀਕ ਮੰਨਿਆ ਜਾਂਦਾ ਹੈ) ਚੌਥੀ ਦਾਤ ਜਿਹੜੀ ਆਪ ਚੱਲ ਕੇ ਆਈ ਸੀ, ਉਹ ਗੁਰੂ ਸਾਹਿਬ ਜੀ ਦਾ ਸੀਸ ਸੀ। ਯਾਦ ਰੱਖਣ ਯੋਗ ਗੱਲ ਹੈ ਕਿ ਗੁਰਗੱਦੀ ਵੀ ਦਿੱਲੀ ਤੋਂ ਹੀ ਆਈ ਸੀ ਅਤੇ ਸੀਸ ਵੀ ਦਿੱਲੀ ਤੋਂ ਹੀ ਗਿਆ ਸੀ। ਦਸਮੇਸ਼ ਪਿਤਾ ਜੀ ਕੋਲੋਂ ਅਗਵਾਈ ਲੈਣ ਵਾਲਾ ਦੁਨੀਆਂ ਦੇ ਕਿਸੇ ਵੀ ਝੱਖੜ ਵਾਉ ਵਿੱਚ ਨਹੀਂ ਡੋਲ ਸਕਦਾ। ਲੋਕ ਖ਼ੁਸ਼ੀਆਂ ਵੇਲੇ ਗੀਤ ਗਾਉਂਦੇ ਦੇਖੇ ਜਾਂਦੇ ਸਨ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਰਿਵਾਰ ਨੂੰ ਵਾਰ ਕੇ ਵੀ ਰੱਬੀ ਗੀਤ ਗਾਉਣੇ ਸਿਖਾਏ ਹਨ। ਇਹ ਸਾਰੀ ਜੀਵਨ-ਜਾਚ ਸਾਨੂੰ ਸਮੇਂ ਨੂੰ ਸੰਭਾਲਣ ਲਈ ਹੀ ਤਾਂ ਪ੍ਰੇਰਨਾ ਦੇ ਰਹੀ ਹੈ। ਇਥੇ ਹੀ ਬੱਸ ਨਹੀਂ, ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਤਾਂ ਸਿੱਖ ਜਿਥੇ ਮਰਜ਼ੀ ਵੀ ਹੋਵੇ। "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।।" (394) ਵਾਂਗੂੰ ਸਦੀਵ ਨਾਲ ਹੀ ਹੈ।

ਦੁੱਖ ਇਸ ਗੱਲ ਦਾ ਹੈ ਕਿ ਸਿੱਖ ਦੇਖਣ ਲਈ ਮੱਥਾ ਵੀ ਟੇਕਦਾ ਹੈ, ਭੇਟਾ ਵੀ ਅਰਪਨ ਕਰਦਾ ਹੈ, ਚੌਰ ਸਾਹਿਬ ਵੀ ਕਰਦਾ ਹੈ। ਪਾਠ ਵੀ ਕਰਦਾ ਹੈ, ਪਰ ਜੀਵਨ ਤਬਦੀਲ ਨਹੀਂ ਕਰਦਾ। ਸਾਡੀ ਕਹਾਣੀ ਤਾਂ ਨੇਤਰਹੀਣ ਮਨੁੱਖ ਤੋਂ ਵੀ ਮਾੜੀ ਹੈ।

ਕਦੇ ਨੇਤਰਹੀਣ ਮਨੁੱਖ ਨੂੰ ਦੇਖਣਾ ਉਹ ਜਿਸ ਨੂੰ ਬੇਨਤੀ ਕਰਦਾ ਹੈ ਕਿ ਮੈਨੂੰ ਦਿੱਸਦਾ ਨਹੀਂ, ਤੁਸੀਂ ਆਪਣੀ ਬਾਂਹ ਪਕੜਾ ਦਿਉ। ਉਹ ਕੇਵਲ ਬਾਂਹ ਹੀ ਨਹੀਂ ਪਕੜਦਾ ਬਲਕਿ ਉਸ ਬਾਂਹ ਪਕੜਾਉਣ ਵਾਲੇ ਦੀ ਹਰ ਗੱਲ ਵੀ ਮੰਨਦਾ ਹੈ। ਜਿਸ ਤਰ੍ਹਾਂ ਬਾਂਹ ਪਕੜਾਉਣ ਵਾਲਾ ਸਮਝਾਉਂਦਾ ਹੈ ਕਿ ਰਸਤਾ ਸਾਫ਼ ਹੈ ਜਾਂ ਬਿਖੜਾ ਹੈ, ਉਹ ਨੇਤਰਹੀਣ ਉਸ ਤਰ੍ਹਾਂ ਹੀ ਕਰਦਾ ਹੈ, ਪਰ ਅਸੀਂ ਗੁਰੂ ਜੀ ਨੂੰ ਇਹ ਵੀ ਕਹਿੰਦੇ ਹਾਂ ਕਿ :

**ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥**
**ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥**

**(੬੬੭)**

ਗੁਰੂ ਜੀ ਸਾਡੇ 'ਤੇ ਤਰਸ ਕਰਕੇ ਆਪਣੀ ਰਹਿਮਤ ਦਾ ਪੱਲਾ ਤਾਂ ਪਕੜਾ ਦਿੰਦੇ ਹਨ ਪਰ ਅਸੀਂ ਉਨ੍ਹਾਂ ਦਾ ਇਕ ਵੀ ਆਖਾ ਮੰਨਣ ਲਈ ਤਿਆਰ ਨਹੀਂ ਹੁੰਦੇ। ਅਸੀਂ ਕਹਿੰਦੇ ਹਾਂ ਕਿ ਬਾਂਹ ਤੇਰੀ ਪਕੜਨੀ ਹੈ ਪਰ ਮਰਜ਼ੀ ਆਪਣੀ ਕਰਨੀ ਹੈ। ਇਥੇ ਹੀ ਬੱਸ ਨਹੀਂ, ਜਦੋਂ ਕਦੇ ਕੋਈ ਠੋਕਰ ਵੱਜਦੀ ਹੈ ਤਾਂ ਵੀ ਦੋਸ਼ ਆਪਣੇ ਆਪ ਨੂੰ ਨਹੀਂ ਦਿੰਦੇ ਬਲਕਿ ਕਹਿੰਦੇ ਹਾਂ ਕਿ ਸਾਨੂੰ ਸਤਿਗੁਰੂ ਜੀ ਦੁੱਖ ਪਤਾ ਨਹੀਂ ਕਿਉਂ ਦੇਈ ਜਾਂਦੇ ਹਨ? ਜਦਕਿ ਗੁਰਦੇਵ ਜੀ ਦੇ ਪਾਵਨ ਬਚਨ ਹਨ ਕਿ :

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**
**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥**

**(੬੦੧)**

ਇਸ ਤਰ੍ਹਾਂ ਸਮਾਂ ਸਫ਼ਲ ਨਹੀਂ ਹੋ ਸਕਦਾ।

ਜੇਕਰ ਥੋੜ੍ਹੀ ਜਿਹੀ ਹੋਰ ਗਹਿਰੀ ਵੀਚਾਰ ਕਰੀਏ ਤਾਂ ਸਪੱਸ਼ਟ ਹੈ ਕਿ ਵੀਚਾਰ ਸਮੇਂ ਦੀ ਵੀ ਨਹੀਂ ਹੋਣੀ, ਵੀਚਾਰ ਤਾਂ ਬਲਕਿ ਇਸ ਦੇ ਕੰਮਾਂ 'ਤੇ ਹੋਣੀ ਹੈ ਕਿ ਇਸ ਨੇ ਕਿਹੜੇ ਸਮੇਂ ਵਿੱਚ ਕਿਹੜੇ ਕੰਮ ਕੀਤੇ ਹਨ। ਵੈਸੇ ਤਾਂ ਜ਼ਿੰਦਗੀ ਹਰ ਪਲ ਕੀਮਤੀ ਹੋਣ ਕਰਕੇ ਬਹੁਤ ਸਿਆਣਪ ਦੀ ਲੋੜ ਹੈ। ਚੱਲੋ, ਫਿਰ ਵੀ ਸੰਸਾਰੀ ਵੀਚਾਰ ਵੀ ਨਾਲ ਲੈ ਕੇ ਚਲਦੇ ਹਾਂ। ਜਿਵੇਂ ਬਚਪਨ ਦੀਆਂ ਗ਼ਲਤੀਆਂ ਮਾਫ ਕਰਨ ਯੋਗ ਹੁੰਦੀਆਂ ਹਨ, ਜਵਾਨੀ ਵੀ ਨਿਦਾਨੀ, ਮਸਤਾਨੀ ਹੋਣ ਕਰਕੇ ਸਾਰੀਆਂ ਜ਼ਿੰਮੇਵਾਰੀਆਂ ਤੋਂ ਪੱਲਾ ਝਾੜ ਲੈਂਦੀ ਹੈ। ਇਸ ਤੋਂ ਅਗਲੇਰੀ ਸਾਰੀ ਹੀ ਉਮਰ ਬਹੁਤ ਹੀ ਸਿਆਣਪ ਨਾਲ ਚੱਲਣ ਵਾਲੀ ਹੁੰਦੀ ਹੈ। ਇਸ ਕਰਕੇ ਸਤਿਗੁਰੂ ਜੀ ਸਾਨੂੰ ਸਾਡੇ ਕੰਮਾਂ ਪ੍ਰਤੀ ਬਹੁਤ ਸੁਚੇਤ ਕਰਦੇ ਹਨ :

**ਇਹੁ ਮਨੁ ਡੋਲਤ ਤਉ ਠਹਰਾਵੈ ॥**

ਸਚੁ ਕਰਣੀ ਕਰਿ ਕਾਰ ਕਮਾਵੈ ॥ (੧੩੪੪)

ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥ (੭੩੦)

ਦੋਸੁ ਨ ਦੀਜੈ ਕਾਹੂ ਲੋਗ ॥
ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ॥
ਆਵਨੁ ਜਾਵਨੁ ਮਾਇਆ ਧੰਧ ॥ (੮੮੮)

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ (੬੯੫)

ਅਜਿਹੇ ਸ਼ਬਦਾਂ ਦੇ ਪਵਿੱਤਰ ਮੋਤੀਆਂ ਦਾ ਅਥਾਹ ਖ਼ਜ਼ਾਨਾ ਹੈ ਜਿਸ ਵਿੱਚੋਂ ਸਾਨੂੰ ਚੰਗੇ ਕੰਮ ਕਰਨ ਦੀ ਪ੍ਰੇਰਨਾ ਮਿਲਦੀ ਹੈ। (ਥਾਂ ਦੇ ਸੰਕੋਚ ਲਈ ਗੁਰਬਾਣੀ ਦੇ ਇੱਕ ਜਾਂ ਦੋ ਹੀ ਪ੍ਰਮਾਣ ਦਿੱਤੇ ਜਾ ਰਹੇ ਹਨ) ਇੱਕ ਸੁਆਲ ਸਾਡੀ ਵੀਚਾਰ ਦਾ ਰਸਤਾ ਰੋਕ ਕੇ ਖਲੋ ਜਾਂਦਾ ਹੈ। ਉਹ ਸੁਆਲ ਹੈ ਕਿ ਜਿੰਨ੍ਹਾਂ ਨੇ ਕਈ ਤਰ੍ਹਾਂ ਦੇ ਚੰਗੇ ਮੰਦੇ ਕੰਮ ਕਰ ਹੀ ਲਏ ਹਨ ਤਾਂ ਉਹ ਹੁਣ ਕੀ ਕਰਨ? ਇਸ ਦਾ ਜਵਾਬ ਵੀ ਸਤਿਗੁਰੂ ਜੀ ਬਹੁਤ ਧੀਰਜ ਨਾਲ ਦਿੰਦੇ ਹਨ ਕਿ ਭਾਈ, ਪ੍ਰਮੇਸ਼ਰ ਬਹੁਤ ਬੇਅੰਤ ਹੈ। ਉਸ ਕੋਲ ਜੇਕਰ ਆਪਾਂ ਅੱਜ ਹੀ ਆਪਣੀਆਂ ਭੁੱਲਾਂ ਦੀ ਖਿਮਾ ਮੰਗ ਕੇ, ਅੱਗੇ ਵਾਸਤੇ ਸੁਧਾਰ ਕਰ ਲਈਏ ਤਾਂ ਸਾਨੂੰ ਮਾਲਕ ਆਪਣੀ ਪਿਆਰੀ ਗੋਦ ਤੋਂ ਕਦੇ ਵੀ ਪਾਸੇ ਨਹੀਂ ਕਰਦਾ। ਪਹਿਲਾਂ ਦਿਲੋਂ ਕਬੂਲ ਤਾਂ ਕਰੀਏ ਕਿ :

ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥
(੧੬੭)

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥
(੧੪੦੬)

ਅਗਲੀ ਵੀਚਾਰ ਹੈ ਕਿ ਦਿਲੋਂ ਅਰਦਾਸ ਕਰੀਏ ਕਿ :

ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ।
ਮੋ ਸੋ ਨ ਦੀਨ, ਦਇਆਲ ਨ ਤੋ ਸਰਿ, ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ।

**ਮੋ ਸੋ ਨ ਪਤਤਿ, ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ।**
**ਮੇਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ ॥੫੨੮॥**
**(ਕਬਿੱਤ ਸਵੱਯੇ, ਭਾਈ ਗੁਰਦਾਸ)**

ਸਾਡੇ ਜੀਵਨ ਵਿੱਚ ਸਮੁੱਚੇ ਔਗੁਣਾਂ ਦੀ ਆਮਦ ਉਦੋਂ ਹੀ ਹੁੰਦੀ ਹੈ ਜਦੋਂ ਅਸੀਂ ਰੱਬੀ ਯਾਦ ਤੋਂ ਟੁੱਟ ਜਾਂਦੇ ਹਾਂ :

**ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥**
**ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥** (੯੬੪)

ਆਉਣ ਵਾਲਾ ਕਲ੍ਹ ਕਿਹੋ ਜਿਹਾ ਹੋਵੇਗਾ? ਮੇਰੇ ਪਰਿਵਾਰ ਦਾ ਕਲ੍ਹ ਕਿਹੋ ਜਿਹਾ ਹੋਵੇਗਾ? ਮੇਰੇ ਦੁੱਖ, ਸੁਖ ਹਰਖ ਸੋਗ ਆਦਿਕ, ਇਨ੍ਹਾਂ ਸਭਨਾਂ ਦੀ ਚਿੰਤਾ ਮਨੁੱਖ ਨੂੰ ਹਰ ਵਕਤ ਖਾਈ ਜਾਂਦੀ ਹੈ। ਸਤਿਗੁਰੂ ਜੀ ਕੋਲ ਆ ਕੇ ਪਤਾ ਲਗਦਾ ਹੈ ਕਿ ਇਨ੍ਹਾਂ ਸਭਨਾਂ ਦੀ ਜ਼ਿੰਮੇਵਾਰੀ ਮਾਲਕ ਆਪਣੇ 'ਤੇ ਲੈ ਲੈਂਦਾ ਹੈ ਜਦੋਂ ਅਸੀਂ ਨਿਰਹੰਕਾਰ ਹੋ ਕੇ ਕਾਰੋਬਾਰ ਕਰਦੇ ਹਾਂ। ਗੁਰਬਾਣੀ ਦੱਸਦੀ ਹੈ ਕਿ :

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥** (੧੪੨੭)

ਸਾਨੂੰ ਕਈ ਵਾਰੀ ਗੁਰਬਾਣੀ ਦੇ ਬਚਨਾਂ 'ਤੇ ਉਸ ਤਰ੍ਹਾਂ ਦਾ ਭਰੋਸਾ ਨਹੀਂ ਬਣ ਆਉਂਦਾ ਜਿਸ ਤਰ੍ਹਾਂ ਦਾ ਇੱਕ ਧਰਮੀ ਬੰਦੇ ਦੇ ਅੰਦਰ ਹੋਣਾ ਚਾਹੀਦਾ ਹੈ। ਸਤਿਗੁਰੂ ਜੀ ਬਹੁਤ ਬੇਅੰਤ ਹਨ। ਉਨ੍ਹਾਂ ਨੇ ਸਾਡੇ ਅਜਿਹੇ ਸ਼ੰਕਿਆਂ ਦਾ ਜਵਾਬ ਇਤਿਹਾਸ ਵਿੱਚ ਦਿੱਤਾ ਹੋਇਆ ਹੁੰਦਾ ਹੈ। ਆਉ ਇੱਕ ਇਤਿਹਾਸਿਕ ਗਾਥਾ ਦੇ ਦੀਦਾਰ ਕਰੀਏ। ਇਹ ਇਤਿਹਾਸਿਕ ਗਾਥਾ ਬਹੁਤ ਵਾਰੀ ਸੁਣੀ ਵੀਚਾਰੀ ਹੋਵੇਗੀ ਪਰ ਆਪਾਂ ਇਥੇ ਇਸ ਦਾ ਇੱਕ ਵੱਖਰਾ ਪੱਖ ਵੀਚਾਰਨਾ ਹੈ।

ਸਾਬੋ ਕੀ ਤਲਵੰਡੀ ਦਾ ਚੌਧਰੀ ਭਾਈ ਡੱਲਾ ਸੀ। ਪੈਸੇ ਪੱਖੋਂ ਜ਼ਮੀਨ ਜਾਇਦਾਦ ਪੱਖੋਂ ਇਸ ਦਾ ਹੱਥ ਕਾਫ਼ੀ ਖੁੱਲ੍ਹਾ ਸੀ। ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਦਸਮੇਸ਼ ਪਿਤਾ ਜੀ ਇਸ ਕੋਲ ਆ ਗਏ ਸਨ। ਇਥੇ ਕਾਫ਼ੀ ਸਮਾਂ ਰੁਕੇ ਵੀ ਸਨ, ਜਿਸ ਕਰਕੇ ਸੰਗਤਾਂ ਅਨੰਦਪੁਰ ਸਾਹਿਬ ਦੇ ਘੇਰੇ ਤੋਂ ਬਾਅਦ ਜਾਂ ਹੋਰ ਬਿਖੜਾ ਸਮਾਂ ਹੋਣ ਕਰਕੇ ਲੰਮੇ ਸਮੇਂ ਤੋਂ ਦਰਸ਼ਨ ਨਹੀਂ ਕਰ ਸਕੀਆਂ ਸਨ। ਇੱਕ ਉਹ ਸੰਗਤਾਂ ਅਤੇ ਦੂਜੇ ਉਹ ਲੋਕ ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਇਸ ਬਿਖਮ ਸਮੇਂ ਦੀਆਂ ਕੁਝ ਕੁਝ ਗੱਲਾਂ ਸੁਣੀਆਂ ਹੋਈਆਂ ਸਨ। ਉਹ ਸਾਰੇ ਹੀ ਦਰਸ਼ਨ ਦੀਦਾਰ ਕਰਨ ਇਥੇ ਆਏ। ਦੀਵਾਨ ਵਿੱਚ ਹਰ ਰੋਜ਼ ਰੱਬੀ ਉਸਤਤਿ ਹੋਣ ਦੇ ਨਾਲ ਨਾਲ ਅਨੰਦਪੁਰ ਸਾਹਿਬ ਦੇ ਘੇਰੇ, ਅਨੰਦਪੁਰ ਸਾਹਿਬ ਨੂੰ ਛੱਡਣ, ਸਰਸਾ ਦੇ ਕਿਨਾਰੇ ਅਦਿਕ ਦੇ

ਸਾਰੇ ਹਾਲਾਤਾਂ 'ਤੇ ਵੀਚਾਰ ਹੋਣੀ। ਸਰਹੰਦ ਵਿੱਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਜਾਂ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤਾਂ ਅਜਿਹਾ ਮਾਹੌਲ ਬਣਾ ਦਿੰਦੀ ਸੀ ਕਿ ਗੁਰੂ ਸਾਹਿਬ ਜੀ ਤੋਂ ਬਿਨਾਂ ਅਜਿਹੀ ਅੱਖ ਲੱਭਣੀ ਔਖੀ ਹੋ ਜਾਂਦੀ ਸੀ ਜਿਸ ਵਿੱਚ ਅੱਥਰੂਆਂ ਦਾ ਹੜ੍ਹ ਨਾ ਵਗਿਆ ਹੋਵੇ।

ਇਹ ਸਾਰੀਆਂ ਗੱਲਾਂ ਭਾਈ ਡੱਲਾ ਵੀ ਸੁਣਦਾ ਅਤੇ ਦ੍ਰਵੇ ਹੋਏ ਹਿਰਦੇ ਨਾਲ ਕਹਿੰਦਾ ਕਿ ਸਤਿਗੁਰੂ ਜੀ ! ਮੈਂ ਜਾਂ ਮੇਰੇ ਸੂਰਬੀਰ ਜੋਧੇ ਉਸ ਵਕਤ ਆਪ ਜੀ ਦੇ ਨਾਲ ਕਿਉਂ ਨਾ ਹੋਏ? ਸਤਿਗੁਰੂ ਜੀ ਨੇ ਭਾਈ ਡੱਲੇ ਨੂੰ ਸੰਗਤਾਂ ਸਮੇਤ ਹੌਸਲਾ ਦੇਣਾ। ਹੰਕਾਰ ਚੰਦਰੇ ਦਾ ਪਤਾ ਨਹੀਂ ਕਦੋਂ ਆ ਕੇ ਮਨ ਮੰਦਰ ਦੀਆਂ ਪਾਕ ਪਵਿੱਤਰ ਭਾਵਨਾਵਾਂ ਨੂੰ ਮਲੀਨ ਕਰ ਜਾਂਦਾ ਹੈ। ਭਾਈ ਡੱਲੇ ਦੇ ਵਾਰ ਵਾਰ ਕਹਿਣ 'ਤੇ ਸੰਗਤਾਂ ਦਾ ਵੀ ਪ੍ਰਭਾਵਿਤ ਹੋਣਾ ਕੁਦਰਤੀ ਗੱਲ ਸੀ। ਭਾਈ ਡੱਲਾ ਪਹਿਲਾਂ ਤਾਂ ਪਿਆਰ ਨਾਲ ਹੀ ਕਹਿੰਦਾ ਸੀ ਪਰ ਮਗਰੋਂ ਹੰਕਾਰ ਨਾਲ ਕਹਿਣ ਲੱਗ ਪਿਆ, ਪਰ ਇਹ ਤਾਂ ਘਰ ਹੀ ਪਿਆਰ ਦਾ ਹੈ, ਇਥੇ ਹੰਕਾਰ ਦੀ ਕੋਈ ਥਾਂ ਨਹੀਂ। ਸਤਿਗੁਰੂ ਜੀ ਨੇ ਸੋਚਿਆ ਕਿ ਇਹ ਭਾਈ ਡੱਲਾ ਕਿਧਰੇ ਹੰਕਾਰ ਦੀ ਬਿਮਾਰੀ ਨਾਲ ਹੋਰ ਰੋਗੀ ਨਾ ਹੋ ਜਾਵੇ। ਇਸ ਨੂੰ ਇਸ ਬਿਮਾਰੀ ਤੋਂ ਮੁਕਤ ਕਰਨਾ ਚਾਹੀਦਾ ਹੈ।

**ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ। (ਭਾਈ ਗੁਰਦਾਸ ਜੀ)**

ਉਸ ਵਕਤ ਹੀ ਅਚਾਨਕ ਇੱਕ ਲਹੌਰੀਆ ਕਾਰੀਗਰ ਇੱਕ ਬੰਦੂਕ ਲੈ ਕੇ ਭੇਟਾ ਕਰਨ ਲਈ ਲਿਆਇਆ। ਸਤਿਗੁਰੂ ਜੀ ਨੇ ਭਾਈ ਡੱਲੇ ਨੂੰ ਬਚਨ ਕੀਤਾ ਕਿ ਤੇਰੇ ਦਲੇਰ ਸੂਰਮੇ ਜਿੰਨ੍ਹਾਂ ਦੀ ਤੂੰ ਕਈ ਵਾਰੀ ਚਰਚਾ ਕੀਤੀ ਹੈ, ਉਨ੍ਹਾਂ ਵਿੱਚੋਂ ਕਿਸੇ ਇੱਕ ਨੂੰ ਲੈ ਆ ਤਾਂ ਕਿ ਮੈਂ ਇਸ ਬੰਦੂਕ ਦਾ ਨਿਸ਼ਾਨਾ ਪਰਖ ਲਵਾਂ। ਭਾਈ ਡੱਲਾ ਕਿਸੇ ਸੂਰਮੇ ਨੂੰ ਲੈਣ ਗਿਆ ਪਰ ਉਨ੍ਹਾਂ ਸੂਰਮਿਆਂ ਜਾਂ ਭਾਈ ਡੱਲੇ ਨੂੰ ਵੀ ਲੱਗਿਆ ਕਿ ਇਹ ਤਾਂ ਅਜਾਈਂ ਹੀ ਜਾਨ ਗਵਾਉਣ ਵਾਲੀ ਗੱਲ ਹੈ। ਉਹ ਨਿੰਮੋਝੂਣਾ ਜਿਹਾ ਹੋ ਕੇ ਵਾਪਸ ਪਰਤ ਆਇਆ। ਸਤਿਗੁਰੂ ਜੀ ਨੂੰ ਜਵਾਬ ਦੇ ਦਿੱਤਾ ਕਿ ਮੇਰੇ ਸੂਰਮੇ ਤੁਹਾਡੀ ਖ਼ਾਤਰ ਜੰਗ ਦੇ ਮੈਦਾਨ ਵਿੱਚ ਤਾਂ ਜੂਝ ਮਰਨ ਲਈ ਤਿਆਰ ਹਨ ਪਰ ਅਜਿਹੇ ਮੌਕੇ ਬਿਨਾਂ ਕਾਰਨ ਆਪਣੀ ਜਾਨ ਗਵਾਉਣ ਲਈ ਕੋਈ ਵੀ ਤਿਆਰ ਨਹੀਂ ਹੈ।

ਸਤਿਗੁਰੂ ਜੀ ਨੇ ਫਿਰ ਪਰਖਿਆ ਕਿ ਭਾਈ ਡੱਲਾ, ਜੇਕਰ ਕੋਈ ਸੂਰਮਾ ਤਿਆਰ ਨਹੀਂ ਤਾਂ ਆਪ ਹੀ ਆ ਜਾਉ। ਭਾਈ ਡੱਲਾ ਵੀ ਅਜਿਹਾ ਦਲੇਰੀ ਦਾ ਕਦਮ ਚੁੱਕਣ ਲਈ ਤਿਆਰ ਨਾ ਹੋਇਆ। ਸਾਹਿਬ ਜੀ ਹੱਸ ਕੇ ਕਹਿਣ ਲੱਗੇ ਕਿ ਕੋਈ ਗੱਲ ਨਹੀਂ, ਕਿਸੇ ਨੌਕਰ ਨੂੰ ਭੇਜ ਕੇ ਮੇਰੇ ਕਿਸੇ ਸਿੱਖ ਨੂੰ ਬੁਲਾ ਲਿਆ। ਨੌਕਰ ਗਿਆ ਤਾਂ ਲੰਗਰ ਵਿੱਚ ਇੱਕ ਭਾਈ ਬੀਰ ਸਿੰਘ ਦਸਤਾਰ ਸਜਾ ਰਿਹਾ ਸੀ ਅਤੇ

ਭਾਈ ਧੀਰ ਸਿੰਘ ਆਟਾ ਗੁੰਨ੍ਹ ਰਿਹਾ ਸੀ। ਸੁਣਦਿਆਂ ਸਾਰ ਦਸਤਾਰ ਵਾਲੇ ਨੇ ਦਸਤਾਰ ਦੇ ਬਾਕੀ ਲੜ ਪੂਰੇ ਨਹੀਂ ਕੀਤੇ ਅਤੇ ਆਟਾ ਗੁੰਨਣ ਵਾਲੇ ਨੇ ਹੱਥ ਵੀ ਨਹੀਂ ਧੋਤੇ, ਜਲਦੀ ਨਾਲ ਭੱਜੇ ਆਏ ਕਿ ਸਾਡੀ ਜ਼ਿੰਦਗੀ ਦਾ ਇਹ ਸੁਨਹਿਰੀ ਮੌਕਾ ਨਿਕਲ ਨਾ ਜਾਏ। ਸਤਿਗੁਰੂ ਜੀ ਨੇ ਸਾਹਮਣੇ ਖਲ੍ਹਾਰ ਕੇ ਦੋਨਾਂ ਦੇ ਸਿਰ ਉਪਰ ਦੀ ਗੋਲੀ ਕੱਢ ਦਿੱਤੀ। ਸਤਿਗੁਰੂ ਜੀ ਨੇ ਬੜੇ ਪ੍ਰੇਮ ਨਾਲ ਸਮਝਾਇਆ ਕਿ ਭਾਈ ਡੱਲਾ, ਮੇਰੇ ਨਾਲ ਤੇਰੇ ਜੋਧਿਆਂ ਵਰਗੇ ਜੋਧੇ ਨਹੀਂ ਸਨ, ਮੇਰੇ ਨਾਲ ਤਾਂ ਇਨ੍ਹਾਂ ਸੂਰਮਿਆਂ ਵਰਗੇ ਸੂਰਮੇ ਸਨ। ਇਸ ਕਰਕੇ ਹੀ ਮੈਂ ਆਪਣੇ ਚਾਰੇ ਸਾਹਿਬਜ਼ਾਦੇ ਵਾਰ ਕੇ ਵੀ ਅਫ਼ਸੋਸ ਨਹੀਂ ਮਨਾਇਆ ਸੀ, ਕਿਉਂਕਿ ਮੈਨੂੰ ਇਨ੍ਹਾਂ ਵਿੱਚੋਂ ਹੀ ਆਪਣੇ ਪੁੱਤਰ ਦਿੱਸਦੇ ਹਨ। ਭਾਈ ਡੱਲਾ ਹੱਥ ਜੋੜ ਕੇ ਕਹਿਣ ਲੱਗਾ ਕਿ ਮਿਹਰਾਂ ਦੇ ਸਾਈ ! ਇੱਕ ਕਿਰਪਾ ਹੋਰ ਕਰ ਦਿਉ। ਮੈਨੂੰ ਵੀ ਭਾਈ ਬੀਰ ਸਿੰਘ ਜਾਂ ਭਾਈ ਧੀਰ ਸਿੰਘ ਵਰਗਾ ਹੀ ਬਣਾ ਦਿਉ। ਭਾਈ ਡੱਲੇ ਨੇ ਨਿਮਰਤਾ ਨਾਲ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਪੰਜਾਂ ਨੂੰ ਕਹਿ ਕੇ ਖੰਡੇ ਦੀ ਪਾਹੁਲ ਦਾ ਬਾਟਾ ਤਿਆਰ ਕਰਵਾਇਆ ਅਤੇ ਭਾਈ ਡੱਲੇ ਨੇ ਪਰਿਵਾਰ ਸਮੇਤ ਅੰਮ੍ਰਿਤਪਾਨ ਕੀਤਾ।

ਹੁਣ ਇਸ ਤੋਂ ਅੱਗੇ ਦੀ ਵੀਚਾਰ ਦੇਖਣਾ ਕਿ ਗੁਰੂ ਜੀ ਦਾ ਬਣ ਕੇ ਤਬਦੀਲੀ ਕੀ ਆਈ ਸੀ ? ਕੁਝ ਦਿਨਾਂ ਬਾਅਦ ਹੀ ਵਜ਼ੀਰ ਖ਼ਾਂ ਕੋਲ ਇਹ ਖਬਰ ਪਹੁੰਚ ਗਈ ਕਿ ਗੁਰੂ ਸਾਹਿਬ ਜੀ ਭਾਈ ਡੱਲੇ ਕੋਲ ਹਨ। ਵਜ਼ੀਰ ਖ਼ਾਂ ਨੇ ਇੱਕ ਸੁਨੇਹਾ ਭੇਜਿਆ ਕਿ ਗੁਰੂ ਜੀ ਨੂੰ ਮੇਰੇ ਹਵਾਲੇ ਕਰ ਦਿੱਤਾ ਜਾਵੇ। ਅਜਿਹਾ ਨਾ ਕਰਨ ਦੀ ਹਾਲਤ ਵਿੱਚ ਤੁਹਾਨੂੰ ਵੀ ਹਕੂਮਤ ਦਾ ਬਾਗ਼ੀ ਮੰਨ ਕੇ ਬਾਕੀਆਂ ਵਰਗਾ ਹਾਲ ਕੀਤਾ ਜਾਵੇਗਾ। ਭਾਈ ਡੱਲਾ ਸਿੰਘ ਜਿਹੜਾ ਮੌਤ ਤੋਂ ਬਹੁਤ ਡਰਦਾ ਸੀ, ਉਸ ਨੇ ਹੁਣ ਗੁਰੂ ਜੀ ਦਾ ਪੱਲਾ ਫੜ ਲਿਆ ਸੀ, ਦਲੇਰੀ ਭਰਿਆ ਜਵਾਬ ਭੇਜਿਆ ਕਿ ਵਜ਼ੀਰ ਖ਼ਾਂ! ਤੂੰ ਮੇਰੀ ਫ਼ਿਕਰ ਛੱਡ ਬਲਕਿ ਇਹ ਸੋਚ ਕੇ ਆਵੀਂ ਕਿ ਪਹਿਲੀਆਂ ਜੰਗਾਂ ਅਨੰਦਪੁਰ ਸਾਹਿਬ ਵਾਲੀਆਂ, ਚਮਕੌਰ ਸਾਹਿਬ ਵਾਲੀਆਂ ਜਾਂ ਖਿਦਰਾਣੇ ਦੀ ਢਾਬ ਵਾਲੀ ਆਦਿਕ ਜੰਗਾਂ ਵਿੱਚੋਂ ਤੂੰ ਬਚ ਕੇ ਚਲਾ ਗਿਆ ਸੀ ਪਰ ਹੁਣ ਆਪਣੀ ਅੰਤਮ ਕਿਰਿਆ ਦਾ ਸਾਜ਼ੋ ਸਮਾਨ ਨਾਲ ਲੈ ਕੇ ਆਵੀਂ। ਹੁਣ ਉਨ੍ਹਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਸਭ ਦੇ ਅੰਦਰ ਤੇਰੇ ਪਾਪਾਂ ਵਿਰੁੱਧ ਭਾਂਬੜ ਬਾਲ ਦਿੱਤੇ ਹਨ। ਇਸ ਲਈ ਇਸ ਪਾਣੀ ਤੋਂ ਸੱਖਣੀ ਧਰਤੀ 'ਤੇ ਤੇਰੇ ਅਤੇ ਤੇਰੀ ਫ਼ੌਜ ਦੀ ਮੌਤ ਦਾ ਸਾਮਾਨ ਤਿਆਰ ਹੈ। ਯਾਦ ਰੱਖਣ ਯੋਗ ਗੱਲ ਹੈ ਕਿ ਵਜ਼ੀਰ ਖ਼ਾਂ ਦੰਦ ਪੀਸ ਕੇ ਰਹਿ ਗਿਆ ਸੀ। ਉਹ ਦਲੇਰੀ ਭਰਿਆ ਜਵਾਬ ਸੁਣ ਕੇ ਮੁੜ ਕੋਈ ਵੀ ਹਮਲਾ ਨਹੀਂ ਕਰ ਸਕਿਆ ਸੀ।

ਇਹ ਹੈ ਪਿਛਲੀ ਜ਼ਿੰਦਗੀ ਨੂੰ ਭੁਲਾ ਕੇ ਆਉਣ ਵਾਲੀ ਜ਼ਿੰਦਗੀ ਨੂੰ ਗੁਰੂ ਜੀ ਦੀ ਬਖ਼ਸ਼ਿਸ਼ ਵਿੱਚ ਰੰਗਣਾ। ਆਉ ਡਾਇਰੀਆਂ ਕੈਲੰਡਰਾਂ ਦੇ ਨਾਲ ਨਾਲ ਜੀਵਨ

ਵੀ ਬਦਲੀਏ। ਸਭ ਤੋਂ ਪਹਿਲਾਂ ਆਪਣੇ ਕੀਤੇ ਕੰਮਾਂ ਦੀ ਮਾਫ਼ੀ ਮੰਗੀਏ। ਦੂਜਾ ਇਨ੍ਹਾਂ ਵਿੱਚ ਸੁਧਾਰ ਲਿਆਉਣ ਲਈ ਗੁਰੂ ਸਾਹਿਬ ਜੀ ਦੇ ਹੀ ਹੋ ਜਾਈਏ। ਸਾਲ ਦੇ ਤਬਦੀਲ ਹੋਣ ਨਾਲ ਕੁਝ ਨਹੀਂ ਹੋਣਾ ਬਲਕਿ ਸਾਡੇ ਜੀਵਨ ਦੇ ਬਦਲਣ ਨਾਲ ਹੀ ਨਵਾਂ ਸਾਲ ਚੜ੍ਹਨਾ ਹੈ। ਦੁਨੀਆਂ ਦੀ ਹਰ ਇੱਕ ਚੀਜ਼ ਨੂੰ ਸਮਾਂ ਪੁਰਾਣੀ ਕਰ ਦਿੰਦਾ ਹੈ ਪਰ ਇੱਕੋ ਇੱਕ ਨਿਰੰਕਾਰ ਹੈ ਜਿਸ ਬਾਰੇ ਕਹਿਣਾ ਪੈਂਦਾ ਹੈ ਕਿ ਉਸ ਨੂੰ ਸਮਾਂ ਵੀ ਪੁਰਾਣਾ ਨਹੀਂ ਕਰ ਸਕਦਾ।

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ (੧)

ਸਚੁ ਪਰਮੇਸਰੁ ਨਿਤ ਨਵਾ ॥
ਗੁਰ ਕਿਰਪਾ ਤੇ ਨਿਤ ਚਵਾ ॥ (੧੧੯੩)

ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥ (੯੬੮)

ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥ (੬੬੦)

ਗੁਰੂ ਸਾਹਿਬ ਜੀ ਦੀਆਂ ਸਮੇਂ ਦੀ ਸੰਭਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿੰਨੀਆਂ ਹੀ ਬਾਣੀਆਂ ਹਨ। ਸਮੇਂ ਦੀ ਬਹੁਤ ਛੋਟੀ ਜਿਹੀ ਵੰਡ ਤੋਂ ਸ਼ੁਰੂ ਕਰਕੇ ਸਤਿਗੁਰੂ ਜੀ ਸਾਨੂੰ ਮਨੁੱਖਾ ਜੀਵਨ ਦੀ ਕਦਰ ਕੀਮਤ ਸਮਝਾਉਂਦੇ ਹਨ। ਇਕ ਵਿਸੁਆ ਭਾਵ, 15 ਵਾਰ ਅੱਖ ਝਮਕਣ ਨਾਲ ਬਣਦਾ ਹੈ। ਇਥੋਂ ਹੀ ਨਿਮਖ ਅਦਿਕ ਸ਼ਬਦ ਵਰਤ ਕੇ ਫਿਰ ਅੱਗੇ ਬਾਲ ਜੁਆਨੀ ਬੁਢੇਪੇ ਦੇ ਦਰਸ਼ਨ, ਬਾਰਹਮਾਹ, ਰੁੱਤਾਂ, ਥਿੱਤਾਂ, ਵਾਰ ਆਦਿਕ ਇਹ ਸਭ ਕੁਝ ਸਮੇਂ ਦੀ ਸੰਭਾਲ ਦੇ ਹੀ ਸੰਕੇਤ ਹਨ।

ਹੋਰ ਵੀ ਕਈ ਕਲਮਾਂ ਨੇ ਇਸ ਪਾਸੇ ਮਨੁੱਖ ਦਾ ਧਿਆਨ ਦਿਵਾਇਆ ਹੋਇਆ ਹੈ। ਭਾਈ ਵੀਰ ਸਿੰਘ ਜੀ ਦੇ ਬੋਲ ਹਨ।

ਰਹੀ ਵਾਸਤੇ ਘੱਤ ਸਮੇਂ ਨੇ ਇੱਕ ਨਾ ਮੰਨੀ।
ਫੜ ਫੜ ਰਹੀ ਧਰੀਕ ਸਮੇਂ ਖਿਸਕਾਈ ਕੰਨੀ।
ਕਿਵੇਂ ਨਾ ਸਕੀ ਰੋਕ ਅਟਕ ਜੋ ਪਾਈ ਭੰਨੀ।
ਤ੍ਰਿਖੇ ਆਪਣੇ ਵੇਗ ਗਿਆ ਟੱਪ ਬੰਨੇ ਬੰਨੀ।
ਹੋ ਅਜੇ ਸੰਭਾਲ ਇਸ ਸਮੇਂ ਨੂੰ ਕਰ ਸਫਲ ਉਡੰਦਾ ਜਾਂਵਦਾ।
ਇਹ ਠਹਿਰਨ ਜਾਚ ਨਾ ਜਾਣਦਾ ਲੰਘ ਗਿਆ ਨਾ ਮੁੜ ਕੇ ਆਂਵਦਾ।
(ਭਾਈ ਵੀਰ ਸਿੰਘ ਜੀ, ਸਮਾਂ)

ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਹਨ ਕਿ ਉਸ ਵਲੋਂ ਭਾਵ ਰੱਬੀ ਯਾਦ ਤੋਂ ਬਿਨਾਂ ਇੱਕ ਘੜੀ ਦਾ ਆਲਸ ਵੀ ਸੌ ਮੌਤਾਂ ਜਾਣੋ, ਜੀਵਨ ਤਾਂ ਦਾਨਿਆਂ ਲਈ ਸਿਮਰਨ ਹੀ ਹੈ।

**ਗਫਲਤ ਅਜ਼ ਵੋ ਯੱਕ ਜ਼ਮਾਂ ਸਦ ਮਰਗ ਦਾਂ**
**ਜ਼ਿੰਦਗੀ ਯਾਦ ਅਸਤ ਨਿਜ਼ਦਿ ਆਕਿਲਾਂ॥30॥**

**(ਮਾ: ਜਸਵੰਤ ਸਿੰਘ ਜੀ, ਜ਼ਿੰਦਗੀਨਾਮਾ, ਪੰਨਾ 16)**

ਸਾਨੂੰ ਜ਼ਿੰਦਗੀ ਦੇ ਸਮੇਂ ਦਾ ਖ਼ਿਆਲ ਰੱਖਣਾ ਚਾਹੀਦਾ ਹੈ। ਹਰ ਸਾਲ ਸਾਨੂੰ ਸਾਡੀ ਉਮਰ ਨਾਪ ਕੇ ਦੱਸ ਜਾਂਦਾ ਹੈ ਕਿ ਸਾਡੀ ਮੰਜ਼ਿਲ ਸਾਡੇ ਤੋਂ ਕਿੰਨੀ ਦੂਰ ਹੈ ਅਤੇ ਸਾਡਾ ਸਫ਼ਰ ਕਿੰਨਾ ਪਿਆ ਹੈ। ਅਸੀਂ ਆਪਣੀ ਮੰਜ਼ਿਲ ਪ੍ਰਤੀ ਕਿੰਨੇ ਕੁ ਸੁਚੇਤ ਹਾਂ। ਸਮੇਂ ਦੀਆਂ ਕੁਝ ਆਪਣੀਆਂ ਖ਼ੂਬੀਆਂ ਹਨ ਜਿਸ ਕਰਕੇ ਸਾਨੂੰ ਹੀ ਸਮੇਂ ਦੀ ਕਦਰ ਕਰਨੀ ਚਾਹੀਦੀ ਹੈ।

ਸਮਾਂ ਰੁਕਦਾ ਨਹੀਂ ਹੈ। ਲੋਕ ਸੌਂ ਜਾਂਦੇ ਹਨ ਪਰ ਸਮਾਂ ਜਾਗਦਾ ਹੀ ਰਹਿੰਦਾ ਹੈ। ਜਿਹੜੇ ਲੋਕ ਸਮੇਂ ਨੂੰ ਨਸ਼ਟ ਕਰਦੇ ਹਨ, ਸਮਾਂ ਉਨ੍ਹਾਂ ਨੂੰ ਨਸ਼ਟ ਕਰ ਦਿੰਦਾ ਹੈ ਅਤੇ ਸਮੇਂ ਨੂੰ ਸੰਭਾਲ ਲੈਣ ਵਾਲਿਆਂ ਨੂੰ ਸਮਾਂ ਸੰਭਾਲ ਲੈਂਦਾ ਹੈ। ਅਸੀਂ ਇਹ ਇਤਰਾਜ਼ ਨਹੀਂ ਕਰ ਸਕਦੇ ਕਿ ਸਾਡੇ ਕੋਲ ਸਮਾਂ ਨਹੀਂ ਹੈ, ਬਲਕਿ ਸਾਡੇ ਕੋਲ ਸਮਾਂ ਤਾਂ ਹੈ ਪਰ ਸਮੇਂ ਦੀ ਵਰਤੋਂ ਦਾ ਢੰਗ ਨਹੀਂ। ਸਮਾਂ ਸਭ ਚੀਜ਼ਾਂ ਨੂੰ ਖਾ ਜਾਂਦਾ ਹੈ ਪਰ ਸਮੇਂ ਨੂੰ ਖਾ ਜਾਣ ਵਾਲੀ ਕੋਈ ਚੀਜ਼ ਨਹੀਂ। ਜਿਨ੍ਹਾਂ ਨੂੰ ਜੀਵਨ ਨਾਲ ਪਿਆਰ ਹੁੰਦਾ ਹੈ, ਉਹ ਸਮੇਂ ਨਾਲ ਵੀ ਪਿਆਰ ਕਰਦੇ ਹਨ। ਉਹ ਜੀਵਨ ਦਾ ਸਮਾਂ ਵਿਅਰਥ ਕੰਮਾਂ ਵਿੱਚ ਗੁਆ ਕੇ ਜੀਵਨ ਨੂੰ ਹੋਰ ਛੋਟਾ ਨਹੀਂ ਕਰਦੇ। ਸਮਾਂ ਕਦੇ ਵੀ ਸਾਡੀ ਚਾਲ ਨਾਲ ਨਹੀਂ ਚਲਦਾ। ਅਸੀਂ ਨਾ ਉਸ ਨੂੰ ਮੋੜ ਸਕਦੇ ਹਾਂ ਅਤੇ ਨਾ ਹੀ ਅੱਗੇ ਲੰਘਾ ਸਕਦੇ ਹਾਂ, ਬਲਕਿ ਸਾਨੂੰ ਹੀ ਸਮੇਂ ਦਾ ਹਾਣੀ ਬਣਨਾ ਪੈਂਦਾ ਹੈ। ਸਭ ਤੋਂ ਵੱਡੀ ਗੱਲ ਹੈ ਕਿ ਸਮਾਂ ਬੀਤਿਆ ਹੋਇਆ ਵੀ ਬਹੁਤ ਹੋ ਸਕਦਾ ਹੈ ਅਤੇ ਆਉਣ ਵਾਲਾ ਵੀ ਬਹੁਤ ਹੋ ਸਕਦਾ ਹੈ ਪਰ ਵਰਤਮਾਨ ਬਹੁਤ ਛੋਟਾ ਹੁੰਦਾ ਹੈ। ਮਨੁੱਖ ਦੇ ਹੱਥ ਵਿੱਚ ਕੇਵਲ ਵਰਤਮਾਨ ਹੀ ਹੁੰਦਾ ਹੈ। ਵਰਤਮਾਨ ਨੇ ਹੀ ਬੀਤ ਕੇ ਭੂਤ ਕਾਲ ਬਣਨਾ ਹੈ ਅਤੇ ਹਰ ਭਵਿੱਖਤ ਨੇ ਵੀ ਵਰਤਮਾਨ ਬਣ ਕੇ ਹੀ ਕੋਲ ਆਉਣਾ ਹੈ। ਜਿਸ ਨੇ ਵਰਤਮਾਨ ਸੰਭਾਲ ਲਿਆ, ਉਸ ਦਾ ਹੀ ਭਵਿੱਖ ਜਾਂ ਬੀਤਿਆ ਕੱਲ੍ਹ ਚੰਗਾ ਹੋ ਸਕਦਾ ਹੈ।

**ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥**
**ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥**
**ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥**

ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥
ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥
(੫੫੬)

ਰੱਬ ਕਰੇ ਨਵੇਂ ਸਾਲ ਚੜ੍ਹਨ ਦੇ ਨਾਲ ਨਾਲ ਸਾਨੂੰ ਮਨੁੱਖਤਾ ਦਾ ਭਲਾ ਕਰਨ ਦਾ ਚਾਅ ਵੀ ਚੜ੍ਹ ਜਾਵੇ। ਗੁਰਬਾਣੀ ਪੜ੍ਹਨ ਵੀਚਾਰਨ ਦਾ ਚਾਅ ਵੀ ਚੜ੍ਹ ਜਾਵੇ। ਇਸ ਸਾਲ ਸਾਰੇ ਹੀ ਰੱਬੀ ਭਾਣੇ ਵਿੱਚ ਚੱਲ ਕੇ ਜੀਵਨ ਦੀਆਂ ਮੰਜ਼ਿਲਾਂ ਪਾ ਸਕੀਏ। ਸੰਸਾਰ ਨੂੰ ਅੰਦਰੋਂ ਬਾਹਰੋਂ ਲੱਗੀ ਹੋਈ ਅੱਗ ਸ਼ਾਂਤ ਹੋ ਜਾਵੇ। ਮਨੁੱਖ ਅਸਲਾ, ਐਟਮ ਬੰਬ ਖ਼ਰੀਦਣ ਦੀ ਥਾਂ ਗ਼ਰੀਬਾਂ ਨੂੰ ਰੋਟੀ ਪਾਣੀ ਦਾ ਪ੍ਰਬੰਧ ਕਰਕੇ ਦੇਵੇ। ਧਰਤੀ ਮਾਣ ਕਰੇ ਕਿ ਮੈਂ ਧਰਮਸ਼ਾਲਾ ਸੀ ਤੇ ਮਨੁੱਖ ਨੇ ਮੇਰੀ ਝੋਲੀ ਵਿੱਚ ਮੁੜ ਪਿਆਰ ਪਾ ਕੇ ਮੈਨੂੰ ਸੁਭਾਗੀ ਬਣਾ ਦਿੱਤਾ ਹੈ। ਨਫ਼ਰਤ ਮਿਟ ਜਾਵੇ ਤੇ ਇਹ ਅਹਿਸਾਸ ਹੋ ਜਾਵੇ ਕਿ :-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
(੧੩੪੯)

ਰੱਬ ਦਾ ਸ਼ੁਕਰ ਹੈ ਜੀ।

# ਨਸ਼ਾ

ਕਾਦਰ ਦੀ ਬਣਾਈ ਹੋਈ ਸਮੁੱਚੀ ਕੁਦਰਤ ਵਿੱਚੋਂ ਮਨੁੱਖ ਇੱਕ ਉੱਤਮ ਕਿਰਤ ਹੈ। ਇਹ ਬਾਕੀ ਜੂਨੀਆਂ ਤੋਂ ਸੁਚੇਤ ਹੈ। ਇਸ ਕਰਕੇ ਮਨੁੱਖ ਦੀ ਸੋਚ ਨਿਰਾ ਜੀਵਨ ਹੀ ਬਸਰ ਨਹੀਂ ਕਰਨਾ ਚਾਹੁੰਦੀ ਬਲਕਿ ਹਰ ਪਲ ਕਿਸੇ ਸੁਖ ਅਨੰਦ ਜਾਂ ਮੌਜ ਮਸਤੀ ਵਿੱਚ ਗੁਜ਼ਾਰਨਾ ਚਾਹੁੰਦੀ ਹੈ। ਪਰਮ ਸੁਖ ਮਾਨਣਾ, ਇਹ ਤਾਂ ਸੋਚ ਬਹੁਤ ਚੰਗੀ ਹੈ ਕਿਉਂਕਿ ਜੇ ਇਸ ਕੋਲ ਜਾਮਾ ਸ਼੍ਰੋਮਣੀ ਹੈ ਤਾਂ ਸੁਖ ਵੀ ਸ਼੍ਰੋਮਣੀ ਹੀ ਹੋਣਾ ਚਾਹੀਦਾ ਹੈ, ਪਰ ਬੰਦਾ ਮਸਤੀ ਵੀ ਚਾਹੁੰਦਾ ਹੈ ਅਤੇ ਸਸਤੀ ਵੀ ਚਾਹੁੰਦਾ ਹੈ। ਬਿਨਾਂ ਕਿਸੇ ਖਾਸ ਮਿਹਨਤ ਤੋਂ ਹੀ ਮੈਨੂੰ ਪਰਮ ਸੁਖ ਦੀ ਪ੍ਰਾਪਤੀ ਹੋ ਜਾਵੇ। ਪਰਮ ਸੁਖ ਦੀ ਚਾਹਤ ਹੈ ਤਾਂ ਮੁੱਲ ਵੀ ਪਰਮ ਸੁਖ ਜਿੰਨਾ ਹੀ ਦੇਣਾ ਪੈਂਦਾ ਹੈ। ਬੰਦਾ, ਇਹ ਕੀਮਤ ਅਦਾ ਨਹੀਂ ਕਰਨੀ ਚਾਹੁੰਦਾ। ਇਸ ਦੀ ਕੀਮਤ ਹੈ ਕਿ :

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥**
**ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥** (੧੪੨੭)

ਮਨੁੱਖ, ਸ਼ਰਨ ਰਾਮ ਕੀ ਨੂੰ ਆਪਣੀ ਅਜ਼ਾਦੀ ਉੱਤੇ ਪਾਬੰਦੀ ਸਮਝਦਾ ਹੈ, ਪਰ ਹਕੀਕਤ ਇਹ ਹੈ ਕਿ ਮਨੁੱਖਾ ਜਾਮਾ ਦੁਰਲੱਭ ਹੋਣ ਕਰਕੇ ਇਸ ਨੂੰ ਰਾਮ ਦੀ ਸ਼ਰਨ ਵਿੱਚ ਰੱਖਣਾ ਸੀ ਕਿਉਂਕਿ ਜਿੰਨੀ ਕੋਈ ਚੀਜ਼ ਕੀਮਤੀ ਹੋਵੇ ਉਨੀ ਹੀ ਸੰਭਾਲ ਕੇ ਰੱਖਣੀ ਪੈਂਦੀ ਹੈ। ਪ੍ਰਮੇਸ਼ਰ ਦੀ ਸ਼ਰਨ ਤੋਂ ਵੱਧ ਹੋਰ ਕੋਈ ਅਜਿਹੀ ਚੰਗੀ ਥਾਂ ਨਹੀਂ ਹੋ ਸਕਦੀ, ਜਿਥੇ ਜ਼ਿੰਦਗੀ ਰੂਪ ਗਹਿਣਾ ਸੰਭਾਲਿਆ ਜਾ ਸਕਦਾ ਸੀ। ਰਾਮ ਦੀ ਸ਼ਰਨ ਵਿੱਚੋਂ ਇਸ ਨੂੰ ਰੱਬੀ ਮਸਤੀ ਪ੍ਰਾਪਤ ਹੋਣੀ ਸੀ। ਇਸ ਨਾਲ ਮਨੁੱਖ ਨੂੰ ਇੱਕ ਸੱਚਾ ਸੁੱਚਾ ਪਰਮ ਅਨੰਦ, ਪਰਮ ਮਸਤੀ, ਰੱਬੀ ਭਰੋਸੇ ਦੀ ਬੇਪ੍ਰਵਾਹੀ, ਨਿਰਭੈਤਾ ਵਾਲਾ ਜੀਵਨ ਪ੍ਰਾਪਤ ਹੋਣਾ ਸੀ। ਭਾਵ ਜਿਹੜੇ ਰੱਬੀ ਗੁਣ ਸਨ ਉਹ ਇਸ ਵਿੱਚ ਪ੍ਰਵੇਸ਼ ਕਰ ਜਾਣੇ ਸਨ। ਨਿਰੰਕਾਰੀ ਯਾਦ ਦਾ ਖਜ਼ਾਨਾ ਲੁਟਾ ਕੇ ਆਪਣੇ ਸਾਰੇ ਗੁਣ ਤਬਾਹ ਕਰ ਬੈਠਾ ਹੈ। ਜਿਨ੍ਹਾਂ ਗੁਣਾਂ ਨੇ ਇਸ ਨੂੰ ਇਹ ਪਰਮ ਸੁਖ ਦੇਣਾ ਸੀ ਉਹਨਾਂ ਦੀ ਤਬਾਹੀ ਕਰਕੇ ਮੁੜ ਹੋਛੇ ਰਸਾਂ ਨੂੰ ਲਪਟਾਉਣ ਲੱਗ ਪੈਂਦਾ ਹੈ। ਰੱਬੀ ਰਿਸ਼ਤਾ ਟੁੱਟ ਜਾਣ ਕਰਕੇ ਦੁੱਖਾਂ ਦੀ ਪੰਡ ਵੀ ਹੋਰ ਭਾਰੀ ਹੋ ਜਾਂਦੀ ਹੈ। ਇਸ ਸਭ ਕੁਝ ਨੇ ਰਲ ਕੇ ਇਸਨੂੰ ਦੁਨਿਆਵੀ ਨਸ਼ਿਆਂ ਦੇ ਰਾਹ ਤੋਰ ਦਿੱਤਾ। ਰੱਬ ਤੋਂ ਟੁੱਟੇ ਹੋਏ ਲੋਕਾਂ ਨੂੰ ਇਨ੍ਹਾਂ ਨਸ਼ਿਆਂ ਵਿੱਚੋਂ ਹੀ ਸਵਰਗ ਦਾ ਝੂਟਾ ਨਜ਼ਰ ਆਉਂਦਾ ਸੀ। ਇਨ੍ਹਾਂ ਮਾੜੀਆਂ

ਵੀਚਾਰਾਂ ਦੇ ਟੋਟਕੇ ਇਸਨੂੰ ਇੱਧਰ ਖਿੱਚ ਲੈ ਆਉਂਦੇ ਹਨ। 'ਪੋਸਤਾ ਦਿਲ ਦੋਸਤਾ ਤੇਰਾ ਸੋਨੇ ਮੜ੍ਹਾਵਾਂ ਬੂਟਾ। ਲੱਖ ਲੱਖ ਦੀ ਤੇਰੀ ਇੱਕ ਇੱਕ ਲੋਰੀ, ਅਰਬਾਂ ਦਾ ਤੇਰਾ ਝੂਟਾ।' ਅਜਿਹੇ ਟੋਟਕੇ ਦੁਨਿਆਵੀ ਗਾਇਕਾਂ ਨੇ ਗਾ ਗਾ ਕੇ ਇਸਨੂੰ ਨਸ਼ਿਆਂ ਦਾ ਪੱਕੀ ਆਦੀ ਹੋਣ ਵਿੱਚ ਕਾਫੀ ਮਦਦ ਕੀਤੀ। ਹਰ ਇੱਕ ਸ਼੍ਰੇਣੀ ਆਪਣੇ ਪਰਿਵਾਰਕ ਵਾਧੇ ਨੂੰ ਲੋਚਦੀ ਹੈ ਇਸ ਕਰਕੇ ਇੱਕ ਜਿਹੜਾ ਮਰਜ਼ੀ ਵੀ ਨਸ਼ਾ ਆ ਜਾਵੇ ਉਹ ਆਪਣੇ ਸਾਰੇ ਪਰਿਵਾਰ ਨੂੰ ਲੈ ਆਉਂਦਾ ਹੈ। ਹੌਲੀ ਹੌਲੀ ਸਾਰੇ ਹੀ ਨਸ਼ੇ ਜ਼ਿੰਦਗੀ ਦੇ ਮੈਦਾਨ ਵਿੱਚ ਆ ਕੇ ਇਨਸਾਨੀਅਤ ਦੇ ਲੁਟੇਰੇ ਬਣ ਕੇ ਬੈਠ ਜਾਂਦੇ ਹਨ।

ਪੁਰਾਤਨ ਸਮੇਂ ਵਿੱਚ ਕਈ ਬੁਰਾਈਆਂ ਨੂੰ ਧਾਰਮਿਕ ਪਰਦੇ ਪਾ ਕੇ ਉਨ੍ਹਾਂ ਨੂੰ ਸਮਾਜ ਦੀ ਪ੍ਰਵਾਨਗੀ ਦੁਆ ਦਿੱਤੀ ਗਈ ਸੀ। ਜਿਵੇਂ ਸ਼ਿਵ ਜੀ ਨੂੰ ਭੋਲਾ ਨਾਥ ਕਹਿ ਕੇ ਉਸ ਨੂੰ ਭੰਗ ਦਾ ਆਦੀ ਪ੍ਰਗਟ ਕਰ ਦਿੱਤਾ। ਹੁਣ ਜਦੋਂ ਅਜਿਹੇ ਲੋਕਾਂ ਦਾ ਮੁਰਸ਼ਿਦ ਹੀ ਨਸ਼ਿਆਂ ਦਾ ਆਦੀ ਹੋਵੇ ਫਿਰ ਮੁਰੀਦਾਂ ਦਾ ਅਜਿਹੀ ਅਲਾਮਤ ਤੋਂ ਬਚਣਾ ਅਸੰਭਵ ਹੋ ਜਾਂਦਾ ਹੈ। ਜੋਗੀ ਲੋਕਾਂ ਨੇ ਵੀ ਅਜਿਹਾ ਹੀ ਕੀਤਾ ਸੀ ਕਿ ਰੱਬ ਨਾਲ ਪਿਆਰ ਪ੍ਰੀਤਾਂ ਡੂੰਘੀਆਂ ਕਰਨ ਲਈ ਭੰਗ ਅਤੇ ਸ਼ਰਾਬ ਨੂੰ ਸਹਾਰਾ ਬਣਾ ਲਿਆ ਸੀ। ਸਤਿਗੁਰੂ ਜੀ ਅਜਿਹੇ ਧਰਮ ਦੇ ਪਰਦੇ ਥੱਲੇ ਹੋ ਰਹੇ ਇਨਸਾਨੀਅਤ ਦੇ ਕਤਲ ਨੂੰ ਵੇਖ ਕੇ ਚੁੱਪ ਨਾ ਰਹਿ ਸਕੇ। ਉਨ੍ਹਾਂ ਨੇ ਜਿਥੇ ਇਨ੍ਹਾਂ ਨਸ਼ਿਆਂ ਦੇ ਖਿਲਾਫ ਬਗਾਵਤ ਕੀਤੀ ਉੱਥੇ ਸੱਚੀ ਰੱਬੀ ਭਗਤੀ ਵਿੱਚੋਂ ਸੱਚੀ ਮਸਤੀ ਲੈਣ ਦਾ ਵੱਲ ਵੀ ਸਿਖਾਇਆ। ਬਨਾਰਸ ਦੀ ਧਰਤੀ ਸ਼ਿਵ ਨਗਰੀ ਕਰਕੇ ਮੰਨੀ ਜਾਂਦੀ ਹੈ। ਸ਼ਿਵ ਜੀ ਨੂੰ ਆਮ ਲੋਕਾਂ ਨੇ ਤਾਂ ਦੇਖਿਆ ਨਹੀਂ ਪਰ ਹਿੰਦੂ ਧਰਮ ਅੰਦਰ ਬ੍ਰਾਹਮਣ ਗੁਰੂ ਹੋਣ ਕਰਕੇ ਉਸ ਦੀ ਹਰ ਗੱਲ ਨੂੰ ਧਰਮ ਦੀ ਗੱਲ ਕਰਕੇ ਮੰਨ ਲਿਆ ਜਾਂਦਾ ਹੈ। ਬ੍ਰਾਹਮਣ ਜੀ ਨੇ ਹੀ ਇਹ ਪ੍ਰਗਟ ਕੀਤਾ ਸੀ ਕਿ ਸ਼ਿਵ ਜੀ ਭੰਗ ਆਦਿਕ ਬਹੁਤ ਨਸ਼ਿਆਂ ਦਾ ਆਦੀ ਹੈ। ਇਥੋਂ ਤੱਕ ਕਿ ਉਹਨਾਂ ਉੱਤੇ ਤਾਂ ਸੱਪ ਦੀ ਜ਼ਹਿਰ ਦਾ ਵੀ ਅਸਰ ਨਹੀਂ ਹੁੰਦਾ। ਇਸ ਭੈੜੀ ਬਿਮਾਰੀ ਨੂੰ ਧਰਮ ਦੀ ਰੰਗਤ ਦੇ ਕੇ ਆਮ ਮਨੁੱਖ ਦੀ ਅਕਲ ਨੂੰ ਬ੍ਰਾਹਮਣ ਨੇ ਆਪਣੀ ਸੋਚ ਦਾ ਤਾਲਾ ਲਾ ਦਿੱਤਾ ਸੀ। ਇਸ ਸ਼ਿਵਪੁਰੀ ਦਾ ਹੀ ਇੱਕ ਰੱਬੀ ਆਸ਼ਿਕ ਭਗਤ ਕਬੀਰ ਸਾਹਿਬ ਜੀ ਮਹਾਰਾਜ ਮਨੁੱਖਤਾ ਨੂੰ ਇਸ ਤਰਾਂ ਲੁੱਟੇ ਜਾਣ ਤੋਂ ਸੁਚੇਤ ਕਰ ਰਹੇ ਸਨ। ਸੱਚੇ ਸੁੱਚੇ ਨਸ਼ੇ ਦੀ ਵੀਚਾਰ ਕਹਿ ਰਹੇ ਸਨ, ਕਿ ਭਾਈ ਇਹ ਤਾਂ ਨਿਜੀ ਸੁਆਰਥ ਨੂੰ ਧਰਮ ਦਾ ਪਰਦਾ ਪਾਇਆ ਜਾ ਰਿਹਾ ਹੈ ਅਸਲ ਵਿੱਚ ਤਾਂ ਮਨੁੱਖ ਨੂੰ ਇਸ ਨਸ਼ੇ ਦਾ ਆਦੀ ਹੋਣਾ ਚਾਹੀਦਾ ਹੈ।

**ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ॥**
**ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ॥੧॥**
**ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥**

ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥
ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥੩॥
ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥੧॥

(੯੬੯)

ਅਰਥਾਤ, ਮੈਂ ਆਪਣੇ ਸਰੀਰ ਨੂੰ ਮਟਕੀ ਬਣਾ ਕੇ ਗੁਰੂ ਜੀ ਦਾ ਸ਼ਬਦ ਵਿੱਚ ਗੁੜ ਬਣਾ ਕੇ ਪਾਇਆ ਹੈ। ਸ਼ਰਾਬ ਕੱਢਣ ਵਾਲੇ ਇਸ ਵਿੱਚ ਕਿੱਕਰ ਦੀ ਛਿੱਲੜ ਵੀ ਪਾਉਂਦੇ ਹਨ। ਮੈਂ ਵੀ ਤ੍ਰਿਸ਼ਨਾ, ਕਾਮ, ਕ੍ਰੋਧ, ਹੰਕਾਰ ਅਤੇ ਈਰਖਾ ਨੂੰ ਕੱਟ ਕੇ ਇਸ ਵਿੱਚ ਪਾ ਦਿੱਤਾ ਹੈ। ਕੋਈ ਅਜਿਹਾ ਧਰਮੀ ਸੰਤ ਮਿਲੇ ਜਿਹੜਾ ਇਸ ਆਤਮਿਕ ਸੁਖ ਨੂੰ ਮਾਨਣ ਵਾਲਾ ਹੋਵੇ ਮੈਂ ਉਸ ਕੋਲੋਂ ਅਜਿਹੇ ਅੰਮ੍ਰਿਤ ਦੀ ਇੱਕ ਬੂੰਦ ਪ੍ਰਾਪਤ ਕਰਾਂ। ਹੋਰ ਇਨ੍ਹਾਂ ਲੋਕਾਂ ਵਲੋਂ ਪ੍ਰਚਾਰੇ ਕਰਮ ਕਾਂਡ ਨੂੰ ਦਲਾਲੀ ਵਿੱਚ ਦੇ ਦਿਆਂ। ਚੌਦਾਂ ਭਵਨਾਂ ਨੂੰ ਭੱਠੀ ਬਣਾ ਕੇ ਅਤੇ ਆਪਣੇ ਸਰੀਰ ਵਿੱਚ ਰੱਬੀ ਜੋਤਿ ਵਾਲੀ ਅੱਗ ਬਾਲੀ ਹੈ। (ਸ਼ਰਾਬੀ ਲੋਕ ਇੱਕ ਘੜਾ ਲੈ ਕੇ ਉਸ ਵਿੱਚ ਗੁੜ ਪਾ ਕੇ ਕੁਝ ਹੋਰ ਲੁੜੀਂਦੀਆਂ ਚੀਜ਼ਾਂ ਪਾ ਕੇ ਉਸ ਘੜੇ ਨੂੰ ਚੰਗੀ ਤਰ੍ਹਾਂ ਬੰਦ ਕਰਕੇ ਉਸ ਨੂੰ ਕਿਸੇ ਥਾਂ ਜਾਂ ਰੂੜੀਆਂ ਵਿੱਚ ਦਬਾ ਦਿੰਦੇ ਸਨ। ਕੁਝ ਸਮੇਂ ਬਾਅਦ ਇਹ ਸਭ ਕੁਝ ਖਮੀਰਾ ਹੋ ਕੇ ਇੱਕ ਤਰਲ ਪਦਾਰਥ ਬਣ ਜਾਂਦਾ ਹੈ। ਇਸ ਘੜੇ ਨੂੰ ਬਾਹਰ ਕੱਢਕੇ ਉਸ ਨੂੰ ਇੱਕ ਬਲਦੀ ਅੱਗ ਵਾਲੀ ਭੱਠੀ 'ਤੇ ਰੱਖ ਕੇ ਉਬਾਲਿਆ ਜਾਂਦਾ ਹੈ। ਇਸ ਦੇ ਢੱਕਣ ਵਿੱਚੋਂ ਇੱਕ ਛੇਕ ਭਾਫ ਬਣਕੇ ਨਿਕਲਣ ਲਈ ਰੱਖਿਆ ਜਾਂਦਾ ਹੈ। ਇਸ ਛੇਕ ਵਿੱਚ ਇੱਕ ਨਾਲੀ ਲਾਈ ਜਾਂਦੀ ਹੈ ਇਸ ਨਾਲੀ ਨੂੰ ਠੰਡੀ ਕਰਨ ਲਈ ਇੱਕ ਗਿੱਲਾ ਕੱਪੜਾ ਇਸ ਨਾਲੀ ਦੇ ਦੁਆਲੇ ਲਪੇਟਿਆ ਜਾਂਦਾ ਹੈ। ਇਸ ਨਾਲੀ ਰਾਹੀਂ ਨਿਕਲਿਆ ਹੋਇਆ ਪਦਾਰਥ ਸ਼ਰਾਬ ਅਖਵਾਉਂਦਾ ਹੈ) ਮੇਰੇ ਮਨ ਦਾ ਸੁਖ ਉਸ ਨਲਕੀ ਦੇ ਦੁਆਲੇ ਕੱਪੜਾ ਲਪੇਟਿਆ ਹੋਇਆ ਹੈ। ਇਸ (ਨਾਮ ਰੂਪ ਅੰਮ੍ਰਿਤ) ਸ਼ਰਾਬ ਦੇ ਬਦਲੇ ਮੈਂ ਪੰਡਿਤਾਂ ਅਤੇ ਜੋਗੀਆਂ ਦੇ ਦੱਸੇ ਕਰਮ ਕਾਂਡ, ਤੀਰਥਾਂ, ਵਰਤ, ਸੁੱਚ ਸੰਜਮ, ਸਵਾਸ ਉਤਾਰਨੇ ਤੇ ਚੜ੍ਹਾਉਣੇ ਆਦਿਕ ਇਹ ਸਭ ਕੁਝ ਗਿਰਵੀ ਰੱਖ ਦਿੱਤੇ ਹਨ। ਪ੍ਰਭੂ ਵਿੱਚ ਜੁੜੀ ਹੋਈ ਸੁਰਤਿ ਦਾ ਮੈਂ ਪਿਆਲਾ ਬਣਾਇਆ ਹੈ। ਸਾਰੇ ਰਸਾਂ ਤੋਂ ਸ੍ਰੇਸ਼ਟ ਰਸ ਪੀ ਰਿਹਾ ਹਾਂ। ਇਹ ਨਾਮ ਅੰਮ੍ਰਿਤ ਦੀ ਧਾਰ ਮੇਰੇ ਹਿਰਦੇ ਵਿੱਚ ਹੀ ਪੈ ਰਹੀ ਹੈ ਅਤੇ ਮੇਰਾ ਮਨ ਇਸ ਦੇ ਸੁਆਦ ਵਿੱਚ ਰੱਤਾ ਹੋਇਆ ਹੈ। ਕਬੀਰ ਸਾਹਿਬ ਜੀ ਇਨ੍ਹਾਂ

ਹੋਛੇ ਰਸਾਂ ਦੇ ਧਾਰਨੀ ਲੋਕਾਂ ਨੂੰ ਸਮਝਾ ਰਹੇ ਹਨ ਕਿ ਇਸ ਰਸ ਦੇ ਮੁਕਾਬਲੇ ਬਾਕੀ ਸਾਰੇ ਹੀ ਰਸ ਛੂਛੇ ਹਨ।

ਇਸ ਬਰਬਾਦੀ ਵਿੱਚ ਜੋਗੀਆਂ ਦਾ ਵੀ ਇਸ ਪਾਸੇ ਕਾਫੀ ਯੋਗਦਾਨ ਰਿਹਾ ਹੈ। ਉਹ ਵੀ ਸੁਰਤਿ ਦੇ ਟਿਕਾਅ ਲਈ ਸ਼ਰਾਬ, ਭੰਗ ਜਾਂ ਹੋਰ ਨਸ਼ਿਆਂ ਦਾ ਸਹਾਰਾ ਲੈ ਕੇ ਪਾਖੰਡ ਕਰਦੇ ਰਹੇ ਹਨ। ਗੁਰੂ ਨਾਨਕ ਸਾਹਿਬ ਜੀ ਨੇ ਅਜਿਹੇ ਲੋਕਾਂ ਲਈ ਕਰੀਬ ਮਿਲਦਾ ਜੁਲਦਾ ਸ਼ਬਦ ਉਚਾਰ ਕੇ ਸਮਝਾਇਆ ਸੀ। ਉਸ ਸ਼ਬਦ ਦੀਆਂ ਕੁਝ ਕੁ ਪੰਕਤੀਆਂ ਹਨ :-

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥**
**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥**

(੩੬੦)

ਹਿੰਦੂ ਧਰਮ ਨੇ ਤਾਂ ਇਸ ਨੂੰ ਦੇਵੀ ਦੇਵਤਿਆਂ ਅਤੇ ਦੈਂਤਾਂ ਦੇ ਮਿਲ ਕੇ ਸਮੁੰਦਰ ਰਿੜਕਣ ਵੇਲੇ ਨਿਕਲੇ ਚੌਦਾਂ ਰਤਨਾਂ ਵਿੱਚੋਂ ਇੱਕ ਰਤਨ ਸਵੀਕਾਰ ਕੀਤਾ ਹੋਇਆ ਹੈ। ਇਹ ਸਾਰੀ ਉਪ੍ਰੋਕਤ ਵੀਚਾਰ ਅਸਲ ਵਿੱਚ ਧਰਮ ਦਾ ਪਰਦਾ ਪਾ ਕੇ ਜ਼ਹਿਰ ਵਰਤਾਉਣ ਵਾਲੀ ਕਹਾਣੀ ਹੀ ਹੈ। ਮੁਸਲਮਾਨ ਵੀਰ ਨੇ ਸੰਸਾਰ ਵਿੱਚ ਤਾਂ ਸ਼ਰਾਬ ਨੂੰ ਵਰਤਣ 'ਤੇ ਪਾਬੰਦੀ ਲਾ ਦਿੱਤੀ ਪਰ ਉਸ ਨੇ ਵੀ ਧਰਮ ਦਾ ਹੀ ਪਰਦਾ ਵਰਤਿਆ ਅਤੇ ਬਹਿਸ਼ਤ ਵਿੱਚ ਮਨੁੱਖ ਨੂੰ ਅੰਗੂਰਾਂ ਦੀ ਮਹਿੰਗੀ ਸ਼ਰਾਬ ਮਿਲਣ ਦਾ ਲਾਰਾ ਲਾ ਦਿੱਤਾ। ਇਥੇ ਫਿਰ ਮਨੁੱਖੀ ਸੋਚ ਧੋਖਾ ਖਾ ਗਈ ਕਿ ਜਿਹੜੀ ਅੱਲ੍ਹਾ ਦੇ ਘਰ ਵਰਤਾਈ ਜਾ ਸਕਦੀ ਹੈ ਉਹ ਮਾੜੀ ਕਿਸ ਤਰ੍ਹਾਂ ਹੋ ਸਕਦੀ ਹੈ? ਇਸ ਲਈ ਮਨੁੱਖ ਨੇ ਇਸ ਗੱਲ ਨੂੰ ਵੀ ਸਵੀਕਾਰ ਕਰ ਲਿਆ।

ਇਸ ਬਿਮਾਰੀ ਦਾ ਸਿੱਖ ਧਰਮ ਵੀ ਰੱਜ ਕੇ ਸ਼ਿਕਾਰ ਹੋ ਗਿਆ ਹੈ। ਇਸ ਨੇ ਵੀ ਅਸਲੀਅਤ ਨੂੰ ਤਾਂ ਨਾ ਸਮਝਿਆ ਪਰ ਧਾਰਮਿਕ ਰੰਗਤ ਇਸ ਨੇ ਵੀ ਦੇ ਦਿੱਤੀ। ਇਸ ਨੂੰ ਵੀ ਗੁਰੂ ਕੀਆਂ ਲਾਡਲੀਆਂ ਫੌਜਾਂ ਕਹਾਉਣ ਵਾਲਿਆਂ ਨੇ ਸੁਖ ਨਿਧਾਨ ਦੇ ਨਾਮ ਹੇਠ ਪ੍ਰਚੱਲਤ ਕਰਕੇ ਖੂਬ ਵਰਤਿਆ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਇਸ ਨੂੰ ਅਸਲ ਵਿੱਚ ਮਤਿ ਭੰਗ ਕਰਤਾ ਦਾ ਨਾਮ ਦਿੱਤਾ ਹੈ। ਸੁਖ ਨਿਧਾਨ ਤਾਂ ਪ੍ਰਮੇਸ਼ਰ ਜੀ ਦਾ ਨਾਮ ਹੀ ਹੋ ਸਕਦਾ ਹੈ।

**ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ॥**
**ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥**
**ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥**

ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ ॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ॥੭॥

(੩੧੯)

ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥

(੩੮੨)

ਇਥੋਂ ਤੱਕ ਅਨਰਥ ਕਰ ਦਿੱਤਾ ਕਿ ਗੁਰੂ ਨਾਨਕ ਸਾਹਿਬ ਜੀ ਨੇ ਸੱਤ ਮੁੱਠੀਆਂ ਭੰਗ ਦੀਆਂ ਬਾਬਰ ਕੋਲੋਂ ਲੈ ਕੇ ਉਸ ਨੂੰ ਸੱਤ ਪੀੜ੍ਹੀਆਂ ਦਾ ਰਾਜ ਬਖਸ਼ਿਸ਼ ਕੀਤਾ ਸੀ ਪਰ ਸੱਚ ਇਹ ਹੈ ਕਿ ਸਤਿਗੁਰੂ ਜੀ ਨੇ ਬਾਬਰ ਨੂੰ ਵੀ ਦੁਨੀਆਂ ਦੀ ਭੰਗ ਦੇ ਨਸ਼ੇ ਕਰਨ ਦੀ ਥਾਂ ਅਸਲ ਪਰਮਾਰਥੀ ਭੰਗ ਦੀ ਸੂਝ ਬੂਝ ਬਖਸ਼ਿਸ਼ ਕੀਤੀ ਸੀ। (ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ, ਪੰਨਾ, 166-67) ਸਿੱਖੀ ਵਿੱਚ ਅਜਿਹੇ ਨਸ਼ਿਆਂ ਦੇ ਦਾਖਲੇ ਦਾ ਪਿਛੋਕੜ ਪ੍ਰਤੀਤ ਹੁੰਦਾ ਹੈ ਕਿ ਜਦੋਂ ਸਿੱਖੀ ਦਾ ਪੱਤਾ ਪੱਤਾ ਵੈਰੀ ਬਣਿਆ ਹੋਇਆ ਸੀ ਤਾਂ ਸਿੱਖ ਜੰਗਲਾਂ ਵਿੱਚ ਰਹਿੰਦੇ ਸਨ। ਘਰ ਦੇ ਸੁਖ ਅਰਾਮ ਤਾਂ ਇੱਕ ਪਾਸੇ ਸਗੋਂ ਦੋ ਵਕਤ ਦੀ ਰੋਟੀ ਪਾਣੀ ਵੀ ਨਸੀਬ ਨਹੀਂ ਹੁੰਦਾ ਸੀ। ਉਨ੍ਹਾਂ ਸਮਿਆਂ ਵਿੱਚ ਖਾਲਸੇ ਨੇ ਸ਼ਿਕਾਰ ਕਰਕੇ ਜਾਂ ਬਹੁਤੀ ਵਾਰੀ ਘਾਹ ਬੂਟੀਆਂ ਆਦਿਕ ਨੂੰ ਆਪਣਾ ਅਹਾਰ ਬਣਾਇਆ ਹੋਇਆ ਸੀ। ਇਨ੍ਹਾਂ ਜੰਗਲੀ ਜੜ੍ਹੀ ਬੂਟੀਆਂ ਵਿੱਚ ਕਈ ਨਸ਼ਾ ਦੇਣ ਵਾਲੀਆਂ ਵੀ ਸਨ। ਇਨ੍ਹਾਂ ਸਿੱਖਾਂ ਦਾ ਮਕਸਦ ਨਸ਼ਾ ਕਰਨਾ ਨਹੀਂ ਸੀ ਪਰ ਇਨ੍ਹਾਂ ਜੜ੍ਹੀ ਬੂਟੀਆਂ ਦੀ ਪਹਿਚਾਣ ਵੀ ਨਹੀਂ ਸੀ। ਨਿੱਤ ਦਿਹਾੜੇ ਮਨੁੱਖਤਾ ਦੇ ਦੁਖੜਿਆਂ ਨਾਲ ਜੂਝਦੇ ਇਨ੍ਹਾਂ ਸੂਰਮਿਆਂ ਦੇ ਸਰੀਰ ਆਦੀ ਹੋ ਗਏ। ਬਹੁਤਿਆਂ ਨੇ ਤਾਂ ਪਤਾ ਲੱਗਣ 'ਤੇ ਇਨ੍ਹਾਂ ਦਾ ਤਿਆਗ ਕਰ ਦਿੱਤਾ ਪਰ ਕਈਆਂ ਕੋਲੋਂ ਅਜਿਹਾ ਨਾ ਹੋ ਸਕਿਆ ਜਿਸ ਕਰਕੇ ਇਹ ਭੈੜੀ ਬਿਮਾਰੀ ਸਿੱਖਾਂ ਵਿੱਚ ਵੀ ਘੁਸਪੈਠ ਕਰ ਗਈ। ਇਥੋਂ ਹੀ ਸ਼ਾਇਦ ਸੁੱਖੇ ਦਾ ਪ੍ਰਯੋਗ ਹੋਣਾ ਸ਼ੁਰੂ ਹੋਇਆ ਹੋਵੇਗਾ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰਮਤਿ ਇਨ੍ਹਾਂ ਦੁਨੀਆਂ ਦੇ ਹਰ ਇੱਕ ਨਸ਼ੇ 'ਤੇ ਪਾਬੰਦੀ ਲਾਉਂਦੀ ਹੈ। ਇਥੇ ਤਾਂ ਕੇਵਲ ਨਿਰੰਕਾਰੀ ਮਸਤੀ ਹੀ ਪ੍ਰਵਾਨ ਹੈ। ਇਥੇ ਤਾਂ ਅੱਲ੍ਹਾ ਯਾਰ ਖਾਂ ਜੋਗੀ ਜੀ ਵਾਂਗੂੰ ਪੁਕਾਰਾਂ ਕੀਤੀਆਂ ਜਾਂਦੀਆਂ ਹਨ ਐ ਖੁਦਾਵੰਦ, ਮਿਹਰਵਾਨ ਕ੍ਰਿਪਾਲੂ ਜੀ, ਤੇਰੇ ਨਾਮ ਦੇ ਪਿਆਲੇ ਦੀ ਹੀ ਦਾਸ ਨੂੰ ਤਮੰਨਾ ਹੈ। ਰੂਹਾਨੀ ਪਿਆਲੇ ਦੀ ਅਣਹੋਂਦ ਸਦਕਾ ਐਸੀ ਨਿਰਬਲਤਾ ਹੋ ਚੁੱਕੀ ਹੈ ਕਿ ਗੱਲ ਕਰਨੀ ਮੁਸ਼ਕਲ ਹੋ ਰਹੀ ਹੈ। ਹੇ ਅਕਾਲ ਪੁਰਖ! ਬੇਸ਼ੱਕ ਮੈਂ ਪਹਿਲਾਂ ਸਤਿਕਾਰ ਨਾਲ ਸੰਕੋਚ ਕਰਦਾ ਰਿਹਾ ਹਾਂ ਪ੍ਰੰਤੂ ਹੁਣ ਨਾਮ ਖੁਮਾਰੀ ਦੇ ਰੂਹਾਨੀ ਜਾਮ ਦੀ ਖਾਹਿਸ਼ ਵਿੱਚ ਮੈਂ ਨਿਮਾਣਾ ਹੋ ਚੁੱਕਾ ਹਾਂ। ਤੇਰੇ ਨਾਮ ਅੰਮ੍ਰਿਤ ਦੇ

ਪਿਆਲੇ ਤੋਂ ਬਿਨਾਂ, ਨਾਮ ਰਸੀਏ ਦੀ ਬੁਰੀ ਹਾਲਤ ਹੈ। ਹੇ ਅਕਾਲ ਪੁਰਖ! ਭਾਵੇਂ ਮੈਨੂੰ ਰੂਹਾਨੀ ਗਿਆਨ ਦੀ ਬੋਤਲ ਵਿੱਚ ਡਬੋ ਦੇ ਤੇ ਭਾਵੇ ਆਤਮ ਰਸ ਦੇ ਸਾਗਰ ਵਿੱਚ ਡਬੋ ਦੇ, ਸਭ ਤੇਰੀ ਹੀ ਕਿਰਪਾ ਦਾ ਸਦਕਾ ਹੈ। ਮਿਹਰਵਾਨ ਪ੍ਰਭੂ ਭਾਵੇਂ ਮੈਨੂੰ ਸਬਰ ਸੰਤੋਖ ਦੇ ਤਲਾਬ ਬਖਸ਼ਿਸ਼ ਕਰ ਦੇ ਜਾਂ ਫਿਰ ਬਹਿਸ਼ਤੀ ਨਹਿਰ ਕੌਸਰ ਦੀ ਬਖਸ਼ਿਸ਼ ਫਰਮਾ ਦੇ।

**ਉਧਾਂਏ ਹੂਏ ਮਸਤ ਪਿਆਲਾ ਕੋ ਹੈ ਕਬ ਸੇ॥**
**ਬਾਤ ਤੋ ਹੋ ਨਹੀਂ ਸਕਤੀ ਨਕਾਹਤ ਕੇ ਸਬਬ ਸੇ॥**
**ਅਬ ਤੱਕ ਨਾ ਕਹਾ ਹਮ ਨੇ ਤਕੱਲਫ ਸੇ ਅਦਬ ਸੇ॥**
**ਬੇਹਾਲ ਹੈਂ ਮੈਅਕਸ਼ ਤੇਰੇ ਬਾਦਾ ਕੀ ਤਲਬ ਸੇ॥**
**ਸ਼ੀਸ਼ੇ ਮੇਂ ਡਬੋ ਦੇ ਹਮੇਂ ਸਾਗਰ ਮੇ ਡਬੋ ਦੇ॥**
**ਸੰਤੋਖ ਕੇ ਤਲਾਬ ਮੇ, ਕੌਸਰ ਮੇ ਡਬੋ ਦੇ॥**

**(ਗੰਜਿ ਸ਼ਹੀਦਾਂ, ਸ਼ੇਅਰ ਨੰ: ੭੪)**

ਸਿੱਖ ਤਵਾਰੀਖ ਵਿੱਚ ਸਿੱਖਾਂ ਦੀ ਬਰਬਾਦੀ ਦਾ ਵੀ ਇੱਕ ਪੰਨਾ ਲਿਖਿਆ ਹੋਇਆ ਹੈ। ਇਸ ਦੇ ਕਈ ਹੋਰਨਾਂ ਕਾਰਨਾਂ ਦੇ ਨਾਲ ਨਾਲ ਇੱਕ ਪ੍ਰਮੁੱਖ ਕਾਰਨ ਨਸ਼ਿਆਂ ਦਾ ਵਰਤੇ ਜਾਣਾ ਵੀ ਹੈ। ਜ਼ਹਿਰ ਦਾ ਅਸਰ ਤਾਂ ਇੱਕ ਦਿਨ ਜ਼ਹਿਰ ਦੇ ਰੂਪ ਵਿੱਚ ਹੀ ਮਿਲਦਾ ਹੈ। ਬਾਬਾ ਬੰਦਾ ਸਿੰਘ ਦੀ ਸ਼ਹਾਦਤ ਤੋਂ ਬਾਅਦ ਵਿੱਚ ਸਿੱਖ ਕੌਮ ਨੇ ਭਾਵੇਂ ਬਹੁਤ ਮੁਸੀਬਤਾਂ ਭਰਿਆ ਪੈਂਡਾ ਤਹਿ ਕੀਤਾ ਸੀ ਪਰ ਫਿਰ ਵੀ ਇਨ੍ਹਾਂ ਦੀ ਚੜ੍ਹਦੀ ਕਲਾ ਬਣੀ ਰਹੀ ਸੀ। ਉਸ ਦਾ ਪ੍ਰਮੁੱਖ ਕਾਰਨ ਇਨ੍ਹਾਂ ਕੋਲ ਗੁਰੂ ਜੀ ਦੀ ਰਹਿਮਤ ਦਾ ਹੋਣਾ ਸੀ। 29 ਮਾਰਚ 1748 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਇੱਕ ਸਰਬੱਤ ਖਾਲਸਾ ਹੋਇਆ। ਇਸ ਵਿੱਚ ਸਮੁੱਚੀ ਕੌਮ ਜਿਹੜੀ ਕਿ 65 ਜਥਿਆਂ ਵਿੱਚ ਵੰਡੀ ਹੋਈ ਸੀ ਨੂੰ 12 ਮਿਸਲਾਂ ਬਣਾ ਕੇ ਆਪਸੀ ਪਿਆਰ ਦੀਆਂ ਤੰਦਾਂ ਨੂੰ ਹੋਰ ਪੱਕਾ ਕਰ ਲਿਆ ਸੀ। ਇਨ੍ਹਾਂ ਮਿਸਲਾਂ ਨੇ ਵੀ ਕਾਫੀ ਸਮਾਂ ਕੌਮੀ ਫਰਜ਼ਾਂ ਨੂੰ ਮੁੱਖ ਰੱਖ ਕੇ ਹੀ ਕੌਮੀ ਲੜਾਈ ਲੜੀ। ਇਨ੍ਹਾਂ ਜਥੇਦਾਰਾਂ ਦਾ ਸਤਿਕਾਰ ਵੀ ਵਧ ਗਿਆ। ਸਮਾਂ ਪਾ ਕੇ ਕੁਝ ਇੱਕ ਪੰਥ ਦਰਦੀ ਜਥੇਦਾਰ ਚੜ੍ਹਾਈ ਵੀ ਕਰ ਗਏ ਸਨ। ਉਨ੍ਹਾਂ ਮਗਰੋਂ ਬਣੇ ਜਥੇਦਾਰਾਂ ਦੇ ਅੰਦਰ ਕੌਮੀ ਦਰਦ ਦੀ ਥਾਂ ਖ਼ੁਦਗਰਜ਼ੀ ਬਹੁਤੀ ਆ ਗਈ ਸੀ। ਹੋਰ ਕਮਜ਼ੋਰੀਆਂ ਦੇ ਨਾਲ ਨਾਲ ਇਹ ਜਥੇਦਾਰ ਨਸ਼ਿਆਂ ਵਿੱਚ ਗਲਤਾਨ ਹੋਣ ਲੱਗ ਪਏ ਸਨ। ਸਭ ਤੋਂ ਪਹਿਲਾਂ ਮਜਬੂਰੀਆਂ ਕਰਕੇ ਭੰਗ ਹੀ ਆਈ ਸੀ ਮਗਰੋਂ ਅਫੀਮ ਅਤੇ ਉਸ ਦੇ ਮਗਰੋਂ ਚੰਦਰੀ ਸ਼ਰਾਬ ਨੇ ਖਾਨਾ ਖਰਾਬ ਕਰ ਦਿੱਤਾ। ਸਿੱਖੀ ਦੀ ਚੜ੍ਹਦੀ ਕਲਾ ਡਗਮਗਾਉਣ ਲੱਗ ਪਈ। ਸ਼ੇਰਾਂ ਦੀ ਕੌਮ ਆਪਣੀ ਗ਼ੁਲਾਮੀ ਦੇ ਸੰਗਲ ਤਿਆਰ ਕਰਨ ਲੱਗ ਪਈ ਸੀ। ਨਸ਼ਿਆਂ ਕਾਰਨ ਆਪਸੀ ਭਰਾ ਮਾਰੂ ਜੰਗ

ਜਾਂ ਇੱਕ ਦੂਜਿਆਂ ਦੇ ਇਲਾਕਿਆਂ 'ਤੇ ਕਬਜ਼ਾ ਕਰਨ ਦੀ ਬਿਰਤੀ ਨੇ ਇਤਨਾ ਕਮਜ਼ੋਰ ਕਰ ਦਿੱਤਾ ਕਿ ਰਾਜ ਭਾਗ ਪਾ ਕੇ ਵੀ ਬਰਬਾਦ ਕਰ ਬੈਠੇ ਹਾਂ। (ਡਾ: ਹਰਜਿੰਦਰ ਸਿੰਘ ਦਿਲਗੀਰ, ਸਿੱਖ ਤਵਾਰੀਖ ਭਾਗ ਦੂਜਾ, ਪੰਨਾ 619)

ਇੱਕ ਵੀਚਾਰ ਹੋਰ ਲਿਖਣੀ ਕੁਥਾਂ ਨਹੀਂ ਜਾਪਦੀ, "ਅਮਲ ਕੋਈ ਖਾਇ ਨਹੀਂ, ਅਮਲ ਖਾਣਾ ਇਸ ਵਾਸਤੇ ਮਨਹਿ ਹੈ। ਜੋ ਦੇਹੀ ਨੂੰ ਸੁਸਤੀ ਕਰਦਾ ਹੈ। ਸਿਮਰਣ ਅਤੇ ਦੁਨੀਆਂ ਦੀ ਕਿਰਤ ਸੇ ਫੇਰ ਰੱਖਦਾ ਹੈ, ਕਰਣੇ ਨਹੀਂ ਦਿੰਦਾ ਅਰ ਬਦ ਅਮਲਾਂ ਨੂੰ ਦੁੜਾਉਂਦਾ ਹੈ। ਸਵਾਦਾਂ ਨੂੰ ਚਾਂਹਦਾ ਹੈ ਸਵਾਦ ਕਰਕੇ ਬਦ ਅਮਲ ਹੁੰਦੇ ਹਨ। ਉਹ ਲੋਕ ਗੁਰਮਤਿ ਤੋਂ ਅਣਜਾਣ ਅਤੇ ਸਿੱਖ ਕੌਮ ਦੇ ਵੈਰੀ ਹਨ ਜੋ ਆਖਦੇ ਹਨ ਕਿ ਰੱਤੀ ਅਫੀਮ ਅਤੇ ਮਾਸਾ ਸੁੱਖਾ ਗੁਰੂ ਸਾਹਿਬ ਨੇ ਸਿੱਖਾਂ ਲਈ ਵਿਧਾਨ ਕੀਤਾ ਹੈ। ਭੰਗ ਦੀ ਦੇਗ ਨੇ ਜਿਸ ਨੂੰ ਸੁੱਖ ਨਿਧਾਨ ਦੀ ਦੇਗ ਆਖਦੇ ਹਨ (ਪਰ ਵਾਸਤਵ ਵਿੱਚ ਉਹ ਦੁੱਖ ਨਿਧਾਨ ਹੈ) ਸਿੱਖ ਕੌਮ ਨੂੰ ਭਾਰੀ ਨੁਕਸਾਨ ਪਹੁੰਚਾਇਆ ਹੈ। ਸ਼ੋਕ ਹੈ ਉਨ੍ਹਾਂ ਭੰਗੀ ਕਵੀਆਂ ਪਰ ਜਿਨ੍ਹਾਂ ਨੇ ਗੁਰਬਾਣੀ ਦੇ ਵਿਰੁੱਧ ਆਪਣੀ ਭੈੜੀ ਵਾਦੀ ਨੂੰ ਧਰਮ ਦਾ ਨੇਮ ਬਣਾ ਕੇ ਆਪਣੇ ਭਾਈਆਂ ਨੂੰ ਵੀ ਭੰਗੀ ਬਣਾਇਆ ਅਤੇ ਉਨ੍ਹਾਂ ਦੇ ਬਲ ਪੁਰਸ਼ਾਰਥ ਆਦਿਕ ਸ਼ੁਭ ਗੁਣਾਂ ਦਾ ਸਤਯਨਾਸ਼ ਕੀਤਾ।" (ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ, ਭਾਗ ਪਹਿਲਾ, ਪੰਨਾ, 322)

ਭਾਈ ਗੁਰਦਾਸ ਜੀ ਆਖਦੇ ਹਨ ਕਿ ਗੁਰਮੁਖ ਇਨ੍ਹਾਂ ਨਸ਼ਿਆਂ ਦੀ ਥਾਂ ਸਗੋਂ ਪਿਰਮ ਰਸ ਚੱਖਦੇ ਹਨ। ਉਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪਣੇ ਮਨ ਮੰਦਰ ਵਿੱਚ ਜਾ ਕੇ ਰੱਬੀ ਉਸਤਤਿ ਨਾਲ ਪ੍ਰੀਤਾਂ ਪਾਉਂਦੇ ਹਨ। ਰੱਬੀ ਰਹਿਮਤ ਦਾ ਟਿੱਕਾ ਲਾ ਕੇ ਭਾਵ ਆਪਣਾ ਆਪ ਰੱਬੀ ਪ੍ਰੇਮ ਨਾਲ ਰੰਗ ਕੇ ਸਾਧਸੰਗਤਿ ਵਿੱਚ ਜਾਂਦੇ ਹਨ। ਸੰਗਤ ਵਿੱਚ ਜਾ ਕੇ ਸਤਿਗੁਰੂ ਜੀ ਦੀ ਬਖਸ਼ਿਸ਼ਾਂ ਭਰੀ ਗੁਰਬਾਣੀ ਗਾਉਂਦੇ ਵੀਚਾਰਦੇ ਹਨ। ਭੈ ਭਗਤੀ ਵਿੱਚ ਰੱਤ ਕੇ ਵਰਤਮਾਨ ਦੀ ਸੰਭਾਲ ਕਰਦੇ ਹਨ ਭਾਵ ਹਰ ਵਕਤ ਹਰ ਕੰਮ ਕਰਨ ਲੱਗਿਆਂ ਰੱਬ ਨੂੰ ਯਾਦ ਕਰਦੇ ਹਨ। ਗੁਰੂ ਜੀ ਦੀ ਸੇਵਾ ਦਿਲ ਲਾ ਕੇ ਕਰਦੇ ਹੋਏ ਆਮ ਸੰਸਾਰੀਆਂ ਬੰਦਿਆਂ ਵਾਂਗ ਹੋਰ ਕਿਸੇ ਮਿੱਥੇ ਹੋਏ ਅਨਮੱਤੀ ਦਿਨਾਂ ਨੂੰ ਮਨਾਉਣ ਦੀ ਥਾਂ ਗੁਰੂ ਸਾਹਿਬ ਜੀ ਨਾਲ ਸਬੰਧਿਤ ਦਿਹਾੜੇ ਖੁਸ਼ੀਆਂ ਨਾਲ ਮਨਾਉਂਦੇ ਹਨ। ਉਨ੍ਹਾਂ ਲੋਕਾਂ ਦੀ ਸ਼ਾਮ ਨਸ਼ਿਆਂ ਦੀ ਥਾਂ ਰਹਿਰਾਸ ਸਾਹਿਬ ਦੇ ਪਾਠ ਜਾਂ ਸੋਹਿਲਾ ਸਾਹਿਬ ਦੇ ਪਾਠ ਨਾਲ ਰੰਗੀਨ ਹੁੰਦੀ ਹੈ। ਉਹ ਆਮ ਨਸ਼ਿਆਂ ਵਾਲੇ ਮਨਮੱਤੀ ਲੋਕਾਂ ਕੋਲ ਨਹੀਂ ਜਾਂਦੇ। ਉਹ ਨਸ਼ਿਆਂ ਦੇ ਪਿਆਲੇ ਵਰਤਾਉਣ ਦੀ ਥਾਂ ਗੁਰੂ ਜੀ ਦੀ ਬਖਸ਼ਿਸ਼ ਪ੍ਰਸ਼ਾਦਿ ਵਰਤਾਉਂਦੇ ਹਨ। ਜਿਥੇ ਆਮ ਨਸ਼ੇੜੀ ਤਾਂ ਆਪਣਾ ਵੀ ਮੂੰਹ ਕਾਲਾ ਅਤੇ ਪਰਿਵਾਰਕ ਮੈਂਬਰਾਂ ਜਾਂ ਆਪਣੀ ਕੁੱਲ ਦੇ ਸਿਰ

ਸੁਆਹ ਪਵਾਉਂਦੇ ਹਨ, ਇਥੇ ਹੀ ਬੱਸ ਨਹੀਂ ਕਈ ਤਰ੍ਹਾਂ ਨਾਲ ਰੋਗਾਂ ਦੀ ਭੱਠੀ ਤਪਾ ਕੇ ਆਪਣੇ ਹੀ ਸੁਆਸਾਂ ਦੀ ਪੂੰਜੀ ਨੂੰ ਸਾੜ ਕੇ ਤਪਦੇ ਰਹਿੰਦੇ ਹਨ ਉਥੇ ਇਹ ਸੱਚੇ ਪਿਆਰ ਦੇ ਆਸ਼ਿਕ ਆਪਣਾ ਵੀ ਮੁੱਖ ਉਜਲਾ, ਪਰਿਵਾਰਕ ਜਾਂ ਕੁੱਲ ਨੂੰ ਵੀ ਭਲੀ ਬਣਾ ਕੇ ਨਿਰੰਕਾਰੀ ਪ੍ਰੇਮ ਦਾ ਅਤੇ ਸੁਖਾਂ ਦਾ ਫਲ ਚੱਖਦੇ ਹਨ।

**ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ।**
**ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ।**
**ਮਥੈ ਟਿਕੇ ਲਾਲ ਲਾਇ ਸਾਧ ਸੰਗਤਿ ਚਲਿ ਜਾਇ ਬਹੰਦੇ।**
**ਸਬਦੁ ਸੁਰਤਿ ਲਿਵਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ।**
**ਭਾਇ ਭਗਤਿ ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ।**
**ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।**
**ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ।**
**ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥੩॥**

**(ਵਾਰ ੬, ਪਉੜੀ ੩)**

ਭਾਈ ਨੰਦ ਲਾਲ ਸਿੰਘ ਜੀ ਵੀ ਇਸ ਲਈ ਹੀ ਆਖਦੇ ਹਨ ਕਿ ਐ ਸਾਕੀ ਮੈਨੂੰ ਦਿਲਾਂ ਨੂੰ ਰੰਗ ਦੇਣ ਵਾਲੇ ਨਸ਼ੇ ਵਿਚੋਂ ਇੱਕ ਪਿਆਲਾ ਬਖਸ਼, ਕਿ ਮੈਂ ਉਸ ਰੱਬ ਨੂੰ ਵੇਖਣ ਵਾਲੀ ਅੱਖ ਨਾਲ ਸਾਰੀਆਂ ਮੁਸ਼ਕਲਾਂ ਹੱਲ ਕਰ ਲਵਾਂ।

"ਬਦਹਿ ਸਾਕੀ ਮਰਾ ਯਕ ਜਾਮ ਜ਼ਾਂ ਰੰਗੀਨਿਇ ਦਿਲਹਾ ਬਚਸ਼ਮਿ ਪਾਕ-ਬੀਂ ਆਸਾਂ ਕੁਨਮ ਈ ਜੁਮਲਾ ਮੁਸ਼ਕਿਲ ਹਾ।।" (ਡਾ: ਗੰਡਾ ਸਿੰਘ ਜੀ, ਭਾਈ ਨੰਦ ਲਾਲ ਗ੍ਰੰਥਾਵਲੀ, ਪੰਨਾ 30, ਗ਼ਜ਼ਲ, 3/1)

ਮਨੁੱਖ ਨੂੰ ਬਰਬਾਦ ਕਰਨ ਵਾਲੇ ਨਸ਼ੇ ਤਾਂ ਇਸ ਦੇ ਅੰਦਰ ਹੀ ਬਹੁਤ ਸਨ ਜਿਨ੍ਹਾਂ ਦੀ ਲੋਰ ਦਿਨ ਰਾਤ ਇਸ ਨੂੰ ਦੀਵਾਨਾ ਬਣਾਈ ਰੱਖਦੀ ਹੈ।

**ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥**
**ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥**

**(੬੮੫)**

ਇਸ ਨੇ ਇਨ੍ਹਾਂ ਨਸ਼ਿਆਂ ਵਿੱਚੋਂ ਨਿਕਲਣ ਦੀ ਥਾਂ ਸਗੋਂ ਹੋਰ ਬਾਹਰੀ ਨਸ਼ਿਆਂ ਨਾਲ ਆਪਣੀ ਜ਼ਿੰਦਗੀ ਦੇ ਸੁਆਸਾਂ ਨੂੰ ਮੌਤ ਦੇ ਹਵਾਲੇ ਕਰ ਦਿੱਤਾ। ਇਥੇ ਆਪਾਂ ਬਹੁਤਾ ਜ਼ਿਕਰ ਬਾਹਰੀ ਨਸ਼ਿਆਂ ਦਾ ਹੀ ਕਰਨਾ ਹੈ, ਕਿਉਂਕਿ ਬਾਹਰੋਂ ਅੰਦਰ ਜਾਏਗਾ ਤਦ ਹੀ ਅੰਦਰ ਦਾ ਪਤਾ ਲੱਗੇਗਾ। ਪਹਿਲਾਂ ਬਾਹਰੋਂ ਨਸ਼ੇ ਤਿਆਗ ਕੇ ਫਿਰ ਅੰਦਰੋਂ ਇਨ੍ਹਾਂ ਵਿਕਾਰਾਂ ਦੇ ਨਸ਼ਿਆਂ ਦਾ ਤਿਆਗ ਕਰੇਗਾ ਫਿਰ ਜਾ ਕੇ ਇਸ ਨੂੰ ਸੱਚਾ

ਦੀਵਾਨਾ ਬਣਨ ਦੀ ਜਾਚ ਆਏਗੀ। ਇਸ ਰੱਬੀ ਦੀਵਾਨਗੀ ਵਿੱਚ ਹੀ ਗੁਰੂ ਨਾਨਕ ਸਾਹਿਬ ਜੀ ਨੇ ਝੂਮ ਝੂਮ ਕੇ ਆਪਣੇ ਆਪ ਨੂੰ ਰੱਬ ਦਾ ਦੀਵਾਨਾ ਕਿਹਾ ਹੈ।

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥**
**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥**
**ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥** (੯੯੧)

ਇਸ ਹੀ ਰੱਬੀ ਮਸਤੀ ਵਿੱਚ ਭਗਤ ਕਬੀਰ ਸਾਹਿਬ ਜੀ ਨੇ ਵੀ ਗਾਇਆ ਹੋਵੇਗਾ ਕਿ ਅਣਜਾਣ ਲੋਕ ਕਬੀਰ ਨੂੰ ਬਉਰਾਨਾ ਕਹਿੰਦੇ ਹਨ ਪਰ ਕਬੀਰ ਦਾ ਭੇਦ ਕਿ ਕਿਸ ਕਿਸਮ ਦਾ ਬਉਰਾ ਹੈ ਇਹ ਤਾਂ ਮੇਰੇ ਰਾਮ ਨੂੰ ਹੀ ਹੈ। ਭਾਵ, ਅਣਜਾਣ ਲੋਕੋ ਮੈਂ ਰੱਬੀ ਮਸਤੀ ਦਾ ਬਉਰਾ ਹਾਂ।

**ਲੋਗੁ ਕਹੈ ਕਬੀਰੁ ਬਉਰਾਨਾ ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥੪॥** (ਅੰਗ ੧੧੫੮)

ਬਦਨੀਤੀ ਵਾਲੇ ਲੋਕ, ਕੌਮਾਂ ਨੂੰ ਬਰਬਾਦ ਕਰਨ ਲਈ ਦੋ ਸਾਧਨ ਵਰਤਦੇ ਹਨ। ਸਭ ਤੋਂ ਪਹਿਲਾ ਸਾਧਨ ਹੈ ਕਿ ਹਥਿਆਰਾਂ ਨਾਲ ਆਹਮੋ ਸਾਹਮਣੇ ਮੁਕਾਬਲਾ ਕਰਨਾ। ਜਿਹੜੇ ਲੋਕ ਹਥਿਆਰਾਂ ਦੇ ਜੰਗ ਵਿੱਚ ਕਾਮਯਾਬੀ ਹਾਸਿਲ ਨਾ ਕਰ ਸਕਣ ਉਹ ਫਿਰ ਵੀਚਾਰਾਂ ਦੀ ਜੰਗ ਨਾਲ ਅਕਸਰ ਕਾਮਯਾਬ ਹੋ ਜਾਂਦੇ ਹਨ। ਸਿੱਖਾਂ ਦੀ ਵੀ ਕੁਝ ਅਜਿਹੀ ਹੀ ਦਾਸਤਾਂ ਹੈ। ਜਦੋਂ ਤੱਕ ਹਥਿਆਰਾਂ ਦੀ ਲੜਾਈ ਰਹੀ ਉਸ ਵਕਤ ਤੱਕ ਤਾਂ ਅਸੀਂ ਹਰ ਮੁਕਾਮ 'ਤੇ ਜਿੱਤ ਹਾਸਿਲ ਕੀਤੀ ਸੀ। ਹਥਿਆਰਾਂ ਦੇ ਮੁਕਾਬਲੇ ਵੀ ਖੂਬ ਲੜ ਕੇ ਜਿੱਤਦੇ ਰਹੇ। ਸ਼ਾਂਤ ਚਿੱਤ ਰਹਿ ਕੇ ਹਥਿਆਰਾਂ ਨੇ ਸਾਡੇ ਸਬਰ ਨੂੰ ਵੀ ਪਰਖਿਆ ਤਦ ਸਾਡਾ ਸਬਰ ਵੀ ਜਬਰ ਨੂੰ ਮਾਤ ਪਾਉਂਦਾ ਰਿਹਾ ਸੀ। ਸਿੱਖੀ ਨੂੰ ਬਰਬਾਦ ਹੋਈ ਦੇਖਣ ਦੇ ਚਾਹਵਾਨ ਲੋਕਾਂ ਨੇ ਫਿਰ ਦੂਜਾ ਮਾਰੂ ਹਥਿਆਰ, ਵੀਚਾਰ ਵਾਲਾ ਵਰਤ ਲਿਆ। ਬੱਸ ਇਥੇ ਅਸੀਂ ਮਾਰ ਖਾ ਗਏ। ਅਸੀਂ ਸੰਸਾਰ ਦੀਆਂ ਹੋਰ ਬਰਬਾਦ ਹੋਈਆਂ ਕੌਮਾਂ ਦਾ ਇਤਿਹਾਸ ਦੇਖ ਕੇ ਵੀ ਸਿਆਣੇ ਨਾ ਹੋਏ। ਅਮਰੀਕਾ, ਕਨੇਡਾ ਆਦਿਕ ਦੇਸ਼ਾਂ ਦੇ ਅਸਲ ਮਾਲਕ ਉਹ ਨਹੀਂ ਜਿਹੜੇ ਅੱਜ ਇਸ ਨੂੰ ਚਲਾ ਰਹੇ ਹਨ। ਅਸਲ ਮਾਲਕ ਤਾਂ ਮੰਗਤਿਆਂ ਦੇ ਹਾਲ ਫਿਰ ਰਹੇ ਹਨ। ਇਥੋਂ ਦੇ ਅਸਲ ਮਾਲਕਾਂ ਨੂੰ ਲਾਲ ਭਾਰਤੀ (Red Indian) ਕਿਹਾ ਜਾਂਦਾ ਹੈ। ਜਦੋਂ ਗੋਰਿਆਂ ਨੇ ਆ ਕੇ ਇਨ੍ਹਾਂ ਦੇਸ਼ਾਂ ਵਿੱਚ ਆਪਣਾ ਕਬਜ਼ਾ ਕੀਤਾ ਤਾਂ ਇਥੋਂ ਦੇ ਵਸਨੀਕਾਂ ਨੂੰ ਨਸ਼ਿਆਂ ਦੀ ਭਰਮਾਰ ਕਰਕੇ ਬਿਨਾਂ ਬੇੜੀਆਂ ਦੇ ਗੁਲਾਮ ਬਣਾ ਲਿਆ। ਬਾਹਰੋਂ ਆਏ ਮਾਲਕ ਹੋ ਗਏ ਅਤੇ ਮਾਲਕ ਨਸ਼ਿਆਂ ਦੇ ਕਾਰਨ ਗੁਲਾਮ ਹੋ ਗਏ। ਅੱਜ ਤੱਕ ਅਥਾਹ ਦੁੱਖ ਭੋਗ ਰਹੇ ਹਨ ਅਤੇ ਅੱਗੇ ਨੂੰ ਵੀ ਕੋਈ ਚਾਨਣ

ਨਜ਼ਰ ਨਹੀਂ ਆਉਂਦਾ। ਇਹੋ ਹੀ ਹਾਲ ਨਿਊਜ਼ੀਲੈਂਡ ਦੇ ਨਿਵਾਸੀਆਂ ਨਾਲ ਹੋਇਆ। ਇਥੋਂ ਦੇ ਵਸਨੀਕ ਵੀ ਮੌਰੀ ਲੋਕ ਅੱਜ ਦੋ ਵਕਤ ਦੀ ਰੋਟੀ ਨੂੰ ਵੀ ਤਰਸਦੇ ਹਨ। ਨਸ਼ਿਆਂ ਨੇ ਸਵਰਗ ਵਰਗੇ ਮੁਲਕਾਂ ਦੇ ਮਾਲਕਾਂ ਨੂੰ ਨਰਕ ਭੋਗਣ 'ਤੇ ਮਜ਼ਬੂਰ ਕਰ ਦਿੱਤਾ ਹੈ। ਬੱਸ ਇਹੋ ਹੀ ਬਦਕਿਸਮਤੀ ਦਾ ਇਤਿਹਾਸ ਪੰਜਾਬ ਦਾ ਲਿਖਿਆ ਜਾ ਰਿਹਾ ਹੈ। ਇਥੇ ਹਰ ਇੱਕ ਤਰ੍ਹਾਂ ਦੇ ਨਸ਼ੇ ਵਰਤਾ ਕੇ ਪੰਜਾਬ ਦੀ ਅਣਖ, ਗ਼ੈਰਤ ਅਤੇ ਮਾਣ ਮੱਤੇ ਵਿਰਸੇ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਲੋਕਾਂ ਦੀ ਤਾਂ ਕਹਾਣੀ ਛੱਡ ਦਈਏ ਕਿਉਂਕਿ ਭਾਈ ਗੁਰਦਾਸ ਜੀ ਆਖਦੇ ਹਨ ਕਿ ਪਰਜਾ ਗਿਆਨ ਵਿਹੂਣੀ ਤਾਂ ਕੂੜ ਕੁਸੱਤ ਕਮਾ ਰਹੀ ਹੈ ਪਰ ਪਰਜਾ ਦੇ ਰਾਖੇ ਵੀ ਜਨਤਾ ਦੇ ਖ਼ੂਨ ਨਾਲ ਆਪਣਾ ਮੂੰਹ ਸਿਰ ਰੰਗੀ ਬੈਠੇ ਹਨ।

**ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।**
**ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।**
**ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤਿ ਮੁਖਹੁ ਆਲਾਈ।**
**(ਵਾਰ ੧, ਪਉੜੀ ੩੦)**

ਵੋਟਾਂ ਨੂੰ ਮਤਦਾਨ ਦੇ ਨਾਮ ਨਾਲ ਯਾਦ ਕੀਤਾ ਜਾਂ ਪ੍ਰਚਾਰਿਆ ਜਾਂਦਾ ਹੈ। ਵੋਟਰ ਕੋਲੋਂ ਮਤ ਦਾ ਦਾਨ ਲੈਣ ਤੋਂ ਪਹਿਲਾਂ ਉਸ ਦੀ ਮਤ ਭ੍ਰਿਸ਼ਟ ਕੀਤੀ ਜਾਂਦੀ ਹੈ। ਇਨ੍ਹਾਂ ਪਰਜਾ ਦੇ ਰਖਵਾਲਿਆਂ ਵਲੋਂ ਹੀ ਨਸ਼ੇ ਜਾਂ ਸ਼ਰਾਬ ਪਿਲਾਈ ਜਾਂਦੀ ਹੈ। ਵੋਟਰ ਦੀ ਅਜਿਹੀ ਮਤ ਮਾਰੀ ਜਾਂਦੀ ਹੈ ਜਿਸ ਨਾਲ ਉਹ ਆਪਣੇ ਤੇ ਬਿਗਾਨੇ ਦੀ ਪਹਿਚਾਣ ਨਹੀਂ ਕਰ ਸਕਦਾ।

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ (੫੫੪)**

ਸਾਡੀ ਅਕਲ ਨੂੰ ਸਾਡੇ ਹੱਥੀਂ ਜਿੰਦਰੇ ਲੁਆ ਕੇ, ਫਿਰ ਪੰਜ ਸਾਲ ਹਾਕਮੀ ਕੁਰਸੀ 'ਤੇ ਬੈਠ ਕੇ ਸਾਨੂੰ ਮਨ ਮਰਜ਼ੀ ਨਾਲ ਲੁੱਟਦੇ ਹਨ। ਪੰਜਾਬ ਦੀ ਹਾਲਤ ਇਹ ਹੋ ਗਈ ਹੈ ਕਿ ਜਿਥੇ ਪੰਜਾਬ ਦੇ ਨੌਜੁਆਨ ਨੂੰ ਫੌਜ ਵਿੱਚ ਇਸ ਦੀ ਬਹਾਦਰੀ ਕਾਰਨ ਹੱਸ ਕੇ ਪ੍ਰਵਾਨ ਕੀਤਾ ਜਾਂਦਾ ਸੀ। ਉਥੇ ਅੱਜ ਪੰਜਾਬ ਦੇ ਨੌਜੁਆਨਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਘਟਦੀ ਜਾ ਰਹੀ ਹੈ। ਸਕੂਲਾਂ ਕਾਲਜਾਂ ਤੱਕ ਦੇ ਬੱਚੇ ਇਸ ਦੀ ਪੂਰੀ ਤਰਾਂ ਗ੍ਰਿਫਤ ਵਿੱਚ ਆ ਚੁੱਕੇ ਹਨ। ਧਰਮ ਦਾ ਹੋਕਾ ਦੇਣ ਵਾਲੇ ਬਹੁਤੇ ਡੇਰਿਆਂ ਤੇ ਵੀ ਅੱਜ ਇਸ ਦੀ ਮਨਾਹੀ ਕਰਨ ਦੀ ਥਾਂ ਚੇਲਿਆਂ ਨੂੰ ਆਮ ਨਸ਼ਾ ਵਰਤਾਇਆ ਜਾਂਦਾ ਹੈ ਤਾਂ ਕਿ ਸਾਡੀਆਂ ਕਮਜ਼ੋਰੀਆਂ ਬਾਹਰ ਨਸ਼ਰ ਨਾ ਹੋਣ ਅਤੇ ਸਾਡੇ ਮਨ ਮਰਜ਼ੀ ਦੇ ਹੁਕਮਾਂ ਤੇ ਫੁੱਲ ਚੜ੍ਹਾਉਣ ਲਈ ਇਹ ਸੇਵਕ ਹਰ ਵਕਤ ਤਿਆਰ

ਰਹਿਣ। ਖੈਰ, ਜਦੋਂ ਆਪਣੇ ਹੀ ਬਿਗਾਨੇ ਬਣ ਜਾਣ ਤਾਂ ਚੰਗੇ ਦਿਨਾਂ ਦੀ ਆਸ ਘਟ ਜਾਂਦੀ ਹੈ। ''ਦਿਲ ਕੇ ਫਫੋਲੇ ਜਲ ਉਠੇ ਸੀਨੇ ਕੇ ਦਾਗ ਸੇ।। ਇਸ ਘਰ ਕੋ ਆਗ ਲੱਗ ਗਈ ਘਰ ਕੇ ਚਿਰਾਗ ਸੇ।।'' ਅੱਜ ਉਹ ਮਹਾਨ ਵਿਰਸੇ ਵੱਲ ਦੇਖ ਕੇ ਆਪ ਮੁਹਾਰੇ ਮਨ ਠੰਡਾ ਹਉਕਾ ਭਰਦਾ ਹੈ। ਸਿੱਖੀ ਦਾ ਕੱਟੜ ਵਿਰੋਧੀ ਸੁਆਮੀ ਦਯਾ ਨੰਦ ਸੀ। ਉਸ ਨੇ ਆਪਣੀ ਕਲਮ ਨਾਮ ਵੀ ਗੁਰੂ ਘਰ ਲਈ ਬਹੁਤ ਕੁਝ ਵੱਧ ਘੱਟ ਲਿਖਿਆ ਅਤੇ ਵੇਦਾਂਤ ਨੂੰ ਉੱਤਮ ਦਰਸਾਉਂਦਿਆਂ ਆਪ ਆਪਣੀ ਜ਼ੁਬਾਨ ਨਾਲ ਵੀ ਬਹੁਤ ਕੁਝ ਬੋਲਿਆ। ਸਿੱਖਾਂ ਨੇ ਕੁਝ ਸਮਾਂ ਬਰਦਾਸ਼ਤ ਕੀਤਾ ਪਰ ਜਦੋਂ ਬਰਦਾਸ਼ਤ ਦੀ ਵੀ ਹੱਦ ਹੋ ਗਈ ਤਾਂ ਗਿਆਨੀ ਦਿੱਤ ਸਿੰਘ ਜੀ ਨੇ ਇਨ੍ਹਾਂ ਨੂੰ ਖੁੱਲ੍ਹੇ ਤੌਰ ਤੇ ਵੰਗਾਰ ਕੇ ਚਰਚਾ ਕੀਤੀ ਅਤੇ ਚਰਚਾ ਵਿੱਚ ਕੇਵਲ ਹਰਾਇਆ ਹੀ ਨਹੀਂ ਬਲਕਿ ਸਿੱਖੀ ਦੀ ਮਹਾਨਤਾ ਬਾਰੇ ਮੰਨਵਾਇਆ ਵੀ। ਉਹੋ ਸੁਆਮੀ ਦਯਾ ਨੰਦ ਜਦੋਂ ਆਪਣਾ ਅੰਤਮ ਸਮਾਂ ਨੇੜੇ ਸਮਝਣ ਲੱਗ ਗਏ ਤਾਂ ਉਨ੍ਹਾਂ ਨੇ ਆਪਣੇ ਨਜ਼ਦੀਕੀ ਸੇਵਕ ਭਾਗ ਰਾਮ ਨੂੰ ਬੁਲਾ ਕੇ ਕਿਹਾ ਕਿ ਮੈਂ ਜ਼ਿੰਦਗੀ ਭਰ ਵੇਦਾਂਤ ਦਾ ਪ੍ਰਚਾਰ ਕਰਦਾ ਰਿਹਾ ਹਾਂ ਸੋ ਮੇਰਾ ਸਰੀਰਕ ਕਿਰਿਆ ਕਰਮ ਵੈਦਿਕ ਰੀਤੀ ਮੁਤਾਬਿਕ ਹੀ ਕੀਤਾ ਜਾਵੇ। ਇਸ ਲਈ ਜ਼ਰੂਰੀ ਹੈ ਕਿ ਮੇਰੇ ਸਰੀਰ ਨੂੰ ਜਾਂ ਮੇਰੀ ਅਰਥੀ ਨੂੰ ਉਹੋ ਹੀ ਹੱਥ ਲਾਵੇ ਜਿਸ ਨੇ ਕਦੇ ਤਮਾਕੂ ਨੂੰ ਹੱਥ ਨਾ ਲਾਇਆ ਹੋਵੇ। ਗਹਿਰੀ ਵੀਚਾਰ ਕਰਕੇ ਸਿੱਟਾ ਇਹ ਨਿਕਲਿਆ ਕਿ ਅਜਿਹਾ ਕੋਈ ਵਿਅਕਤੀ ਹਿੰਦੂਆਂ ਵਿੱਚੋਂ ਮਿਲਣਾ ਤਾਂ ਮੁਸ਼ਕਲ ਹੈ ਪਰ ਸਿੱਖਾਂ ਵਿੱਚੋਂ ਜਿੰਨੇ ਚਾਹੀਏ ਮਿਲ ਜਾਣਗੇ। ਇਹੋ ਕੁਝ ਹੋਇਆ ਸੀ। ਇਨ੍ਹਾਂ ਦੀ ਮੌਤ 30 ਅਕਤੂਬਰ 1883 ਨੂੰ ਅਜਮੇਰ ਵਿਖੇ ਹੋਈ ਸੀ। ਅਜਮੇਰ ਤੋਂ ਹੀ ਛੇ ਸਿੰਘ ਇਕੱਠੇ ਕੀਤੇ ਸਨ। ਇਨ੍ਹਾਂ ਦੇ ਨਾਮ ਹਨ : ਮਿਸਤਰੀ ਵਧਾਵਾ ਸਿੰਘ ਜੀ, ਅਤੇ ਸ: ਹਰੀ ਸਿੰਘ ਜੀ ਨੇ ਮ੍ਰਿਤਕ ਸਰੀਰ ਦਾ ਇਸ਼ਨਾਨ ਕਰਵਾਇਆ ਸੀ। ਅਰਥੀ ਨੂੰ ਮੋਢਾ, ਸਰਦਾਰ ਚੰਦਾ ਸਿੰਘ, ਸਰਦਾਰ ਖੁਸ਼ਹਾਲ ਸਿੰਘ ਜੀ, ਸਰਦਾਰ ਟਹਿਲ ਸਿੰਘ ਅਤੇ ਸਰਦਾਰ ਪਾਲ ਸਿੰਘ ਜੀ ਨੇ ਦਿੱਤਾ ਸੀ। (ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਰੌਂਛਿਆ ਰਹਿਤ , ਪੰਨਾ 85) ਕਦੇ ਵਕਤ ਸੀ ਸਿੱਖੀ ਦੇ ਵਿਰੋਧੀ ਵੀ ਸਿੱਖੀ ਦੇ ਕਿਰਦਾਰ ਨੂੰ ਜਾਣਦੇ ਸਨ। ਅਜੋਕਾ ਸਮਾਂ ਲਹੂ ਦੇ ਅੱਥਰੂ ਵਹਾ ਰਿਹਾ ਹੈ ਕਿ ਜਿਸ ਨੂੰ ਗੁਰੂ ਜੀ ਨੇ ਅੰਮ੍ਰਿਤ ਦਾ ਵਪਾਰੀ ਬਣਾਇਆ ਸੀ ਉਹ ਹੋਛੇ ਨਸ਼ਿਆਂ ਵਿੱਚ ਕਿਸ ਤਰ੍ਹਾਂ ਗਰਕ ਗਿਆ ਹੈ।

ਦੇਖੋ, ਵੀਚਾਰ ਦੀ ਜੰਗ ਵੀਚਾਰ ਨਾਲ ਹੀ ਲੜੀ ਜਾਣੀ ਹੈ। ਵੀਚਾਰ ਵੇਲੇ ਹਥਿਆਰ ਨਹੀਂ ਅਤੇ ਹਥਿਆਰ ਵੇਲੇ ਵੀਚਾਰ ਕੰਮ ਨਹੀਂ ਆਇਆ ਕਰਦੇ। ਅਜੋਕਾ ਸਮਾਂ ਵੀਚਾਰ ਦਾ ਹੈ। ਵੀਚਾਰ ਵੀ ਕਿਸੇ ਡੇਰੇ ਜਾਂ ਕਿਸੇ ਸੰਸਥਾ ਦੇ ਪ੍ਰਭਾਵ ਥੱਲੇ ਨਾ ਹੋਣ ਨਿਰੋਲ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਵੀਚਾਰਧਾਰਾ ਅਨੁਸਾਰ ਹੋਣ। ਵੀਚਾਰ ਨਾਲ ਹੀ ਕਿਰਦਾਰ, ਵਿਹਾਰ ਅਤੇ ਅਹਾਰ ਬਦਲਾਏ ਜਾ ਸਕਦੇ

ਹਨ। ਪੰਜਾਬ ਦਿਓ ਵਾਰਸੋ! ਇਸ ਕਲਮ ਦੀ ਅਤਿਅੰਤ ਦੁਖੀ ਹਿਰਦੇ ਨਾਲ ਪੁਕਾਰ ਹੈ ਕਿ ਕਿਧਰੇ ਹੋਰ ਪ੍ਰਾਪਤੀ ਦੇ ਨਾਹਰੇ ਲਾਉਂਦੇ ਲਾਉਂਦੇ ਆਪਾਂ ਪੰਜਾਬ ਨੂੰ ਹੀ ਬਰਬਾਦ ਕਰਕੇ ਆਪਣੇ ਹੱਥੋਂ ਨਾ ਗੁਆ ਦੇਈਏ। ਅਮਰੀਕਾ, ਕਨੇਡਾ, ਨਿਊਜ਼ੀਲੈਂਡ ਜਾਂ ਆਸਟ੍ਰੇਲੀਆ ਵਰਗੇ ਮੁਲਕਾਂ ਵਾਗੂੰ ਆਪਾਂ, ਆਪਣੇ ਹੀ ਮੁਲਕ ਵਿੱਚ ਗ਼ੁਲਾਮ ਨਾ ਬਣ ਜਾਈਏ। ਸਾਨੂੰ ਆਪਣੀਆਂ ਸ਼ਕਲਾਂ ਅਤੇ ਅਕਲਾਂ ਨੂੰ ਗੁਰਮਤਿ ਦੇ ਸਾਂਚੇ ਵਿੱਚ ਢਾਲਣਾ ਹੋਵੇਗਾ। ਪੰਜਾਬ ਦੀ ਧਰਤੀ ਆਮ ਧਰਤੀਆਂ ਵਰਗੀ ਨਹੀਂ ਹੈ। ਇਥੇ ਸ਼ਹੀਦਾਂ ਦਾ ਖ਼ੂਨ ਡੁਲ੍ਹਿਆ ਹੋਇਆ ਹੈ। ਇਥੇ ਭਾਈ ਟੋਡਰ ਮੱਲ ਦੀ ਆਤਮਾ ਕੂਕਦੀ ਹੈ ਕਿ ਮੈਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਭਾਵ ਵਜ਼ੀਰ ਖਾਂ ਕੋਲੋਂ ਮੋਹਰਾਂ ਵੇਚ ਕੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਲਈ ਸਭ ਤੋਂ ਮਹਿੰਗੀ ਜ਼ਮੀਨ ਤੁਹਾਨੂੰ ਖਰੀਦ ਕੇ ਦਿੱਤੀ ਸੀ। ਤੁਸੀਂ ਉਸ ਜ਼ਮੀਨ ਦਾ ਮਾਣ ਸਤਿਕਾਰ ਵੀ ਕਾਇਮ ਨਹੀਂ ਰੱਖ ਸਕੇ? ਆਓ ਪਿਆਰਿਓ, ਸ਼ਹੀਦਾਂ ਦਾ ਕਰਜ਼ ਸਾਡੇ ਸਿਰ 'ਤੇ ਹੈ। ਆਪਣੇ ਵਿਰਸੇ ਨੂੰ ਸੰਭਾਲੀਏ। ਨਸ਼ਿਆਂ ਦਾ ਤਿਆਗ ਕਰਕੇ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਕੇ ਗੁਰੂ ਜੀ ਨੂੰ ਕਹੀਏ ਕਿ ਪ੍ਰੋ: ਪੂਰਨ ਸਿੰਘ ਜੀ ਵਾਗੂੰ ਅੱਜ ਸਾਨੂੰ ਵੀ ਪ੍ਰਤੀਤ ਹੁੰਦਾ ਹੈ ਕਿ ਪੰਜਾਬ ਵੱਸਦਾ ਗੁਰਾਂ ਦੇ ਨਾਂ 'ਤੇ।

# ਨਾਮ

ਸੰਸਾਰ ਵਿੱਚ ਆ ਕੇ ਜਦੋਂ ਮਨੁੱਖ ਕੁਝ ਕੁ ਸੰਸਾਰ ਨੂੰ ਸਮਝਣ ਲੱਗ ਜਾਂਦਾ ਹੈ ਤਾਂ ਕਦੇ ਕਦਾਈਂ ਗੁਰੂ ਚਰਨਾਂ ਵਿੱਚ ਜਾਂਦਾ ਹੈ। ਫਿਰ ਇਸ ਦੇ ਕੰਨਾਂ ਵਿੱਚ ਇਹ ਬੋਲ ਪੈਂਦੇ ਹਨ ਕਿ ਮਨੁੱਖਾ ਜੀਵਨ ਦਾ ਨਿਸ਼ਾਨਾ ਪ੍ਰਭੂ-ਮਿਲਾਪ ਹੈ।

**ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥**
**ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥**

(੭੧੭)

ਮਨੁੱਖ ਫਿਰ ਆਪਣੀ ਜ਼ਿੰਦਗੀ ਦਾ ਪ੍ਰਭੂ ਮਿਲਾਪ ਲਈ ਸਫ਼ਰ ਸ਼ੁਰੂ ਕਰਦਾ ਹੈ ਪਰ ਅਨੇਕਾਂ ਹੀ ਦੁਸ਼ਵਾਰੀਆਂ ਮਨੁੱਖ ਦੀ ਜ਼ਿੰਦਗੀ ਦੇ ਰਾਹ ਨੂੰ ਬਹੁਤ ਕਠਨ ਬਣਾ ਦਿੰਦੀਆਂ ਹਨ। ਰੱਬੀ ਰਾਹ 'ਤੇ ਤੁਰਦਿਆਂ ਇਨ੍ਹਾਂ ਦੁਸ਼ਵਾਰੀਆਂ ਦਾ ਚਿੱਕੜ ਇਸ ਦੇ ਪੈਰਾਂ ਨੂੰ ਨਹੀਂ ਚੱਲਣ ਦਿੰਦਾ। ਕਦੇ ਦੋ ਚਾਰ ਕਦਮ ਪੁੱਟ ਵੀ ਲਵੇ ਤਾਂ ਫਿਰ ਦੁਬਾਰਾ ਡੇਗ ਦਿੰਦਾ ਹੈ। ਇਥੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਮਮਤਾ, ਤ੍ਰਿਸ਼ਨਾ ਦੁੱਖ, ਈਰਖਾ, ਮਾਇਆ ਅਤੇ ਲੋਕ-ਦਿਖਾਵਾ ਆਦਿਕ ਅਨੇਕਾਂ ਹੀ ਮੁਸ਼ਕਲਾਂ ਇਸ ਦੇ ਰਾਹ ਨੂੰ ਹੋਰ ਵੀ ਬਿਖੜਾ ਬਣਾ ਦਿੰਦੀਆਂ ਹਨ। ਇਨ੍ਹਾਂ ਵਿੱਚੋਂ ਆਪਣੀ ਕਿਸੇ ਤਾਕਤ ਨਾਲ ਨਿਕਲਣਾ ਔਖਾ ਹੀ ਨਹੀਂ ਬਲਕਿ ਅਸੰਭਵ ਹੀ ਹੈ। ਇਨ੍ਹਾਂ ਦੀ ਤਾਕਤ ਅੱਗੇ ਮਨੁੱਖੀ ਤਾਕਤ ਬਿਲਕੁਲ ਹੀ ਨਿਮਾਣੀ ਜਾਂ ਨਿਤਾਣੀ ਜਿਹੀ ਹੈ। ਪ੍ਰਮੇਸ਼ਰ ਜੀ ਨੇ ਵੀ ਸੰਸਾਰ ਦੀ ਅਜੀਬ ਢੰਗ ਨਾਲ ਰਚਨਾ ਰਚੀ ਹੋਈ ਹੈ। ਜੇ ਮਨੁੱਖ ਦੀ ਜ਼ਿੰਦਗੀ ਵਿੱਚ ਅਨੇਕਾਂ ਹੀ ਮੁਸ਼ਕਲਾਂ ਹਨ ਤਾਂ ਇਨ੍ਹਾਂ ਵਿੱਚੋਂ ਨਿਕਲਣ ਲਈ ਰੱਬ ਨੇ ਆਪਣੇ ਨਾਮ ਦੀ ਅਥਾਹ ਤਾਕਤ ਵੀ ਮਨੁੱਖ ਨੂੰ ਬਖ਼ਸ਼ਿਸ਼ ਕੀਤੀ ਹੋਈ ਹੈ। ਦੂਜੇ ਸ਼ਬਦਾਂ ਵਿੱਚ ਕਹਿ ਲਈਏ ਕਿ ਜੇਕਰ ਮਨੁੱਖ ਨੂੰ ਭਟਕਾਉਣ ਵਾਲੀਆਂ ਅਨੇਕਾਂ ਹੀ ਤਾਕਤਾਂ ਹਨ ਤਾਂ ਇਹ ਸਾਰੀਆਂ ਹੀ ਨਾਮ ਦੀ ਤਾਕਤ ਅੱਗੇ ਨਿਗੂਣੀਆਂ ਸਾਬਤ ਹੋ ਜਾਂਦੀਆਂ ਹਨ। ਨਾਮ ਵਿੱਚ ਅਥਾਹ ਤਾਕਤ ਹੈ ਜਿਹੜੀ ਕਿ ਜੀਵ ਨੂੰ ਸਾਰੇ ਜ਼ਿੰਦਗੀ ਦੇ ਮਾਰਗ ਵਿੱਚ ਹਰ ਪ੍ਰਕਾਰ ਦੀ ਠੋਕਰ ਲੱਗਣ ਤੋਂ ਬਚਾਅ ਕੇ ਹੀ ਨਹੀਂ ਰੱਖਦੀ ਬਲਕਿ ਮੰਜ਼ਿਲੇ ਮਕਸੂਦ 'ਤੇ ਪਹੁੰਚਾ ਦਿੰਦੀ ਹੈ।

ਹਰ ਬੰਦਾ ਆਪਣੀ ਜ਼ਿੰਦਗੀ ਅੰਦਰ ਲਗਪਗ ਪੰਜ ਚੀਜ਼ਾਂ ਦੀ ਚਾਹਤ ਰੱਖਦਾ ਹੈ। ਸਭ ਤੋਂ ਪਹਿਲੀ ਚੀਜ਼ ਹੈ ਕਿ ਮੇਰੇ ਜੀਵਨ ਦੇ ਹਰ ਪਲ ਵਿੱਚ ਕੋਈ ਮੇਰਾ

ਸੱਚਾ ਸਹਾਈ ਹੋਵੇ। ਜੀਵਨ-ਮਾਰਗ ਵਿੱਚ ਜਦੋਂ ਵੀ ਕਦੇ ਲੋੜ ਪਵੇ ਤਾਂ ਕੋਈ ਮੇਰਾ ਸਾਥੀ ਹੋਵੇ। ਸਤਿਗੁਰੂ ਜੀ ਸਮਝਾਉਂਦੇ ਹਨ ਕਿ ਅਜਿਹਾ ਸਾਥੀ ਕੇਵਲ ਨਾਮ ਹੀ ਹੈ।

ਐਸੋ ਸਹਾਈ ਹਰਿ ਕੋ ਨਾਮ ॥
ਸਾਧਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥
ਬੂਡਤ ਕਉ ਜੈਸੇ ਬੇੜੀ ਮਿਲਤ ॥
ਬੂਝਤ ਦੀਪਕ ਮਿਲਤ ਤਿਲਤ ॥
ਜਲਤ ਅਗਨੀ ਮਿਲਤ ਨੀਰ ॥
ਜੈਸੇ ਬਾਰਿਕ ਮੁਖਹਿ ਖੀਰ ॥੧॥
ਜੈਸੇ ਰਣ ਮਹਿ ਸਖਾ ਭ੍ਰਾਤ ॥
ਜੈਸੇ ਭੂਖੇ ਭੋਜਨ ਮਾਤ ॥
ਜੈਸੇ ਕਿਰਖਹਿ ਬਰਸ ਮੇਘ ॥
ਜੈਸੇ ਪਾਲਨ ਸਰਨਿ ਸੇਂਘ ॥੨॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥
ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥
ਜੈਸੋ ਆਂਡੋ ਹਿਰਦੇ ਮਾਹਿ ॥
ਜੈਸੋ ਦਾਨੋ ਚਕੀ ਦਰਾਹਿ ॥੩॥
ਬਹੁਤੁ ਓਪਮਾ ਥੋਰ ਕਹੀ ॥
ਹਰਿ ਅਗਮ ਅਗਮ ਅਗਾਧਿ ਤੁਹੀ ॥
ਊਚ ਮੂਚੌ ਬਹੁ ਅਪਾਰ ॥
ਸਿਮਰਤ ਨਾਨਕ ਤਰੇ ਸਾਰ ॥੪॥੩॥ (੯੮੬-੮੭)

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹਿ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥
ਅਨਿਕ ਪੁਨਹਚਰਨ ਕਰਤ ਨਹੀ ਤਰੈ ॥
ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥
ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥
ਨਾਨਕ ਪਾਵਹੁ ਸੂਖ ਘਨੇਰੇ ॥੧॥ (੨੬੪)

ਨਾਮ ਹੀ ਇੱਕ ਅਜਿਹੀ ਦਾਤਿ ਹੈ ਜਿਹੜੀ ਕਿ ਹਰ ਥਾਂ ਹਰ ਸਮੇਂ ਹਰੇਕ ਜੀਵ ਦੀ ਸਹਾਇਕ ਹੋ ਸਕਦੀ ਹੈ।

ਦੂਜੀ ਚੀਜ਼ ਜਿਸ ਦੀ ਮਨੁੱਖ ਬਹੁਤ ਚਾਹਤ ਰੱਖਦਾ ਹੈ, ਉਹ ਹੈ ਇੱਜ਼ਤ ਜਾਂ ਅਦਬ ਸਤਿਕਾਰ। ਨਾਮ ਨਾਲ ਮਨੁੱਖ ਨੂੰ ਸੱਚ ਦੀ ਵਡਿਆਈ ਪ੍ਰਾਪਤ ਹੁੰਦੀ ਹੈ। ਇਹ ਵਡਿਆਈ ਕਿਸੇ ਦੁਨੀਆਂ ਦੀ ਪਦਵੀ ਜਾਂ ਧਨ ਦੌਲਤ ਕਰਕੇ ਨਹੀਂ, ਇਹ ਤਾਂ ਸਗੋਂ ਰੱਬੀ ਵਡਿਆਈ ਹੈ।

**ਜਿਸੁ ਨੀਚ ਕਉ ਕੋਈ ਨ ਜਾਨੈ ॥**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥** (੩੮੬)

ਜਿਨ੍ਹਾਂ ਦੇ ਹਿਰਦਿਆਂ ਵਿੱਚ ਪ੍ਰਮੇਸ਼ਰ ਜੀ ਦੇ ਨਾਮ ਦਾ ਨਿਵਾਸ ਹੋ ਜਾਂਦਾ ਹੈ, ਉਹ ਸੱਚੇ ਦੇ ਦਰਬਾਰ ਵਿੱਚ ਸੁਰਖ਼ਰੂ ਗਿਣੇ ਜਾਂਦੇ ਹਨ। ਉਨ੍ਹਾਂ ਦੀ ਸ਼ੋਭਾ ਹਰ ਥਾਂ 'ਤੇ ਅਤੇ ਜੁਗਾਂ ਜੁਗਾਂਤਰਾਂ ਤੱਕ ਰਹਿੰਦੀ ਹੈ। ਇਸ ਮਹਾਨ ਵਡਿਆਈ ਨੂੰ ਕੋਈ ਮੇਟ ਵੀ ਨਹੀਂ ਸਕਦਾ। ਇਹ ਵਡਿਆਈ ਦੁਨੀਆਂ ਦੀ ਵਡਿਆਈ ਨਹੀਂ, ਇਹ ਨਾਮ ਦੀ ਵਡਿਆਈ ਹੈ। ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਬਾਕੀ ਗੁਰੂ ਸਾਹਿਬਾਨ ਜੀ ਕੋਲ ਨਾਮ ਦੀ ਹੀ ਤਾਂ ਵਡਿਆਈ ਹੈ। ਗੁਰੂ ਨਾਨਕ ਸਾਹਿਬ ਜੀ ਨੇ ਨਿਰੰਜਨ ਪ੍ਰਮੇਸ਼ਰ ਜੀ ਦਾ ਨਾਮ ਪਹਿਚਾਣਿਆ ਅਤੇ ਪ੍ਰੇਮਾ ਭਗਤੀ ਕੀਤੀ। ਉਨ੍ਹਾਂ ਤੋਂ ਹੀ ਸਮੁੰਦਰ ਰੂਪ ਗੁਰੂ ਅੰਗਦ ਸਾਹਿਬ ਜੀ ਹੋਏ ਹਨ ਜਿਹੜੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿੱਚ ਟਿਕੇ ਅਤੇ ਉਨ੍ਹਾਂ ਨੇ ਸ਼ਬਦ ਸੁਰਤਿ ਦੀ ਵਰਖਾ ਕੀਤੀ। ਗੁਰੂ ਅਮਰਦਾਸ ਜੀ ਦੀ ਵਡਿਆਈ ਕਥਨ ਕਰਨ ਤੋਂ ਬਾਹਰੀ ਹੈ। ਇਹ ਇੱਕ ਜੀਭ ਨਾਲ ਕਥਨ ਹੀ ਨਹੀਂ ਕੀਤੀ ਜਾ ਸਕਦੀ। ਗੁਰੂ ਅਮਰਦਾਸ ਜੀ ਤੋਂ ਹੀ ਸਾਰੀ ਸ੍ਰਿਸ਼ਟੀ ਦੇ ਪਾਰ ਉਤਾਰੇ ਲਈ ਗੁਰੂ ਰਾਮਦਾਸ ਜੀ ਨੂੰ ਵਡਿਆਈ ਮਿਲੀ ਹੈ :

**ਨਾਨਕਿ ਨਾਮੁ ਨਿਰੰਜਨ ਜਾਨ੍ਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥**
**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ**
**ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥**
**ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥**
**ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ**
**ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥**

(੧੪੦੬)

ਨਾਮ ਦੁਆਰਾ ਮਿਲੀ ਵਡਿਆਈ ਵਕਤੀ ਜਾਂ ਫੋਕੀ ਵਡਿਆਈ ਨਹੀਂ ਹੁੰਦੀ ਸਗੋਂ ਇਹ ਸਦੀਵੀ ਵਡਿਆਈ ਹੈ।

ਤੀਜੀ ਭਾਵਨਾ ਹਰ ਇਨਸਾਨ ਦੀ ਹੈ ਕਿ ਮੇਰੀ ਜ਼ਿੰਦਗੀ ਦਾ ਸਮਾਂ ਸੁਖਾਂ ਭਰਿਆ ਬਤੀਤ ਹੋਵੇ। ਮੈਨੂੰ ਕਦੇ ਦੁੱਖਾਂ ਨਾਲ ਵਾਸਤਾ ਨਾ ਪਵੇ। ਜੀਵ ਦੇ ਸੁਖਾਂ ਦਾ ਰਾਖਾ ਜਾਂ ਦੁੱਖਾਂ ਤੋਂ ਛੁਟਕਾਰਾ ਦਿਵਾਉਣ ਵਾਲਾ ਵੀ ਕੇਵਲ ਨਾਮ ਹੀ ਹੈ। ਦੁੱਖ ਅਸਲ ਵਿੱਚ ਸੁਖ ਦੀ ਅਣਹੋਂਦ ਦਾ ਹੀ ਦੂਜਾ ਨਾਮ ਹੈ। ਦੁੱਖ ਆਉਂਦਾ ਹੀ ਉਦੋਂ ਹੈ ਜਦੋਂ ਜੀਵ ਦਾ ਨਾਮ ਤੋਂ ਵਿਛੋੜਾ ਪੈਂਦਾ ਹੈ। ਪਾਵਨ ਗੁਰਬਾਣੀ ਦਾ ਫੈਸਲਾ ਹੈ :

**ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥**
**ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥** (੮੧੩)

**ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥**
**ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥** (੨੧੮)

ਨਾਮ ਨਾਲ ਜੁੜਿਆ ਮਨੁੱਖ ਜ਼ਿੰਦਗੀ ਸੁਖਾਂ ਵਿੱਚ ਹੀ ਨਹੀਂ ਗੁਜ਼ਾਰਦਾ ਸਗੋਂ ਦੁੱਖਾਂ ਤੋਂ ਛੁਟਕਾਰਾ ਪਾ ਕੇ ਪਰਮ ਰਸ ਦਾ ਅਨੰਦ ਮਾਣਦਾ ਰਹਿੰਦਾ ਹੈ।

ਚੌਥੀ ਮਨੁੱਖੀ ਭਾਵਨਾ ਹੈ ਕਿ ਮੇਰੀ ਜ਼ਿੰਦਗੀ ਦੇ ਕਿਸੇ ਕੰਮ ਵਿੱਚ ਰੁਕਾਵਟਾਂ ਨਾ ਪੈਣ। ਇਹ ਬਿਘਨਾਂ ਭਰੀ ਜ਼ਿੰਦਗੀ ਤੋਂ ਕਿਨਾਰਾ ਕਰਕੇ ਜਿਉਣਾ ਚਾਹੁੰਦਾ ਹੈ। ਇਸ ਦਾ ਹੱਲ ਵੀ ਗੁਰਬਾਣੀ ਨੇ ਨਾਮ ਹੀ ਦੱਸਿਆ ਹੈ :

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥**
(੬੨੨)

**ਅਨਿਕ ਬਿਘਨ ਜਹ ਆਇ ਸੰਘਾਰੈ ॥**
**ਹਰਿ ਕਾ ਨਾਮੁ ਤਤਕਾਲ ਉਧਾਰੈ ॥** (੨੬੪)

ਜੀਵਨ ਭਾਵੇਂ ਕਿਸੇ ਦਾ ਕਿੰਨਾ ਹੀ ਲੰਮਾ ਕਿਉਂ ਨਾ ਹੋਵੇ ਪਰ ਫਿਰ ਵੀ ਇਸ ਦਾ ਕਿਤੇ ਨਾ ਕਿਤੇ ਜਾ ਕੇ ਅੰਤ ਹੋਣਾ ਹੀ ਹੈ। ਜੀਵਨ ਦਾ ਅੰਤ ਤਾਂ ਨਿਸਚਿਤ ਹੈ ਪਰ ਮੰਜ਼ਿਲ ਮਿਲ ਜਾਏ, ਇਹ ਨਿਸਚਿਤ ਨਹੀਂ। ਮੰਜ਼ਿਲ ਦੀ ਪ੍ਰਾਪਤੀ ਵਾਸਤੇ ਘਾਲਣਾ ਘਾਲਣੀ ਪੈਂਦੀ ਹੈ। ਇਸ ਘਾਲਣਾ ਦਾ ਹੀ ਦੂਜਾ ਨਾਂ ਨਾਮ ਦੀ ਕਮਾਈ ਹੈ। ਇਹ ਮਨੁੱਖ ਦੀ ਪੰਜਵੀਂ ਭਾਵਨਾ ਹੈ ਕਿ ਮੈਂ ਮਰਨ ਤੋਂ ਮਗਰੋਂ ਕਿਸੇ ਭਟਕਣਾ ਦਾ ਸ਼ਿਕਾਰ ਨਾ ਹੋਵਾਂ। ਨਾਮ ਨਾਲ ਇਹ ਦਾਤਿ ਵੀ ਸੌਖਿਆਂ ਹੀ ਨਸੀਬ ਹੋ ਜਾਂਦੀ ਹੈ। ਨਾਮ ਜੀਵ ਨੂੰ ਪ੍ਰਮੇਸ਼ਰ ਦਾ ਰੂਪ ਹੀ ਬਣਾ ਦਿੰਦਾ ਹੈ। ਨਾਮ ਦੀ ਕਮਾਈ ਨਾਲ ਜਿਹੜੇ ਗੁਣ ਰੱਬ ਵਿੱਚ ਹਨ, ਉਹੋ ਹੀ ਗੁਣ ਨਾਮ-ਅਭਿਆਸੀ ਵਿੱਚ ਆ ਜਾਂਦੇ ਹਨ।

**ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥**

ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥

(੬੬੭)

ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥

(੧੪੨੭-੨੮)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ ਜਪੁ ਜੀ ਸਾਹਿਬ ਹੈ। ਜਪੁ ਜੀ ਸਾਹਿਬ ਦੇ ਅਰੰਭ ਵਿੱਚ ਹੀ ਇਹ ਬਚਨ ਆ ਜਾਂਦੇ ਹਨ ਕਿ ਮੂੰਹੋਂ ਕੀ ਕੁਝ ਬੋਲਿਆ ਜਾਵੇ ਜਿਸ ਨਾਲ ਸਾਈਂ ਦੀ ਪ੍ਰੀਤ ਗਹਿਰੀ ਹੋ ਸਕੇ ਤਾਂ ਹਜ਼ੂਰ ਜੀ ਨੇ ਜਵਾਬ ਦਿੰਦਿਆਂ ਕਿਰਪਾ ਕੀਤੀ ਹੈ ਕਿ ਉਹ ਸ਼ਬਦ ਅਸਲ ਵਿੱਚ ਨਾਮ ਹੀ ਹਨ।

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ (੨)

ਇਸ ਤੋਂ ਸਪੱਸ਼ਟ ਹੈ ਕਿ ਸਿੱਖੀ ਦਾ ਸਫ਼ਰ ਹੀ ਨਾਮ ਦੀ ਕਮਾਈ ਨਾਲ ਸ਼ੁਰੂ ਹੁੰਦਾ ਹੈ। ਜੀਵ ਦੀਆਂ ਅਰਦਾਸਾਂ ਵੀ ਨਾਮ ਦੀਆਂ ਹੀ ਹੋ ਜਾਂਦੀਆਂ ਹਨ।

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥
ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥

(੯੫੮)

ਮੰਜ਼ਿਲ ਵੀ ਨਾਮ ਨੂੰ ਹੀ ਮੰਨਿਆ ਹੋਇਆ ਹੈ। ਜਦੋਂ ਉਹ ਸਾਰੀ ਬਾਣੀ ਦਾ ਲੜ ਪਕੜ ਕੇ ਸਾਰਾ ਸਫਰ ਤਹਿ ਕਰ ਲੈਂਦਾ ਹੈ ਤਾਂ ਆਖਰੀ ਬਚਨ ਵੀ ਇਹੋ ਹੀ ਹਨ ਕਿ :-

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

(੧੪੨੯)

ਇਹ ਨਾਮ ਅਸਲ ਵਿੱਚ ਦੋ ਅੱਖਰਾਂ ਦਾ ਹੀ ਜੋੜ ਨਹੀਂ ਹੈ। ਨਾਮ ਅਸਲ ਵਿੱਚ ਰੱਬੀ ਤਾਕਤ ਹੈ। ਜਿਹੜੇ ਅੱਖਰ ਅਸੀਂ ਬੋਲਦੇ ਹਾਂ, ਇਹ ਤਾਂ ਸਾਡੇ ਵੀਚਾਰਾਂ ਦੇ ਵਟਾਂਦਰੇ ਦਾ ਮਾਧਿਅਮ ਹਨ। ਨਾਮ ਦਾ ਅਰਥ ਹੈ ਕਿ ਮੈਂ ਚੌਵੀ ਘੰਟੇ ਰੱਬੀ ਨਿਯਮਾਂ ਅਨੁਸਾਰ ਆਪਣੇ ਜੀਵਨ ਦੀ ਘਾਲ ਕਮਾਈ ਕਰਾਂ। ਇੱਕ ਥਾਂ ਸ਼ਾਂਤ ਬੈਠ ਕੇ ਜਾਂ

ਕਿਰਤ ਕਾਰ ਤਿਆਗ ਕੇ ਕਿਸੇ ਵਿਸ਼ੇਸ਼ ਅੱਖਰ ਦੇ ਜਾਪ ਨੂੰ ਗੁਰਮਤਿ ਮਹਾਨਤਾ ਨਹੀਂ ਦਿੰਦੀ ਇਥੇ ਤਾਂ ਸਗੋਂ

**ਊਠਤ ਬੈਠਤ ਸੋਵਤ ਨਾਮ ॥**
**ਕਹੁ ਨਾਨਕ ਜਨ ਕੈ ਸਦ ਕਾਮ ॥੬॥** (੨੮੬)

ਗੁਰਮਤਿ ਨੇ ਨਾਮ ਦੀ ਪ੍ਰਾਪਤੀ ਦਾ ਵਸੀਲਾ ਵੀ ਗੁਰੂ ਜੀ ਨੂੰ ਹੀ ਮੰਨਿਆ ਹੈ। ਪੁਰਾਤਨ ਕਾਲ ਤੋਂ ਲੈ ਕੇ ਅਜੋਕੇ ਸਮੇਂ ਤੱਕ ਅਨੇਕਾਂ ਹੀ ਗੁਰੂ ਬਣ ਕੇ ਆਪ ਨਾਮ ਦੀ ਦਾਤਿ ਦੇਣ ਦਾ ਦਾਅਵਾ ਬੰਨ੍ਹਦੇ ਆਏ ਹਨ ਅਤੇ ਸ਼ਾਇਦ ਇਹੋ ਹੀ ਸਿਲਸਲਾ ਅੱਗੇ ਵੀ ਅਡੋਲ ਚਲਦਾ ਰਵ੍ਹੇ ਪਰ ਦੋ ਗੱਲਾਂ ਦੀ ਵੀਚਾਰ ਨਾਲ ਸਾਡੇ ਸਾਰੇ ਸ਼ੰਕੇ ਧੋਤੇ ਜਾਣਗੇ ਅਤੇ ਸਾਨੂੰ ਜ਼ਿੰਦਗੀ ਦਾ ਮਾਰਗ ਸਾਫ਼ ਨਜ਼ਰ ਆ ਜਾਵੇਗਾ। ਪਹਿਲੀ ਗੱਲ ਹੈ ਕਿ ਆਪੂੰ ਹੀ ਗੁਰੂ ਕਹਾਉਣ ਨਾਲ ਕਦੇ ਕੋਈ ਗੁਰੂ ਨਹੀਂ ਬਣ ਜਾਂਦਾ। ਇਹ ਤਾਂ ਰੱਬੀ ਰਹਿਮਤ ਹੈ। ਗੁਰੂ ਨਾਨਕ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਕਿਸੇ ਮਨੁੱਖ ਤੋਂ ਨਹੀਂ ਮਿਲੀ ਬਲਕਿ ਭਾਈ ਗੁਰਦਾਸ ਜੀ ਦੇ ਬੋਲ ਹਨ :

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।**
**ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।**
**ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।**
**ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।**
**ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।**
**ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।**
**ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।**
**ਕਲਿ ਤਾਰਣ ਗੁਰੁ ਨਾਨਕੁ ਆਇਆ ॥੨੩॥**

**(ਵਾਰ ੧, ਪਉੜੀ ੨੩)**

ਜੇ ਗੁਰੂ ਨਾਨਕ ਸਾਹਿਬ ਜੀ ਅਲਾਹੀ ਬਖ਼ਸ਼ਿਸ਼ ਨਾਲ ਨਿਵਾਜੇ ਹੋਏ ਹਨ ਤਾਂ ਦੂਜੀ ਗੱਲ ਹੈ ਕਿ ਇਨ੍ਹਾਂ ਕੋਲ ਜਿਹੜਾ ਨਾਮ ਹੈ, ਉਹ ਵੀ ਦੁਨੀਆਂ ਦਾ ਨਾਮ ਨਹੀਂ ਬਲਕਿ ਇਹ ਵੀ ਪ੍ਰਮੇਸ਼ਰ ਜੀ ਦੇ ਦਰ ਤੋਂ ਹੀ ਪ੍ਰਾਪਤ ਹੋਇਆ ਹੈ :

**ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।**
**ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।**
**ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।**
**ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।**
**ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।**

**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ ॥੨੪॥**

**(ਵਾਰ ੧, ਪਉੜੀ ੨੪)**

ਗੁਰਮਤਿ ਨੇ ਕਿਸੇ ਆਮ ਮਨੁੱਖ ਦੇ ਦਿੱਤੇ ਹੋਏ ਅੱਖਰਾਂ ਨੂੰ ਕਦੇ ਨਾਮ ਨਹੀਂ ਕਬੂਲ ਕੀਤਾ। ਇਨ੍ਹਾਂ ਅੱਖਰਾਂ ਪਿੱਛੇ ਜੀਵਨ ਦੀ ਕਮਾਈ ਵੀ ਚਾਹੀਦੀ ਹੈ। ਗੁਰੂ ਜਿੰਨੀ ਕਮਾਈ ਕੋਈ ਆਮ ਮਨੁੱਖ ਨਹੀਂ ਕਰ ਸਕਦਾ। ਗੁਰਬਾਣੀ ਦਾ ਪਾਵਨ ਫੁਰਮਾਨ ਹੈ :

**ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥**
**ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥**

**(੪੦)**

ਨਾਮ ਤੋਂ ਬਿਨਾਂ ਹੋਰ ਜਿੰਨੇ ਵੀ ਕਰਮ-ਕਾਂਡ ਮਨੁੱਖ ਕਰਦਾ ਹੈ, ਉਹ ਇਸ ਦੇ ਜੀਵਨ ਨੂੰ ਨਿਸ਼ਾਨੇ 'ਤੇ ਨਹੀਂ ਪਹੁੰਚਾ ਸਕਦੇ। ਧੰਨ ਗੁਰੂ ਅੰਗਦ ਸਾਹਿਬ ਜੀ ਦੇ ਵੇਲੇ ਇੱਕ ਭਾਈ ਕਿਦਾਰੀ ਨਾਮ ਦਾ ਮਹਾਨ ਗੁਰਸਿੱਖ ਹੋਇਆ ਹੈ। ਇਸ ਦਾ ਪਿਛੋਕੜ ਵੀ ਕਰਮ-ਕਾਂਡ ਨਾਲ ਹੀ ਜੁੜਿਆ ਹੋਇਆ ਸੀ। ਇਹ ਪਹਿਲਾਂ ਦੇਵੀ ਦਾ ਪੁਜਾਰੀ ਸੀ। ਅਨੇਕਾਂ ਤਰੀਕਿਆਂ ਨਾਲ ਪੂਜਾ ਆਦਿਕ ਕਰਨੀ ਪਰ ਜਿਹੜਾ ਜੀਵਨ ਨੂੰ ਅਨੰਦ ਮਿਲਣ ਵਾਲੀ ਗੱਲ ਸੀ, ਉਹ ਕਿਸੇ ਤਰੀਕੇ ਵੀ ਪੂਰੀ ਨਹੀਂ ਹੋ ਰਹੀ ਸੀ। ਗੁਰਸਿੱਖਾਂ ਕੋਲੋਂ ਗੁਰੂ ਅੰਗਦ ਸਾਹਿਬ ਜੀ ਦੀ ਵਡਿਆਈ ਸੁਣੀ। ਮਨ ਅੰਦਰ ਦਰਸ਼ਨਾਂ ਦੀ ਤਾਂਘ ਜਾਗੀ। ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਮਨ ਨੂੰ ਸ਼ਾਂਤੀ ਤਾਂ ਮਿਲੀ ਪਰ ਮਨ ਅੰਦਰ ਇੱਕ ਹੋਰ ਫੁਰਨਾ ਆ ਗਿਆ ਕਿ ਪੁੱਛ ਲਵਾਂ। ਮੈਂ ਪੂਜਾ ਪਾਠ ਤਾਂ ਪਹਿਲਾਂ ਵੀ ਬਹੁਤ ਕਰਦਾ ਸੀ ਪਰ ਜਿਵੇਂ ਆਮ ਸੰਸਾਰੀ ਲੋਕਾਂ ਦਾ ਮਨ ਵਿਕਾਰਾਂ ਵਿੱਚ ਸੜਦਾ ਰਹਿੰਦਾ ਹੈ, ਇਸ ਤਰ੍ਹਾਂ ਹੀ ਮੇਰਾ ਮਨ ਵੀ ਤ੍ਰਿਸ਼ਨਾ ਦੀ ਭੱਠੀ ਵਿੱਚ ਸੜਦਾ ਰਹਿੰਦਾ ਹੈ। ਪੂਜਾ ਪਾਠ ਕਰਕੇ ਵੀ ਇਸ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਗੁਰੂ ਅੰਗਦ ਸਾਹਿਬ ਜੀ ਨੇ ਸਮਝਾਇਆ ਕਿ ਭਾਈ ! ਆਮ ਕਰਮ-ਕਾਂਡ ਅਤੇ ਨਾਮ ਜਪਣ ਵਿੱਚ ਬਹੁਤ ਅੰਤਰ ਹੈ। ਦੁਨੀਆਂ ਤਾਂ ਪਹਿਲਾਂ ਹੀ ਅੱਗ ਹੈ। ਇਸ ਨੂੰ ਰੱਬੀ ਨਾਮ ਦੇ ਪਾਣੀ ਨਾਲ ਹੀ ਸ਼ਾਂਤ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਬੋਲ ਹਨ :

**ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥** **(੧੨੯੧)**

ਸਤਿਗੁਰੂ ਜੀ ਨੇ ਇੱਕ ਮਿਸਾਲ ਦੇ ਕੇ ਸਮਝਾਇਆ ਕਿ ਜਿਵੇਂ ਕਿਸੇ ਜੰਗਲ ਨੂੰ ਅੱਗ ਲੱਗ ਜਾਵੇ ਤਾਂ ਸਿਆਣੇ ਜੀਵ ਪਾਣੀ ਦੇ ਕਿਨਾਰੇ ਚਲੇ ਜਾਂਦੇ ਹਨ, ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਅੱਗ ਭਾਵੇਂ ਕਿੰਨੀ ਵੀ ਤੇਜ਼ ਕਿਉਂ ਨਾ ਹੋਵੇ ਪਰ ਉਹ ਪਾਣੀ ਨੂੰ ਸਾੜ ਨਹੀਂ ਸਕਦੀ। ਇਸ ਤਰ੍ਹਾਂ ਹੀ ਜਦੋਂ ਕੋਈ ਦਾਨਸ਼ਮੰਦ ਸਿਆਣੀ ਅੱਖ ਨਾਲ ਸੰਸਾਰ ਨੂੰ ਅਤੇ ਆਪਣੇ ਜੀਵਨ ਨੂੰ ਦੇਖਦਾ ਹੈ ਤਾਂ ਉਸ ਨੂੰ ਪ੍ਰਦੇਸੀ ਦੇ ਘੱਗਰੇ ਨੂੰ ਚਾਰੇ ਪਾਸਿਉਂ ਅੱਗ ਲੱਗੀ ਨਜ਼ਰ ਆਉਂਦੀ ਹੈ। ਉਹ ਸੰਗਤ ਰੂਪ ਸਰੋਵਰ ਦੇ ਕਿਨਾਰੇ ਜਾਂਦਾ ਹੈ ਜਿਹੜਾ ਕਿ ਨੱਕੋ ਨੱਕ ਨਾਮ ਦੇ ਪਵਿੱਤਰ ਜਲ ਨਾਲ ਭਰਿਆ ਹੋਇਆ ਹੁੰਦਾ ਹੈ। ਨਾਮ ਜਲ ਦਾ ਸਦਕਾ ਜੀਵ ਵਿਕਾਰੀ ਅੱਗ ਵਿੱਚ ਸੜਨ ਤੋਂ ਹੀ ਨਹੀਂ ਬਚਦਾ, ਸਗੋਂ ਆਪਣਾ ਜੀਵਨ ਵੀ ਅਨੰਦਮਈ ਬਣਾ ਲੈਂਦਾ ਹੈ। ਭਾਈ ਕਿਦਾਰੀ ਜੀ ਦੀ ਤਸੱਲੀ ਹੀ ਨਹੀਂ ਹੋਈ ਸਗੋਂ ਉਸ ਦਾ ਮਨ ਹਰ ਤਰ੍ਹਾਂ ਨਾਲ ਮੰਨ ਗਿਆ। ਸਿੱਖੀ ਦੀ ਘਾਲਣਾ ਘਾਲਦਿਆਂ ਇੱਕ ਦਿਨ ਗੁਰੂ ਅੰਗਦ ਸਾਹਿਬ ਜੀ ਦੇ ਪ੍ਰਮੁੱਖ ਸਿੱਖਾਂ ਦੀ ਸੂਚੀ ਵਿੱਚ ਸ਼ਾਮਿਲ ਹੋ ਗਿਆ। (ਗਿਆਨੀ ਗਿਆਨ ਸਿੰਘ ਜੀ, ਤਵਾਰੀਖ਼ ਗੁਰੂ ਖਾਲਸਾ, ਪੰਨਾ 24) ਗੁਰੂ ਅਰਜਨ ਪਾਤਿਸ਼ਾਹ ਜੀ ਨੇ ਪ੍ਰਤੱਖ ਰੂਪ ਵਿੱਚ ਮਨੁੱਖ ਨੂੰ ਸੱਚ ਦਾ ਪੱਲਾ ਪਕੜਾਉਂਦਿਆਂ ਬਚਨ ਕੀਤੇ ਹਨ ਕਿ ਨਾਮ ਦੀ ਬਰਾਬਰੀ ਕੋਈ ਵੀ ਕਰਮ-ਕਾਂਡ ਨਹੀਂ ਕਰ ਸਕਦਾ :

**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥**
**ਮਹਾ ਉਦਾਸੁ ਤਪੀਸਰੁ ਥੀਵੈ ॥**
**ਅਗਨਿ ਮਾਹਿ ਹੋਮਤ ਪਰਾਨ ॥**
**ਕਨਿਕ ਅਸ੍ਵ ਹੈਵਰ ਭੂਮਿ ਦਾਨ ॥**
**ਨਿਉਲੀ ਕਰਮ ਕਰੈ ਬਹੁ ਆਸਨ ॥**
**ਜੈਨ ਮਾਰਗ ਸੰਜਮ ਅਤਿ ਸਾਧਨ ॥**
**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥**
**ਤਉ ਭੀ ਹਉਮੈ ਮੈਲੁ ਨ ਜਾਵੈ ॥**
**ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥**
**ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥** (੨੬੫)

ਹਰੇਕ ਧਰਮ ਅੰਦਰ ਨਾਮ ਦੀ ਚਰਚਾ ਹੈ। ਹਰ ਇੱਕ ਚੀਜ਼ ਦੀ ਪਹਿਚਾਣ ਸੌਖੀ ਕਰਨ ਲਈ ਮਨੁੱਖ ਨੇ ਹਰ ਇੱਕ ਚੀਜ਼ ਦਾ ਕੋਈ ਨਾ ਕੋਈ ਨਾਮ ਰੱਖ ਲਿਆ ਹੈ। ਇਸ ਤਰ੍ਹਾਂ ਹੀ ਰੱਬ ਦਾ ਨਾਮ ਰੱਖ ਲਿਆ ਹੈ। ਆਮ ਵਸਤੂਆਂ ਦੇ ਨਾਮ ਵਿੱਚ ਅਤੇ ਰੱਬ ਦੇ ਨਾਮ ਵਿੱਚ ਕੁਝ ਕੁ ਬੁਨਿਆਦੀ ਅੰਤਰ ਹੈ। ਆਮ ਵਸਤੂਆਂ ਦਾ ਜਿਹੋ ਜਿਹਾ ਨਾਮ ਹੁੰਦਾ ਹੈ, ਉਹੋ ਜਿਹਾ ਉਸ ਵਿੱਚ ਗੁਣ ਨਹੀਂ ਹੁੰਦਾ ਪਰ ਰੱਬ ਦਾ ਜਿਹੋ

ਜਿਹਾ ਨਾਮ ਹੈ, ਉਹੋ ਜਿਹੇ ਉਸ ਦੇ ਗੁਣ ਵੀ ਹਨ। ਕਦੇ ਕਿਸੇ ਨਾਮ ਵਿੱਚ ਅਤੇ ਗੁਣ ਵਿੱਚ ਅਸਮਾਨਤਾ ਨਜ਼ਰ ਨਹੀਂ ਆਵੇਗੀ। ਨਾਮ ਅਸਲ ਵਿੱਚ ਗੁਰੂ ਜੀ ਦੀ ਅਥਾਹ ਮਿਹਨਤ ਅਤੇ ਕਮਾਈ ਨਾਲ ਮੱਥ ਕੇ ਭਾਵ ਰਿੜਕ ਕੇ ਕੱਢਿਆ ਹੋਇਆ ਤੱਤ ਭਾਵ ਹੁੰਦਾ ਹੈ। ਬਾਹਰੀ ਤੌਰ 'ਤੇ ਦੇਖਣ ਲਈ ਤਾਂ ਨਾਮ ਵੀ ਕੁਝ ਅੱਖਰਾਂ ਦਾ ਸਮੂੰਹ ਹੀ ਨਜ਼ਰ ਆਵੇਗਾ ਪਰ ਸਮਾਂ ਪਾ ਕੇ ਇਹ ਅੱਖਰ ਤਾਂ ਗਵਾਚ ਜਾਂਦੇ ਹਨ ਪਰ ਗੁਣ ਰੂਪ ਹੋ ਕੇ ਨਾਮ ਅੰਦਰ ਨਿਵਾਸ ਕਰ ਲੈਂਦਾ ਹੈ। ਜਿਹੜੇ ਗੁਣ ਪ੍ਰਮੇਸ਼ਰ ਵਿੱਚ ਹਨ, ਉਹੋ ਜਿਹੇ ਹੀ ਗੁਣ ਮਨੁੱਖ ਅੰਦਰ ਆ ਜਾਂਦੇ ਹਨ ਜਿਸ ਨਾਲ ਮਨੁੱਖ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ। ਨਾਮ ਦੇ ਬਾਰੇ ਵਿੱਚ ਕੁਝ ਗੱਲਾਂ ਹੋਰ ਵੀਚਾਰਨਯੋਗ ਹਨ। ਜਿਵੇਂ ਕਿ ਨਾਮ ਕਿਸ ਦਾ ਜਪਣਾ ਚਾਹੀਦਾ ਹੈ ? ਉਸ ਦਾ ਜਵਾਬ ਵੀ ਸਾਨੂੰ ਗੁਰਬਾਣੀ ਵਿੱਚੋਂ ਹੀ ਸੌਖੇ ਢੰਗ ਨਾਲ ਮਿਲ ਜਦਾ ਹੈ। ਪਾਵਨ ਫੁਰਮਾਨ ਹੈ :-

**ਵਡੜੇ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥**
**ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥੬੨॥** (੧੪੨੦)

ਨਾਮ ਕਿਵੇਂ ਜਪੀਏ? ਦਾ ਵੀਚਾਰ ਵੀ ਸਾਨੂੰ ਕਈ ਵਾਰੀ ਸੋਚਣ ਤੇ ਸਮਝਣ ਲਈ ਮਜਬੂਰ ਕਰਦਾ ਹੈ। ਇਹ ਮਸਲਾ ਵੀ ਸੌਖਾ ਜਿਹਾ ਹੱਲ ਹੋ ਜਾਏਗਾ ਜਦੋਂ ਅਸੀਂ ਆਪਣੀ ਸੁਰਤਿ ਬਿਰਤੀ ਨੂੰ ਗੁਰੂ ਸ਼ਬਦ ਨਾਲ ਜੋੜਾਂਗੇ। ਇੱਕ ਮਿਸਾਲ ਪਹਿਲਾਂ ਵੀਚਾਰ ਲੈਂਦੇ ਹਾਂ। ਜਿਵੇਂ ਕਿਸੇ ਰੋਗੀ ਨੇ ਆਪਣੀ ਦੁੱਖ ਤਕਲੀਫ਼ ਦੀ ਕਹਾਣੀ ਕਿਸੇ ਡਾਕਟਰ ਕੋਲ ਜਾ ਕੇ ਆਖੀ ਤਾਂ ਉਸ ਡਾਕਟਰ ਨੇ ਇੱਕ ਪਰਚੀ ਦਿੱਤੀ। ਉਹ ਪਰਚੀ ਲੈ ਕੇ ਮਰੀਜ਼ ਕਿਸੇ ਮੈਡੀਕਲ ਸਟੋਰ 'ਤੇ ਗਿਆ ਅਤੇ ਪਰਚੀ ਦਿਖਾ ਕੇ ਦਵਾਈ ਦੇਣ ਲਈ ਕਿਹਾ। ਇਹ ਖ਼ਿਆਲ ਰੱਖਣ ਯੋਗ ਗੱਲ ਹੈ ਕਿ ਡਾਕਟਰ ਦੀ ਲਿਖੀ ਪਰਚੀ ਵੀ ਕੋਲ ਹੋਣੀ ਚਾਹੀਦੀ ਹੈ ਪਰ ਇਹ ਵੀ ਸੱਚ ਹੈ ਕਿ ਡਾਕਟਰ ਦੀ ਪਰਚੀ ਨੇ ਇਲਾਜ ਕੋਈ ਨਹੀਂ ਕਰਨਾ। ਭਾਵ ਇਨ੍ਹਾਂ ਅੱਖਰਾਂ ਨੇ ਰੋਗ ਨਹੀਂ ਕੱਟਣਾ, ਰੋਗ ਤਾਂ ਦਵਾਈ ਨੇ ਹੀ ਕੱਟਣਾ ਹੈ ਪਰ ਇਨ੍ਹਾਂ ਅੱਖਰਾਂ ਨੇ ਹੀ ਦਵਾਈ ਤੱਕ ਪਹੁੰਚਾਉਣਾ ਹੈ। ਇਸ ਤਰ੍ਹਾਂ ਹੀ ਗੁਰੂ ਜੀ ਵਲੋਂ ਦਿੱਤੇ ਹੋਏ ਅੱਖਰ ਡਾਕਟਰ ਦੀ ਲਿਖੀ ਪਰਚੀ ਵਾਂਗੂੰ ਹਨ। ਪਰਚੀ ਵੀ ਕਿਸੇ ਤਜਰਬੇਕਾਰ ਡਾਕਟਰ ਦੀ ਹੋਣੀ ਚਾਹੀਦੀ ਹੈ। ਅਨਜਾਣ ਬੰਦਾ ਪਰਚੀ ਲਿਖ ਕੇ ਦੇਵੇਗਾ, ਉਸ ਦੀ ਮਿਹਨਤ ਕੋਈ ਨਹੀਂ ਹੋਵੇਗੀ ਤਾਂ ਮਰੀਜ਼ ਜ਼ਿੰਦਗੀ ਤੋਂ ਵੀ ਹੱਥ ਧੋ ਸਕਦਾ ਹੈ। ਕੱਚੇ ਪਿੱਲਿਆਂ ਦਾ ਦਿੱਤਾ ਨਾਮ ਵੀ ਨਕਲੀ ਪਰਚੀ ਵਰਗਾ ਹੀ ਹੋਵੇਗਾ। ਜਦੋਂ ਇਸ ਪਰਚੀ ਦੇ ਅੱਖਰ ਦਵਾਈ ਦੇਣ ਵਿੱਚ ਕਾਮਯਾਬ ਹੋ ਜਾਣ ਤਾਂ ਅੱਖਰਾਂ ਦਾ ਖ਼ਿਆਲ ਘਟ ਜਾਂਦਾ ਹੈ ਪਰ ਦੇਹ ਅਰੋਗਤਾ ਰੂਪ ਸੁਖ ਮਿਲ ਜਾਂਦਾ ਹੈ। ਇਸ ਤਰ੍ਹਾਂ ਹੀ ਨਾਮ ਦੀ ਕਮਾਈ ਨਾਲ ਅੱਖਰ ਤਾਂ ਅਲੋਪ ਹੁੰਦੇ ਚਲੇ ਜਾਣੇ ਹਨ ਪਰ ਪਰਮ ਸੁਖ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਚਲੇ ਜਾਂਦੀ ਹੈ।

ਬਾਹਰੀ ਅੱਖਰ ਬਾਹਰ ਹੀ ਰਹਿ ਗਏ ਪਰ ਮਨ ਸਾਈਂ ਦਾ ਮੰਦਰ ਬਣ ਜਾਂਦਾ ਹੈ। ਜਿਹੜੇ ਲੋਕ ਕੇਵਲ ਅੱਖਰਾਂ ਦੀ ਹੀ ਦੁਨੀਆਂ ਵਿੱਚ ਉਲਝ ਗਏ, ਉਹ ਆਪਣੇ ਅੰਦਰ ਪਿਆਰੇ ਦਾ ਪਿਆਰ ਪੈਦਾ ਨਹੀਂ ਕਰ ਸਕੇ ਤਾਂ ਅਜਿਹੇ ਲੋਕਾਂ ਦੀ ਵੀਚਾਰ ਨੂੰ ਬੁਲ੍ਹੇ ਸ਼ਾਹ ਜੀ ਨੇ ਬਹੁਤ ਸੋਹਣੇ ਸ਼ਬਦਾਂ ਵਿੱਚ ਬਿਆਨ ਕੀਤਾ ਹੈ।

ਕਿਉਂ ਪੜ੍ਹਨਾ ਹੈਂ ਗੱਡ ਕਿਤਾਬਾਂ ਦੀ,
ਸਿਰ ਚਾਈਆ ਪੰਡ ਅਜਾਬਾਂ ਦੀ।
ਹੁਣ ਹੋਈਆ ਸ਼ਕਲ ਜਲਾਦਾਂ ਦੀ,
ਅਗੇ ਪੈਂਡਾ ਮੁਸ਼ਕਲ ਭਾਰਾ ਹੈ।
ਇਕ ਅਲਫ ਪੜ੍ਹੋ ਛੁੱਟਕਾਰਾ ਹੈ।

(ਜੀਤ ਸਿੰਘ ਸੀਤਲ, ਬੁਲ੍ਹੇ ਸ਼ਾਹ ਜੀਵਨ ਤੇ ਰਚਨਾ, ਪੰਨਾ 99)

ਭਾਈ ਨੰਦ ਲਾਲ ਸਿੰਘ ਜੀ ਇਸ ਵਾਸਤੇ ਹੀ ਕਹਿੰਦੇ ਹਨ ਕਿ ਰੱਬ ਦੇ ਦਰ ਦੇ ਪਾਂਧੀ ਲਈ ਜ਼ਰੂਰੀ ਹੈ ਕਿ ਉਸ ਦੇ ਦਿਲ ਵਿੱਚ ਉਸ ਦੀ ਯਾਦ ਹੋਵੇ ਅਤੇ ਬੁੱਲ੍ਹਾਂ ਉੱਤੇ ਉਸ ਦਾ ਸਿਮਰਨ ਹੋਵੇ :

ਰਹਿ ਰਸਾਨਿ ਰਾਹਿ ਹੱਕ ਆਮਦ ਅਦਬ।।
ਹਮ ਬਾਦਿਲ ਯਾਦਿ ਖ਼ੁਦਾ ਵ ਹਮ ਬਲਬ।।

(ਡਾ: ਗੰਡਾ ਸਿੰਘ ਜੀ, ਭਾਈ ਨੰਦ ਲਾਲ ਗ੍ਰੰਥਾਵਲੀ, ਗ਼ਜ਼ਲ ਨੰ: 5, ਪੰਨਾ 30)

ਕਵੀ ਸੰਤੋਖ ਸਿੰਘ ਜੀ ਨੇ ਬਹੁਤ ਹੀ ਨਿਰਨੈ ਵਾਲੀ ਵੀਚਾਰ ਆਖੀ ਹੈ ਕਿ ਕਰੀਬ ਸਾਰਾ ਸੰਸਾਰ ਹੀ ਦਰਬ, ਧਨ ਦੌਲਤ ਦੀ ਖ਼ਾਤਰ ਹੀ ਸਾਰੀ ਭੱਜ ਦੌੜ ਕਰਦਾ ਹੈ। ਇਸ ਕਮਲੇ ਸੰਸਾਰ ਨੇ ਪ੍ਰਮੇਸ਼ਰ ਦੇ ਨਾਮ ਨੂੰ ਦਿਲੋਂ ਹੀ ਭੁਲਾ ਦਿੱਤਾ ਹੈ। ਅਸਲ ਵਿੱਚ ਨਾਮ ਹੀ ਮਨ ਨੂੰ ਮੋਹ ਲੈਣ ਵਾਲਾ ਗਹਿਣਾ ਸੀ ਪਰ ਮਨੁੱਖ ਇਸ ਨੂੰ ਛੱਡ ਕੇ ਕੇਵਲ ਕੰਚਨ ਦੇ ਭੁਲੇਖੇ ਕੱਚ ਹੀ ਇਕੱਠਾ ਕਰੀ ਜਾਂਦਾ ਹੈ। ਰੱਬੀ ਨਾਮ ਦਾ ਵਣਜਾਰਾ ਸੱਚ ਨਾਮ ਦੀ ਥਾਂ ਕੱਚ ਨੂੰ ਹੀ ਵਿਹਾਝਦਾ ਰਹਿੰਦਾ ਹੈ।

ਦਰਬ ਹੇਤ ਸਭ ਕਰਹਿਂ ਉਪਾਈ।।
ਵਾਹਿਗੁਰੂ ਉਰ ਦੀਨ ਭੁਲਾਈ ।।
ਕੰਚਨ ਰੁਚਿਤ ਰਚਿਤ ਬਰ ਰਤਨਾ।।
ਤਿਹ ਤਜਿ ਕਰਤ ਕਾਚ ਹਿਤ ਜਤਨਾ।।45।।

(ਨਾਨਕ ਪ੍ਰਕਾਸ਼, ਪੂਰਬਾਰਧ ਪੰਨਾ 81)

# ਨਾਮ ਰੱਖਣਾ

ਬੇਅੰਤ ਕਰਤੇ ਦੀ ਕੁਦਰਤਿ ਵਿੱਚ ਮਨੁੱਖ ਇੱਕ ਨਿੱਕਾ ਜਿਹਾ ਅੰਗ ਹੈ। ਮਨੁੱਖ ਹੀ ਸਾਰੀ ਸ੍ਰਿਸ਼ਟੀ ਵਿੱਚੋਂ ਜਾਗਿਆ ਹੋਇਆ ਹੈ। ਪਹਿਲਾਂ ਪਹਿਲ ਜਦੋਂ ਮਨੁੱਖ ਨੇ ਕਿਸੇ ਵੀ ਰੂਪ ਵਿੱਚ ਧਰਤੀ 'ਤੇ ਆਪਣਾ ਜੀਵਨ ਸ਼ੁਰੂ ਕੀਤਾ ਹੋਵੇਗਾ ਤਾਂ ਸਭ ਤੋਂ ਜ਼ਰੂਰੀ ਮਸਲਾ ਇਸ ਦੇ ਸਾਹਮਣੇ ਭੁੱਖ ਮਿਟਾਉਣ ਦਾ ਹੋਵੇਗਾ। ਇਸ ਕਰਕੇ ਇਸ ਨੂੰ ਕੁਦਰਤਿ ਨੂੰ ਸਮਝਣਾ ਅਤੇ ਉਸ ਤੋਂ ਕੰਮ ਲੈਣ ਦੀ ਲੋੜ ਪਈ। ਜ਼ਿੰਦਗੀ ਦੀਆਂ ਹੋਰ ਮੁਸ਼ਕਲਾਂ ਨੇ ਮਨੁੱਖ ਨੂੰ ਮਨੁੱਖ ਦੇ ਨੇੜੇ ਕਰ ਦਿੱਤਾ। ਇਸ ਨੇੜਤਾ ਵਿੱਚੋਂ ਹੀ ਫਿਰ ਸਹਿਯੋਗ ਜਨਮਿਆ। ਆਪਸੀ ਸਹਿਯੋਗ ਦੇ ਕਾਰਨ ਇੱਕ ਦੂਜੇ ਨਾਲ ਅਨੇਕਾਂ ਚੀਜ਼ਾਂ ਦੇ ਅਤੇ ਆਪੋ ਆਪਣੇ ਤਜਰਬਿਆਂ ਦੇ ਵਟਾਂਦਰੇ ਹੋਏ। ਇਸ ਵਟਾਂਦਰੇ ਵੇਲੇ ਇਨ੍ਹਾਂ ਚੀਜ਼ਾਂ ਦੀ ਪਹਿਚਾਣ ਕਰਨੀ ਵੀ ਜ਼ਰੂਰੀ ਸੀ। ਬੱਸ, ਉਦੋਂ ਮਨੁੱਖ ਨੇ ਕਿਸੇ ਭਾਸ਼ਾ ਨੂੰ ਵੀ ਈਜਾਦ ਕੀਤਾ ਹੋਵੇਗਾ ਅਤੇ ਇਨ੍ਹਾਂ ਚੀਜ਼ਾਂ ਨੂੰ ਕੋਈ ਨਾ ਕੋਈ ਨਾਮ ਦਿੱਤਾ ਹੋਵੇਗਾ। ਇਸ ਤਰ੍ਹਾਂ ਦੀ ਸ਼ੁਰੂਆਤ ਨੇ ਮਨੁੱਖੀ ਚੌਗਿਰਦੇ ਨੂੰ ਬਹੁਤ ਸੁਖਾਵਾਂ ਬਣਾ ਦਿੱਤਾ। ਪਹਿਲਾਂ ਨਾਮ ਸ਼ਾਇਦ ਗੁਣਾਂ 'ਤੇ ਅਧਾਰਿਤ ਰੱਖੇ ਹੋਣਗੇ, ਕਿਉਂਕਿ ਗੁਣ ਦੀ ਸਮਝ ਸਭ ਨੂੰ ਪੈ ਜਾਂਦੀ ਹੈ। ਜਿਵੇਂ ਜਿਹੜੀਆਂ ਚੀਜ਼ਾਂ ਮਿੱਠੀਆਂ ਹਨ, ਉਹ ਸਭ ਨੂੰ ਹੀ ਮਿੱਠੀਆਂ ਲੱਗਦੀਆਂ ਹਨ। ਹੌਲੀ ਹੌਲੀ ਪਹਿਚਾਣ ਪੱਕਦੀ ਗਈ, ਫਿਰ ਸ਼ਾਇਦ ਇੱਕ ਦੂਜੇ ਨਾਲ ਸ਼ਕਲਾਂ ਮਿਲਦੀਆਂ ਹੋਈਆਂ ਚੀਜ਼ਾਂ ਦੇ ਨਾਮ ਰੱਖੇ ਹੋਣਗੇ। ਕੁਦਰਤਿ ਦੇ ਨਾਮ ਰੱਖਣ ਦੇ ਨਾਲ ਨਾਲ ਇਸ ਨੇ ਆਪਣੀ ਪਹਿਚਾਣ ਵੀ ਇੱਕ ਦੂਜੇ ਨਾਲ ਬਣਾਈ ਰੱਖਣ ਲਈ ਆਪਣੇ ਵੀ ਨਾਮ ਰੱਖਣੇ ਸ਼ੁਰੂ ਕੀਤੇ ਹੋਣਗੇ। ਇਸ ਤਰ੍ਹਾਂ ਜਿਉਂ ਜਿਉਂ ਮਨੁੱਖੀ ਸੋਚ ਦਾ ਖਿਲਾਰਾ ਖਿਲਰਦਾ ਗਿਆ, ਤਿਉਂ ਤਿਉਂ ਇਹ ਨਾਮਾਂ ਦਾ ਸਿਲਸਿਲਾ ਵੀ ਫੈਲਦਾ ਚਲਾ ਗਿਆ। ਸਮੇਂ ਨੇ ਮਨੁੱਖ ਦੀ ਜ਼ਿੰਦਗੀ ਵਿੱਚ ਇੱਕ ਹੋਰ ਕਰਵੱਟ ਲਿਆਂਦੀ। ਕੁਦਰਤਿ ਦੇ ਖਿਲਾਰੇ ਨੂੰ ਧਿਆਨ ਨਾਲ ਦੇਖਣ ਕਰਕੇ ਇਹ ਰੱਬੀ ਗੁਣਾਂ ਤੋਂ ਪ੍ਰਭਾਵਿਤ ਹੋਣ ਲੱਗ ਪਿਆ। ਇਸ ਦੇ ਵਿਸ਼ਵਾਸ ਨੇ ਰੱਬੀ ਹੋਂਦ ਨੂੰ ਜਨਮ ਦਿੱਤਾ। ਰੱਬੀ ਅਦਬ ਭੈਅ ਵਿੱਚੋਂ ਹੀ ਚੰਗੇ ਗੁਣਾਂ ਨੂੰ ਧਾਰਨ ਕਰਨ ਦੀ ਲਾਲਸਾ ਜਾਗ ਪਈ। ਮਨੁੱਖੀ ਅਕਲ ਨੇ ਇਸ ਬੁਲੰਦੀ ਨੂੰ ਛੂਹਿਆ ਕਿ ਇਹ ਆਪਣੀ ਔਲਾਦ ਦੇ ਨਾਮ ਵੀ ਕਿਸੇ ਚੰਗੇ ਗੁਣ ਜਾਂ ਕਿਸੇ ਧਰਮੀ ਰੰਗਤ ਵਾਲੇ ਗੁਣ ਨੂੰ ਹੀ ਮੁੱਖ ਰੱਖ ਕੇ ਰੱਖਣ ਲੱਗ ਪਿਆ। ਜਿਵੇਂ ਅਨੇਕਾਂ ਚੰਗੇ ਗੁਣਾਂ ਵਾਲੇ ਦੇ ਨਾਮ 'ਤੇ ਤਾਂ ਨਾਮ ਰੱਖੇ ਮਿਲਦੇ ਹਨ ਪਰ ਕਿਸੇ ਮਾੜੇ ਮਨੁੱਖ ਦੇ ਨਾਮ 'ਤੇ ਨਾਮ

ਨਹੀਂ ਮਿਲਦੇ। ਜਿਸ ਦੀ ਨਜ਼ਰ ਵਿੱਚ ਜਿਹੜੇ ਲੋਕ ਚੰਗੇ ਹਨ, ਇਹ ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਨਾਮ ਰੱਖਦਾ ਹੈ। ਰਾਮ ਹੈ, ਕ੍ਰਿਸ਼ਨ ਹੈ, ਗੋਪਾਲ ਹੈ, ਗਿਰਧਾਰੀ ਹੈ, ਪ੍ਰਹਿਲਾਦ ਹੈ ਆਦਿਕ ਪਰ ਹਰਨਾਕਸ਼ ਨਹੀਂ, ਕੰਸ ਨਹੀਂ। (ਅਜਿਹਾ ਹਰੇਕ ਧਰਮ ਵਾਲਾ ਆਪੋ ਆਪਣੇ ਅਕੀਦੇ ਮੁਤਾਬਿਕ ਕਰਦਾ ਹੈ) ਲੰਮੇਰਾ ਸਮਾਂ ਮਨੁੱਖ ਇਨ੍ਹਾਂ ਗੱਲਾਂ 'ਤੇ ਪਹਿਰਾ ਵੀ ਦਿੰਦਾ ਰਿਹਾ ਹੈ ਕਿ ਇਹ ਕੇਵਲ ਨਾਮ ਹੀ ਨਹੀਂ ਰੱਖਦਾ ਸੀ ਬਲਕਿ ਨਾਮ ਦੀ ਮਹੱਤਤਾ ਵੀ ਸਮਝਾਉਂਦਾ ਸੀ। ਬੱਚੇ ਦੇ ਬਚਪਨ ਵਿੱਚ ਇਹ ਵੀ ਕੋਸ਼ਿਸ਼ ਕਰਨ ਲੱਗ ਪਿਆ ਕਿ ਜਿਸ ਗੁਣ ਤੋਂ ਪ੍ਰਭਾਵਿਤ ਹੋ ਕੇ ਨਾਮ ਰੱਖਿਆ ਹੁੰਦਾ ਸੀ, ਨਾਲ ਨਾਲ ਉਸ ਗੁਣ ਦੀ ਮਹੱਤਤਾ ਦਰਸਾ ਕੇ ਕਹਿਣਾ ਕਿ ਅਜਿਹਾ ਕੋਈ ਕੰਮ ਨਾ ਕਰੀਂ ਜਿਸ ਨਾਲ ਤੇਰੇ ਨਾਮ ਨੂੰ ਲੋਕੀਂ ਕਲੰਕਿਤ ਨਾਮ ਕਹਿਣ ਲੱਗ ਜਾਣ। ਸਮੇਂ ਦਾ ਦੂਜਾ ਨਾਮ ਪ੍ਰਿਵਰਤਨ ਵੀ ਹੈ, ਇਸ ਕਰਕੇ ਪ੍ਰਿਵਰਤਨ ਆਉਂਦਾ ਰਹਿੰਦਾ ਹੈ। ਜੀਵਨ ਵਿੱਚ ਹੋਰ ਪ੍ਰਿਵਰਤਨਾਂ ਦੇ ਨਾਲ ਇਹ ਵੀ ਪ੍ਰਿਵਰਤਨ ਆ ਗਿਆ ਕਿ ਇਹ ਨਾਮ ਤਾਂ ਭਾਵੇਂ ਚੰਗੇ ਹੀ ਰੱਖਦਾ ਹੈ ਪਰ ਹੁਣ ਆਪਣੇ ਨਾਮ ਨੂੰ ਲਾਜ ਲੱਗਣ ਤੋਂ ਡਰਦਾ ਨਹੀਂ। ਨਾਮ ਧਰਮੀਆਂ ਵਾਲੇ ਹੁੰਦੇ ਹਨ ਪਰ ਕੰਮ ਦੁਸ਼ਟਾਂ ਵਾਲੇ ਹੁੰਦੇ ਹਨ। ਨਾਮ ਰੱਖਣ ਲੱਗਿਆਂ ਇਹ ਵੀ ਦੇਖਿਆ ਜਾਂਦਾ ਸੀ ਕਿ ਨਾਮ ਕਿਸੇ ਚੰਗੇ ਮਨੁੱਖ ਕੋਲੋਂ ਰੱਖਵਾਇਆ ਜਾਵੇ।

ਮਹਿਤਾ ਕਾਲੂ ਜੀ ਦੇ ਘਰ, ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਤੋਂ ਪਹਿਲਾਂ ਇਸ ਘਰ ਵਿੱਚ ਬੇਬੇ ਨਾਨਕੀ ਜੀ ਦਾ ਜਨਮ ਹੋਇਆ ਸੀ। ਉਨ੍ਹਾਂ ਦਾ ਜਨਮ ਨਾਨਕੇ ਘਰ ਪਿੰਡ ਚਾਹਲ ਵਿੱਚ ਹੋਇਆ ਸੀ। ਬੇਬੇ, ਨਾਨਕਿਆਂ ਨੂੰ ਪਿਆਰੀ ਹੋਣ ਕਰਕੇ ਉਨ੍ਹਾਂ ਦਾ ਨਾਮ ਨਾਨਕੀ ਹੀ ਰੱਖ ਦਿੱਤਾ ਗਿਆ ਸੀ। ਇਸ ਨਾਨਕੀ ਸ਼ਬਦ ਤੋਂ ਹੀ ਅੱਗੇ ਨਾਨਕ ਸ਼ਬਦ ਬਣਿਆ ਹੋਇਆ ਹੈ। ਕਵੀ ਸੰਤੋਖ ਸਿੰਘ ਜੀ ਨੇ ਇਸ ਨਾਨਕ ਸ਼ਬਦ ਦੇ ਅਰਥ ਕੀਤੇ ਹਨ :

> ਪ੍ਰਾਕ ਜੋ ਨਕਾਰ 'ਨ' ਪ੍ਰਮਾਨ ਆਬਿਧਾਨ ਜਾਨਿ,
> ਤਾਹੂੰ ਤੇ'ਅਕਾਰ[1]'ਲੇ'ਅਨਕ'ਪੁਨ ਤੀਨ[2] ਹੈਂ॥
> ਦੂਸਰੇ'ਨਕਾਰ'ਤੇ ਨਿਕਾਰ ਕੈ ਅਕਾਰ ਕਰਿ
> ਭਯੋ'ਅਨ'ਅਕ'ਚਾਰ ਬਰਨ ਸੁ ਕੀਨਿ ਹੈ॥
> 'ਅਕ' ਨਾਮ ਦੁੱਖ ਕੋ ਬਿਦਤ ਹੈ ਜਗਤ ਮਧ ਜਾ ਨਰ ਕੌ ਨਹੀ ਦੁੱਖ,
> ਸਦਾ ਸੁਖ ਲੀਨ ਹੈ॥
> ਐਸੋ ਇਹ ਨਾਨਕ ਕੇ ਨਾਮ ਕੋ ਅਰਥ ਚੀਨ ਸਤਿ ਚਿਦਾਨੰਦ
> ਨਿਤ ਭਗਤਿ ਅਧੀਨ ਹੈ॥

(ਨਾਨਕ ਪ੍ਰਕਾਸ਼ ਅਧਿਆਇ ੪, ਪੰਨਾ ੧੭੪)

ਇਸ ਦੇ ਅਰਥ ਹਨ ਕਿ ਪਹਿਲਾ ਜੋ 'ਨ' ਅੱਖਰ ਹੈ, ਉਸ ਦਾ ਅਰਥ ਹੈ ਚਮਕੀਲਾ ਭਾਵ ਪ੍ਰਤਾਪ ਵਾਲਾ ਨ ਹੈ। ਕੰਨਾ, ਬਦਲ ਕੇ ਅ ਅੱਖਰ ਬਣ ਗਿਆ ਅਤੇ ਅੱਗਲੇ ਅੱਖਰ ਨ ਤੇ ਕ ਹਨ। ਇਨ੍ਹਾਂ ਤਿੰਨੇ ਅਖੱਰਾਂ ਦਾ ਭਾਵ ਅ ਨ ਕ ਦਾ ਜੋੜ ਅਨਕ ਬਣ ਗਿਆ ਹੈ। ਨ+ਅ+ਨ+ਕ, ਇਸ ਨ ਅਤੇ ਕ ਅੱਖਰ ਵਿੱਚ ਅ ਲੁਪਿਤ ਹੈ। ਇਸ ਲਈ ਇਥੇ ਆ ਕੇ ਪਹਿਲੇ ਨ ਅੱਖਰ ਨੂੰ ਛੱਡ ਕੇ ਬਾਕੀ ਚਾਰ ਅੱਖਰ ਅਨ+ਅਕ ਹੋ ਗਏ ਹਨ। ਹੁਣ ਅੱਗੇ ਅਨ ਦਾ ਅਰਥ ਹੈ 'ਨਹੀਂ' ਅਤੇ ਅਕ ਦਾ ਅਰਥ ਹੈ ਦੁੱਖ। ਇਸ ਤਰ੍ਹਾਂ ਨਾਨਕ ਸ਼ਬਦ ਦਾ ਅਰਥ ਬਣਿਆ ਜਿਸ ਨੂੰ ਕੋਈ ਦੁੱਖ ਨਹੀਂ। ਗੁਰਬਾਣੀ ਵਿੱਚ ਵੀ ਜ਼ਿਕਰ ਆਇਆ ਹੈ ਕਿ ਗੁਰੂ ਉਹੋ ਹੀ ਹੁੰਦਾ ਹੈ ਜਿਸ ਨੂੰ ਆਪ ਨੂੰ ਕੋਈ ਰੋਗ ਨਾ ਹੋਵੇ। (ਇਥੇ ਸਰੀਰਕ ਖੇਚਲ ਦੀ ਗੱਲ ਨਹੀਂ)

**ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥**

(੧੧੪੦)

ਇਸ ਤਰ੍ਹਾਂ ਹੀ ਬਾਕੀ ਗੁਰੂ ਸਾਹਿਬਾਨ ਜੀ ਦੇ ਨਾਮਾਂ ਦੇ ਗੁਣਾਂ ਨੂੰ ਮੁੱਖ ਰੱਖ ਕੇ ਭਾਈ ਨੰਦ ਲਾਲ ਜੀ ਨੇ ਵੀ ਅਰਥ ਕੀਤੇ ਹਨ।

**ਗੁਰੂ ਅਮਰਦਾਸ ਆਂ ਗਿਰਾਮੀ ਨਿਯਾਦ॥**
**ਜ਼ਿ ਅਪਜ਼ਾਲਿ ਹੱਕ ਹਸਤੀਅਸ਼ ਰਾ ਮਵਾਦ॥**

(ਅੰਮ੍ਰਿਤ ਕੀਰਤਨ, ਪੰਨਾ ੨੫੮)

(ਨੋਟ, ਬਾਕੀ ਗੁਰੂ ਸਾਹਿਬਾਨ ਜੀ ਦੇ ਨਾਵਾਂ ਦਾ ਜ਼ਿਕਰ ਇਥੇ ਨਹੀਂ ਕਰ ਰਿਹਾ ਹਾਂ ਪਰ ਆਪ ਜੀ ਦਸਾਂ ਗੁਰੂ ਸਾਹਿਬਾਨ ਜੀ ਬਾਰੇ ਅੰਮ੍ਰਿਤ ਕੀਰਤਨ ਪੋਥੀ ਦੇਖ ਸਕਦੇ ਹੋ ਜੀ)

ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਤੱਕ ਦੇ ਪ੍ਰਮੁੱਖ ਸਿੱਖਾਂ ਦੇ ਨਾਮ ਭਾਈ ਗੁਰਦਾਸ ਜੀ ਨੇ ਵੀ ਗਿਆਰ੍ਹਵੀਂ ਵਾਰ ਵਿੱਚ ਲਿਖੇ ਹੋਏ ਹਨ। ਇਨ੍ਹਾਂ ਸਿੱਖਾਂ ਦੇ ਨਾਮ ਰਲੇ ਮਿਲੇ ਹੋਏ ਸਨ ਕਿਉਂਕਿ ਕਈਆਂ ਨੇ ਸਿੱਖੀ ਹੋਰਾਂ ਧਰਮਾਂ ਵਿੱਚੋਂ ਆ ਕੇ ਵੀ ਧਾਰਨ ਕੀਤੀ ਹੋਈ ਸੀ।

**ਪਿਰਥੀ ਮਲ ਤੁਲਸਾ ਭਲਾ ਮਲਣੁ ਗੁਰ ਸੇਵਾ ਹਿਤਕਾਰੀ।**
**ਰਾਮੂ ਦੀਪਾ ਉਗ੍ਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ।**
**ਮੋਹਣ ਰਾਮੂ ਮਹਤਿਆ ਅਮਰੂ ਗੋਪੀ ਹਉਮੈ ਮਾਰੀ।**
**ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ।**
**ਖਾਨੁ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ।**
**ਉਗਰੂ ਨੰਦੂ ਸੂਦਨਾ ਪੂਰੋ ਝਟਾ ਪਾਰਿ ਉਤਾਰੀ।**

ਮਲੀਆ ਸਾਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ।
ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।
ਡਲੇ ਵਾਸੀ ਸੰਗਤਿ ਭਾਰੀ ॥੧੬॥

(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੧੬)

ਉਪਰੋਕਤ ਨਾਮ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਦੇ ਡੱਲੇ ਨਗਰ ਦੀ ਸੰਗਤ ਵਿੱਚੋਂ ਕੁਝ ਪ੍ਰਮੁੱਖ ਸਿੱਖਾਂ ਦੇ ਨਾਮ ਹਨ।

ਇੱਕ ਵੀਚਾਰ ਵਧੇਰੇ ਧਿਆਨ ਮੰਗਦੀ ਹੈ ਕਿ ਸਾਡੇ ਪਹਿਲੇ ਨਾਵਾਂ ਪਿੱਛੇ ਵੀ ਸਾਡੀ ਚੜ੍ਹਦੀ ਕਲਾ ਦੇ ਪ੍ਰਤੱਖ ਨਮੂਨੇ ਮਿਲ ਜਾਂਦੇ ਹਨ। ਇਹ ਕੇਵਲ ਨਾਮ ਦੇ ਹੀ ਦਲੇਰ ਨਹੀਂ ਸਨ ਬਲਕਿ ਜਿਹੋ ਜਿਹੇ ਨਾਮ ਸਨ, ਉਹੋ ਜਿਹਾ ਹੀ ਪਿੱਛੇ ਇਨ੍ਹਾਂ ਦਾ ਕਿਰਦਾਰ ਵੀ ਹੁੰਦਾ ਸੀ। ਸੰਨ 1732 ਦੇ ਕਰੀਬ ਜ਼ਕਰੀਆ ਖ਼ਾਨ ਨੇ ਦਿੱਲੀ ਦਰਬਾਰ ਦੇ ਹਾਕਿਮ ਮੁਹੰਮਦ ਸ਼ਾਹ ਰੰਗੀਲੇ ਨੂੰ ਇੱਕ ਚਿੱਠੀ ਲਿਖੀ ਕਿ ਸਿੱਖਾਂ ਨੂੰ ਮਾਰ ਮੁਕਾਉਣ ਦਾ ਮੈਂ ਹਰ ਹੀਲਾ ਵਸੀਲਾ ਵਰਤ ਕੇ ਦੇਖ ਲਿਆ ਹੈ ਪਰ ਮੈਂ ਕਿਸੇ ਤਰ੍ਹਾਂ ਵੀ ਕਾਮਯਾਬ ਨਹੀਂ ਹੋ ਸਕਿਆ। ਇਨ੍ਹਾਂ ਦਾ ਗੁਰੂ ਇਨ੍ਹਾਂ ਨੂੰ ਕਮਾਲ ਦਾ ਆਬੇ ਹਯਾਤਿ ਦੇ ਗਿਆ ਹੈ, ਜਿਸ ਕਰਕੇ ਅਸੀਂ ਇਨ੍ਹਾਂ ਨੂੰ ਖ਼ਤਮ ਕਰਨ ਵਿੱਚ ਕਾਮਯਾਬ ਨਹੀਂ ਹੋ ਸਕਦੇ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਸ ਤਰ੍ਹਾਂ ਤਾਂ ਇਹ ਥੋੜ੍ਹੇ ਜਿਹੇ ਦਿਨਾਂ ਵਿੱਚ ਹੀ ਦਿੱਲੀ ਦੇ ਤਖ਼ਤ 'ਤੇ ਕਬਜ਼ਾ ਕਰ ਲੈਣਗੇ। ਹਥਿਆਰ ਦੀ ਥਾਂ ਇਨ੍ਹਾਂ ਨੂੰ ਪਿਆਰ ਨਾਲ ਹੀ ਕਾਬੂ ਕੀਤਾ ਜਾ ਸਕਦਾ ਹੈ। ਇਸ ਲਈ ਕੋਈ ਜਗੀਰ ਆਦਿਕ ਦੇ ਕੇ ਅਮਨ ਕੀਤਾ ਜਾ ਸਕਦਾ ਹੈ। ਮੁਹੰਮਦ ਸ਼ਾਹ ਰੰਗੀਲੇ ਨੂੰ ਕੁਝ ਜ਼ਕਰੀਆ ਖ਼ਾਨ 'ਤੇ ਹੀ ਸ਼ੱਕ ਹੋ ਗਿਆ। ਉਸ ਨੇ ਇੱਕ ਅਜੀਬ ਕਿਸਮ ਦਾ ਉਪਰਾਲਾ ਕੀਤਾ। ਕੁਝ ਨਕਲਚੀ ਬੁਲਾ ਕੇ ਕਿਹਾ ਕਿ ਮੈਨੂੰ ਸਿੱਖਾਂ ਦੇ ਕਿਰਦਾਰ ਦੀਆਂ ਨਕਲਾਂ ਲਾਹ ਕੇ ਦਿਖਾਉ, ਮੈਂ ਇਹ ਸਾਰਾ ਕੁਝ ਆਪਣੇ ਅੱਖੀਂ ਦੇਖਣਾ ਚਾਹੁੰਦਾ ਹਾਂ। ਆਲ੍ਹਾ ਕਿਸਮ ਦੇ ਨਕਲੀਏ ਬੁਲਾਏ ਗਏ। ਉਨ੍ਹਾਂ ਨੇ ਜਦੋਂ ਨਕਲਾਂ ਲਾਹ ਕੇ ਦਿਖਾਈਆਂ ਤਾਂ ਜਿਥੇ ਉਨ੍ਹਾਂ ਨੇ ਸ਼ਕਲਾਂ ਸਿਖਾਂ ਵਰਗੀਆਂ ਬਣਾਈਆਂ, ਉਥੇ ਨਾਮ ਵੀ ਸਿੰਘਾਂ ਵਾਲੇ ਹੀ ਰੱਖੇ ਸਨ। ਗਿਆਨੀ ਗਿਆਨ ਸਿੰਘ ਜੀ ਦੀ ਕਲਮ ਤੋਂ ਹੀ ਉਨ੍ਹਾਂ ਦੇ ਨਾਵਾਂ ਦਾ ਨਜ਼ਾਰਾ ਤੱਕਦੇ ਹਾਂ :

ਮਿਲ ਬਹੁ ਭਾਂਡਨ ਰਚੀਆਂ ਨਕਲਾਂ ॥ ਲੱਗੇ ਸਜਣ ਤਬ ਸਿੰਘੀ ਸ਼ਕਲਾਂ ॥
ਕੇਤਕ ਰਚੀਆਂ ਨੀਲ ਨਿਹੰਗਾਂ ॥ ਕੇਤਕ ਸਜੀਆਂ ਸਵੇਤ ਭੁਝੰਗਾਂ ॥
ਛੁਟੇ ਦੁਮਾਲੇ ਯਾ ਬਿਧਿ ਝੁਲੇਂ ॥ ਮਨੋ ਲੰਗੂਰ ਸੁ ਕੇਹਰ ਹੂਲੇਂ ॥
(ਮਾਨੋ, ਸ਼ੇਰ ਦੇ ਸਿਰ ਦੇ ਵਾਲ ਹੋਵਣ)

ਕਮਰ ਕਛਿਹਿਰੇ ਪਹਰੇ ਫਾਟੇ ॥ ਲਟਕਤ ਮਨੋ ਸੁ ਕੇਹਰ ਸਾਟੇ ॥

ਭੂਰੇ ਚਾਦਰ ਫਾਟੇ ਬਸਤਰ ॥ ਟੂਟੇ ਫੂਟੇ ਜ਼ਰਖਲ ਸ਼ਸ਼ਤਰ ॥
(ਜ਼ਰਖ਼ਲ–ਜੰਗ ਦੇ ਖ਼ਾਧੇ ਹੋਏ)

ਸਿਰ ਪਰ ਚੱਕਰ ਖੰਡੇ ਤੋੜੇ ॥ ਸਜੇ ਨਾ ਓਰੈ ਸ਼ਸਤਰ ਥੋੜੇ ॥
(ਸਾਰੇ ਤਿਆਰ ਨਹੀਂ ਹੋਏ, ਸ਼ਸ਼ਤਰ ਥੋੜੇ ਸਨ)

ਇੱਕ ਇੱਕ ਚੁਕਿਓ ਮਣ ਮਣ ਲੋਹਾ ॥ ਪਹੁੰਚੇ ਸਾਹਿ ਨਜ਼ੀਕ ਸਰੋਹਾ ॥
ਫਤੇ ਅਕਾਲ ਅਕਾਲ ਗਜਾਈ ॥ ਧੂਮ ਕਚਹਿਰੀ ਬੀਚ ਮਚਾਈ ॥
ਨਾਮ ਸੁਨਾਵਨ ਲਾਗਯੋ ਅਪਨੇ ॥ ਸੁਨੇ ਨਾ ਕਭੀ ਜੋ ਥੇ ਉਨ ਸਪਨੇ ॥
ਆਯੋ ਬਖੇੜਾ ਸਿੰਘ ਦੁਤੇੜਾ ॥ਤਕੜਾ ਸਿੰਘ ਲਕੜਾ ਸਿੰਘ ਝੇੜਾ ॥
ਬਾਘੜ ਸਿੰਘ ਖਾਗੜ ਸਿੰਘ ਫ਼ੌੜਾ ॥ ਅਘੜ ਝਗੜ ਸਿੰਘ ਭਗਤ ਭਗੌੜਾ ॥
(ਭਗੌੜਾ–ਤੇਜ਼ ਦੌੜਾਕ)

ਧਰਤਿ ਧਕੇਲਿ ਸਿੰਘ ਪਹਾੜਾ ॥ ਦਿੱਲੀ ਤੋੜ ਸਿੰਘ ਸਹਿਲਾੜਾ ॥
ਗੜਪੁਟ ਸਿੰਘ ਪਹਾੜ ਉਕਾੜਾ ॥ ਮੁਗਲ ਮਾਰ ਸਿੰਘ ਕਾਜ਼ੀ ਸਾੜਾ ॥
ਖਾਨ ਮਾਰ ਸਿੰਘ ਸਯੱਦ ਗਾਰਾ ॥ ਬਾਬਾ ਝਾੜ ਸਿੰਘ ਫਾੜ ਲਤਾਰਾ ॥
(ਗਾਰਾ–ਗਾਲਿਆ)

ਬੱਜਣ ਸਿੰਘ ਗੱਜਣ ਸਿੰਘ ਲੋਹਾ ॥ ਡਾਢਾ ਸਿੰਘ ਖੁਦਾਇ ਅਛੋਹਾ ॥
ਸਿੰਘ ਕਲੇਸ਼ ਉਪੱਦ੍ਰਵ ਜੰਗੀ ॥ ਧਾੜਮਾਰ ਸਿੰਘ ਤੇਗ ਕੁਢੰਗੀ ॥
ਤੁਰਕਮਾਰ ਸਿੰਘ ਨਾਮ ਇਤਿਆਦੀ ॥ ਸਭਨ ਸੁਨਾਏ ਕਰਤਾ ਦਾਦੀ ॥
(ਗਿ. ਗਿਆਨ ਸਿੰਘ ਜੀ, ਸ਼ਮਸ਼ੇਰ ਖਾਲਸਾ ਭਾਗ ਦੂਜਾ, ਪੰਨਾ ੧੩)

ਸਾਡੇ ਨਾਵਾਂ ਵਿੱਚ ਵੀ ਕਿੰਨੀ ਦਲੇਰੀ ਅਤੇ ਚੜ੍ਹਦੀ ਕਲਾ ਪ੍ਰਗਟ ਹੁੰਦੀ ਸੀ। ਅਜੋਕੇ ਸਮੇਂ ਅੰਦਰ ਅਸੀਂ ਨਾਮ ਹਿੰਦੂ ਧਰਮ ਤੋਂ ਪ੍ਰੇਰਿਤ ਹੋ ਕੇ ਰੱਖ ਰਹੇ ਹਾਂ। ਇਸ ਦੀ ਪਿਰਤ ਪਟਿਆਲੇ ਦੇ ਰਾਜਿਆਂ ਨੇ ਪਾਈ ਸੀ। ਇਨ੍ਹਾਂ ਵਿੱਚੋਂ ਪੁਰਾਣੇ ਬਜ਼ੁਰਗਾਂ ਦੇ ਨਾਮ ਵੀ ਹੋਰ ਸਨ ਜਿਵੇਂ ਸਭ ਤੋਂ ਪੁਰਾਣਾ ਨਾਮ ਮਿਲਦਾ ਹੈ ਰਾਮ ਸਿੰਘ, ਫਿਰ ਇਨ੍ਹਾਂ ਤੋਂ ਅੱਗੇ ਹਨ, ਆਲ੍ਹਾ ਸਿੰਘ ਜਿਨ੍ਹਾਂ ਨੇ ਪਟਿਆਲਾ ਵਸਾਇਆ ਸੀ। ਸਰਦੂਲ ਸਿੰਘ, ਅਮਰ ਸਿੰਘ, ਇਨ੍ਹਾਂ ਦੀ ਭੂਆ ਦਾ ਨਾਮ ਹੁਣ ਹਿੰਦੂ ਰੰਗਤ ਵਾਲਾ ਹੈ। ਇਹ ਨਾਮ ਹੈ ਰਾਜਿੰਦਰ ਕੌਰ। ਇਸ ਸ਼ਬਦ ਨੂੰ ਧਿਆਨ ਨਾਲ ਦੇਖੋ, ਇਸ ਦਾ ਸ਼ਬਦੀ ਜੋੜ ਹੈ ਰਾਜ+ਇੰਦਰ=ਰਾਜਾ ਇੰਦਰ, ਭਾਵ ਇੰਦਰ ਰਾਜਾ। ਹਿੰਦੂ ਧਰਮ ਵਿੱਚ ਇਸ ਨੂੰ ਦੇਵਤਿਆਂ ਦਾ ਰਾਜਾ ਮੰਨਿਆ ਜਾਂਦਾ ਹੈ। ਇਨ੍ਹਾਂ ਤੋਂ ਅੱਗੇ ਫਿਰ ਅਜਿਹੀ ਰੰਗਤ ਵਾਲੇ ਨਾਮ ਚੱਲ ਪੈਂਦੇ ਹਨ। ਇਨ੍ਹਾਂ ਵਿੱਚੋਂ ਕੁਝ ਇੱਕ ਦੇ ਨਾਮ ਹਨ, ਜਿਵੇਂ : ਨਰਿੰਦਰ ਸਿੰਘ, ਮੁਹਿੰਦਰ ਸਿੰਘ (ਇਨ੍ਹਾਂ ਦੇ ਨਾਮ 'ਤੇ ਹੀ ਮੁਹਿੰਦਰਾ ਕਾਲਜ ਹੈ)

ਰਜਿੰਦਰ ਸਿੰਘ (ਇਨ੍ਹਾਂ ਦੇ ਨਾਮ 'ਤੇ ਰਾਜਿੰਦਰਾ ਹਸਪਤਾਲ ਹੈ), ਭੁਪਿੰਦਰ ਸਿੰਘ ਆਦਿਕ। ਆਪ ਜੀ ਨੇ ਸਿੱਖੀ ਨਾਲ ਸਬੰਧਿਤ ਪਿਛਲੇ ਕਿਸੇ ਸਿੰਘ ਦਾ ਅਜਿਹਾ ਨਾਮ ਨਹੀਂ ਸੁਣਿਆ ਹੋਵੇਗਾ। ਇਹ ਮਨੁੱਖੀ ਕਮਜ਼ੋਰੀ ਹੈ ਕਿ ਇਹ ਅਮੀਰ ਲੋਕਾਂ ਦੇ ਨਾਮ 'ਤੇ ਫਿਰ ਆਪਣੀ ਔਲਾਦ ਦਾ ਨਾਮ ਰੱਖਣ ਲੱਗ ਪੈਂਦਾ ਹੈ। ਹੁਣ ਕਰੀਬ ਅਜਿਹਾ ਫ਼ੈਸ਼ਨ ਹੀ ਬਣ ਗਿਆ ਹੈ ਕਿ ਨਾਮ ਦੇ ਵਿੱਚਕਾਰ ਇੰਦਰ ਨਾਮ ਪਾ ਹੀ ਦਿੰਦੇ ਹਾਂ।

(ਦੇਖੋ, ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ, ਪਟਿਆਲਾ ਸਿਰਲੇਖ ਥੱਲੇ)

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮਰਯਾਦਾ ਵਿੱਚ ਬੱਚੇ ਦੇ ਨਾਮ ਰੱਖਣ ਦੀ ਵਿਧੀ ਇਸ ਪ੍ਰਕਾਰ ਹੈ : (ੳ) ਸਿੱਖ ਦੇ ਘਰ ਬਾਲਕ ਦਾ ਜਨਮ ਹੋਣ ਮਗਰੋਂ ਜਦ ਮਾਤਾ ਉਠਣ ਬੈਠਣ ਤੇ ਇਸ਼ਨਾਨ ਕਰਨ ਦੇ ਯੋਗ ਹੋਵੇ ਤਾਂ (ਦਿਨਾਂ ਦੀ ਕੋਈ ਗਿਣਤੀ ਮੁਕੱਰਰ ਨਹੀਂ) ਟੱਬਰ ਤੇ ਸੰਬੰਧੀ ਗੁਰਦੁਆਰੇ ਕੜਾਹ ਪ੍ਰਸ਼ਾਦਿ ਲੈ ਕੇ ਜਾਣ ਜਾਂ ਕਰਾਉਣ ਅਤੇ ਗੁਰੂ ਜੀ ਦੇ ਹਜ਼ੂਰ 'ਪਰਮੇਸਰਿ ਦਿਤਾ ਬੰਨਾ' (ਸੋਰਠਿ ਮ: 5) 'ਸਤਿਗੁਰ ਸਾਚੈ ਦੀਆ ਭੇਜਿ' (ਆਸਾ ਮ:5) ਆਦਿ ਖ਼ੁਸ਼ੀ ਤੇ ਧੰਨਵਾਦ ਵਾਲੇ ਸ਼ਬਦ ਪੜ੍ਹਨ ਉਪ੍ਰੰਤ, ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਹੋਵੇ ਤਾਂ ਪਾਠ ਦਾ ਭੋਗ ਪਾਇਆ ਜਾਵੇ, ਫਿਰ ਵਾਕ ਲਿਆ ਜਾਵੇ। ਵਾਕ ਦੇ ਅਰੰਭ ਦੇ ਸ਼ਬਦ ਦਾ ਜੋ ਪਹਿਲਾ ਅਖਰ ਹੋਵੇ, ਉਸ ਤੋਂ ਗ੍ਰੰਥੀ ਸਿੰਘ ਬੱਚੇ ਦਾ ਨਾਮ ਤਜਵੀਜ਼ ਕਰੇ ਅਤੇ ਸੰਗਤ ਦੀ ਪ੍ਰਵਾਨਗੀ ਲੈ ਕੇ ਨਾਮ ਪ੍ਰਗਟ ਕਰੇ। ਲੜਕੇ ਦੇ ਨਾਮ ਪਿੱਛੇ 'ਸਿੰਘ' ਸ਼ਬਦ ਅਤੇ ਲੜਕੀ ਦੇ ਨਾਮ ਪਿੱਛੇ 'ਕੌਰ' ਸ਼ਬਦ ਲਗਾਇਆ ਜਾਵੇ। ਉਪ੍ਰੰਤ, ਅਨੰਦ ਸਾਹਿਬ (ਛੇ ਪਉੜੀਆਂ) ਮਗਰੋਂ ਬੱਚੇ ਦੇ ਨਾਮ ਸੰਸਕਾਰ ਦੀ ਖ਼ੁਸ਼ੀ ਦਾ ਯੋਗ ਸ਼ਬਦਾਂ ਵਿੱਚ ਅਰਦਾਸਾ ਕਰ ਕੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ।

(ਸਿੱਖ ਰਹਿਤ ਮਰਯਾਦਾ, ਜਨਮ ਤੇ ਨਾਮ ਸੰਸਕਾਰ, ਪੰਨਾ 11)

ਯਾਦ ਰੱਖਣ ਯੋਗ ਹੈ ਕਿ ਸਿੰਘ ਅਤੇ ਕੌਰ ਸ਼ਬਦ ਬਹੁਤ ਪੁਰਾਣੇ ਹਨ। ਜਿਵੇਂ ਰਾਜਾ ਰਾਮ ਸਿੰਘ (ਜਿਹੜਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਅਸਾਮ ਫੇਰੀ ਦੌਰਾਨ ਮਿਲਿਆ ਸੀ,) ਮਹਾਰਾਣਾ ਪ੍ਰਤਾਪ ਸਿੰਘ, ਇਹ ਅਕਬਰ ਬਾਦਸ਼ਾਹ ਦਾ ਸਮਕਾਲੀ ਸੀ। ਇਹੋ ਜਿਹੇ ਹੋਰ ਨਾਮ ਵੀ ਵੀਚਾਰੇ ਜਾ ਸਕਦੇ ਹਨ। ਸਤਿਗੁਰੂ ਜੀ ਨੇ ਦੂਰ-ਅੰਦੇਸ਼ੀ ਤੋਂ ਕੰਮ ਲੈਂਦਿਆਂ ਕਿਰਪਾ ਕੀਤੀ ਕਿ ਆਉਣ ਵਾਲੇ ਸਮੇਂ ਵਿੱਚ ਮੈਂ ਇਹ ਸ਼ਬਦ ਸਿੱਖ ਨੂੰ ਬਦਲ ਕੇ ਦੇਣਾ ਹੈ, ਇਸ ਲਈ ਉਨ੍ਹਾਂ ਨੇ ਪਹਿਲਾਂ ਹੀ ਕ੍ਰਿਪਾ ਕਰ ਦਿੱਤੀ ਕਿ ਆਪਣੇ ਪਹਿਲੇ ਸਾਹਿਬਜ਼ਾਦੇ ਦੇ ਨਾਮ ਨਾਲ ਸਿੰਘ ਸ਼ਬਦ ਲਾ ਦਿੱਤਾ ਸੀ। ਬਾਬਾ ਅਜੀਤ ਸਿੰਘ ਜੀ ਦਾ ਜਨਮ 1686 ਨੂੰ ਹੋਇਆ ਸੀ। ਬਾਬਾ ਜੁਝਾਰ ਸਿੰਘ ਜੀ ਦਾ ਜਨਮ ਵੀ ਸੰਨ 1691 ਵਿੱਚ ਹੋਇਆ ਸੀ। ਤੀਜੇ ਪੁੱਤਰ ਬਾਬਾ ਜੋਰਾਵਰ ਸਿੰਘ

ਜੀ ਦਾ ਜਨਮ ਸੰਨ 1696 ਵਿੱਚ ਹੋਇਆ ਸੀ। ਚੌਥੇ ਪੁੱਤਰ ਦਾ ਜਨਮ ਵੀ ਸੰਨ 1699 ਨੂੰ ਹੋਇਆ ਸੀ। ਇੱਕ ਗੱਲ ਬਿਲਕੁਲ ਸਪੱਸ਼ਟ ਹੈ ਕਿ ਚਾਰੇ ਪੁੱਤਰਾਂ ਦਾ ਜਨਮ ਭਾਵੇਂ ਅੰਮ੍ਰਿਤ ਸੰਚਾਰ ਤੋਂ ਪਹਿਲਾਂ ਹੋਇਆ ਸੀ ਪਰ ਉਨ੍ਹਾਂ ਨੇ ਚਾਰੇ ਪੁੱਤਰਾਂ ਦੇ ਨਾਮ ਨਾਲ ਸਿੰਘ ਸ਼ਬਦ ਪਹਿਲਾਂ ਹੀ ਲਾ ਦਿੱਤਾ ਸੀ। ਅੱਜ ਬਦਕਿਸਮਤੀ ਹੈ ਕਿ ਅੰਮ੍ਰਿਤਧਾਰੀ ਸਿੰਘ ਵੀ ਆਪਣੇ ਨਾਮ ਨਾਲ ਗੁਰੂ ਜੀ ਦੀ ਬਖ਼ਸ਼ਿਸ਼ ਨੂੰ ਪਸੰਦ ਨਹੀਂ ਕਰਦਾ। ਹਾਂ, ਜਿਹੜੀ ਚੀਜ਼ ਗੁਰੂ ਜੀ ਨੂੰ ਮੂਲੋਂ ਹੀ ਪਸੰਦ ਨਹੀਂ ਸੀ, ਉਸ ਨੂੰ ਸਿੰਘ ਆਪਣੇ ਨਾਮ ਨਾਲ ਮਾਣ ਨਾਲ ਜੋੜਦਾ ਹੈ। ਅੱਜ ਸਿੰਘ ਸ਼ਬਦ ਹਟਾ ਕੇ ਆਪਣੀ ਜ਼ਾਤ ਲਿਖੀ ਜਾਣ ਲੱਗ ਪਈ ਹੈ। ਸਾਨੂੰ ਸਮਝਣਾ ਚਾਹੀਦਾ ਹੈ ਕਿ ਸਾਨੂੰ ਗੁਰੂ ਜੀ ਦਾ ਪਿਆਰ ਚਾਹੀਦਾ ਹੈ ਜਾਂ ਆਪਣਾ ਹੰਕਾਰ ਚਾਹੀਦਾ ਹੈ? ਇਸ ਤਰ੍ਹਾਂ ਹੀ 'ਕੌਰ' ਸ਼ਬਦ ਵੀ ਪੁਰਾਣਾ ਹੀ ਹੈ। ਬਾਬਰ ਦੇ ਹਮਲੇ ਸਮੇਂ ਹੋਈ ਦੁਰਦਸ਼ਾ ਦਾ ਬਿਆਨ ਕਰਦਿਆਂ ਸਤਿਗੁਰੂ ਜੀ ਨੇ ਸ਼ਹਿਜ਼ਾਦੀਆਂ ਲਈ ਇਹ ਸ਼ਬਦ ਵਰਤਿਆ ਸੀ।

**ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥** (੪੧੭)

**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥** (੪੧੮)

ਇਤਿਹਾਸ ਵਿੱਚੋਂ ਵੀ ਕਈ ਮਿਸਾਲਾਂ ਮਿਲਦੀਆਂ ਹਨ। ਜਿਵੇਂ ਗੁਰੂ ਅਮਰਦਾਸ ਜੀ ਦੀ ਸੁਪਤਨੀ ਦਾ ਨਾਮ ਵੀ ਰਾਮ ਕੌਰ ਸੀ, ਭਾਵੇਂ ਇਨ੍ਹਾਂ ਦੇ ਬਾਕੀ ਨਾਵਾਂ ਦਾ ਵੀ ਜ਼ਿਕਰ ਹੈ ਪਰ ਰਾਮ ਕੌਰ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। (ਸਿੱਖ ਪੰਥ ਵਿਸ਼ਵਕੋਸ਼, ਡਾ ਰਤਨ ਸਿੰਘ ਜੱਗੀ, ਪੰਨਾ 59) ਪੰਜਾਬ ਕੌਰ ਅਤੇ ਮਾਤਾ ਰਾਜ ਕੌਰ ਬਾਬਾ ਰਾਮ ਰਾਇ ਦੀਆਂ ਪਤਨੀਆਂ ਦੇ ਨਾਮ ਹਨ। (ਦੇਖੋ, ਰਾਮ ਕੌਰ ਅਤੇ ਰਾਜ ਕੌਰ, ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ) ਬੀਬੀ ਰੂਪ ਕੌਰ ਗੁਰੂ ਹਰਿਰਾਇ ਸਾਹਿਬ ਜੀ ਦੀ ਪੁੱਤਰੀ ਸੀ। ਮਾਤਾ ਕ੍ਰਿਸ਼ਨ ਕੌਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਮਾਤਾ ਜੀ ਦਾ ਨਾਮ ਸੀ।

ਸਤਿਗੁਰੂ ਜੀ ਨੇ ਸਾਨੂੰ ਇਹ ਸਿੰਘ ਜਾਂ ਕੌਰ ਸ਼ਬਦ ਦਿੱਤਾ ਹੀ ਨਹੀਂ, ਇਸ ਦੀ ਅਹਿਮੀਅਤ ਵੀ ਆਪਣੀ ਹਯਾਤੀ ਵਿੱਚ ਹੀ ਪ੍ਰਗਟ ਕੀਤੀ ਸੀ। ਇੱਕ ਵਾਰੀ ਕੁਝ ਸਿੱਖ ਸੰਗਤਾਂ ਨੇ ਆ ਕੇ ਗੁਰੂ ਸਾਹਿਬ ਜੀ ਨੂੰ ਸ਼ਕਾਇਤ ਕੀਤੀ ਕਿ ਇਸ ਇਲਾਕੇ ਵਿੱਚ ਇੱਕ ਸ਼ੇਰ ਘੁੰਮਦਾ ਹੈ, ਜਿਸ ਤੋਂ ਲੋਕੀਂ ਕਾਫ਼ੀ ਭੈਭੀਤ ਹਨ। ਸਾਨੂੰ ਉਸ ਬਾਰੇ ਕੁਝ ਸੋਚਣਾ ਚਾਹੀਦਾ ਹੈ। ਯਾਦ ਰੱਖਣ ਯੋਗ ਹੈ ਕਿ ਗੁਰੂ ਜੀ ਨੇ ਨਾਹਨ ਦੇ ਇਲਾਕੇ ਵਿੱਚ ਪਹਿਲਾਂ ਵੀ ਸ਼ੇਰ ਦਾ ਸ਼ਿਕਾਰ ਕੀਤਾ ਹੋਇਆ ਸੀ। ਗੁਰੂ ਸਾਹਿਬ ਜੀ ਨੇ ਬਹੁਤ ਫ਼ਿਕਰ ਜ਼ਾਹਰ ਨਾ ਕੀਤਾ, ਜਿਸ ਕਰਕੇ ਸੰਗਤਾਂ ਵਿੱਚ ਇਸ ਬੇਫ਼ਿਕਰੀ ਨੂੰ ਕੁਝ ਜ਼ਿਆਦਾ ਹੀ ਫ਼ਿਕਰ ਨਾਲ ਵਿਚਾਰਿਆ ਗਿਆ। ਆਖ਼ਰ ਕੁਝ ਦਿਨ ਹੋਰ ਗੁਜ਼ਰੇ

ਤਾਂ ਇੱਕ ਸਿੱਖ ਆਪਣੇ ਮੋਢੇ 'ਤੇ ਸ਼ੇਰ ਦੀ ਖੱਲ ਅਤੇ ਆਪਣੇ ਹੱਥ ਨਾਲ ਇੱਕ ਖੋਤੇ ਨੂੰ ਪਕੜ ਕੇ ਦਰਬਾਰ ਲਿਆ ਰਿਹਾ ਸੀ। ਸਿੱਖ ਨੇ ਸਤਿਗੁਰੂ ਜੀ ਕੋਲ ਹਾਜ਼ਿਰ ਹੋ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਜਿਸ ਤੋਂ ਕਈ ਦਿਨਾਂ ਤੋਂ ਸੰਗਤਾਂ ਭੈਭੀਤ ਸਨ, ਉਹ ਸ਼ੇਰ ਨਹੀਂ ਬਲਕਿ ਸ਼ੇਰ ਦੀ ਖੱਲ ਵਿੱਚ ਖੋਤਾ ਹੈ। ਕਈ ਦਿਨਾਂ ਤੋਂ ਇੱਕ ਘੁਮਿਆਰ ਵੀ ਰੌਲਾ ਪਾ ਰਿਹਾ ਸੀ ਕਿ ਮੇਰਾ ਖੋਤਾ ਨਹੀਂ ਲੱਭਦਾ, ਇਹ ਉਸ ਦਾ ਹੀ ਖੋਤਾ ਹੈ। ਸਤਿਗੁਰੂ ਜੀ ਨੇ ਜਿਹੜਾ ਜਵਾਬ ਦਿੱਤਾ, ਉਹ ਸਭ ਨੂੰ ਹੈਰਾਨ ਕਰ ਦੇਣ ਵਾਲਾ ਸੀ। ਦਸਮੇਸ਼ ਪਾਤਿਸ਼ਾਹ ਜੀ ਨੇ ਕਿਹਾ ਸੀ ਕਿ ਭਾਈ, ਇਹ ਕੌਤਕ ਅਸਾਂ ਹੀ ਕੀਤਾ ਸੀ। ਮੈਂ ਦੱਸਣਾ ਚਾਹੁੰਦਾ ਸਾਂ ਕਿ ਧਰਮੀ ਬਣਨ ਲਈ ਜਿਥੇ ਸ਼ਕਲ ਜ਼ਰੂਰੀ ਹੈ, ਉਥੇ ਅੰਦਰੂਨੀ ਜੀਵਨ ਵੀ ਬਹੁਤ ਜ਼ਰੂਰੀ ਹੈ। ਬਾਹਰੋਂ ਤਾਂ ਸ਼ੇਰ ਵਰਗਾ ਹੋਵੇ ਪਰ ਕਰਨੀ ਪੱਖੋਂ ਖੋਤੇ ਵਰਗਾ ਹੋਵੇ ਤਾਂ ਅਜਿਹਾ ਪਾਜ ਲੰਮਾ ਸਮਾਂ ਨਹੀਂ ਚੱਲਦਾ। ਇਹ ਅਸਲੀਅਤ ਥੋੜ੍ਹੇ ਜਿਹੇ ਦਿਨਾਂ ਵਿੱਚ ਹੀ ਪ੍ਰਗਟ ਹੋ ਜਾਂਦੀ ਹੈ। (ਕਵੀ ਸੰਤੋਖ ਸਿੰਘ ਜੀ, ਸੂਰਜ ਪ੍ਰਕਾਸ਼, ਰੁਤਿ ਤੀਜੀ, ਅੰਸੂ 22, ਸਿਰਲੇਖ, ਖਾਲਸੇ ਦਾ ਆਦਰਸ਼)

ਸੱਚ ਹੈ, ਜੇਕਰ ਗੁਰੂ ਸਾਹਿਬ ਜੀ ਨੇ ਸਾਨੂੰ ਸਿੰਘ, ਜਿਸ ਦਾ ਅਰਥ ਸ਼ੇਰ ਹੈ, ਸ਼ਬਦ ਦਿੱਤਾ ਹੈ ਤਾਂ ਸ਼ੇਰਾਂ ਵਾਂਗੂੰ ਅਣਖ ਅਤੇ ਗ਼ੈਰਤ ਭਰਿਆ ਜੀਵਨ ਵੀ ਦਿੱਤਾ ਹੈ। ਇਸ ਕਰਕੇ ਹੀ ਇਹ ਹਰ ਜੰਗ ਵਿੱਚ ਦਲੇਰੀ ਨਾਲ ਜੂਝਦਾ ਹੈ। ਲੋਕ-ਭਲਾਈ ਦੀਆਂ ਅਨੇਕਾਂ ਜੰਗਾਂ ਇਸ ਗੱਲ ਦੀ ਹਾਮੀ ਵੀ ਭਰਦੀਆਂ ਹਨ। ਇਥੋਂ ਤੱਕ ਕਹਿ ਲਈਏ ਕਿ ਗੁਰੂ ਜੀ ਨੇ ਆਪਣੇ ਨਾਮ ਨੂੰ ਵੀ ਮਾਣ ਨਾਲ ਇਸ ਲਈ ਹੀ ਪੇਸ਼ ਕੀਤਾ ਸੀ ਕਿ ਮੈਂ ਕੇਵਲ ਨਾਮ ਦਾ ਹੀ ਧਰਮੀ ਨਹੀਂ ਬਣਾਉਣਾ ਬਲਕਿ ਇਸ ਦੇ ਅੰਦਰ ਨਾਮ ਵਰਗਾ ਗੁਣ ਵੀ ਹੋਵੇਗਾ। ਉਨ੍ਹਾਂ ਕਿਹਾ ਸੀ ਕਿ -

**ਸਵਾ ਲਾਖ ਸੇ ਏਕ ਲੜਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥**

ਮੈਨੂੰ ਇਸ ਦੇ ਗੁਣਾਂ 'ਤੇ ਇਤਨਾ ਮਾਣ ਹੋਵੇਗਾ ਕਿ ਮੈਂ ਵੀ ਆਪਣਾ ਨਾਮ ਮਾਣ ਨਾਲ ਗੋਬਿੰਦ ਸਿੰਘ ਕਿਹਾ ਕਰਾਂਗਾ। ਸਿੰਘ ਮੈਨੂੰ ਏਨਾ ਪਿਆਰਾ ਹੈ ਕਿ ਇਹ ਸਭ ਤੋਂ ਪਹਿਲਾਂ ਮੈਂ ਆਪਣੇ ਪਿਆਰਿਆਂ ਨੂੰ ਹੀ ਦਿੱਤਾ ਹੈ, ਫਿਰ ਇਹ ਪਿਆਰੇ ਹੋਣ ਦੀ ਹੀ ਨਿਸ਼ਾਨੀ ਹੈ ਕਿ ਲੋਕ ਤਾਂ ਗੁਰੂ ਦੇ ਨਾਮ 'ਤੇ ਆਪਣਾ ਨਾਮ ਰੱਖਦੇ ਹਨ ਪਰ ਗੁਰੂ ਜੀ ਨੇ ਸਿੱਖਾਂ ਦੇ ਨਾਮ 'ਤੇ ਆਪਣਾ ਨਾਮ ਸਿੰਘ ਰੱਖਿਆ ਸੀ। ਇਹ ਸਿੰਘ ਨਾਮ ਪਹਿਲਾਂ ਸਿੱਖਾਂ ਨੂੰ ਮਿਲਿਆ ਸੀ ਅਤੇ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਨਾਮ ਨਾਲ ਜੋੜਿਆ ਸੀ।

ਜਦੋਂ ਵੀ ਆਪਾਂ ਆਪਣੇ ਬੱਚਿਆਂ ਦਾ ਨਾਮ ਰੱਖੀਏ ਤਾਂ ਇਸ ਸਾਖੀ ਤੋਂ ਪ੍ਰੇਰਨਾ ਲੈ ਕੇ ਨਾਮ ਰੱਖੀਏ। ਸਾਖੀ ਇਸ ਤਰ੍ਹਾਂ ਹੈ ਕਿ ਬੱਸੀ ਪਠਾਣਾਂ ਦੇ ਵਸਨੀਕ ਨੱਥੂ ਰਾਮ ਲੋਟੇ ਤਰਖਾਣ ਅਤੇ ਮਾਤਾ ਭਿੱਖੀ ਜੀ ਦੇ ਗ੍ਰਹਿ ਵਿਖੇ ਪੁੱਤਰ ਜਨਮਿਆ।

ਇਹ ਉਮਰ ਪੱਖੋਂ ਬਾਬਾ ਜੁਝਾਰ ਸਿੰਘ ਜੀ ਦਾ ਹਾਣੀ ਸੀ। ਮਾਤਾ ਪਿਤਾ ਗੁਰੂ ਸਾਹਿਬ ਜੀ ਦੇ ਦਰ 'ਤੇ ਅਨੰਦਪੁਰ ਸਾਹਿਬ ਹੀ ਸੇਵਾ ਕਰਿਆ ਕਰਦੇ ਸਨ। ਸਤਿਗੁਰੂ ਜੀ ਨੂੰ ਇਸ ਬੱਚੇ ਦਾ ਨਾਮ ਰੱਖਣ ਲਈ ਬੇਨਤੀ ਕੀਤੀ। ਇਸ ਦਾ ਜਨਮ ਬਾਬਾ ਜੁਝਾਰ ਸਿੰਘ ਜੀ ਦੇ ਲਾਗੇ ਬੰਨੇ ਹੀ ਹੋਇਆ ਹੋਣ ਕਰਕੇ ਆਪਣੇ ਪੁੱਤਰ ਦੇ ਨਾਮ 'ਤੇ ਹੀ ਇਸ ਦਾ ਨਾਮ ਵੀ ਜੁਝਾਰ ਸਿੰਘ ਹੀ ਰੱਖ ਦਿੱਤਾ। ਮਾਤਾ ਭਿੱਖੀ ਜੀ ਬਹੁਤ ਡਰ ਗਏ। ਨਾਮ ਸੁਣ ਕੇ ਨਾਲ ਹੀ ਬੇਨਤੀ ਕਰਨ ਲੱਗੇ ਕਿ ਸਤਿਗੁਰੂ ਜੀ ! ਤੁਸੀਂ ਇਸ ਦਾ ਨਾਮ ਤਾਂ ਆਪਣੇ ਪੁੱਤਰ ਦੇ ਨਾਮ 'ਤੇ ਰੱਖ ਦਿੱਤਾ ਹੈ ਪਰ ਇਸ ਨੂੰ ਜੀਵਨ ਵੀ ਚੜ੍ਹਦੀ ਕਲਾ ਦਾ ਬਖ਼ਸ਼ਿਸ਼ ਕਰਿਓ, ਕਿਧਰੇ ਇਹ ਤੁਹਾਡੇ ਪੁੱਤਰ ਦੇ ਨਾਮ ਨੂੰ ਬਦਨਾਮ ਕਰਨ ਵਾਲਾ ਨਾ ਬਣ ਜਾਵੇ। ਸਾਹਿਬ ਜੀ ਨੇ ਬਹੁਤ ਪਿਆਰ ਬਖ਼ਸ਼ਿਸ਼ ਕੀਤਾ ਅਤੇ ਕਿਹਾ ਸੀ ਕਿ ਇਹ ਵੀ ਮੇਰਾ ਜੁਝਾਰ ਸਿੰਘ ਹੀ ਹੈ। ਸੰਗਤਾਂ ਉਸ ਸਮੇਂ ਤੋਂ ਹੀ ਇਸ ਨੱਥੂ ਰਾਮ ਲੋਟੇ ਦੇ ਪੁੱਤਰ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪਾਲਤੂ ਪੁੱਤਰ ਹੀ ਕਿਹਾ ਕਰਦੀਆਂ ਸਨ। ਕੁਝ ਸਮੇਂ ਤੋਂ ਬਾਅਦ ਦੋਵੇਂ ਜੁਝਾਰ ਸਿੰਘ ਇਕੱਠੇ ਹੀ ਖੇਡ ਰਹੇ ਸਨ ਕਿ ਅਚਾਨਕ ਪਾਲਤੂ ਜੁਝਾਰ ਸਿੰਘ ਨੇ ਬਾਬਾ ਜੁਝਾਰ ਸਿੰਘ ਜੀ ਨੂੰ ਢਾਹ ਲਿਆ ਤਾਂ ਮਾਤਾ ਭਿੱਖੀ ਜੀ ਬਹੁਤ ਰੋਈ ਕਿ ਤੂੰ ਅੱਜ ਗੁਰੂ-ਪੁੱਤਰ ਦੀ ਤੌਹੀਨ ਕੀਤੀ ਹੈ। ਸਤਿਗੁਰੂ ਜੀ ਨੇ ਪਤਾ ਲੱਗਣ 'ਤੇ ਦੋਨਾਂ ਨੂੰ ਇਕੋ ਜਿਹਾ ਪਿਆਰ ਦਿੱਤਾ ਸੀ। ਸਾਰਾ ਜੀਵਨ ਇਹ ਪਾਲਤੂ ਜੁਝਾਰ ਸਿੰਘ ਵੀ ਚੜ੍ਹਦੀ ਕਲਾ ਵਾਲੇ ਹੀ ਰਹੇ ਸਨ।

(ਡਾ: ਹਰਜਿੰਦਰ ਸਿੰਘ ਦਿਲਗੀਰ, ਗੁਰੂ ਦੇ ਸ਼ੇਰ, ਪੰਨਾ, 234)

ਇੱਕ ਵਾਰੀ ਇੱਕ ਮਾਤਾ ਪਿਤਾ ਆਪਣੇ ਬੱਚੇ ਦੇ ਸਮੇਤ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ ਅਨੰਦਪੁਰ ਸਾਹਿਬ ਆਏ। ਮਾਤਾ ਪਿਤਾ ਨੇ ਪਿਆਰ ਵਿੱਚ ਭਿਜ ਕੇ ਨਮਸ਼ਕਾਰ ਕੀਤੀ ਤਾਂ ਬੱਚੇ ਨੇ ਵੀ ਦੇਖ ਕੇ ਪਿਆਰ ਨਾਲ ਨਮਸ਼ਕਾਰ ਕੀਤੀ। ਸਤਿਗੁਰੂ ਨੇ ਇਸ ਬੱਚੇ ਨੂੰ ਚੁੱਕ ਕੇ ਆਪਣੀ ਗੋਦੀ ਵਿੱਚ ਬਿਠਾ ਲਿਆ। ਪਿਆਰ ਨਾਲ ਉਸ ਦਾ ਨਾਮ ਪੁੱਛਣ ਲੱਗ ਪਏ। ਬੱਚੇ ਦਾ ਨਾਮ ਤਾਂ ਜੋਧਾ ਸੀ ਪਰ ਹਾਲੇ ਛੋਟਾ ਹੋਣ ਕਰਕੇ ਕਹਿਣ ਲੱਗਾ ਕਿ ਮੇਰਾ ਨਾਮ ਜੋਗਾ ਹੈ। ਸਤਿਗੁਰੂ ਜੀ ਨੂੰ ਨਾਲ ਹੀ ਕਹਿ ਦਿਤਾ ਕਿ ਸਤਿਗੁਰੂ ਜੀ ! ਤੁਹਾਡੇ ਜੋਗਾ। ਸਤਿਗੁਰੂ ਜੀ ਨੇ ਘੁੱਟ ਕੇ ਕਲੇਜੇ ਨਾਲ ਲਾਇਆ ਅਤੇ ਕਿਹਾ ਕਿ ਜੇ ਤੂੰ ਮੇਰੇ ਜੋਗਾ ਤਾਂ ਅੱਜ ਤੋਂ ਬਾਅਦ ਮੈਂ ਤੇਰੇ ਜੋਗਾ ਹਾਂ। ਅੱਜ ਅਸੀਂ ਬੱਚਿਆਂ ਦੇ ਜਦੋਂ ਨਾਮ ਰੱਖੀਏ ਤਾਂ ਨਾਲ ਹੀ ਜੇ ਸਾਡੇ ਬੱਚੇ ਨਹੀਂ ਕਹਿ ਸਕਦੇ ਤਾਂ ਆਪਾਂ ਤਾਂ ਕਹਿ ਸਕਦੇ ਹਾਂ ਕਿ ਸਤਿਗੁਰੂ ਜੀ ! ਜਿਹੋ ਜਿਹਾ ਨਾਮ ਰੱਖਿਆ ਹੈ, ਇਸ ਵਿੱਚ ਉਹੋ ਜਿਹੇ ਗੁਣ ਵੀ ਭਰ ਦਿਓ ਜੀ। ਮੇਰਾ ਬੱਚਾ ਵੀ ਤੁਹਾਡੇ ਜੋਗਾ ਹੋ ਕੇ ਜੀਵੇ। ਤੁਸੀਂ ਤਾਂ ਆਪਣੇ ਚਾਰ ਵਾਰ ਕੇ ਸਾਨੂੰ ਆਪਣੀ ਗੋਦ ਬਿਲਕੁਲ ਖ਼ਾਲੀ ਕਰਕੇ ਦਿੱਤੀ ਸੀ ਪਰ ਅਸੀਂ ਮੋਹ ਮਮਤਾ ਦੇ ਪੁਜਾਰੀ ਕਦੇ ਵੀ

ਆਪਣੇ ਬੱਚੇ ਨੂੰ ਇਹ ਨਹੀਂ ਸਿਖਾਉਂਦੇ ਕਿ ਪੁੱਤਰ, ਤੂੰ ਮੇਰੀ ਗੋਦ ਵਿੱਚ ਭਾਵੇਂ ਕਦੇ ਕਦਾਈਂ ਬੈਠ ਲਏ ਪਰ ਗੁਰੂ ਜੀ ਦੀ ਗੋਦ ਵਿੱਚ ਲਾਜ਼ਮੀ ਜਾਈਂ ਕਿਉਂਕਿ ਗੁਰੂ ਜੀ ਦੀ ਗੋਦ ਜਿਸ ਨੂੰ ਮਿਲ ਜਾਵੇ, ਉਸ ਦਾ ਦੁਨੀਆਂ ਵਿੱਚ ਆਉਣਾ ਸਫਲ ਹੋ ਜਾਂਦਾ ਹੈ। ਜੀਵਨ ਸੁਖਾਂ ਦੀ ਫੁਲਵਾੜੀ ਬਣ ਮਹਿਕਦਾ ਹੈ, ਜਿਸ ਵਿੱਚੋਂ ਮਨੁੱਖਤਾ ਦੀ, ਗੁਰੂ ਬਖਸ਼ੇ ਗੁਣਾਂ ਦੀ ਖ਼ੁਸ਼ਬੋ ਆਵੇਗੀ। ਜਿਹੜੀ ਅਸੀਸ ਗੁਰੂ ਜੀ ਦੇ ਸਕਦੇ ਹਨ, ਉਹ ਦੁਨੀਆਂ ਦੇ ਕਿਸੇ ਮਾਤਾ ਪਿਤਾ ਕੋਲ ਨਹੀਂ ਹੈ। ਗੁਰੂ ਜੀ ਤਾਂ ਰੱਬੀ ਅਭੇਦ ਵਾਲੀ ਰੂਹ ਹੁੰਦੀ ਹੈ, ਇਸ ਲਈ ਗੁਰੂ ਜੀ ਦੀ ਅਸੀਸ ਦਾ ਹੋਰ ਕੋਈ ਵੀ ਮਨੁੱਖ ਜਾਂ ਅਖੌਤੀ ਧਰਮੀ ਠੇਕੇਦਾਰ ਮੁਕਾਬਲਾ ਨਹੀਂ ਕਰ ਸਕਦਾ। ਗੁਰੂ ਜੀ ਅੱਜ ਵੀ ਅਸੀਸ ਦਿੰਦੇ ਹਨ :-

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥
ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ਰਹਾਉ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥
ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥੩॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸੁ ਉਨਿ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥

(੪੯੬)

# ਨਿਮਰਤਾ

ਧੰਨ ਗੁਰੂ ਰਾਮਦਾਸ ਜੀ ਦੇ ਤਿੰਨ ਪੁੱਤਰ ਸਨ। ਸਭ ਤੋਂ ਵੱਡੇ ਬਾਬਾ ਪ੍ਰਿਥੀ ਚੰਦ ਜੀ, ਦੂਜੇ ਨੰਬਰ 'ਤੇ ਬਾਬਾ ਮਹਾਂਦੇਵ ਜੀ ਸਨ ਅਤੇ ਤੀਜਾ ਨੰਬਰ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਆਉਂਦਾ ਹੈ। ਬਾਬਾ ਪ੍ਰਿਥੀ ਚੰਦ ਜੀ ਨੇ ਵੱਡੇ ਹੋਣ ਨਾਤੇ ਗੁਰੂ ਗੱਦੀ ਹਥਿਆਉਣ ਲਈ ਕਈ ਤਰ੍ਹਾਂ ਦੇ ਹੀਲੇ ਵਸੀਲੇ ਕੀਤੇ ਪਰ ਉਸ ਦਾ ਕੋਈ ਵੀ ਹੀਲਾ ਵਸੀਲਾ ਉਸ ਨੂੰ ਕਾਮਯਾਬੀ ਨਾ ਦਿਵਾ ਸਕਿਆ। ਬਾਬਾ ਪ੍ਰਿਥੀ ਚੰਦ ਜੀ ਨੇ ਕਈ ਬਹੁਤ ਹੋਛੇ ਉਪਰਾਲੇ ਵੀ ਕੀਤੇ। ਕਈ ਵਾਰੀ ਲੜਾਈ ਝਗੜਾ ਵੀ ਕੀਤਾ। ਇਨ੍ਹਾਂ ਹੀ ਹੋਛੇ ਯਤਨਾਂ ਵਿੱਚੋਂ ਇੱਕ ਯਤਨ ਇਹ ਕੀਤਾ ਕਿ ਬਾਹਰੋਂ ਆਏ ਸ਼ਰਧਾਲੂਆਂ ਕੋਲੋਂ ਸਾਰੀ ਮਾਇਆ ਤਾਂ ਆਪ ਲੈ ਲੈਣੀ ਅਤੇ ਬਾਕੀ ਸੇਵਾ ਸੰਭਾਲ ਲਈ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਘਰ ਭੇਜ ਦੇਣਾ। ਮਾਇਆ ਦਾ ਸਾਰਾ ਪ੍ਰਬੰਧ ਉਹ ਪਹਿਲਾਂ ਵੀ ਆਪ ਹੀ ਕਰਦੇ ਸਨ। ਇਸ ਲਈ ਸੰਗਤ ਨੂੰ ਅਸਲੀਅਤ ਦਾ ਪਤਾ ਨਹੀਂ ਸੀ। ਮਾਇਆ ਨਾ ਆਵੇ ਪਰ ਮਾਇਆ ਦੇ ਖਰਚੇ ਉਸ ਤਰ੍ਹਾਂ ਹੀ ਹੋਵਣ ਤਾਂ ਇੱਕ ਵਕਤ ਹਾਲਤ ਪਤਲੀ ਹੋ ਜਾਂਦੀ ਹੈ। ਇਨ੍ਹਾਂ ਦਿਨਾਂ ਵਿੱਚ ਗੁਰੂ ਘਰ ਵਿੱਚ ਵੀ ਮਾਇਕੀ ਖੁਸ਼ਕੀ ਦੇ ਦਿਨ ਚੱਲ ਰਹੇ ਸਨ। ਗੁਰੂ ਘਰ ਦੇ ਮਹਾਨ ਕੀਰਤਨੀਏ ਬਾਬਾ ਸੱਤਾ ਜੀ ਤੇ ਬਲਵੰਡ ਜੀ ਨੂੰ ਬਾਬਾ ਪ੍ਰਿਥੀ ਚੰਦ ਜੀ ਨੇ ਇਹ ਕਹਿ ਕੇ ਭਰਮਾ ਲਿਆ ਕਿ ਮੈਂ ਵੀ ਤਾਂ ਗੁਰੂ ਰਾਮਦਾਸ ਜੀ ਦਾ ਹੀ ਪੁੱਤਰ ਹਾਂ। ਮੇਰੇ ਕੋਲ ਵੀ ਗੁਰਬਾਣੀ ਦਾ ਹੀ ਕੀਰਤਨ ਕਰਨਾ ਹੈ। ਗੁਰੂ ਘਰ ਵਿੱਚ ਦੋ ਵਕਤ ਦਾ ਲੰਗਰ ਚਲਾਉਣਾ ਵੀ ਮੁਸ਼ਕਲ ਹੈ ਪਰ ਮੇਰੇ ਕੋਲ ਮਾਇਆ ਦੀਆਂ ਲਹਿਰਾਂ ਬਹਿਰਾਂ ਹਨ। ਕਲ੍ਹ ਤੁਸੀਂ ਆਪਣੀ ਜੁਆਨ ਧੀ ਦਾ ਵਿਆਹ ਵੀ ਕਰਨਾ ਹੈ। ਇਹ ਜ਼ਿੰਮੇਵਾਰੀਆਂ ਮਾਇਆ ਤੋਂ ਬਿਨ੍ਹਾਂ ਪੂਰੀਆਂ ਨਹੀਂ ਹੋ ਸਕਦੀਆਂ। ਤੁਸੀ ਮੇਰੇ ਕੋਲ ਆਉਣ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਜੀ ਕੋਲੋਂ ਲੜਕੀ ਦੇ ਵਿਆਹ ਲਈ ਮਾਇਆ ਮੰਗ ਕੇ ਦੇਖ ਲੈਣਾ। ਜੇਕਰ ਦੇ ਦੇਣ ਤਾਂ ਨਾ ਆਇਉ। ਬਾਬਾ ਸੱਤਾ ਜੀ ਤੇ ਬਾਬਾ ਬਲਵੰਡ ਜੀ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਕਲ੍ਹ ਜਦੋਂ ਅਸੀਂ ਕੀਰਤਨ ਕਰੀਏ ਤਾਂ ਤੁਸੀਂ ਹਰੇਕ ਗੁਰਸਿੱਖ ਨੂੰ ਇਹ ਹੁਕਮ ਕਰਿਉ ਕਿ ਇੱਕ ਇੱਕ ਟਕਾ ਹਰੇਕ ਗੁਰਸਿੱਖ ਕੀਰਤਨ ਭੇਟ ਦੇਵੇ। ਪਹਿਲਾਂ ਤਾਂ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਸਮਝਾਇਆ ਪਰ ਮਾਇਆ ਦੇ ਪ੍ਰਭਾਵ ਨੇ ਸਮਝ ਦੀ ਕੋਠੜੀ ਨੂੰ ਜਿੰਦਰਾ ਲਾ ਦਿੱਤਾ ਸੀ ਜਿਸ

ਕਰਕੇ ਬਾਬਾ ਸੱਤਾ ਜੀ ਤੇ ਬਾਬਾ ਬਲਵੰਡ ਜੀ ਗੁਰੂ ਘਰ ਦੀ ਵੀਚਾਰ ਨਾ ਸਮਝ ਸਕੇ। ਦੂਸਰਾ ਦਿਨ ਆਇਆ ਤਾਂ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਸਾਢੇ ਚਾਰ ਟਕੇ ਉਨ੍ਹਾਂ ਅੱਗੇ ਰੱਖ ਦਿੱਤੇ। ਬਾਬਾ ਸੱਤਾ ਜੀ ਤੇ ਬਲਵੰਡ ਜੀ ਨੇ ਇਸ ਬਾਰੇ ਪੁਛਿਆ ਤਾਂ ਗੁਰੂ ਸਾਹਿਬ ਜੀ ਨੇ ਬਹੁਤ ਪਿਆਰ ਨਾਲ ਜੁਆਬ ਦਿੱਤਾ ਕਿ ਇੱਕ ਟਕਾ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਦਾ ਹੈ ਜਿਹੜੇ ਕਿ ਅਕਾਲ ਪੁਰਖ ਦੇ ਪੂਰਨ ਸਿੱਖ ਸਨ। ਦੂਜਾ ਟਕਾ ਗੁਰੂ ਅੰਗਦ ਸਾਹਿਬ ਜੀ ਦਾ ਹੈ ਜਿਹੜੇ ਗੁਰੂ ਨਾਨਕ ਸਾਹਿਬ ਜੀ ਦੇ ਪੂਰਨ ਗੁਰਸਿੱਖ ਸਨ। ਤੀਜਾ ਟਕਾ ਗੁਰੂ ਅਮਰਦਾਸ ਜੀ ਦਾ ਹੈ ਉਹ ਵੀ ਗੁਰੂ ਅੰਗਦ ਸਾਹਿਬ ਜੀ ਦੇ ਪੂਰਨ ਗੁਰਸਿਖ ਸਨ। ਚੌਥਾ ਟਕਾ ਮੈਂ ਧੰਨ ਗੁਰੂ ਰਾਮਦਾਸ ਸਾਹਿਬ ਜੀ ਦਾ ਰੱਖਿਆ ਹੈ ਕਿਉਂਕਿ ਉਹ ਧੰਨ ਗੁਰੂ ਅਮਰਦਾਸ ਸਾਹਿਬ ਜੀ ਦੇ ਪੂਰਨ ਗੁਰਸਿੱਖ ਸਨ। ਇਹ ਜਿਹੜਾ ਅੱਧਾ ਟਕਾ ਰੱਖਿਆ ਹੈ, ਇਹ ਮੇਰੇ ਵੱਲੋਂ ਹੈ। ਮੈਂ ਹਾਲੇ ਪੂਰਨ ਗੁਰਸਿੱਖ ਨਹੀਂ ਬਣ ਸਕਿਆ ਇਸ ਲਈ ਮੇਰੇ ਵਲੋਂ ਅੱਧਾ ਹੀ ਕਬੂਲ ਕਰਿਉ ਜੀ। (ਪ੍ਰੋ: ਪਿਆਰਾ ਸਿੰਘ ਪਦਮ, ਸਾਡੇ ਗੁਰਦੇਵ, ਪੰਨਾ 63) ਇਸ ਉਪ੍ਰੋਕਤ ਸਾਖੀ ਵਿੱਚੋਂ ਨਿਮਰਤਾ ਦੇ ਸਬਕ ਦਾ ਰਸ ਡੁੱਲ੍ਹ ਡੁੱਲ੍ਹ ਪੈਂਦਾ ਹੈ। ਅਸੀਂ ਸਿੱਖੀ ਦੇ ਪੈਂਡੇ 'ਤੇ ਅੱਧਾ ਕਦਮ ਨਹੀਂ ਤੁਰਦੇ ਪਰ ਆਪਣੇ ਆਪ ਦੀ ਇੱਕ ਵੱਖਰੀ ਜਿਹੀ ਹਸਤੀ ਸਮਝਣ ਲੱਗ ਜਾਂਦੇ ਹਾਂ। ਇਸ ਕਰਕੇ ਹੀ ਅਸੀਂ ਆਪਣੀਆਂ ਨਜ਼ਰਾਂ ਵਿੱਚ ਤਾਂ ਗੁਰਸਿੱਖ ਹੁੰਦੇ ਹਾਂ ਪਰ ਗੁਰੂ ਜੀ ਸਾਨੂੰ ਅਜਿਹੀ ਸਿੱਖੀ ਨਾਲ ਪ੍ਰਵਾਨ ਨਹੀਂ ਕਰਦੇ। ਮਿਲਾਪ ਲਈ ਅਤਿਅੰਤ ਜ਼ਰੂਰੀ ਹੈ ਕਿ ਦੋਵੇਂ ਸੁਭਾਅ ਇੱਕੋ ਜਿਹੇ ਹੀ ਹੋਵਣ। ਇੱਕ ਹੰਕਾਰੀ ਹੋਵੇ ਤੇ ਦੂਜਾ ਨਿਮਰਤਾ ਦਾ ਪੁਜਾਰੀ ਹੋਵੇ ਮੇਲ ਕਰੀਬ ਅਸੰਭਵ ਹੀ ਹੈ। ਗੁਰੂ ਸਾਹਿਬ ਜੀ ਦਾ ਜਾਂ ਭਗਤ ਸਾਹਿਬਾਨ ਜੀ ਦਾ ਰੁਤਬਾ ਕੀ ਹੈ ਪਰ ਉਹ ਆਪਣੇ ਆਪ ਨੂੰ ਸਮਝਦੇ ਕੀ ਹਨ। ਇਨ੍ਹਾਂ ਦੋ ਗੱਲਾਂ ਦੀ ਵੀਚਾਰ ਕਰ ਲਈਏ ਤਾਂ ਸਾਨੂੰ ਵੀ ਸਾਡੀ ਮਤਿ ਵਿੱਚ ਪਏ ਹੋਏ ਰੱਬੀ ਗੁਣਾਂ ਰੂਪੀ ਹੀਰੇ ਮੋਤੀਆਂ ਦੀ ਪਹਿਚਾਣ ਹੋ ਸਕਦੀ ਹੈ।

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥੪॥੧੦॥੫੭॥**
**(੭੫੦)**

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥**
**ਸੰਤ ਸਹਾਰੁ ਸਦਾ ਬਿਖਿਆਤਾ ॥**
**ਤਾਸੁ ਚਰਨ ਲੇ ਰਿਦੈ ਬਸਾਵਉ ॥**
**ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥ (੧੩੮੯)**

**ਸਿਧਿ ਬੋਲਨਿ ਸੁਭ ਬਚਨਿ: ਧਨੁ ਨਾਨਕ ਤੇਰੀ ਵਡੀ ਕਮਾਈ।**
**ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ।**
**(ਵਾਰ ੧, ਪਉੜੀ ੪੪)**

ਉਪ੍ਰੋਕਤ ਕੁਝ ਬਚਨਾਂ ਦੀ ਝਲਕ ਸਾਨੂੰ ਗੁਰੂ ਨਾਨਕ ਸਾਹਿਬ ਜੀ ਦੀ ਮਹਾਨ ਵਡਿਆਈ ਦੇ ਦਰਸ਼ਨ ਕਰਵਾਉਂਦੀ ਹੈ ਕਿ ਉਨ੍ਹਾਂ ਦਾ ਰੁਤਬਾ ਕਿੰਨਾ ਮਹਾਨ ਹੈ ਪਰ ਉਹ ਆਪਣੇ ਆਪ ਨੂੰ ਸਮਝਦੇ ਕੀ ਹਨ। ਇਹ ਹੀ ਉਨ੍ਹਾਂ ਦੀ ਮਹਾਨ ਨਿਮਰਤਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਵੀ ਕਦੇ ਆਪਣੇ ਲਈ ਸ਼ਬਦ ਵਰਤੇ ਹਨ ਆਪਣੇ ਆਪ ਨੂੰ ਨੀਵਾਂ ਹੀ ਆਖਿਆ ਹੈ। ਅਜਿਹੇ ਹੀ ਵੀਚਾਰ ਬਾਕੀ ਗੁਰੂ ਜੋਤਿ ਲਈ ਵੀ ਹਨ।

**ਭਾਇ ਮਿਲੈ ਭਾਵੈ ਭਇਕਾਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥**

**(੪੧੩)**

**ਮਨ ਤੁਆਨਾ ਤੂ ਕੁਦਰਤੀ ਆਇਆ ॥**
**ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥ (੧੨੯੧)**

ਅਰਥਾਤ, ਹੇ ਖ਼ੁਦਾ, ਤੂੰ ਬਲਵਾਨ ਹੈਂ ਮੈਂ ਤੇਰੀ ਕੁਦਰਤਿ ਨਾਲ ਜਗਤ ਵਿੱਚ ਆਇਆ ਹਾਂ। ਹੇ ਖ਼ੁਦਾ, ਨਾਨਕ ਤੇਰੇ ਦਰਬਾਰ ਦਾ ਕੁੱਤਾ ਹੈ ਤੇ ਮਸਤਾਨਾ ਹੈ। ਕਿਰਪਾ ਕਰ ਕਿ ਇਹ ਦੀਵਾਨਗੀ ਦਿਨ ਰਾਤ ਹੀ ਵੱਧਦੀ ਰਹੇ। ਦਾਸ, ਗਰੀਬ, ਢਾਢੀ, ਮਸਕੀਨ, ਜਾਂ ਅਜਿਹੇ ਹੋਰ ਵੀ ਕਿੰਨੇ ਹੀ ਸ਼ਬਦ ਆਪਣੇ ਲਈ ਵਰਤੇ ਹਨ। ਭਗਤਾਂ ਦੀ ਜ਼ਿੰਦਗੀ ਵਿੱਚ ਵੀ ਅਜਿਹੀ ਝਲਕ ਮਿਲਦੀ ਹੈ। ਇੱਕ ਪਾਸੇ ਭਗਤ ਕਬੀਰ ਸਾਹਿਬ ਜੀ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥ (੯੬੯)**

ਪਰ ਦੂਜੇ ਪਾਸੇ ਇੰਨ੍ਹੀ ਨਿਮਰਤਾ,

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥**

**(੧੩੬੪)**

ਭਗਤ ਨਾਮਦੇਵ ਜੀ ਲਈ ਬਚਨ ਹਨ :

**ਨਾਮੇ ਨਾਰਾਇਨ ਨਾਹੀ ਭੇਦੁ ॥੨॥ (੧੧੬੬)**

ਪਰ ਦੂਜੇ ਪਾਸੇ ਨਿਮਰਤਾ ਵਾਲਾ ਪੱਖ ਹੈ

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥**
**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥**

**(੭੨੭)**

ਭਗਤ ਰਵਿਦਾਸ ਜੀ ਦੀ ਅਧਿਆਤਮਿਕ ਅਵਸਥਾ ਹੈ ਕਿ ਗੁਰੂ ਪ੍ਰਮੇਸ਼ਰ ਦੀ ਕਿਰਪਾ ਦਾ ਸਦਕਾ ਰਾਮ ਦੇ ਅਜਿਹੇ ਰੰਗ ਵਿੱਚ ਰੱਤ ਗਿਆ ਹਾਂ ਕਿ ਮੈਨੂੰ ਕਿਸੇ ਅਖੌਤੀ ਨਰਕ ਆਦਿਕ ਦਾ ਵੀ ਕੋਈ ਡਰ ਨਹੀਂ ਹੈ।

**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥** (੪੮੭)

ਇੱਕ ਪਾਸੇ ਧਰਮ ਦੀ ਦੁਨੀਆਂ ਦਾ ਸਭ ਤੋਂ ਉੱਤਮ ਦਰਜਾ ਰੱਬ ਵਿੱਚ ਅਭੇਦਤਾ ਪ੍ਰਾਪਤ ਕਰਨਾ ਹੈ। ਦੂਜੇ ਪਾਸੇ ਨਿਮਰਤਾ ਵਾਲੇ ਪੱਖ ਵਿੱਚ ਵੀ ਸਿਖਰ ਦੀਆਂ ਹੱਦਾਂ ਨੂੰ ਛੂਹ ਦਿੱਤਾ ਹੈ।

**ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥** (੯੩)

ਭਾਈ ਗੁਰਦਾਸ ਜੀ ਜਿਨ੍ਹਾਂ ਨੇ ਗੁਰਬਾਣੀ ਦਾ ਇੱਕ ਇੱਕ ਉਹ ਅੱਖਰ ਲਿਖਿਆ ਹੈ ਜਿਸ ਗੁਰਬਾਣੀ ਦੇ ਇੱਕ ਸ਼ਬਦ ਨੂੰ ਸੁਣ ਕੇ ਠੱਗ ਠੱਗੀਆਂ ਛੱਡਕੇ ਸੱਚੀ ਮੁੱਚੀ ਦੇ ਸੱਜਣ ਬਣ ਗਏ। ਪਾਪੀ ਪਾਪ ਦੀ ਦੁਨੀਆਂ ਤੋਂ ਤੋਬਾ ਕਰ ਗਏ। ਆਪ ਹੀ ਸੋਚੀਏ ਕਿ ਜਿਸ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਆਪ ਲਿਖਾਰੀ ਨਿਯੁਕਤ ਕੀਤਾ ਹੋਵੇ ਉਸ ਸ਼ਰਧਾਲੂ ਭਾਈ ਗੁਰਦਾਸ ਜੀ ਦੀ ਕੀ ਅਵਸਥਾ ਬਣੀ ਹੋਈ ਹੋਵੇਗੀ। ਉਨ੍ਹਾਂ ਦੇ ਨਿਰਮਲ ਹਿਰਦੇ ਨੂੰ ਦੇਖਣ ਲਈ ਇੱਕ ਵੀਚਾਰ ਹੋਰ ਵੀ ਹੈ ਕਿ ਜਿਹੜੇ ਬਚਨ ਖ਼ੁਦ ਭਾਈ ਗੁਰਦਾਸ ਜੀ ਨੇ ਲਿਖੇ ਸਨ ਉਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਅਤੇ ਸਿੱਖ ਜਗਤ ਨੇ ਵੀ ਬਹੁਤ ਅਦਬ ਸਤਿਕਾਰ ਦਿੱਤਾ ਹੋਇਆ ਹੈ। ਸਪਸ਼ਟ ਹੈ ਕਿ ਇਹ ਇੱਕ ਪੂਰਨ ਸ਼ਰਧਾਲੂ ਸਿੱਖ ਦਾ ਹਿਰਦਾ ਗੁਰੂ ਪਿਆਰ ਅਤੇ ਰੱਬੀ ਗੁਣਾਂ ਨਾਲ ਭਰਿਆ ਹੋਇਆ ਹੋਵੇਗਾ ਪਰ ਜਦੋਂ ਭਾਈ ਗੁਰਦਾਸ ਜੀ ਵਿੱਚੋਂ ਨਿਮਰਤਾ ਵਾਲੇ ਪੱਖ ਦੇ ਦਰਸ਼ਨ ਕਰਨੇ ਹੋਵਣ ਤਾਂ ਇਹ ਬਚਨ ਸਾਨੂੰ ਝੰਜੋੜ ਕੇ ਰੱਖ ਦਿੰਦਾ ਹੈ।

**ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।**
**ਚੋਰੁ ਯਾਰੁ ਜੁਆਰਿ ਹਉ ਪਰ ਘਰਿ ਜੋਹੰਦਾ।**
**ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।**
**ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ।**
**ਬਿਸਾਸਘਾਤੀ ਅਕਿਰਤਘਣ ਮੈ ਕੋ ਨ ਰਖੰਦਾ।**
**ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ॥੨੧॥**

**(ਵਾਰ ੩੬, ਪਉੜੀ ੨੧)**

ਭਾਈ ਨੰਦ ਲਾਲ ਸਿੰਘ ਜੀ ਦੀ ਵੀ ਕੁਝ ਅਜਿਹੀ ਹੀ ਕਹਾਣੀ ਹੈ। ਉਨ੍ਹਾਂ ਦੀ

ਇੱਕ ਲਿਖੀ ਕਿਤਾਬ ਨੂੰ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਵਾਚਿਆ ਤਾਂ ਉਨ੍ਹਾਂ ਨੇ ਭਾਈ ਨੰਦ ਲਾਲ ਸਿੰਘ ਵਲੋਂ ਆਪਣੀ ਕਿਤਾਬ ਦਾ ਰੱਖਿਆ ਹੋਇਆ ਬੰਦਗੀਨਾਮਾ ਨਾਮ ਬਦਲ ਕੇ ਜ਼ਿੰਦਗੀਨਾਮਾ ਕਰ ਦਿੱਤਾ ਸੀ। ਉਨ੍ਹਾਂ ਦੀ ਲਿਖਤ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵਾਨ ਕੀਤਾ ਹੋਇਆ ਹੈ। ਉਹ ਵੀ ਨਿਮਰਤਾ ਦੇ ਖਜ਼ਾਨੇ ਨਾਲ ਮਾਲਾ ਮਾਲ ਹਨ। ਉਨ੍ਹਾਂ ਦੇ ਬਚਨ ਹਨ। 'ਲਾਲ ਸਗਿ ਗੁਲਾਮਿ ਗੁਰੂ ਗੋਬਿੰਦ ਸਿੰਘ।। ਦਾਗਦਾਰਿ ਨਾਮ ਗੁਰੂ ਗੋਬਿੰਦ ਸਿੰਘ।।' (ਅੰਮ੍ਰਿਤ ਕੀਰਤਨ ਪੋਥੀ ਪੰਨਾ 290) ਕਿਸੇ ਵੀ ਕੀਮਤੀ ਦਾਤ ਨੂੰ ਕੀਮਤੀ ਵਸੀਲੇ ਨਾਲ ਹੀ ਸਾਂਭਿਆ ਜਾ ਸਕਦਾ ਹੈ। ਰੱਬੀ ਗੁਣ ਅਤਿਅੰਤ ਕੀਮਤੀ ਹੈ ਇਨ੍ਹਾਂ ਨੂੰ ਹਿਰਦੇ ਵਿੱਚ ਟਿਕਾਉਣ ਵਾਸਤੇ ਨਿਮਰਤਾ ਹੀ ਚਾਹੀਦੀ ਹੈ। ਜਿਸ ਦੇ ਅੰਦਰ ਨਿਮਰਤਾ ਨਹੀਂ ਉਹ ਆਪ ਭਾਵੇਂ ਸੌ ਵਾਰੀ ਨਿਮਰਤਾ ਦਾ ਪ੍ਰਗਟਾਵਾ ਕਰਦਾ ਫਿਰੇ ਪਰ ਸਪਸ਼ਟ ਹੈ ਕਿ ਉਸ ਕੋਲ ਭਲਾਈ ਆ ਹੀ ਨਹੀਂ ਸਕਦੀ। ਗੁਰਦੇਵ ਜੀ ਦਾ ਅਟੱਲ ਫੈਸਲਾ ਹੈ।

**ਆਪਸ ਕਉ ਜੋ ਭਲਾ ਕਹਾਵੈ ॥**
**ਤਿਸਹਿ ਭਲਾਈ ਨਿਕਟਿ ਨ ਆਵੈ ॥**
**ਸਰਬ ਕੀ ਰੇਨ ਜਾ ਕਾ ਮਨੁ ਹੋਇ ॥**
**ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥** (੨੭੮)

ਜਿਥੇ ਰੱਬੀ ਗੁਣ ਬਖਸ਼ਿਸ਼ ਨਾਲ ਹੀ ਪ੍ਰਾਪਤ ਹੁੰਦੇ ਹਨ ਉਥੇ ਇਹ ਨਿਮਰਤਾ ਦੀ ਦਾਤ ਵੀ ਨਿਰੰਕਾਰੀ ਤਰਸ ਹੈ। ਧਨ ਦੀ ਗਰੀਬੀ ਬਹੁਤ ਸੌਖੀ ਮਿਲ ਜਾਂਦੀ ਹੈ ਪਰ ਮਨ ਦੀ ਗਰੀਬੀ ਉਸ ਨੂੰ ਹੀ ਨਸੀਬ ਹੁੰਦੀ ਹੈ ਜਿਸ ਉਤੇ ਮਾਲਕ ਆਪਣੀ ਰਹਿਮਤ ਕਰਦਾ ਹੈ। ਉਹ ਹੀ ਇਨ੍ਹਾਂ ਔਗੁਣਾਂ ਤੋਂ ਮੁਕਤੀ ਦੀ ਦਾਤ ਹਾਸਿਲ ਕਰ ਸਕਦਾ ਹੈ।

**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥** (੨੭੮)

ਹੰਕਾਰੀ ਬੰਦੇ ਦੀ ਆਦਤ ਹੁਕਮ ਕਰਨਾ ਹੁੰਦੀ ਹੈ। ਉਹ ਹੁਕਮ ਵਿੱਚ ਚਲਦਾ ਨਹੀਂ ਪਰ ਹੁਕਮ ਵਿੱਚ ਚਲਾਉਣਾ ਚਾਹੁੰਦਾ ਹੈ। ਬੱਸ, ਇਹੋ ਹੀ ਸਾਡੀ ਭੁੱਲ ਹੈ। ਜਿਹੜਾ ਆਪ ਹੁਕਮ ਵਿੱਚ ਚਲਦਾ ਨਹੀਂ ਉਹ ਕਿਸੇ ਨੂੰ ਹੁਕਮ ਵਿੱਚ ਚਲਾ ਵੀ ਨਹੀਂ ਸਕਦਾ। ਕੋਈ ਵਿਦਿਆਰਥੀ ਦੇਖ ਲਈਏ ਜਿਸ ਨੇ ਉਸਤਾਦ ਦੇ ਹੁਕਮ ਵਿੱਚ ਚੱਲਣਾ ਪਸੰਦ ਕਰ ਲਿਆ ਇੱਕ ਦਿਨ ਵਕਤ ਆਉਂਦਾ ਹੈ ਕਿ ਅਨੇਕਾਂ ਹੀ ਨੌਕਰ ਉਸ ਦੇ ਅਧੀਨ ਕੰਮ ਕਰਦੇ ਹਨ। ਜਿਸ ਨੇ ਉਸਤਾਦ ਦੇ ਹੁਕਮ ਵਿੱਚ ਚੱਲਣਾ ਔਖਾ ਸਮਝਿਆ ਉਸ ਨੂੰ ਮਜ਼ਦੂਰੀ ਕਰਦਿਆਂ ਸਾਰੀ ਜ਼ਿੰਦਗੀ ਹੀ ਦੂਜਿਆਂ ਦੇ ਹੁਕਮ ਵਿੱਚ ਚੱਲਣਾ ਪਵੇਗਾ। ਹੁਕਮ ਮੰਨਣ ਵਾਲਾ ਹੀ ਹੁਕਮ ਮੰਨਵਾ ਸਕਦਾ ਹੈ। ਇਸ

ਤਰ੍ਹਾਂ ਹੀ ਧਰਮ ਦੀ ਦੁਨੀਆਂ ਵਿੱਚ ਹੈ। ਜਿਨ੍ਹਾਂ ਨੇ ਹੁਕਮ ਮੰਨਿਆ ਉਹ ਹੀ ਮੰਨਵਾਉਣ ਜੋਗੇ ਹੋਏ ਹਨ। ਇਸ ਅੱਖ ਨਾਲ ਧੰਨ ਗੁਰੂ ਅੰਗਦ ਸਾਹਿਬ ਜੀ, ਧੰਨ ਗੁਰੂ ਅਮਰਦਾਸ ਜੀ, ਧਨ ਗੁਰੂ ਰਾਮਦਾਸ ਸਾਹਿਬ ਜੀ ਜਾਂ ਬਾਕੀ ਗੁਰੂ ਸਾਹਿਬਾਨ ਜੀ ਹੁਕਮ ਮੰਨ ਕੇ ਹੀ ਮੰਨਾਉਣ ਵਾਲੇ ਮੁਕਾਮ 'ਤੇ ਪੁੱਜੇ ਸਨ। ਇਹ ਹੁਕਮ ਮੰਨਣ ਵਾਲੀ ਜਾਚ ਨਿਮਰਤਾ ਨੇ ਹੀ ਸਿਖਾਉਣੀ ਹੈ। ਨਿਮਰਤਾ ਦਾ ਧਾਰਨੀ ਭਲੀ ਭਾਂਤ ਜਾਣਦਾ ਹੈ ਕਿ

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥

(੪੭੪)

ਨਿਮਰਤਾ ਦੇ ਨਾਲ ਸਾਡੀ ਰੂਹ ਦੀ ਹਮਦਰਦੀ ਵਾਲੀ ਅੱਖ ਖੁੱਲ੍ਹਦੀ ਹੈ, ਜਿਸ ਨਾਲ ਅਸੀਂ ਦੂਜੇ ਦੇ ਦੁੱਖ ਦਰਦ ਨੂੰ ਆਪਣਾ ਮਹਿਸੂਸ ਕਰਨ ਲੱਗ ਪੈਂਦੇ ਹਾਂ। ਇਸ ਨਾਲ ਇਨਸਾਨੀਅਤ ਵਾਲਾ ਰਿਸ਼ਤਾ ਹੋਰ ਗੂੜ੍ਹਾ ਹੋ ਜਾਂਦਾ ਹੈ। ਨਿਮਰਤਾ ਦੇ ਤੀਰ ਕ੍ਰੋਧ ਵਰਗੇ ਦੂਤ ਨੂੰ ਮਾਰਨ ਵਿੱਚ ਵੀ ਸਹਾਇਕ ਬਣ ਜਾਂਦੇ ਹਨ। ਸਿਆਣੇ ਕਹਿੰਦੇ ਹਨ ਕਿ ਰੇਸ਼ਮ ਦੇ ਲੱਛੇ ਨੂੰ ਤਿੱਖੀ ਤੋਂ ਤਿੱਖੀ ਤਲਵਾਰ ਵੀ ਨਹੀਂ ਕੱਟ ਸਕਦੀ। ਨਿਮ੍ਰਤਾ ਦੇ ਨਾਲ ਸਾਡੇ ਅੰਦਰ ਸਹਿਣਸ਼ੀਲਤਾ ਦੀ ਭਾਵਨਾ ਵਧ ਜਾਂਦੀ ਹੈ। ਨਿਮਰਤਾ ਦਾ ਧਾਰਨੀ ਕਲਾ ਕਲੇਸ਼ ਨਾਲ ਭਰੀ ਜ਼ਿੰਦਗੀ ਨੂੰ ਵੀ ਸੁਖਾਂ ਦੇ ਫੁੱਲਾਂ ਨਾਲ ਸ਼ਿੰਗਾਰ ਲੈਂਦਾ ਹੈ। ਉਸ ਦੇ ਦੋਸਤ ਬਹੁਤੇ ਬਣ ਜਾਂਦੇ ਹਨ ਅਤੇ ਦੁਸ਼ਮਣ ਘਟ ਜਾਂਦੇ ਹਨ।

ਗੁਰਮਤਿ ਦਾ ਇੱਕ ਅਟੱਲ ਅਤੇ ਸੁਨਹਿਰੀ ਨਿਯਮ ਹੈ ਕਿ ਮਨੁੱਖ ਜਿਹੋ ਜਿਹਾ ਬੀਜਦਾ ਹੈ ਉਹੋ ਜਿਹਾ ਹੀ ਵੱਢਦਾ ਹੈ। ਜਿਹੜਾ ਦੂਜਿਆਂ ਨਾਲ ਹਮਦਰਦੀ ਕਰਦਾ ਹੈ ਫਿਰ ਉਸ ਨਾਲ ਆਪੇ ਹੀ ਸੰਸਾਰ ਅਤੇ ਨਿਰੰਕਾਰ ਹਮਦਰਦੀ ਕਰਨ ਲੱਗ ਪੈਂਦੇ ਹਨ। ਨਿਮਰਤਾ ਦੇ ਧਾਰਨੀ ਕੋਲ ਕਿਸੇ ਨੂੰ ਮੁਆਫ ਕਰ ਦੇਣਾ ਅਤੇ ਆਪ ਮਾਫੀ ਮੰਗ ਲੈਣ ਦਾ ਬਹੁਤ ਵੱਡਾ ਗੁਣ ਹੁੰਦਾ ਹੈ। ਉਸ ਦੀ ਰੂਹ ਸੱਚ ਦੇ ਸਰੋਵਰ ਵਿੱਚ ਇਸ਼ਨਾਨ ਕਰਕੇ ਹਲਕੀ ਫੁਲਕੀ ਹੋ ਜਾਂਦੀ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਇੱਕ ਕਮਾਲ ਦੀ ਤਸ਼ਬੀਹ ਬਖਸ਼ਿਸ਼ ਕੀਤੀ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਮਨੁੱਖੀ ਮਨ ਹਮੇਸ਼ਾ ਉੱਚੀਆਂ ਉਡਾਰੀਆਂ ਲਾਉਣ ਦਾ ਸ਼ੌਕੀਨ ਹੈ ਪਰ ਅਕਸਰ ਖਾਲੀ ਹੀ ਰਹਿ ਜਾਂਦਾ ਹੈ ਜਦਕਿ ਇੱਕ ਚਿੱਕੜ ਵੀ ਨਿਮਰਤਾ ਦਾ ਧਾਰਨੀ ਹੋਣ

ਕਰਕੇ ਬਾਜ਼ੀ ਮਾਰ ਜਾਂਦਾ ਹੈ। ਚਿੱਕੜ ਦੀ ਨਿਮਰਤਾ ਕਾਰਨ ਹੀ ਉਸ ਵਿੱਚ ਕਮਲ ਦਾ ਫੁੱਲ ਖਿੜਦਾ ਹੈ। ਰੱਬੀ ਬਚਨ ਹੈ :

**ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥**
**ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥**

**(੧੩੬੪)**

ਹਕੀਕਤ ਇਹ ਹੈ ਕਿ ਬੰਦਾ ਆਪਣੇ ਮੂਲ ਦੀ ਪਹਿਚਾਣ ਭੁੱਲ ਗਿਆ ਹੈ। ਇੱਥੇ ਆ ਕੇ ਹੰਕਾਰ ਦੇ ਪਰਦੇ ਨੇ ਇਸ ਨੂੰ ਜ਼ਿੰਦਗੀ ਦੀ ਅਸਲੀਅਤ ਨੂੰ ਸਮਝਣ ਹੀ ਨਹੀਂ ਦਿੱਤਾ। ਸੱਚ ਨੂੰ ਜਾਨਣ ਵਾਲਾ ਆਪਣੇ ਜੀਵਨ ਵਿੱਚ ਵੀ ਸੱਚ ਦਾ ਧਾਰਨੀ ਹੋ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਅਸੀਂ ਇੱਥੇ ਕੇਵਲ ਜ਼ਿੰਦਗੀ ਰੂਪ ਇੱਕ ਰਾਤ ਦੇ ਵਣਜਾਰੇ ਹਾਂ। ਇਨ੍ਹਾਂ ਦੁਨੀਆਂ ਦੇ ਨਾਤੇ ਰਿਸ਼ਤਿਆਂ ਜਾਂ ਧਨ ਪਦਾਰਥ ਆਦਿ ਵਿੱਚੋਂ ਕਿਸੇ ਨੇ ਵੀ ਸਹਾਰਾ ਨਹੀਂ ਬਣਨਾ। ਇਨ੍ਹਾਂ 'ਤੇ ਹੰਕਾਰ ਕਰਨ ਦੀ ਥਾਂ ਸਗੋਂ ਮਨੁੱਖਤਾ ਨਾਲ ਪਿਆਰ ਕਰਨਾ ਚਾਹੀਦਾ ਹੈ। ਫਿਰ ਇਹ ਨਿਮਰਤਾ ਵਾਲਾ ਗੁਣ ਸਾਡੇ ਹਿਰਦੇ ਦੀ ਧਰਤੀ ਵਿੱਚੋਂ ਜੰਮਦਾ ਹੈ। ਜਿੰਨਾ ਚਿਰ ਇਹ ਹਿਰਦੇ ਵਿਚੋਂ ਨਹੀਂ ਜੰਮਦਾ ਉਨਾ ਚਿਰ ਇਹ ਨਿਮਰਤਾ ਕੇਵਲ ਦਿਖਾਵੇ ਦੀ ਹੀ ਹੁੰਦੀ ਹੈ, ਜਿਵੇਂ ਇੱਕ ਮਾਂ ਬੱਚੇ ਨੂੰ ਪਾਲਦੀ ਹੈ ਉਸ ਦੀ ਮੋਹ ਮਮਤਾ ਕੁਝ ਵੱਖਰੀ ਕਿਸਮ ਦੀ ਹੈ ਜਦਕਿ ਬੱਚੇ ਨੂੰ ਇੱਕ ਖਿਡਾਵੀ ਵੀ ਪਾਲਦੀ ਹੈ ਪਰ ਉਸ ਅੰਦਰ ਉਹ ਪਿਆਰ ਭਾਵਨਾ ਨਹੀਂ ਹੁੰਦੀ ਜਿਸ ਨੂੰ ਆਪਾਂ ਮਾਂ ਦੀ ਮਮਤਾ ਦਾ ਨਾਂ ਦੇ ਸਕੀਏ। ਇਸ ਤਰ੍ਹਾਂ ਹੀ ਦਿਖਾਵੇ ਦੀ ਨਿਮਰਤਾ ਅਤੇ ਹਿਰਦੇ ਵਿੱਚੋਂ ਪੈਦਾ ਹੋਈ ਨਿਮਰਤਾ ਹੈ। ਕਈ ਵਾਰੀ ਇਹ ਦਿਖਾਵੇ ਦੀ ਨਿਮਰਤਾ ਬਹੁਤ ਖਤਰਨਾਕ ਹੁੰਦੀ ਹੈ ਕਿਉਂਕਿ ਅਪਰਾਧੀ ਤਾਂ ਸਗੋਂ ਆਮ ਲੋਕਾਂ ਨਾਲੋਂ ਵੀ ਦੁੱਗਣਾ ਦਿਖਾਵਾ ਕਰਦਾ ਹੈ।

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥** **(੪੭੦)**

ਜਿਸ ਤਰ੍ਹਾਂ ਸਜਾਵਟ ਵਾਲੇ ਨਕਲੀ ਦਰਖਤਾਂ ਨੂੰ ਕਦੇ ਫੁੱਲ ਜਾਂ ਫਲ ਨਹੀਂ ਲੱਗਦੇ ਇਸ ਤਰ੍ਹਾਂ ਹੀ ਦਿਖਾਵੇ ਦੀ ਨਿਮਰਤਾ ਰੱਬੀ ਰਹਿਮਤ ਪ੍ਰਾਪਤ ਨਹੀਂ ਕਰ ਸਕਦੀ। ਇਹ ਬਾਹਰੀ ਨਿਮਰਤਾ ਲੋਕਾਂ ਨੂੰ ਦਿਖਾ ਕੇ ਵਾਹ ਵਾਹ ਖੱਟਣ ਲਈ ਤਾਂ ਚੰਗੀ ਹੈ ਪਰ ਜੀਵਨ ਦਾ ਕੁਝ ਸਵਾਰਦੀ ਨਹੀਂ। ਹੰਕਾਰ ਦੀ ਤਪਸ਼ ਜ਼ਿੰਦਗੀ ਦੀ ਫੁਲਵਾੜੀ ਨੂੰ ਸਾੜ ਦਿੰਦੀ ਹੈ ਪਰ ਜਿਨ੍ਹਾਂ ਕੋਲ ਨਿਮਰਤਾ ਦੀ ਦਾਤ ਹੋਵੇ ਉਹ ਇਸ ਤਰ੍ਹਾਂ ਹੈ ਜਿਵੇਂ ਨਿਮਰਤਾ ਠੰਡੀ ਮਿੱਠੀ ਛਾਂ ਹੋਵੇ। ਇਹ ਤੱਤੀ ਵਾ ਨਹੀਂ ਲੱਗਣ ਦਿੰਦੀ। ਹੰਕਾਰ ਦੀ ਤਪਸ਼ ਵੀ ਆਪਣਾ ਰੂਪ ਬਦਲਾ ਕੇ ਨਿੱਘ ਬਣ ਜਾਂਦੀ ਹੈ।

ਹਰੇਕ ਰੱਬੀ ਦਰਵੇਸ਼ ਨੇ ਮਨੁੱਖ ਨੂੰ ਇਹੋ ਹੀ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ

ਕਿ ਹੰਕਾਰ ਦੀ ਥਾਂ ਸੰਸਾਰ ਵਿੱਚ ਨਿਮਰਤਾ ਨਾਲ ਹੀ ਰਹਿਣਾ ਚਾਹੀਦਾ ਹੈ। ਸਰਮਦ ਫਕੀਰ ਦੇ ਬੋਲ ਸਾਡੇ ਬੂਹੇ 'ਤੇ ਦਸਤਕ ਦਿੰਦੇ ਹਨ ਕਿ ਭਲਿਓ, ਨਿਮਰਤਾ ਨੂੰ ਆਪਣੇ ਜੀਵਨ ਵਿੱਚ ਪ੍ਰਵੇਸ਼ ਕਰ ਲੈਣ ਦਿਉ ਇਨ੍ਹਾਂ ਦੁਨੀਆਂ ਦੇ ਪਦਾਰਥਾਂ ਦੀ ਚਮਕ ਦਮਕ ਚਾਰ ਕੁ ਦਿਨਾਂ ਦੀ ਹੈ। ਜ਼ਿੰਦਗੀ ਦਾ ਕੀਮਤੀ ਸਰਮਾਇਆ ਇਨ੍ਹਾਂ ਦੀ ਮੋਹ ਮਮਤਾ ਤੋਂ ਬਚਾ ਕੇ ਰੱਖੀਏ।

ਚਾਰ ਦਿਨਾਂ ਦੀ ਜ਼ਿੰਦਗੀ ਆਦਮੀ ਦੀ,
ਇਹਦੇ ਵਾਸਤੇ ਝੂਰਨਾ ਝਾਰਨਾ ਕੀ॥
ਕਾਹਨੂੰ ਬਸਤੀਆਂ ਨਾਲ ਪਿਆਰ ਪਾਈਏ,
ਮਾਰੂਥਲਾਂ ਵਿੱਚ ਪੈਰ ਪਸਾਰਨਾ ਕੀ॥
ਇਹਦੇ ਪਲ ਹਨੇਰੀਆਂ ਵਾਂਗ ਜਾਂਦੇ,
ਪਕੜ ਉਨ੍ਹਾਂ ਨੂੰ ਕਿਸੇ ਖਲਿਆਰਨਾ ਕੀ॥
ਆਸਾਂ ਝੂਠੀਆਂ ਲਬ ਤੇ ਲੋਭ ਮਾੜੇ,
ਇਨ੍ਹਾਂ ਕਿਸੇ ਦਾ ਭਲਾ ਸਵਾਰਨਾ ਕੀ॥

ਨਿਮਰਤਾ ਨਾਲ ਹਰ ਰਿਸ਼ਤਾ ਮਿੱਠਾ ਜਿਹਾ ਬਣ ਜਾਂਦਾ ਹੈ। ਨਿਮਰਤਾ ਨਾਲ ਸਾਈਂ ਦੇ ਦਰ ਪ੍ਰਵੇਸ਼ ਕਰ ਜਾਈਦਾ ਹੈ।

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥ (੧੩੭੮)

# ਨਿਰਮਲ

ਰੱਬ ਦੇ ਅਨੰਤ ਗੁਣ ਹਨ। ਇਨ੍ਹਾਂ ਅਨੰਤ ਗੁਣਾਂ ਵਿੱਚੋਂ ਹੀ ਨਿਰਮਲ ਰੱਬ ਦਾ ਬਹੁਤ ਪਿਆਰਾ ਗੁਣ ਹੈ। ਉਸ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਮੈਲ ਨਹੀਂ ਲਗਦੀ। ਬਲਕਿ ਉਸ ਦੇ ਨਾਮ ਨਾਲ ਮੈਲ ਉਤਰ ਜਾਂਦੀ ਹੈ। ਜੀਵ, ਪ੍ਰਮੇਸ਼ਰ ਦੀ ਅੰਸ ਹੈ। ਇਸ ਲਈ ਮਨੁੱਖੀ ਜੀਵਨ ਯਾਤਰਾ ਦਾ ਨਿਸ਼ਾਨਾ ਵੀ ਆਪਣੇ ਅਸਲੇ ਨੂੰ ਮਿਲਣਾ ਹੈ। ਇਸ ਮਿਲਾਪ ਵਿੱਚ ਸਭ ਤੋਂ ਵੱਡੀ ਰੁਕਾਵਟ ਜੀਵ ਦਾ ਮੈਲਾ ਹੋਣਾ ਹੀ ਹੈ। ਨਿਰਮਲ ਰੱਬ ਤੋਂ ਇਹ ਨਿਰਮਲ ਰੂਪ ਵਿੱਚ ਹੀ ਆਇਆ ਸੀ। ਧਾਰਮਿਕ ਦੁਨੀਆਂ ਵਿੱਚ ਦੋ ਸ਼ਬਦ ਅਕਸਰ ਵਰਤੇ ਜਾਂਦੇ ਹਨ। ਇੱਕ ਮਇਆ ਅਤੇ ਦੂਜਾ ਮਾਇਆ। ਮਇਆ ਦਾ ਅਰਥ ਹੈ ਕ੍ਰਿਪਾ ਅਤੇ ਮਾਇਆ ਦਾ ਅਰਥ ਹੈ, ਪ੍ਰਭੂ ਵਿਛੋੜੇ ਦਾ ਕਾਰਨ। ਸੰਸਾਰ ਵਿੱਚ ਆ ਕੇ ਮਨੁੱਖ ਰੱਬੀ ਭਰੋਸੇ ਦੀ ਗੱਲ ਛੱਡ ਦਿੰਦਾ ਹੈ ਅਤੇ ਮਾਇਆ 'ਤੇ ਯਕੀਨ ਕਰਨ ਲੱਗ ਪੈਂਦਾ ਹੈ। ਇਸ ਨੂੰ ਸਾਰੀਆਂ ਖੁਸ਼ੀਆਂ ਦਾ ਮੂਲ ਮਾਇਆ ਹੀ ਲੱਗਣ ਲਗ ਜਾਂਦੀ ਹੈ। ਪ੍ਰਭੂ ਬਖਸ਼ਿਸ਼ ਦਾ ਪੱਲਾ ਛੱਡ ਕੇ ਮਾਇਆ ਦਾ ਦਾਮਨ ਸਾਂਭ ਲੈਣ ਨਾਲ ਇਹ ਇਸ ਭਰਮ ਦੇ ਕਾਰਨ ਮੈਲਾ ਹੋਣ ਲਗ ਪੈਂਦਾ ਹੈ। ਬਾਕੀ ਔਗੁਣ ਵੀ ਇਸ ਰਸਤੇ ਰਾਹੀਂ ਇਸ ਦੇ ਜੀਵਨ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਆਖਿਰ ਇਹ ਰੱਬ ਵਰਗਾ ਨਿਰਮਲ ਕਈ ਤਰ੍ਹਾਂ ਦੀ ਮੈਲ ਦੇ ਨਾਲ ਬਹੁਤ ਹੀ ਮਲੀਨ ਹੋ ਜਾਂਦਾ ਹੈ।

**ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥**
**ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥**

**(੪੫੮)**

ਹੇ ਪ੍ਰਮੇਸ਼ਰ ਜੀ! ਭਰਮ ਵਾਲੇ ਕਰਮਾਂ ਦੇ ਕਾਰਨ ਮੈਨੂੰ ਮੈਲ ਲੱਗੀ ਹੋਈ ਹੈ। ਮੇ ਰੇ ਅੰਦਰ ਹੰਕਾਰ ਵੀ ਹੈ। ਮਮਤਾ ਵੀ ਹੈ ਜਿਸ ਕਰਕੇ ਮੈਨੂੰ ਮੌਤ ਵੀ ਚੇਤੇ ਨਹੀਂ ਆਉਂਦੀ। ਮੈਂ ਵਿਕਾਰੀ ਭਾਵ ਇਸਤ੍ਰੀ ਦੇ ਅਤੇ ਮਾਇਕੀ ਮੌਜ ਮੇਲਿਆਂ ਵਿੱਚ ਗਰਕ ਹਾਂ। ਇਸ ਦੇ ਨਾਲ ਹੀ ਮੈਨੂੰ ਅਗਿਆਨਤਾ ਵੀ ਚਿੰਬੜੀ ਹੋਈ ਹੈ। ਇਸ ਅਗਿਆਨਤਾ ਦੇ ਕਾਰਨ ਹੀ ਇਹ ਮੈਲ ਨੂੰ ਸਮਝ ਕੇ ਵੀ ਉਸ ਨੂੰ ਧੋਣ ਦੀ ਥਾਂ ਤੇ ਸਗੋਂ ਲੱਗੀ ਹੋਈ ਮੈਲ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ। ਮੈਂ ਨਿਰਮਲ ਨਾ ਹੋਵਾਂ ਪਰ ਮੈਂ ਦੁਨੀਆਂ ਦੀਆਂ ਨਜ਼ਰਾਂ ਵਿੱਚ ਨਿਰਮਲ ਦਿਸਦਾ ਰਹਾਂ। ਇਸ ਭਾਵਨਾ ਨੇ ਬੰਦੇ ਦੇ ਸੁਧਾਰ ਦਾ

ਦਰਵਾਜ਼ਾ ਹੀ ਬੰਦ ਕਰ ਦਿੱਤਾ। ਆਪਣੇ ਔਗੁਣਾਂ ਦੇ ਦੁਆਲੇ ਪਾਖੰਡ ਦਾ ਪਰਦਾ ਤਾਣ ਲਿਆ। ਇਥੋਂ ਹੀ ਜੀਵਨ ਜੂਏ ਵਿੱਚ ਹਾਰਨ ਵਾਲੀ ਕਹਾਣੀ ਦੀ ਸ਼ੁਰੂਆਤ ਹੋ ਗਈ ਕਿਉਂਕਿ ਇਹ ਜੀਅਹੁ ਮੈਲਾ ਹੈ ਪਰ ਬਾਹਰੋਂ ਪਵਿੱਤਰ ਦਿਸਦਾ ਹੈ।

ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ
ਤਿਨੀ ਜਨਮੁ ਜੂਐ ਹਾਰਿਆ ॥੧੯॥

(੯੧੯)

ਧਰਮ ਦੀ ਦੁਨੀਆਂ ਵਿੱਚ ਸੱਚ ਨੂੰ ਬਹੁਤ ਉੱਚੀਆਂ ਕਦਰਾਂ ਕੀਮਤਾਂ ਨਾਲ ਸਨਮਾਨਿਆ ਗਿਆ ਹੈ, ਪਰ ਬਹੁਤੀ ਵਾਰੀ ਧਰਮ ਦੇ ਹੀ ਠੇਕੇਦਾਰਾਂ ਨੇ ਇਸ ਨੂੰ ਸੱਚ ਨਾਲ ਜੋੜਨ ਦੀ ਥਾਂ 'ਤੇ ਇਸ ਨੂੰ ਇਥੇ ਵੀ ਗੁਮਰਾਹ ਕਰ ਦਿੱਤਾ। ਇਸ ਮੈਲ ਦੇ ਉਤਾਰਨ ਦਾ ਵਸੀਲਾ ਕੁਝ ਥਾਵਾਂ ਨਿਸਚਿਤ ਕਰਕੇ ਉਨ੍ਹਾਂ ਨੂੰ ਤੀਰਥਾਂ ਦੇ ਨਾਮ ਦੇ ਕੇ ਉਨ੍ਹਾਂ 'ਤੇ ਇਸ਼ਨਾਨ ਕਰਨ ਨਾਲ ਮੈਲ ਉਤਰ ਜਾਣ ਦਾ ਭਰਮ ਪਾ ਦਿੱਤਾ। ਮਨੁੱਖ ਇਸ ਭੁਲੇਖੇ ਦਾ ਸ਼ਿਕਾਰ ਹੋ ਗਿਆ। ਉਹ ਤੀਰਥਾਂ ਦੇ ਇਸ਼ਨਾਨ ਨੂੰ ਹੀ ਧਰਮ ਸਮਝ ਬੈਠਾ ਜਦਕਿ ਹਕੀਕਤ ਇਹ ਹੈ ਕਿ ਇਹ ਤੀਰਥਾਂ 'ਤੇ ਜਾ ਕੇ ਨਿਰਮਲ ਹੋਣ ਦੀ ਥਾਂ 'ਤੇ ਸਗੋਂ ਹੋਰ ਵੀ ਮੈਲਾ ਹੋ ਗਿਆ।

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥

(੧੪੨੮)

ਸਤਿਗੁਰੂ ਜੀ ਦੀ ਗੁਰਮਤਿ, ਸੰਸਾਰ ਲਈ ਇੱਕ ਮਹਾਨ ਦੇਣ ਹੈ। ਜੀਵਨ ਜਦੋਂ ਵੀ ਕਿਸੇ ਵਹਿਮਾਂ ਭਰਮਾਂ ਦੀ ਘੁੰਮਣ ਘੇਰੀ ਵਿੱਚ ਫਸਦਾ ਹੈ ਤਾਂ ਗੁਰਮਤਿ ਇਸ ਨੂੰ ਕਿਨਾਰੇ ਲਾ ਦਿੰਦੀ ਹੈ। ਗੁਰਮਤਿ ਸੋਝੀ ਬਖਸ਼ਿਸ਼ ਕਰਦੀ ਹੈ ਕਿ ਦੁਨੀਆਂ ਅੰਦਰ ਆਪਣੀ ਫੈਲ (ਇਜ਼ਤ) ਬਣਾਉਣ ਲਈ ਜਿਹੜੇ ਲੋਕ ਬਾਹਰੋਂ ਚੰਗੇ ਹੋਣ ਦਾ ਪਾਖੰਡ ਕਰਦੇ ਹਨ ਉਹ ਅੰਦਰੋਂ ਝੂਠੇ ਹੋਣ ਕਰਕੇ ਰੱਬੀ ਪ੍ਰਵਾਨਗੀ ਤੋਂ ਸੱਖਣੇ ਰਹਿ ਜਾਂਦੇ ਹਨ। ਉਹ ਭਾਵੇਂ ਅਖੌਤੀ ਅਠਾਹਠ ਹੀ ਤੀਰਥਾਂ 'ਤੇ ਇਸ਼ਨਾਨ ਕਰ ਲੈਣ ਪਰ ਉਨ੍ਹਾਂ ਦੇ ਅੰਦਰ ਦੀ ਮੈਲ ਖਤਮ ਨਹੀਂ ਹੋ ਸਕਦੀ। ਉਨ੍ਹਾਂ ਨਾਲੋਂ ਉਹ ਲੋਕ ਚੰਗੇ ਹਨ ਜਿਹੜੇ ਬਾਹਰੋਂ ਤਾਂ ਸਾਦਗੀ ਦੇ ਲਿਬਾਸ ਵਿੱਚ ਨਜ਼ਰ ਆਉਂਦੇ ਹਨ ਪਰ ਉਨ੍ਹਾਂ ਦੇ ਅੰਦਰ ਪੱਟ ਵਰਗੇ ਭਾਵ ਬਹੁਤ ਨਿਰਮਲ ਹਨ। ਅਜਿਹੇ ਲੋਕਾਂ ਨੂੰ ਸੰਸਾਰ ਭਲੇ

ਪੁਰਸ਼ਾਂ ਦਾ ਦਰਜਾ ਪ੍ਰਦਾਨ ਕਰਦਾ ਹੈ।

**ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥**
**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ ॥** (੪੭੩)

ਸਤਿਗੁਰੂ ਜੀ ਨੇ ਅਜਿਹੇ ਲੋਕਾਂ ਨੂੰ ਵੀ ਸੱਚ ਦੇ ਮਾਰਗ 'ਤੇ ਪਾਇਆ ਸੀ। ਸੱਜਣ ਠੱਗ, ਜਗਨਨਾਥ ਪੁਰੀ ਦਾ ਪਾਖੰਡੀ, ਹਰਿਦੁਆਰ ਦਾ ਵੈਸ਼ਨੂੰ ਸਾਧੂ, ਭਾਵ ਅਜਿਹੇ ਲੋਕਾਂ ਦੀ ਇੱਕ ਲੰਮੀ ਕਹਾਣੀ ਹੈ। ਇਹ ਦੁਨੀਆਂ ਅੰਦਰ ਪਵਿੱਤਰ ਹੋਣ ਦਾ ਬਹੁਤ ਦਾਵਾ ਕਰਦੇ ਸਨ ਪਰ ਅੰਦਰ ਦੀ ਮੈਲ ਨੂੰ ਦੇਖ ਕੇ ਆਪਣੇ ਆਪ ਤੋਂ ਹੀ ਅਜਿਹੀ ਨਫਰਤ ਕਰਨ ਲੱਗੇ ਕਿ ਇਨ੍ਹਾਂ ਨੇ ਇਹ ਬਾਹਰੀ ਪਾਖੰਡ ਤਿਆਗ ਕੇ ਸੱਚੀ ਸੁੱਚੀ ਗੁਰਮਤਿ ਦਾ ਮਾਰਗ ਅਪਣਾ ਲਿਆ ਸੀ। ਗੁਰੂ ਨਾਨਕ ਸਾਹਿਬ ਜੀ ਦਾ ਪਾਵਨ ਉਪਦੇਸ਼ ਹੈ ਕਿ ਬਾਹਰੋਂ ਅਸੀਂ ਇਹ ਦਿਖਾਵਾ ਕਰਦੇ ਹਾਂ ਕਿ ਮੇਰੇ ਕਪੜਿਆਂ ਨੂੰ ਕੋਈ ਚੀਜ਼ ਲੱਗ ਜਾਵੇ ਜਿਵੇਂ ਖ਼ੂਨ ਅਦਿਕ ਤਾਂ ਨਮਾਜ਼ ਅਦਾ ਨਹੀਂ ਕਰਦੇ ਪਰ ਜੇਕਰ ਖ਼ੂਨ ਲੱਗਣ ਨਾਲ ਜਾਮਾ ਅਪਵਿੱਤਰ ਹੋ ਗਿਆ, ਠੀਕ ਹੈ ਪਰ ਜਿਹੜੇ ਲੋਕ ਦਿਨ ਰਾਤ ਦੂਜਿਆਂ ਦਾ ਖ਼ੂਨ ਪੀਂਦੇ ਹਨ ਤਾਂ ਉਹ ਲੋਕ ਕਿੰਨੇ ਅਪਵਿੱਤਰ ਹੋਣਗੇ। ਬਾਹਰੋਂ ਤਾਂ ਖ਼ੂਨ ਲੱਗਿਆ ਹੋਣ ਕਰਕੇ ਲੋਕਾਂ ਨੂੰ ਦਿੱਸਦਾ ਸੀ ਇਸ ਲਈ ਬਾਹਰੋਂ ਤਾਂ ਪਾਖੰਡ ਕਰ ਲਿਆ ਪਰ ਅੰਦਰ ਦੀ ਕਹਾਣੀ ਤਾਂ ਲੋਕਾਂ ਨੂੰ ਭਾਵੇਂ ਨਾ ਪਤਾ ਹੋਵੇ ਪਰ ਆਪਣੇ ਆਪ ਤੋਂ ਤਾਂ ਕਿਸੇ ਦਾ ਆਪਾ ਲੁਕੋਇਆ ਨਹੀਂ ਹੁੰਦਾ। ਉਸ ਕਰਕੇ ਆਪਾਂ ਕਦੇ ਵੀ ਨਹੀਂ ਆਖਦੇ ਕਿ ਮੈਂ ਅੰਦਰੋਂ ਵੀ ਮਾੜੀਆਂ ਬਿਰਤੀਆਂ ਦਾ ਤਿਆਗ ਕਰਕੇ ਨਿਰਮਲ ਹੋਣਾ ਹੈ।

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥** (੧੪੦)

ਦੁਨੀਆਂ ਦੇ ਦਿਵਾਜੇ (ਦਿਖਾਵੇ) ਲਈ ਹੀ ਇਹ ਝੂਠੇ ਕੰਮ ਕਰਦੇ ਹੋ। ਇਨ੍ਹਾਂ ਨਾਲ ਅੰਦਰ ਦੀ ਮੈਲ ਖਤਮ ਨਹੀਂ ਹੁੰਦੀ। ਜਿਹੜੇ ਭਰਮ ਜਾਲ ਵਿੱਚੋਂ ਸਤਿਗੁਰੂ ਜੀ ਨੇ ਸਾਨੂੰ ਕੱਢਿਆ ਸੀ ਪਰ ਇਸ ਭੁਲੇਖੇ ਦਾ ਸ਼ਿਕਾਰ ਅੱਜ ਸਿੱਖ ਵੀ ਹੋ ਗਿਆ ਹੈ। ਇਨ੍ਹਾਂ ਵਿੱਚੋਂ ਵੀ ਕੁਝ ਜਥੇਬੰਦੀਆਂ ਆਪਣੇ ਹੀ ਜਥੇ ਦੇ ਲੋਕਾਂ ਨੂੰ ਪਵਿੱਤਰ ਸਮਝਦੀਆਂ ਹਨ। ਉਹ ਦੂਜਿਆਂ ਨਾਲ ਵਰਤ ਵਿਹਾਰ ਰੱਖਣ ਲਈ ਤਿਆਰ ਨਹੀਂ। ਕਈ ਅਜਿਹੇ ਅਖੌਤੀ ਡੇਰੇ ਹਨ ਜਿਨ੍ਹਾਂ ਵਿੱਚ ਹਰ ਇੱਕ ਅੰਮ੍ਰਿਤਧਾਰੀ ਨੂੰ ਸੇਵਾ ਕਰਨ ਦੀ

ਆਗਿਆ ਨਹੀਂ ਦਿੱਤੀ ਜਾਂਦੀ। ਇਥੇ ਵੀ ਜ਼ਾਤ ਬਰਾਦਰੀ ਦੇ ਹਿਸਾਬ ਨਾਲ ਪਵਿੱਤਰ ਜਾਂ ਮੈਲੇ ਦਾ ਵਿਚਾਰ ਕੀਤਾ ਜਾਂਦਾ ਹੈ।

ਗੁਰਮਤਿ ਅਨੁਸਾਰ ਕੌਣ ਮਨੁੱਖ ਮੈਲਾ ਹੈ ਅਤੇ ਉਹ ਕਿਵੇਂ ਪਵਿੱਤਰ ਹੋ ਸਕਦਾ ਹੈ? ਇਸ ਸਾਰੀ ਵੀਚਾਰ ਨੂੰ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਮੁਬਾਰਕ ਸ਼ਬਦ ਰਾਹੀਂ ਸਮਝਣ ਦੀ ਕੋਸ਼ਿਸ਼ ਕਰਦੇ ਹਾਂ।

ਪੰਚ ਮਜਮੀ ਜੋ ਪੰਚਨ ਰਾਖੈ ॥
ਮਿਥਿਆ ਰਸਨਾ ਨਿਤ ਉਠਿ ਭਾਖੈ॥
ਚਕ੍ਰ ਬਣਾਇ ਕਰੈ ਪਾਖੰਡ ॥
ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥੧॥
ਹਰਿ ਕੇ ਨਾਮ ਬਿਨਾ ਸਭ ਝੂਠੁ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ
ਸਾਚੀ ਦਰਗਹਿ ਸਾਕਤ ਮੂਠੁ॥੧॥ਰਹਾਉ॥
ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥
ਲੀਪਿਐ ਥਾਇ ਨ ਸੁਚਿ ਹਰਿ ਮਾਨੈ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ॥
ਸਾਚੀ ਦਰਗਹਿ ਅਪਨੀ ਪਤਿ ਖੋਵੈ॥੨॥
ਮਾਇਆ ਕਾਰਣਿ ਕਰੈ ਉਪਾਉ॥
ਕਬਹਿ ਨ ਘਾਲੈ ਸੀਧਾ ਪਾਉ॥
ਜਿਨਿ ਕੀਆ ਤਿਸੁ ਚੀਤਿ ਨ ਆਣੈ॥
ਕੂੜੀ ਕੂੜੀ ਮੁਖਹੁ ਵਖਾਣੈ॥੩॥
ਜਿਸ ਨੋ ਕਰਮੁ ਕਰੇ ਕਰਤਾਰੁ ॥
ਸਾਧਸੰਗਿ ਹੋਇ ਤਿਸੁ ਬਿਉਹਾਰੁ॥
ਹਰਿ ਨਾਮ ਭਗਤਿ ਸਿਉ ਲਾਗਾ ਰੰਗੁ॥
ਕਹੁ ਨਾਨਕ ਤਿਸੁ ਜਨ ਨਹੀ ਭੰਗੁ ॥੪॥ (੧੧੫੧)

ਮਨੁੱਖੀ ਸੋਚ ਦਾ ਇਹ ਭਰਮ ਭੁਲੇਖਾ ਦੂਰ ਹੋ ਜਾਂਦਾ ਹੈ ਜਦੋਂ ਗੁਰਮਤਿ ਉਸਨੂੰ ਸੱਚ ਦੇ ਦੀਦਾਰ ਕਰਵਾਉਂਦੀ ਹੈ ਕਿ :

ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥

ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ਰਹਾਉ॥
ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥੨॥
ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ॥
ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ॥੩॥
ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥
ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥੪॥

(੩੮੧)

ਪੱਛਮੀ ਪੰਜਾਬ ਜ਼ਿਲ੍ਹਾ ਗੁਜਰਾਂਵਾਲਾ ਪਿੰਡ ਵਜ਼ੀਰਾਬਾਦ ਦਾ ਇੱਕ ਨਨੂਆ ਭਗਤ ਹੋਇਆ ਹੈ। ਇਸ ਦਾ ਜਨਮ ਸੱਤ ਮਹੀਨਿਆਂ ਮਗਰੋਂ ਹੀ ਹੋਣ ਕਰਕੇ ਸਰੀਰਕ ਤੌਰ 'ਤੇ ਜਨਮ ਤੋਂ ਹੀ ਕਮਜ਼ੋਰ ਸੀ। ਇਹ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸ਼ਰਧਾਲੂ ਸਿੱਖ ਸੀ। ਸਰੀਰਕ ਕਮਜ਼ੋਰੀ ਕਾਰਨ ਜਿਥੇ ਵੀ ਜਾਂਦਾ ਸੀ ਤਾਂ ਇਹ ਪਾਲਕੀ ਵਿੱਚ ਹੀ ਬੈਠ ਕੇ ਜਾਂਦਾ ਸੀ। ਸਤਿਗੁਰੂ ਜੀ ਨੇ ਇਸ ਦੀ ਪ੍ਰਚਾਰ ਲਈ ਡਿਊਟੀ ਲਾਹੌਰ ਵੱਲ ਲਾ ਦਿੱਤੀ ਸੀ। ਇਹ ਮਨੁੱਖੀ ਫਿਤਰਤ ਹੈ ਕਿ ਇਹ ਜਿਥੇ ਵੀ ਜਾਵੇ ਆਪਣੇ ਖਿਆਲਾਂ ਵਾਲੇ ਬੰਦੇ ਲੱਭ ਲੈਂਦਾ ਹੈ। ਨਨੂਆ ਭਗਤ ਦਾ ਮਿਲਾਪ ਵੀ ਇੱਕ ਮੁਸਲਮਾਨ ਦਰਵੇਸ਼ ਗਧਾ ਨਰਾਇਣੀ ਨਾਲ ਹੋਇਆ। ਇਸ ਦਾ ਇਹ ਨਾਮ ਇਸ ਦੀ ਮਹਾਨ ਸੇਵਾ ਦੇ ਕਾਰਨ ਹੀ ਪਿਆ ਸੀ। ਮਨੁੱਖਾਂ ਦੀ ਸੇਵਾ, ਪਸ਼ੂ ਪੰਛੀਆਂ ਦੀ ਸੇਵਾ ਤਾਂ ਆਮ ਕਰਕੇ ਬਹੁਤ ਲੋਕ ਕਰਦੇ ਮਿਲ ਜਾਂਦੇ ਹਨ ਪਰ ਇਹ ਨਰਾਇਣੀ ਗਧਿਆਂ ਦੀ ਸੇਵਾ ਕਰਿਆ ਕਰਦਾ ਸੀ। ਇਸ ਦਾ ਵੀਚਾਰ ਸੀ ਕਿ ਇਹ ਮਨੁੱਖ ਦੀ ਸੇਵਾ ਬਹੁਤ ਕਰਦਾ ਹੈ ਪਰ ਇਸ ਨਾਲ ਮਨੁੱਖੀ ਵਤੀਰਾ ਹਮੇਸ਼ਾ ਹੀ ਮਾੜਾ ਰਿਹਾ ਹੈ। ਜੇਕਰ ਸਾਰਿਆਂ ਵਿੱਚ ਹੀ ਰੱਬ ਵਸਦਾ ਹੈ ਤਾਂ ਇਨ੍ਹਾਂ ਦੀ ਸੇਵਾ ਵੀ ਰੱਬ ਦੀ ਸੇਵਾ ਜਾਣਕੇ ਹੀ ਕਰਨੀ ਚਾਹੀਦੀ ਹੈ। ਇਸ ਲਈ ਇਹ ਗਧਿਆਂ ਦੀ ਸੇਵਾ ਵਿੱਚ ਮਸਤ ਰਹਿੰਦਾ ਸੀ ਜਿਸ ਕਰਕੇ ਇਸ ਦਾ ਨਾਮ ਹੀ ਗਧਾ ਨਰਾਇਣੀ ਪਾ ਦਿੱਤਾ ਸੀ। ਇਸ ਨਾਲ ਮਿਲਾਪ ਕਰਕੇ ਨਨੂਆ ਭਗਤ ਵੀ ਬਹੁਤ ਖੁਸ਼ ਹੋਇਆ। ਬਾਕੀ ਹੋਰ ਤਰ੍ਹਾਂ ਦੀ ਸੇਵਾ ਵਿੱਚ ਤਾਂ ਬਹੁਤ ਵਾਰੀ ਮਨੁੱਖੀ ਸੁਆਰਥ ਵੀ ਹੁੰਦਾ ਹੈ ਪਰ ਗਧਿਆਂ ਦੀ ਸੇਵਾ ਵਿੱਚੋਂ ਕੀ ਸੁਆਰਥ ਹੱਲ ਕਰਨਾ ਸੀ, ਫਿਰ ਗਧੇ ਵੀ ਪਤਾ ਨਹੀਂ ਕਿਸ ਕਿਸ ਦੇ ਰੱਖੇ ਹੋਏ ਸਨ। ਜਿਹੜਾ ਧਰਮ ਦਾ ਬੂਟਾ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਨਨੂਆ ਭਗਤ ਦੇ ਅੰਦਰ ਲਾ ਦਿੱਤਾ ਸੀ ਉਸ ਨੂੰ ਪ੍ਰਫੁੱਲਤ ਹੋਣ ਵਾਸਤੇ ਗਧਾ ਨਰਾਇਣੀ ਦੇ ਜੀਵਨ ਦੇ ਪ੍ਰਭਾਵ ਨੇ ਕਾਫੀ ਸਹਾਰਾ ਦਿੱਤਾ। ਇਸ ਨਨੂਆਂ ਭਗਤ ਨੇ ਆਪਣੇ ਹੀ ਨਗਰ ਵਜ਼ੀਰਾਬਾਦ ਵਿਖੇ ਜਾ ਕੇ ਗੁਰਮਤਿ ਦਾ ਪ੍ਰਚਾਰ ਬਹੁਤ ਲਗਨ ਨਾਲ ਕੀਤਾ।

ਆਪ ਰੱਬ 'ਤੇ ਇਤਨਾ ਯਕੀਨ ਕਰਦੇ ਸਨ ਕਿ ਇਨ੍ਹਾਂ ਦੇ ਬੋਲਾਂ ਵਿੱਚੋਂ ਸਾਫ ਝਲਕ ਦਿੱਸ ਜਾਂਦੀ ਹੈ। "ਨਨੂਏ ਦੇ ਹੁਣ ਵੱਡੇ ਭਾਗ। ਜੇ ਪਾਵਾਂ ਤੇਰੇ ਦਰ ਦੀ ਲਾਗ। ਏਦੂੰ ਹੋਰ ਨਾ ਮੰਗਾਂ ਕੁਝ। ਮੈਂਡਾ ਹਾਲ ਨਾ ਤੈਥੋਂ ਗੁੱਝ।" ਇਸ ਦੇ ਜੀਵਨ ਤੋਂ ਹੀ ਅੱਗੇ ਪ੍ਰਭਾਵਿਤ ਹੋ ਕੇ ਭਾਈ ਘਨੱਈਆ ਜੀ ਸੇਵਾ ਪੰਥੀ ਸੰਪਰਦਾ ਦੇ ਮੁਖੀ ਹੋਏ ਹਨ। ਇਸ ਨਨੂਆ ਭਗਤ ਦੀ ਸੇਵਾ ਵਿਚੋਂ ਇੱਕ ਅਜਿਹਾ ਚਸ਼ਮਾ ਨਿਕਲਿਆ ਜਿਹੜਾ ਅੱਜ ਤੱਕ ਵੀ ਨਿਰੰਤਰ ਵਗ ਰਿਹਾ ਹੈ ਅਤੇ ਅਨੇਕਾਂ ਹੀ ਪਾਪੀਆਂ ਦੀ ਮੈਲ ਧੋ ਕੇ ਉਨ੍ਹਾਂ ਨੂੰ ਪਵਿੱਤਰ ਜੀਵਨ ਜਾਚ ਬਖਸ਼ ਰਿਹਾ ਹੈ। (ਡਾ: ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ, 1013)

ਇਹੋ ਜਿਹਾ ਹੀ ਇੱਕ ਹੋਰ ਨਿਰਮਲ ਭਗਤ ਹੋਇਆ ਹੈ ਜਿਸ ਨੂੰ ਸੰਸਾਰ ਨੇ ਭਗਤ ਪੂਰਨ ਸਿੰਘ ਦੇ ਨਾਮ ਨਾਲ ਪਿਆਰ ਦਿੱਤਾ ਹੈ। ਇਸ ਨੇ ਵੀ ਜਿਉਂਦਿਆਂ ਜੀਅ ਇੱਕ ਸੰਸਥਾ ਵਾਗੂੰ ਕੰਮ ਕੀਤਾ ਹੈ ਅਤੇ ਆਪਣੇ ਜੀਵਨ ਵਿੱਚ ਇੱਕ ਸੰਸਥਾ ਹੀ ਪੈਦਾ ਕਰ ਗਿਆ ਹੈ। ਜਿਹੜੀ ਅੱਜ ਵੀ ਪਿੰਗਲਵਾੜਾ ਦੇ ਨਾਮ ਨਾਲ ਮਨੁੱਖਤਾ ਦੀ ਸੇਵਾ ਬਿਨਾਂ ਕਿਸੇ ਵਿਤਕਰੇ ਦੇ ਕਰ ਰਹੀ ਹੈ। ਆਮ ਅੱਖ ਨਾਲ ਦੇਖੋਗੇ ਤਾਂ ਇੱਕ ਸਾਦੇ ਜਿਹੇ ਪਹਿਰਾਵੇ ਦਾ ਧਾਰਨੀ, ਲੂਲ੍ਹੇ ਲੰਗੜਿਆਂ ਅਤੇ ਪਿੰਗਲਿਆਂ ਦੀਆਂ ਲਾਰਾਂ ਅਤੇ ਟੱਟੀ ਪਿਸ਼ਾਬ ਸਾਫ ਕਰਦਿਆਂ ਨਜ਼ਰ ਆਵੇਗਾ। ਦੁਖੀਆਂ ਦੇ ਅੱਥਰੂ ਅਤੇ ਜ਼ਖਮੀਆਂ ਦੇ ਜ਼ਖਮ ਸਾਫ ਕਰਦਾ ਨਜ਼ਰ ਆਵੇਗਾ। ਸੰਸਾਰੀ ਅੱਖ ਇਸ ਨੂੰ ਗੰਦਗੀ ਦਾ ਨਾਮ ਹੀ ਦੇਵੇਗੀ ਪਰ ਇਸ ਗੰਦਗੀ ਵਿੱਚ ਰਹਿ ਕੇ ਵੀ ਇੱਕ ਨਿਰਮਲ ਜੀਵਨ ਵਾਲਾ ਅਸਲ ਭਗਤ ਬਣ ਗਿਆ। ਸਿਦਕ ਨਾਲ ਇਸ ਪਵਿੱਤਰ ਆਤਮਾ ਅੱਗੇ ਆਪੇ ਹੀ ਸਿਰ ਝੁਕ ਜਾਂਦਾ ਹੈ, ਕਿਉਂਕਿ ਆਮ ਲੋਕੀਂ ਅਨੇਕਾਂ ਵਾਰੀ ਨਹਾ ਕੇ ਵੀ, ਸਾਫ ਸਫਾਈ ਰੱਖਕੇ ਵੀ, ਚੰਗੇ ਕੱਪੜੇ ਪਾ ਕੇ ਵੀ, ਉਤਨੇ ਨਿਰਮਲ ਨਹੀਂ ਹੁੰਦੇ ਜਿੰਨਾ ਨਿਰਮਲ ਜੀਵਨ ਇਸ ਸੱਚੇ ਭਗਤ ਦਾ ਹੈ। ਭਾਈ ਗੁਰਦਾਸ ਜੀ ਆਖਦੇ ਹਨ ਕਿ ਗੁਰਮਤਿ ਨੂੰ ਜੀਵਨ ਦਾ ਅੰਗ ਬਣਾ ਲੈਣ ਨਾਲ ਮਨੁੱਖ ਦੇ ਮਨ ਵਿੱਚੋਂ ਵੈਰ ਵਿਰੋਧਤਾ ਖਤਮ ਹੋ ਜਾਂਦੀ ਹੈ। ਸਾਰਿਆਂ ਵਿੱਚ ਵੱਸਦੇ ਇੱਕ ਨਿਰੰਕਾਰੀ ਦਰਸ਼ਨ ਪ੍ਰਾਪਤ ਕਰ ਲੈਂਦਾ ਹੈ। ਗੁਰਮਤਿ ਦੇ ਧਾਰਨੀ ਦੇ ਅੰਦਰੋਂ ਵਿਤਕਰੇ ਵਾਲਾ ਸੁਭਾਅ ਖਤਮ ਹੋ ਜਾਂਦਾ ਹੈ। ਉਸ ਨੂੰ ਹਰ ਤਰ੍ਹਾਂ ਦੀ ਦੁਬਿਧਾ ਤੋਂ ਛੁਟਕਾਰਾ ਮਿਲ ਜਾਂਦਾ ਹੈ। ਬਾਇਸ ਦਾ ਅਰਥ ਹੈ ਕਾਂ ਵਾਲੀ ਗੰਦਗੀ ਫੋਲਣ ਵਾਲੀ ਬਿਰਤੀ। ਕਾਂ ਵਰਗੀ ਬਿਰਤੀ ਵਾਲੇ ਲੋਕ ਵੀ ਪਰਮ ਹੰਸ ਬਣ ਜਾਂਦੇ ਹਨ। ਗੁਰਮਤਿ ਦੀ ਲਾਗ ਨਾਲ ਭਰਮਾਂ ਵਾਲੇ ਕਰਮ ਖਤਮ ਹੋ ਜਾਂਦੇ ਹਨ ਅਤੇ ਨਿਰਗੰਧ ਬ੍ਰਿਛ ਵੀ ਚੰਦਨ ਦੇ ਨੇੜੇ ਹੋ ਕੇ ਸੁਗੰਧੀ ਵਾਲੇ ਬਣ ਜਾਂਦੇ ਹਨ।

**ਗੁਰਮਤਿ ਸਤਿ ਕਰਿ ਬੈਰ ਨਿਰਬੈਰ ਭਏ**

ਪੂਰਨ ਬ੍ਰਹਮ ਗੁਰ ਸਰਬ ਮੈ ਜਾਨੇ ਹੈ।
ਗੁਰਮਤਿ ਸਤਿ ਕਰਿ ਭੇਦ ਨਿਰਭੇਦ
ਭਏ ਦੁਬਿਧਾ ਬਿਧਿ ਨਿਖੇਧ ਖੇਦ ਬਿਨਾਸਨੇ ਹੈ।
ਗੁਰਮਤਿ ਸਤਿ ਕਰਿ ਬਾਇਸ ਪਰਮਹੰਸ
ਗਿਆਨ ਅੰਸ ਬੰਸ ਨਿਰਗੰਧ ਗੰਧ ਠਾਨੇ ਹੈ।
ਗੁਰਮਤਿ ਸਤਿ ਕਰਿ ਕਰਮ ਭਰਮ ਖੋਏ
ਆਸਾ ਮੈ ਨਿਰਾਸ ਹੁਇ ਬਿਸ੍ਵਾਸ ਉਰ ਆਨੇ ਹੈ ॥੨੬॥

ਜੀਵਨ ਵਿੱਚ ਪਹਿਲਾਂ ਵੀਚਾਰ ਆਉਂਦਾ ਹੈ ਫਿਰ ਵਿਹਾਰ ਬਣਦਾ ਹੈ। ਜਿਸ ਮਨੁੱਖ ਦਾ ਵਿਚਾਰ ਮਾੜਾ ਹੋਵੇਗਾ ਉਸਦਾ ਵਿਹਾਰ ਵੀ ਮੈਲਾ ਹੀ ਹੋਵੇਗਾ। ਇਸ ਲਈ ਹੀ ਸਤਿਗੁਰੂ ਜੀ ਨੇ ਸਾਨੂੰ ਵਿਚਾਰ ਚੰਗੇ ਰੱਖਣ ਲਈ ਗੁਰਬਾਣੀ ਦਾ ਪਾਵਨ ਪਵਿੱਤਰ ਖਜ਼ਾਨਾ ਬਖਸ਼ਿਸ਼ ਕੀਤਾ ਹੈ। ਗੁਰਬਾਣੀ ਪੜ੍ਹਨ ਨਾਲ ਮਨੁੱਖ ਦੇ ਵੀਚਾਰ ਬਦਲ ਜਾਂਦੇ ਹਨ। ਉਸ ਨੂੰ ਬੋਧ ਹੋ ਜਾਂਦਾ ਹੈ ਕਿ ਨਿਰਮਲ ਹੋਣ ਲਈ ਕਿਸੇ ਤੀਰਥ, ਕਿਸੇ ਖਾਸ ਕਿਸਮ ਦੀ ਰਹਿਤ, ਕਿਸੇ ਖਾਸ ਥਾਂ 'ਤੇ ਜਾਣ ਦੀ ਕੋਈ ਲੋੜ ਨਹੀਂ ਨਿਰਮਲ ਤਾਂ ਉਹੋ ਹੀ ਕਰ ਸਕਦਾ ਹੈ ਜਿਹੜਾ ਆਪ ਨਿਰਮਲ ਹੋਵੇ। ਅਜਿਹਾ ਨਿਰਮਲ ਕੇਵਲ ਪ੍ਰਮੇਸ਼ਰ ਹੀ ਹੋ ਸਕਦਾ ਹੈ। ਗੁਰਮਤਿ ਨੂੰ ਜਾਨਣ ਵਾਲਾ ਇਨ੍ਹਾਂ ਅਖੌਤੀ ਕਰਮ ਕਾਂਡਾਂ ਦਾ ਤਿਆਗ ਕਰਕੇ ਪ੍ਰਮੇਸ਼ਰ ਦੀ ਵੀਚਾਰ ਨੂੰ ਅਪਣਾਉਂਦਾ ਹੈ।

ਜਿਨ ਸਤਿਗੁਰ ਸਿਉ ਚਿਤੁ ਲਾਇਆ॥ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥
(੭੩)

ਜਾਂ,

ਨਿਰਮਲ ਸਬਦੁ ਨਿਰਮਲ ਹੈ ਬਾਣੀ ॥
ਨਿਰਮਲ ਜੋਤਿ ਸਭ ਮਾਹਿ ਸਮਾਣੀ ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ
ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥
ਹਰਿ ਨਿਰਮਲੁ ਗੁਰ ਸਬਦਿ ਸਲਾਹੀ
ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ ਰਹਾਉ ॥
ਨਿਰਮਲ ਨਾਮੁ ਵਸਿਆ ਮਨਿ ਆਏ ॥

ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥
ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ ॥੨॥
ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥
ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥
ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ
ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥
ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥
ਹਉਮੈ ਮੈਲੁ ਗੁਰ ਸਬਦੇ ਧੋਵੈ ॥
ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥
ਨਿਰਮਲ ਤੇ ਸਭ ਨਿਰਮਲ ਹੋਵੈ ॥
ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥
ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥੫॥
ਸੋ ਨਿਰਮਲੁ ਜੋ ਸਬਦੇ ਸੋਹੈ ॥
ਨਿਰਮਲ ਨਾਮਿ ਮਨੁ ਤਨੁ ਮੋਹੈ ॥
ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥
ਮਨੁ ਮੈਲਾ ਹੈ ਦੂਜੈ ਭਾਇ ॥
ਮੈਲਾ ਚਉਕਾ ਮੈਲੈ ਥਾਇ ॥
ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥
ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥
ਸੇ ਨਿਰਮਲ ਜੋ ਹਰਿ ਸਾਚੇ ਭਾਏ ॥
ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥
(੧੨੧)

ਅਜੋਕੇ ਜੁਗ ਵਿੱਚ ਮਨੁੱਖ ਵਿਚ ਬਾਹਰੋਂ ਨਿਰਮਲ ਹੋਣ ਦੀ ਲਾਲਸਾ ਬਹੁਤ ਵਧ ਗਈ ਹੈ। ਸ਼ਾਇਦ ਇਸ ਕਰਕੇ ਹੀ ਬਾਹਰਲੇ ਸ਼ਿੰਗਾਰ ਦਾ ਸਮਾਨ ਬਜ਼ਾਰਾਂ ਵਿੱਚ ਜ਼ਿਆਦਾ ਵਿਕਣ ਲੱਗ ਪਿਆ ਹੈ। ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਜਿੰਨਾ ਇਸ ਨੇ ਬਾਹਰ ਦਾ ਸ਼ਿੰਗਾਰ ਵਧਾਇਆ ਹੈ ਉਤਨਾ ਹੀ ਅੰਦਰੋਂ ਮੈਲਾ ਹੋ ਗਿਆ ਹੈ। ਅੰਦਰੋਂ ਪਵਿੱਤਰ ਹੋਣ ਦੀ ਤਮੰਨਾ ਵੀ ਕਮਜ਼ੋਰ ਹੋ ਗਈ ਹੈ। ਬਿਊਟੀ ਪਾਰਲਰ ਜਾਂ ਬਾਹਰੀ ਸ਼ਿੰਗਾਰ ਘਰਾਂ ਵਿੱਚ ਭੀੜ ਵਧ ਗਈ ਹੈ ਪਰ ਧਾਰਮਿਕ ਅਸਥਾਨਾਂ 'ਤੇ ਰੌਣਕ ਘਟਦੀ ਜਾ ਰਹੀ ਹੈ। ਇਹ ਇਸ ਗੱਲ ਦਾ ਹੀ ਸਬੂਤ ਹੈ ਕਿ ਬੰਦਾ ਬਾਹਰੋਂ ਨਿਰਮਲ ਦਿੱਸਣਾ ਚਾਹੁੰਦਾ ਹੈ ਪਰ ਅੰਦਰੋਂ ਨਿਰਮਲ ਨਹੀਂ ਹੋਣਾ ਚਾਹੁੰਦਾ। ਅਸਲ

ਵਿੱਚ ਬਾਹਰੀ ਗੰਦ ਸਾਡੇ ਅੰਦਰਲੇ ਗੰਦ ਦੀ ਹੀ ਤਸਵੀਰ ਹੈ। ਅਜੋਕੇ ਮਨੁੱਖ ਦੇ ਗਾਣੇ ਵੀ ਗੰਦੇ, ਖਾਣੇ ਵੀ ਗੰਦੇ ਭਾਵ ਨੇਕ ਕਮਾਈ ਦੀ ਥਾਂ ਪਾਪ ਦੀ ਕਮਾਈ ਹੋ ਗਈ ਹੈ। ਬਾਣੇ ਵੀ ਗੰਦੇ ਅਤੇ ਟਿਕਾਣੇ ਵੀ ਗੰਦੇ ਹੋ ਗਏ ਹਨ। ਪੁਰਾਣੀਆਂ ਸੱਥਾਂ, ਧਾਰਮਿਕ ਇਕੱਠ ਜਾਂ ਧਾਰਮਿਕ ਅਸਥਾਨਾਂ ਦੀ ਥਾਂ ਜੂਏਖਾਨੇ, ਸ਼ਰਾਬ ਦੇ ਠੇਕਿਆਂ, ਪੱਬਾਂ, ਕਲੱਬਾਂ ਅਤੇ ਥਾਣਿਆਂ ਨੇ ਮੱਲ ਲਈ ਹੈ। ਇਸ ਕਰਕੇ ਹੀ ਇਨਸਾਨੀ ਰਿਸ਼ਤਿਆਂ ਦੀ ਡੋਰ ਬਹੁਤ ਪਤਲੀ ਹੋ ਗਈ ਹੈ। ਬਹੁਤੇ ਲੋਕ ਨੇਕ ਕਮਾਈ ਦੀ ਥਾਂ 'ਤੇ ਲਾਟਰੀਆਂ ਦੇ ਸਹਾਰੇ ਜਾਂ ਜੂਏ ਦੇ ਸਹਾਰੇ ਅਮੀਰ ਹੋਣਾ ਚਾਹੁੰਦੇ ਹਨ। ਜਿੰਨ੍ਹਾ ਬੰਦਾ ਪੈਸੇ ਪੱਖੋਂ ਅਮੀਰ ਹੋ ਰਿਹਾ ਹੈ ਉਤਨਾ ਹੀ ਸੂਝ ਬੂਝ ਜਾਂ ਗਿਆਨ ਪੱਖੋਂ ਗਰੀਬ ਹੋ ਰਿਹਾ ਹੈ। ਕਾਸ਼ ਕਿਧਰੇ ਅਸੀਂ ਸ਼ੇਖ ਫਰੀਦ ਜੀ ਦੇ ਇਨ੍ਹਾਂ ਬੋਲਾਂ ਨੂੰ ਸਮਝ ਕੇ ਕਮਾ ਸਕੀਏ ਕਿ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

(੧੩੭੮)

ਅਸੀਂ ਤਦ ਹੀ ਸੂਝਵਾਨ ਜਾਂ ਸਿਆਣੇ ਹੋ ਸਕਦੇ ਹਾਂ ਕਿ ਕਿਧਰੇ ਆਪਣੇ ਆਪ ਦੇ ਸਨਮੁਖ ਹੋ ਕੇ ਆਪਣੇ ਔਗੁਣਾਂ ਨੂੰ ਦੇਖ ਸਕੀਏ ਅਤੇ ਆਪਣੇ ਅੰਦਰ ਦੇ ਗੰਦ ਨੂੰ ਬਾਹਰ ਕੱਢ ਸਕੀਏ। ਅਸੀਂ ਰੱਬ ਨੂੰ ਅਵਾਜ਼ਾਂ ਤਾਂ ਮਾਰਦੇ ਹਾਂ ਪਰ ਆਪਣੇ ਅੰਦਰੋਂ ਮੈਲ ਕੱਢਕੇ ਨਿਰਮਲ ਹੋਣ ਦੀ ਨਹੀਂ ਸੋਚਦੇ। ਜਦੋਂ ਸਾਡਾ ਆਪਾ ਨਿਰਮਲ ਹੋ ਗਿਆ ਤਾਂ ਰੱਬ ਤਾਂ ਸਾਡੇ ਹਿਰਦੇ ਵਿੱਚੋਂ ਹੀ ਪੈਦਾ ਹੋ ਜਾਣਾ ਹੈ। ਇਹ ਹਮੇਸ਼ਾ ਹੀ ਖਿਆਲ ਰੱਖਣਾ ਚਾਹੀਦਾ ਹੈ ਕਿ ਨਿਰਮਲ ਮਨ ਹੀ ਨਿਰਮਲ ਰੱਬ ਵਿੱਚ ਅਭੇਦ ਹੋ ਸਕਦਾ ਹੈ, ਨਹੀਂ ਤਾਂ ਭਾਈ ਨੰਦ ਲਾਲ ਸਿੰਘ ਜੀ ਦੇ ਬੋਲਾਂ ਵਿੱਚ ਦਰਸਾਏ ਉਸ ਇਨਸਾਨ ਵਾਂਗੂੰ ਸਾਨੂੰ ਵੀ ਪਛਤਾਉਣਾ ਹੀ ਪਵੇਗਾ ਜਿਹੜਾ ਆਪਣੀ ਜ਼ਿੰਦਗੀ ਦਾ ਸਮੁੱਚਾ ਸਰਮਾਇਆ ਇਸ ਤਰ੍ਹਾਂ ਹੀ ਅਜਾਈਂ ਗਵਾ ਲੈਂਦਾ ਹੈ ਪਰ ਉਹ ਕਦੇ ਇੱਕ ਪਲ ਲਈ ਵੀ ਇਹ ਨਹੀਂ ਸਮਝ ਸਕਿਆ ਕਿ ਮੈਂ ਕੌਣ ਹਾਂ? ਜਾਂ ਮੇਰਾ ਅਸਲਾ ਕੀ ਹੈ? ਯਕ ਦਮ ਬਾ-ਖੇਸ਼ ਰਾਹ ਨਾ ਬੁਰਦਮ ਕਿ ਕੀਸਤਮ, ਐ ਵਾਇ ਨਕਦ ਜ਼ਿੰਦਗਿਅਮ ਰਾਇਗਾਂ ਗੁਜ਼ਸ਼ਤ।। (ਡਾ: ਗੰਡਾ ਸਿੰਘ ਜੀ, ਭਾਈ ਨੰਦ ਲਾਲ ਗ੍ਰੰਥਾਵਲੀ, ਪੰਨਾ 32, ਗ਼ਜ਼ਲ 8)

# ਨਿੰਦਾ

ਹਰੇਕ ਮਨੁੱਖ ਸਫਲਤਾ ਦੀ ਚੋਟੀ 'ਤੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਹੈ। ਇਸ ਵਾਸਤੇ ਹਰ ਕੋਈ ਯਤਨਸ਼ੀਲ ਹੈ ਪਰ ਸਫਲਤਾ ਦੀ ਚੋਟੀ ਤਾਂ ਆਖ਼ਿਰਕਾਰ ਇੱਕ ਹੀ ਹੈ ਅਤੇ ਇੱਕ ਹੀ ਮਨੁੱਖ ਕਾਮਯਾਬ ਹੋ ਸਕਦਾ ਹੈ। ਇਸ ਕਰਕੇ ਹਰ ਕੋਈ ਦੂਜਿਆਂ ਨੂੰ ਪਛਾੜ ਕੇ ਅਤੇ ਲਤਾੜ ਕੇ ਅੱਗੇ ਨਿਕਲਣਾ ਚਾਹੁੰਦਾ ਹੈ। ਇਸ ਕਾਰਨ ਕਰਕੇ ਹੀ ਸਾਡਾ ਅੰਦਰ ਈਰਖਾ, ਵੈਰ, ਵਿਰੋਧਤਾ, ਸਾੜੇ, ਬਦਲੇ ਦੀ ਭਾਵਨਾ ਆਦਿ ਨਾਲ ਭਰ ਜਾਂਦਾ ਹੈ। ਜਿਸ ਦੀ ਝੋਲੀ ਵਿੱਚ ਜੋ ਕੁਝ ਭਰਿਆ ਹੋਇਆ ਹੁੰਦਾ ਹੈ, ਉਹ ਮਨੁੱਖ ਉਹੋ ਕੁਝ ਹੀ ਆਪਣੇ ਆਸ ਪਾਸ ਵੰਡ ਸਕਦਾ ਹੈ। ਅਜਿਹੇ ਹਿਰਦੇ ਵਿੱਚੋਂ ਨਿਕਲੇ ਹੋਏ ਬੋਲ ਈਰਖਾ ਭਾਵਨਾ ਨਾਲ ਭਰੇ ਹੋਏ ਹੁੰਦੇ ਹਨ। ਕਿਸੇ ਦੀ ਮੰਦੀ ਭਾਵਨਾ ਨਾਲ ਕੀਤੀ ਹੋਈ ਨੁਕਤਾਚੀਨੀ ਹੀ ਅਸਲ ਵਿੱਚ ਨਿੰਦਾ ਕਹਾਉਂਦੀ ਹੈ। ਈਰਖਾ ਦਾ ਮਾਰਿਆ ਮਨੁੱਖ ਨਿੰਦਾ ਇਸ ਲਈ ਕਰਦਾ ਹੈ ਕਿਉਂਕਿ ਉਹ ਸਫਲ ਵਿਅਕਤੀ ਦੀ ਬਰਾਬਰਤਾ ਨਹੀਂ ਕਰ ਸਕਦਾ। ਨਿੰਦਕ ਦੇ ਮਨ ਦੀ ਭਾਵਨਾ ਹੁੰਦੀ ਹੈ ਕਿ ਮੈਂ ਸ਼ਾਇਦ ਅਜਿਹਾ ਕਰਕੇ ਆਪਣੇ ਵਿਰੋਧੀ ਦਾ ਕੋਈ ਨੁਕਸਾਨ ਕਰ ਸਕਾਂਗਾ, ਜਿਸ ਨਾਲ ਮੇਰੇ ਅੰਦਰ ਥੋੜ੍ਹੀ ਬਹੁਤ ਠੰਡ ਪੈ ਜਾਵੇਗੀ ਪਰ ਅਸਲੀਅਤ ਵਿੱਚ ਸਭ ਕੁਝ ਉਲਟ ਹੋ ਜਾਂਦਾ ਹੈ। ਨਿੰਦਕ ਆਪਣਾ ਹੀ ਨੁਕਸਾਨ ਕਰਦਾ ਹੈ। ਜਿਵੇਂ ਕਿਸੇ ਪੰਛੀ ਦੀ ਉੱਚੀ ਉਡਾਰੀ ਲਈ, ਪਤੰਗ ਨੂੰ ਉੱਚੀ ਉਡਾਉਣ ਲਈ ਜਾਂ ਜਹਾਜ਼ ਦੇ ਉੱਡਣ ਲਈ ਵਿਰੋਧੀ ਹਵਾ ਹੋਣੀ ਜ਼ਰੂਰੀ ਹੈ, ਇਸ ਤਰ੍ਹਾਂ ਹੀ ਸਫਲ ਵਿਅਕਤੀ ਵੀ ਇਸ ਨੂੰ ਆਪਣੇ ਪੱਖ ਵਿੱਚ ਵਰਤ ਲੈਂਦਾ ਹੈ। ਉਹ ਨਾ ਦੂਜੇ ਦੀ ਨਿੰਦਾ ਕਰਦਾ ਹੈ ਅਤੇ ਨਾ ਹੀ ਆਪਣੀ ਨਿੰਦਾ ਤੋਂ ਘਬਰਾਉਂਦਾ ਹੈ। ਨਿੰਦਕ ਕਿਸੇ ਦੇ ਗੁਣਾਂ 'ਤੇ ਆਪਣੀ ਚਲਾਕੀ ਦਾ ਪਰਦਾ ਪਾ ਕੇ ਉਸ ਨੂੰ ਔਗੁਣ ਬਣਾ ਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਦਾ ਹੈ। ਸੱਚ ਕਦੇ ਵੀ ਚਲਾਕੀ ਦੇ ਪਰਦਿਆਂ ਥੱਲੇ ਛੁਪਿਆ ਨਹੀਂ ਰਹਿੰਦਾ। ਸਮਾਂ ਪਾ ਕੇ ਅਸਲੀਅਤ ਆਪਣਾ ਅਸਲ ਚਿਹਰਾ ਦਿਖਾ ਦਿੰਦੀ ਹੈ। ਅਸਲੀਅਤ ਦਾ ਚਿਹਰਾ ਨੰਗਾ ਹੋਣ ਦੀ ਦੇਰ ਹੁੰਦੀ ਹੈ ਕਿ ਉਸ ਵਕਤ ਹੀ ਨਿੰਦਕ ਦਾ ਚਿਹਰਾ ਬਦਨਾਮੀ ਦੀ ਕਾਲਖ ਨਾਲ ਕਾਲਾ ਹੋ ਜਾਂਦਾ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਵੱਡੇ ਭੈਣ ਜੀ ਬੀਬੀ ਨਾਨਕੀ ਜੀ ਦੀ ਸ਼ਾਦੀ ਸੁਲਤਾਨਪੁਰ ਲੋਧੀ ਦੇ ਵਸਨੀਕ ਭਾਈ ਜੈ ਰਾਮ ਜੀ ਨਾਲ ਹੋਈ ਸੀ। ਮਹਿਤਾ ਕਾਲੂ

ਜੀ ਦਾ ਸੁਭਾਅ ਥੋੜਾ ਸਖਤ ਅਤੇ ਆਪਣੇ ਪੁੱਤਰ ਨੂੰ ਚੰਗੀ ਤਰ੍ਹਾਂ ਕਮਾਉਂਦੇ ਖਾਂਦੇ ਵੇਖਣ ਵਾਲਾ ਸੀ। ਗੁਰੂ ਨਾਨਕ ਸਾਹਿਬ ਜੀ ਵੀ ਜ਼ਿੰਮੇਵਾਰੀ ਤਾਂ ਭਾਵੇਂ ਸਾਰੀ ਨਿਭਾਉਂਦੇ ਸਨ ਪਰ ਬੇਪ੍ਰਵਾਹ ਸਨ। ਲਾਪ੍ਰਵਾਹ ਹੋਣਾ ਇੱਕ ਔਗੁਣ ਹੈ ਜਦਕਿ ਬੇ ਪ੍ਰਵਾਹ ਹੋਣਾ ਇੱਕ ਰੱਬੀ ਗੁਣ ਹੈ ਜਿਹੜਾ ਕਿ ਰੱਬ ਦੇ ਪਿਆਰਿਆਂ ਵਿੱਚ ਜਾਂ ਕਿਸੇ ਕਾਮਿਲ ਮੁਰਸ਼ਿਦ ਵਿੱਚ ਹੀ ਹੁੰਦਾ ਹੈ। ਘਰ ਵਿੱਚ ਕੁਝ ਕੁ ਤਲਖ਼ੀ ਵਾਲਾ ਮਾਹੌਲ ਰਹਿਣ ਲੱਗ ਪਿਆ ਜਿਸ ਕਰਕੇ ਸਾਰੀ ਵੀਚਾਰ ਵਟਾਂਦਰਾ ਕਰਕੇ ਫ਼ੈਸਲਾ ਹੋਇਆ ਕਿ ਗੁਰੂ ਨਾਨਕ ਸਾਹਿਬ ਜੀ ਵੀ ਸੁਲਤਾਨਪੁਰ ਲੋਧੀ ਬੇਬੇ ਨਾਨਕੀ ਜੀ ਕੋਲ ਜਾ ਕੇ ਕੋਈ ਨਾ ਕੋਈ ਕਿਰਤ ਕਾਰ ਕਰਿਆ ਕਰਨਗੇ। ਉਨ੍ਹਾਂ ਵਕਤਾਂ ਵਿੱਚ ਸਰਕਾਰੀ ਟੈਕਸ ਲੋਕ ਪੈਸਿਆਂ ਨਾਲ ਨਹੀਂ ਬਲਕਿ ਅਨਾਜ ਨਾਲ ਹੀ ਭਰਿਆ ਕਰਦੇ ਸਨ। ਲੋਕਾਂ ਨੂੰ ਲੋੜ ਪੈਣ 'ਤੇ ਜਾਂ ਸਰਕਾਰੀ ਮੁਲਾਜ਼ਮਾਂ ਨੂੰ ਤਨਖ਼ਾਹ ਵੀ ਇਸ ਅਨਾਜ ਨਾਲ ਹੀ ਦਿੱਤੀ ਜਾਂਦੀ ਸੀ ਜਿਸ ਕਰਕੇ ਅਨਾਜ ਦਾ ਸਾਰਾ ਹਿਸਾਬ ਕਿਤਾਬ ਰੱਖਣਾ ਇੱਕ ਬਹੁਤ ਵੱਡੀ ਜ਼ਿੰਮੇਵਾਰੀ ਵਾਲਾ ਕੰਮ ਸੀ। ਜਿਥੇ ਸਾਰੀ ਇਹ ਫਸਲ ਸੰਭਾਲੀ ਜਾਂਦੀ ਸੀ, ਉਸ ਨੂੰ ਮੋਦੀਖ਼ਾਨਾ ਕਿਹਾ ਜਾਂਦਾ ਸੀ ਅਤੇ ਇਥੋਂ ਦੇ ਵੱਡੇ ਅਫ਼ਸਰ ਨੂੰ ਮੋਦੀ ਕਿਹਾ ਜਾਂਦਾ ਸੀ। ਰਿਸ਼ਵਤ ਜਾਂ ਬੇਈਮਾਨੀ ਇਹ ਸਾਡੇ ਬਹੁਤ ਪੁਰਾਣੇ ਰੋਗ ਹਨ ਜਿਹੜੇ ਕਿ ਉਸ ਵਕਤ ਵੀ ਜ਼ੋਰਾਂ 'ਤੇ ਸਨ। ਆਮ ਕਰਕੇ ਇਥੇ ਜਿਹੜਾ ਵੀ ਮੋਦੀ ਲੱਗਦਾ, ਉਹ ਜਿਨਸ ਲੈਣ ਵੇਲੇ ਵੀ ਬੇਈਮਾਨੀ ਨਾਲ ਵੱਧ ਤੋਲ ਲੈਂਦਾ ਅਤੇ ਮੁਲਾਜ਼ਮਾਂ ਨੂੰ ਅਨਾਜ ਦੇਣ ਵੇਲੇ ਘੱਟ ਤੋਲ ਦਿੰਦਾ ਸੀ, ਜਿਸ ਨਾਲ ਮੋਦੀ ਨੂੰ ਚੰਗੀ ਕਮਾਈ ਹੋ ਜਾਂਦੀ ਸੀ। ਗੁਰੂ ਨਾਨਕ ਸਾਹਿਬ ਜੀ ਨੂੰ ਵੀ ਇਸ ਮੋਦੀਖ਼ਾਨੇ ਵਿੱਚ ਇਸ ਵੱਡੇ ਅਫ਼ਸਰ ਵਾਲੀ ਡਿਊਟੀ ਮਿਲ ਗਈ। ਗੁਰੂ ਸਾਹਿਬ ਜੀ ਦਾ ਤਾਂ ਆਪਣਾ ਹੀ ਅਮੋਲਕ ਬਚਨ ਹੈ ਕਿ ਹਰ ਬੰਦੇ ਨੂੰ ਆਪ ਕਮਾਈ ਕਰਕੇ ਖਾਣੀ ਚਾਹੀਦੀ ਹੈ ਅਤੇ ਆਪਣੀ ਕਮਾਈ ਵਿੱਚੋਂ ਹੋਰ ਲੋੜਵੰਦਾਂ ਦੀ ਮਦਦ ਵੀ ਕਰਨੀ ਚਾਹੀਦੀ ਹੈ। ਇਸ ਨਾਲ ਮਨੁੱਖ ਰੱਬ ਦੇ ਘਰ ਦਾ ਰਾਹ ਪਛਾਣ ਲੈਂਦਾ ਹੈ।

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥** (੧੨੪੫)

ਗੁਰੂ ਨਾਨਕ ਸਾਹਿਬ ਜੀ ਨੇ ਨਾ ਅਨਾਜ ਲੈਣ ਲੱਗਿਆਂ ਅਤੇ ਨਾ ਹੀ ਅਨਾਜ ਦੇਣ ਲੱਗਿਆਂ ਘੱਟ ਵੱਧ ਤੋਲਣਾ ਬਲਕਿ ਆਪ ਈਮਾਨਦਾਰੀ ਨਾਲ ਕਿਸੇ ਦੀ ਹੋਰ ਲੋੜ ਵੀ ਮਹਿਸੂਸ ਕਰਨੀ ਤਾਂ ਆਪਣੀ ਤਨਖ਼ਾਹ ਵਿੱਚੋਂ ਹੋਰ ਵੀ ਮਦਦ ਕਰ ਦੇਣੀ। ਇਥੋਂ ਤੱਕ ਕਿ ਗ਼ਰੀਬਾਂ ਦੀਆਂ ਧੀਆਂ ਨੂੰ ਵਿਆਹੁਣ ਵੇਲੇ ਰੱਜ ਕੇ ਮਦਦ ਕਰਨੀ। ਹੁਣ ਕਿਥੇ ਤਾਂ ਗ਼ਰੀਬਾਂ ਨੂੰ ਆਪਣਾ ਹੱਕ ਵੀ ਨਹੀਂ ਮਿਲਦਾ ਸੀ ਅਤੇ ਕਿਥੇ ਹੋਰ ਮਦਦ ਵੀ ਮਿਲਣ ਲੱਗ ਪਈ ਜਿਸ ਕਰਕੇ ਸੁਲਤਾਨਪੁਰ ਲੋਧੀ ਦਾ

ਤੀਲਾ ਤੀਲਾ ਗੁਰੂ ਨਾਨਕ ਸਾਹਿਬ ਜੀ ਦੀ ਈਮਨਾਦਾਰੀ ਦੇ ਗੁਣ ਗਾਉਣ ਲੱਗ ਗਿਆ ਸੀ। ਜਿਹੜੇ ਪਹਿਲਾਂ ਮੋਦੀ ਦੀ ਕਾਰ ਕਰਕੇ ਹਟੇ ਸਨ, ਉਨ੍ਹਾਂ ਨੂੰ ਬਹੁਤ ਤਕਲੀਫ਼ ਹੋਈ। ਹੋਰ ਕੋਈ ਵਿਰੋਧ ਤਾਂ ਨਾ ਕਰ ਸਕੇ ਪਰ ਉਨ੍ਹਾਂ ਨੇ ਨਵਾਬ ਦੌਲਤ ਖ਼ਾਂ ਦੇ ਕੋਲ ਸ਼ਿਕਾਇਤ ਕਰ ਦਿੱਤੀ ਕਿ ਇਸ ਵਾਰੀ ਵਾਲਾ ਮੋਦੀ ਤੇਰਾ ਸਾਰਾ ਮੋਦੀਖ਼ਾਨਾ ਉਜਾੜ ਦੇਵੇਗਾ। ਇਹ ਹੀ ਅਸਲ ਵਿੱਚ ਨਿੰਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਗੁਣਾਂ ਨੂੰ ਉਹ ਦੋਖੀ ਔਗੁਣ ਬਣਾ ਕੇ ਪੇਸ਼ ਕਰ ਰਹੇ ਸਨ। ਨਵਾਬ ਦੌਲਤ ਖ਼ਾਂ ਦੇ ਹਿਰਦੇ ਵਿੱਚ ਵੀ ਭਰਮ ਪੈ ਗਿਆ। ਉਸ ਨੇ ਦਾਸ ਹੱਥ ਸੁਨੇਹਾ ਭੇਜ ਕੇ ਇੱਕ ਸਾਲ ਦਾ ਸਾਰਾ ਹਿਸਾਬ ਕਿਤਾਬ ਮੰਗ ਲਿਆ।

ਸੁਨਿ ਕਰਿ ਦੂਤੀ ਨ੍ਰਿਪਤ, ਤਬ ਭ੍ਰਮਯੋ ਭੇਜਿਓ ਦਾਸ।।
ਤੂਰਨ ਆਨ ਬੁਲਇਕੈ, ਦੇ ਲੇਖਾ ਮਮ ਰਾਸਿ।।30।।

(ਕਵੀ ਸੰਤੋਖ ਸਿੰਘ ਜੀ, ਸ੍ਰੀ ਨਾਨਕ ਪ੍ਰਕਾਸ਼, ਅਧਿਆਇ 29)

**ਮੋਦੀ ਦੀ ਕਾਰ ਤਿਆਗਣੀ :** ਗੁਰੂ ਨਾਨਕ ਸਾਹਿਬ ਜੀ ਨੇ ਬਿਨਾਂ ਕਿਸੇ ਵਿਰੋਧ ਤੋਂ ਸਾਰਾ ਹਿਸਾਬ ਕਿਤਾਬ ਅਦਬ ਸਤਿਕਾਰ ਨਾਲ ਦੇ ਦਿੱਤਾ। ਸਾਰੇ ਹੀ ਹੈਰਾਨ ਰਹਿ ਗਏ। ਗੁਰੂ ਨਾਨਕ ਸਾਹਿਬ ਜੀ ਦੇ ਸੱਤ ਸੌ ਸੱਠ (760) ਰੁਪਏ ਨਵਾਬ ਦੌਲਤ ਖ਼ਾਂ ਵੱਲ ਹੋਰ ਰਹਿੰਦੇ ਸਨ। ਸਾਰੇ ਨਿੰਦਕਾਂ ਦੇ ਚਿਹਰੇ ਮੁਰਝਾ ਗਏ ਕਿ ਅਸੀਂ ਕੀ ਸਮਝਦੇ ਸੀ, ਪਰ ਇਹ ਕੀ ਕੁਝ ਬਣ ਗਿਆ ਹੈ। ਗੁਰੂ ਨਾਨਕ ਸਾਹਿਬ ਜੀ ਦੀ ਮਹਿਮਾ ਤਾਂ ਪਹਿਲਾਂ ਹੀ ਬਹੁਤ ਸੀ, ਪਰ ਹੁਣ ਹਰ ਇੱਕ ਦੇ ਮਨ ਮੰਦਰ ਵਿੱਚ ਗੁਰੂ ਨਾਨਕ ਸਾਹਿਬ ਜੀ ਦਾ ਰੱਬ ਵਰਗਾ ਮਾਣ ਸਤਿਕਾਰ ਬਣ ਗਿਆ ਸੀ। ਜਿੰਨਾ ਗੁਰੂ ਨਾਨਕ ਸਾਹਿਬ ਜੀ ਦਾ ਸਤਿਕਾਰ ਵਧਿਆ ਸੀ, ਸਪੱਸ਼ਟ ਹੀ ਹੈ ਕਿ ਓਨਾ ਹੀ ਨਿੰਦਕਾਂ ਦਾ ਤ੍ਰਿਸਕਾਰ ਹੋਇਆ ਸੀ।

**ਸਾਤ ਸੈ ਸਾਠ ਨਿਕਾਸੇ ਹੈਂ ਸ਼ੇਖ, ਸੁਨੀ ਨਿਜ ਸ਼੍ਰੋਨ ਮੈਂ ਦੌਲਤ ਖਾਨਾ ॥**
**ਹੋਤ ਭਇਓ ਬਿਸਮਾਦ ਰਿਦੈ, ਅਹਿਲਾਦ ਜਰਾਮ ਨਾ ਜਾਇ ਬਖਾਨਾ ॥**
**ਮੰਦਮਤੀ ਮਨ ਨਿੰਦਕ ਲੱਜਿਤ, ਬਿੰਦਤਿ ਭੇਦ ਨਾ ਮੂਢ ਅਜਾਨਾ ॥**
**ਕੀਰਤਿ ਪਾਵਸ ਸੋਊ ਜਵਾਸ ਸੇ, ਜੌਨ੍ਹ ਸੀ ਹੈ ਚਕਵਾਕ ਸਮਾਨਾ ॥**

ਅਰਥਾਤ, ਜਦੋਂ ਗੁਰੂ ਨਾਨਕ ਸਾਹਿਬ ਜੀ ਦੇ ਸੱਤ ਸੌ ਸੱਠ ਰੁਪਈਏ ਆਪਣੇ ਵੱਲ ਹੋਰ ਸੁਣ ਕੇ ਨਵਾਬ ਦੌਲਤ ਖ਼ਾਂ ਬਹੁਤ ਹੈਰਾਨ ਹੋਇਆ ਕਿ ਲੋਕ ਤਾਂ ਕਹਿ ਰਹੇ ਸਨ ਕਿ ਮੋਦੀਖ਼ਾਨਾ ਉਜਾੜ ਦਿੱਤਾ ਜਾਏਗਾ ਪਰ ਇਥੇ ਤਾਂ ਸਾਰਾ ਹਿਸਾਬ ਕਿਤਾਬ ਕਰਕੇ ਗੁਰੂ ਨਾਨਕ ਸਾਹਿਬ ਜੀ ਨੇ ਤਾਂ ਮੇਰਾ ਕਰਜ਼ਦਾਰ ਕੀ ਹੋਣਾ ਸੀ, ਸਗੋਂ ਮੈਂ ਗੁਰੂ ਨਾਨਕ ਸਾਹਿਬ ਜੀ ਦਾ ਸੱਤ ਸੌ ਸੱਠ ਰੁਪਈਏ ਦਾ ਕਰਜ਼ਦਾਰ ਹਾਂ। ਭਾਈ ਜੈਰਾਮ ਜੀ ਨੇ ਵੀ ਬਹੁਤ ਖ਼ੁਸ਼ੀ ਮਹਿਸੂਸ ਕੀਤੀ। ਸਾਰੇ ਨਿੰਦਾ ਕਰਨ ਵਾਲਿਆਂ ਦੀ

ਬਹੁਤ ਬਦਨਾਮੀ ਹੋਈ। ਹਰ ਥਾਂ 'ਤੇ ਫਿਟਕਾਰਾਂ ਪੈਣ ਲੱਗੀਆਂ। ਆਪਣਾ ਮੂੰਹ ਦਿਖਾਉਣਾ ਔਖਾ ਹੋ ਗਿਆ। ਇਸ ਕਰਕੇ ਹੀ ਪਾਵਨ ਗੁਰਬਾਣੀ ਦਾ ਬਚਨ ਹੈ :

**ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥**
**ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥**
**ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥** (੨੧)

ਨੇਕ ਕਮਾਈ ਵਾਲੇ ਗੁਰਸਿਖਾਂ ਦੇ ਰਹਿਤਨਾਮੇ ਵੀ ਸਾਨੂੰ ਗੁਰੂ ਜੀ ਨਾਲ ਆਪਣੇ ਪ੍ਰੇਮ ਪ੍ਰੀਤ ਦੀ ਡੋਰੀ ਨੂੰ ਹੋਰ ਪੱਕਾ ਕਰਨ ਲਈ ਨਿੰਦਾ ਵਰਗੇ ਔਗੁਣ ਦਾ ਤਿਆਗ ਕਰਨ ਦੀ ਪ੍ਰੇਰਨਾ ਦਿੰਦੇ ਹਨ :

ਬਾਣੀ ਮਾਹਿ ਨੇਹ ਨਿੱਤ ਕਰਨੋ।। ਚੁਗਲੀ ਅਰ ਨਿੰਦਾ ਪਰਹਰਨੋ।।
ਵਾਹਿਗੁਰੂ ਨਿੱਤ ਬਚਨ ਉਚਾਰੇ।। ਵਾਹਿਗੁਰੂ ਕੋ ਹਿਰਦੇ ਧਾਰੇ।।

(ਰਹਿਤਨਾਮਾ ਭਾਈ ਦੇਸਾ ਸਿੰਘ ਜੀ, ਪ੍ਰਿੰਸੀਪਲ ਹਰਭਜਨ ਸਿੰਘ ਜੀ, ਗੁਰਮਤਿ ਵਿਖਿਆਨ, ਪੰਨਾ 153)

ਭਾਈ ਨੰਦ ਲਾਲ ਸਿੰਘ ਜੀ ਦੇ ਰਹਿਤਨਾਮੇ ਵਿੱਚੋਂ ਵੀ ਅਜਿਹੀ ਹੀ ਹਦਾਇਤ ਮਿਲਦੀ ਹੈ।

ਚੁਗਲੀ ਕਰਿ ਜੋ ਕਾਜ ਬਿਗਾਰਹਿ।।
ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ ।।16।।
ਨਿੰਦਾ ਜੂਆ ਹਿਰੈ ਜੁ ਮਾਲ ।।
ਮਹਾਂ ਦੁਖਾਵਹਿੰ ਤਿਸ ਕੋ ਕਾਲ ।।
ਗੁਰ ਕੀ ਨਿੰਦਾ ਸੁਨਹਿ ਨਾ ਕਾਨ ।।
ਭੇਟਨ ਕਰੈ ਸੰਗਿ ਕ੍ਰਿਪਾਨ ।।20।।
ਖਾਲਸਾ ਸੋਇ ਜੋ ਨਿੰਦਾ ਤਿਆਗੈ।।
ਖਾਲਸਾ ਸੋਇ ਲੜੈ ਹੋਇ ਆਗੈ।।27।।

(ਪ੍ਰੋ: ਪਿਆਰਾ ਸਿੰਘ ਪਦਮ, ਰਹਿਤਨਾਮੇ, ਪੰਨਾ 58)

ਨਿੰਦਾ ਅਸਲ ਵਿੱਚ ਕਿਸੇ ਸ਼ਬਦਾਵਲੀ ਦਾ ਨਾਮ ਨਹੀਂ। ਸ਼ਬਦਾਵਲੀ ਤਾਂ ਕਈ ਵਾਰੀ ਮਾਪਿਆਂ ਦੀ ਜਾਂ ਉਸਤਾਦਾਂ ਦੀ ਵੀ ਸਖ਼ਤ ਹੁੰਦੀ ਹੈ ਪਰ ਉਸ ਨੂੰ ਕੋਈ ਨਿੰਦਾ ਨਹੀਂ ਕਹਿੰਦਾ। ਇਹ ਤਾਂ ਸ਼ਬਦ ਬੋਲਣ ਵਾਲੇ ਦੀ ਭਾਵਨਾ 'ਤੇ ਨਿਰਭਰ ਕਰਦਾ ਹੈ। ਜੇ ਉਸ ਦੇ ਅੰਦਰ ਈਰਖਾ ਹੈ ਤਾਂ ਫਿਰ ਸਾੜੇ ਦੇ ਬੋਲ ਨਿੰਦਾ ਕਹਾਉਂਦੇ ਹਨ। ਦੋ ਮਿਸਾਲਾਂ ਹੋਰ ਵੀਚਾਰਦੇ ਹਾਂ। ਗੁਰੂ ਅਰਜਨ ਸਾਹਿਬ ਜੀ ਦੇ ਸਪੁੱਤਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਦਾ ਰਿਸ਼ਤਾ ਚੰਦੂ ਦੀ ਲੜਕੀ ਨਾਲ ਵਿਚੋਲੇ ਨੇ ਤਹਿ ਕਰ

ਦਿੱਤਾ। ਵਿਚੋਲੇ ਨੇ ਇਹ ਖ਼ਬਰ ਖ਼ੁਸੀ ਖ਼ੁਸ਼ੀ ਚੰਦੂ ਨੂੰ ਭਰੇ ਦਰਬਾਰ ਵਿੱਚ ਜਾ ਸੁਣਾਈ। ਚੰਦੂ ਨੂੰ ਆਪਣੇ ਅਹੁਦੇ ਦਾ ਹੰਕਾਰ ਸੀ। ਵੈਸੇ ਵੀ ਗੁਰਬਾਣੀ ਦਾ ਬਚਨ ਹੈ ਕਿ ਮਾਇਆਧਾਰੀ ਅੰਨ੍ਹਾ ਬੋਲਾ ਹੁੰਦਾ ਹੈ, ਉਸ ਨੂੰ ਧਾਰਮਿਕ ਦੁਨੀਆਂ ਦਾ ਗਿਆਨ ਨਹੀਂ ਹੁੰਦਾ।

**ਮਾਇਆਧਾਰੀ ਅਤਿ ਅੰਨਾ ਬੋਲਾ ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥** (੩੧੩)

ਚੰਦੂ ਨੇ ਹੰਕਾਰ ਵਿੱਚ ਕਹਿ ਦਿੱਤਾ ਕਿ ਚਉਬਾਰੇ ਦੀ ਇੱਟ ਗੰਦੀ ਨਾਲੀ ਨੂੰ ਲਾ ਅਇਆ ਹੈਂ। ਦਰਬਾਰ ਵਿੱਚ ਗੁਰੂ ਘਰ ਦੇ ਸ਼ਰਧਾਲੂ ਸਿੱਖ ਵੀ ਬੈਠੇ ਸਨ। ਉਨ੍ਹਾਂ ਨੇ ਇਹ ਗੱਲ ਸੁਣ ਕੇ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਇੱਕ ਚਿੱਠੀ ਲਿਖੀ ਕਿ ਇਸ ਹੰਕਾਰੀ ਦਾ ਇਹ ਰਿਸ਼ਤਾ ਪ੍ਰਵਾਨ ਨਹੀਂ ਕਰਨਾ ਚਾਹੀਦਾ।

ਖ਼ਿਆਲ ਰੱਖਿਉ, ਗੱਲ ਇਥੇ ਵੀ ਦੱਸੀ ਜਾ ਰਹੀ ਹੈ ਪਰ ਈਰਖਾ ਵੱਸ ਹੋ ਕੇ ਨਹੀਂ ਬਲਕਿ ਅਸਲੀਅਤ ਦੱਸੀ ਜਾ ਰਹੀ ਹੈ। ਸਚਾਈ 'ਤੇ ਕੋਈ ਪਰਦਾ ਨਹੀਂ ਹੈ। ਗੰਦੀ ਨਾਲੀ ਉਹ ਹੁੰਦੀ ਹੈ ਜਿਥੋਂ ਦੀ ਗੰਦ ਲੰਘਦਾ ਹੈ-ਪਰ ਗੁਰੂ ਘਰ ਵਿੱਚ ਤਾਂ ਤਨ ਮਨ ਦੀ ਗੰਦਗੀ ਧੋਤੀ ਜਾਂਦੀ ਹੈ। ਇਥੇ ਤਾਂ ਗੁਰਬਾਣੀ ਦੇ ਅਮਿਓ ਝਰਨੇ ਚਲਦੇ ਹਨ। ਜਿਸ ਘਰ ਵਿੱਚ ਹਰੀ ਦੀ ਸਿਫਤਿ-ਸਲਾਹ ਹੁੰਦੀ ਹੋਵੇ, ਉਸ ਨੂੰ ਗੰਦੀ ਨਾਲੀ ਕਹਿਣਾ ਇਹ ਨਿਰੀ ਬੇਇਨਸਾਫੀ ਹੀ ਨਹੀਂ ਸਗੋਂ ਰੱਬ ਦੇ ਘਰ ਦੀ ਤੌਹੀਨ ਜਾਂ ਰੱਜ ਕੇ ਬੇਅਦਬੀ ਹੈ। ਇਸ ਲਈ ਸਿੱਖਾਂ ਵਲੋਂ ਲਿਖੇ ਹੋਏ ਇਸ ਚਿੱਠੀ ਦੇ ਇਹ ਸ਼ਬਦ ਸੱਚ ਤਾਂ ਹਨ ਪਰ ਨਿੰਦਾ ਨਹੀਂ। ਦੂਜੇ ਪਾਸੇ ਸੂਬੇ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਮੀਟਿੰਗ ਹੋ ਰਹੀ ਹੈ। ਜਿਸ ਵਿੱਚ ਗੰਗੂ ਬ੍ਰਾਹਮਣ ਦੁਆਰਾ ਪਕੜਾਏ ਗਏ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰ ਕੌਰ ਜੀ ਬਾਰੇ ਵੀਚਾਰ ਹੋ ਰਹੀ ਸੀ ਕਿ ਇਨ੍ਹਾਂ ਨੂੰ ਕਿਹੜੀ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ ? ਨਵਾਬ ਮੁਹੰਮਦ ਸ਼ੇਰ ਖ਼ਾਂ ਗੁਰੂ ਘਰ ਦਾ ਦੋਖੀ ਹੈ, ਪਰ ਫਿਰ ਵੀ ਸਚਾਈ 'ਤੇ ਪਹਿਰਾ ਦਿੰਦਾ ਹੈ ਕਿ ਇਨ੍ਹਾਂ ਬੱਚਿਆਂ 'ਤੇ ਜ਼ੁਲਮ ਨਹੀਂ ਕਰਨਾ ਚਾਹੀਦਾ। ਉਹ ਮੀਟਿੰਗ ਵਿਚੋ ਹੀ ਛੱਡ ਕੇ ਚਲਾ ਜਾਂਦਾ ਹੈ ਪਰ ਸੁੱਚਾ ਨੰਦ ਵਜ਼ੀਰ ਖ਼ਾਂ ਨੂੰ ਅਸਲੀਅਤ ਛੁਪਾ ਕੇ ਦੱਸਦਾ ਹੈ ਕਿ ਇਹ ਸੱਪ ਦੇ ਪੁੱਤਰ ਹਨ, ਇਨ੍ਹਾਂ ਨੂੰ ਬਖ਼ਸ਼ ਦੇਣਾ ਬਹੁਤ ਵੱਡੀ ਕੁਤਾਹੀ ਕਰਨ ਦੇ ਬਰਾਬਰ ਹੈ ਜਿਸ ਦਾ ਹਰਜਾਨਾ ਕਾਫ਼ੀ ਨੁਕਸਾਨ ਕਰਵਾ ਕੇ ਵੀ ਭਰਿਆ ਨਹੀਂ ਜਾਣਾ। ਜਿੰਨਾ ਕੁ ਮਨ ਨਵਾਬ ਮੁਹੰਮਦ ਸ਼ੇਰ ਖ਼ਾਂ ਦੇ ਕਹਿਣ ਨਾਲ ਵਜ਼ੀਰ ਖ਼ਾਂ ਦਾ ਡਰਿਆ ਸੀ, ਓਨਾ ਹੀ ਸੁੱਚਾ ਨੰਦ ਦੀ ਚੁਗ਼ਲੀ ਨੇ ਪੱਕਾ ਕਰ ਦਿੱਤਾ।

ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰਾਂ ਨੂੰ ਸਾਹਿਬਜ਼ਾਦੇ ਕਿਉਂ ਕਹਿੰਦੇ ਹਾਂ? ਕਿਉਂਕਿ ਉਨ੍ਹਾਂ ਦੇ ਸਾਡੇ ਸਿਰ 'ਤੇ ਬਹੁਤ ਪਰਉਪਕਾਰ ਹਨ। ਜੇਕਰ ਸੁੱਚਾ ਨੰਦ

ਵੀ ਅਸਲੀਅਤ ਦੇਖਦਾ ਤਾਂ ਉਸ ਨੂੰ ਆਪਣੇ ਗਲ ਦਾ ਜਨੇਊ ਵੀ ਗੁਰੂ ਤੇਗ਼ ਬਹਾਦਰ ਜੀ ਦੇ ਪਰਉਪਕਾਰ ਦੀ ਨਿਸ਼ਾਨੀ ਨਜ਼ਰ ਆਉਂਦਾ ਅਤੇ ਉਹ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਨੂੰ ਸੱਪ ਦੇ ਬੱਚੇ ਨਾ ਕਹਿੰਦਾ ਸਗੋਂ ਸਾਹਿਬਜ਼ਾਦੇ ਕਹਿ ਕੇ ਸਤਿਕਾਰ ਦਿੰਦਾ। ਉਸ ਦੇ ਅੰਦਰ ਤਾਂ ਈਰਖਾ ਹੈ ਜਿਸ ਕਰਕੇ ਨਿੰਦਾ ਤਾਂ ਕਰ ਸਕਦਾ ਹੈ ਪਰ ਸਚਾਈ 'ਤੇ ਪਹਿਰਾ ਨਹੀਂ ਦੇ ਸਕਦਾ। ਇਥੇ ਅਸਲੀਅਤ ਨੂੰ ਛੁਪਾ ਲਿਆ ਗਿਆ ਹੈ ਜਿਸ ਕਰਕੇ ਇਹ ਨਿੰਦਾ ਹੈ। ਜਿਸ ਨਾਲ ਮਨੁੱਖ ਆਪ ਵੀ ਤਪਦਾ ਹੈ ਅਤੇ ਹੋਰਾਂ ਨੂੰ ਵੀ ਤਪਾਉਣ ਦੀ ਕੋਸ਼ਿਸ਼ ਕਰਦਾ ਹੈ। ਅੱਜ ਤੱਕ ਲੋਕ ਸੁੱਚਾ ਨੰਦ ਦੇ ਬੋਲਾਂ ਕਰਕੇ ਉਸ ਦੀ ਝੋਲੀ ਵਿੱਚ ਨਿਰਾਦਰ ਹੀ ਪਾਉਂਦੇ ਹਨ ਪਰ ਦੂਜੇ ਪਾਸੇ ਮੁਹੰਮਦ ਸ਼ੇਰ ਖ਼ਾਂ ਬਾਰੇ ਹਰ ਕੋਈ ਅਦਬ ਸਤਿਕਾਰ ਨਾਲ ਬੋਲਦਾ ਹੈ। ਭਾਈ ਗੁਰਦਾਸ ਜੀ ਨੇ ਇੱਕ ਬਚਨ ਵਿੱਚ ਬਹੁਤ ਸੋਹਣਾ ਖੁਲਾਸਾ ਕੀਤਾ ਹੈ :

**ਅਪਤੁ ਕਰੀਰੁ ਨ ਮਉਲੀਐ ਦੇ ਦੋਸੁ ਬਸੰਤੈ।**
**ਸੰਢਿ ਸਪੁਤੀ ਨ ਥੀਐ ਕਣਤਾਵੈ ਕੰਤੈ।**
**ਕਲਰਿ ਖੇਤੁ ਨਾ ਜੰਮਈ ਘਣਹਰੁ ਵਰਸੰਤੈ।**
**ਪੰਗਾ ਪਿਛੈ ਚੰਗਿਆਂ ਅਵਗੁਣ ਗੁਣਵੰਤੈ।**
**ਸਾਇਰੁ ਵਿਚਿ ਘੰਘੁਟਿਆਂ ਬਹੁ ਰਤਨ ਅਨੰਤੈ।**
**ਜਨਮ ਗਵਾਇ ਅਕਾਰਥਾ ਗੁਰੁ ਗਣਤ ਗਣੰਤੈ॥੭॥** (ਵਾਰ ੩੫, ਪਉੜੀ ੭)

ਕਿੱਕਰ ਦੇ ਰੁੱਖ ਨੂੰ ਪੱਤੇ ਬਹੁਤ ਛੋਟੇ ਛੋਟੇ ਜਿਹੇ ਹੁੰਦੇ ਹਨ। ਉਸ ਵਿੱਚ ਕੋਈ ਵੱਖਰਾ ਖੇੜਾ ਨਹੀਂ ਆਉਂਦਾ ਪਰ ਉਹ ਦੋਸ਼ ਬਸੰਤ ਨੂੰ ਦਿੰਦਾ ਹੈ। ਕਿਸੇ ਇਸਤ੍ਰੀ ਵਿੱਚ ਆਪ ਔਲਾਦ ਪੈਦਾ ਕਰਨ ਦਾ ਗੁਣ ਨਾ ਹੋਵੇ ਪਰ ਉਹ ਇਹ ਦੋਸ਼ ਆਪਣੇ ਪਤੀ ਸਿਰ ਲਾਵੇ। ਕੱਲਰੀ ਖੇਤੀ ਵਿੱਚ ਜਿੰਨਾ ਮਰਜ਼ੀ ਮੀਂਹ ਵਰਸੇ ਪਰ ਉਸ ਵਿੱਚ ਫ਼ਸਲ ਪੈਦਾ ਨਹੀਂ ਹੁੰਦੀ। ਕੱਲਰੀ ਜ਼ਮੀਨ ਵੀ ਆਪਣੇ ਔਗੁਣ ਨੂੰ ਕਬੂਲਣ ਦੀ ਥਾਂ ਸਗੋਂ ਇਹ ਦੋਸ਼ ਵਰਖਾ 'ਤੇ ਲਾ ਰਹੀ ਹੈ। ਗੁਣਵਾਨਾਂ ਦੀ ਸਭ ਤੋਂ ਵੱਡੀ ਖ਼ੂਬੀ ਇਹ ਵੀ ਹੈ ਕਿ ਉਹ ਇਨਾਂ ਅਵਗੁਣਿਆਰਿਆਂ ਨੂੰ ਆਪਣੇ ਗੁਣ ਦੇ ਤਾਂ ਦਿੰਦੇ ਹਨ ਪਰ ਇਨ੍ਹਾਂ ਦੇ ਅਵਗੁਣ ਆਪ ਗ੍ਰਹਿਣ ਨਹੀਂ ਕਰਦੇ। ਇਸ ਤਰ੍ਹਾਂ ਹੀ ਸਮੁੰਦਰ ਹੈ। ਉਸ ਵਿੱਚ ਘੁੱਕੇ (ਘੋਗੇ) ਵੀ ਰਤਨਾਂ ਵਾਲੇ ਹੋ ਜਾਂਦੇ ਹਨ। ਅਖ਼ੀਰ ਵਿੱਚ ਭਾਈ ਸਾਹਿਬ ਜੀ ਨਿਰਨਾ ਦਿੰਦੇ ਹਨ ਕਿ ਪਹਿਲੀ ਆਦਤ ਤਾਂ ਇਨ੍ਹਾਂ ਨਿੰਦਕਾਂ ਦੀ ਇਹ ਹੁੰਦੀ ਹੈ ਕਿ ਆਪਣਾ ਦੋਸ਼ ਕਬੂਲਣ ਦੀ ਥਾਂ ਦੂਜਿਆਂ ਨੂੰ ਦੋਸ਼ ਦਿੰਦੇ ਹਨ। ਦੂਜੀ ਗੱਲ ਕਿ ਇਹ ਆਪਣਾ ਔਗੁਣ ਤਿਆਗ ਕੇ ਗੁਣ ਗ੍ਰਹਿਣ ਨਹੀਂ ਕਰਦੇ ਜਦਕਿ ਸਮੁੰਦਰ ਦਾ ਸੰਗ ਕਰਕੇ ਨਿੱਕੇ ਜਿਹੇ ਘੋਗੇ ਵੀ ਕੀਮਤੀ ਹੋ ਜਾਂਦੇ ਹਨ, ਪਰ ਨਿੰਦਕ ਇੱਕ ਅਜਿਹੀ ਬਿਰਤੀ ਹੈ ਜਿਹੜਾ ਦੂਜਿਆਂ ਨੂੰ ਦੋਸ਼ ਦਿੰਦਾ ਰਹਿੰਦਾ ਹੈ। ਕਿਸੇ ਵੀ

ਸਿਆਣੇ ਤੋਂ ਸਿਆਣੇ ਕੋਲ ਬੈਠ ਕੇ ਵੀ ਕੋਈ ਚੰਗਾ ਗੁਣ ਧਾਰਨ ਨਹੀਂ ਕਰਦਾ। ਇਥੋਂ ਤੱਕ ਕਿ ਗੁਰੂ ਜੀ ਦੀ ਵੀ ਨਿੰਦਾ ਕਰਕੇ ਆਪਣਾ ਜਨਮ ਬੇਕਾਰ ਕਰ ਲੈਂਦਾ ਹੈ।

ਭਗਤ ਕਬੀਰ ਸਾਹਿਬ ਜੀ ਦਾ ਜਨਮ ਬਨਾਰਸ ਦੀ ਧਰਤੀ 'ਤੇ ਹੋਇਆ ਸੀ। ਬਨਾਰਸ, ਹਿੰਦੂ ਧਰਮ ਦੀਆਂ ਗਤੀਵਿਧੀਆਂ ਲਈ ਪ੍ਰਸਿੱਧ ਸ਼ਹਿਰ ਹੈ। ਇਥੇ ਹਿੰਦੂ ਵੀਚਾਰਧਾਰਾ ਦਾ ਬਹੁਤ ਗ਼ਲਬਾ ਸੀ। ਹਿੰਦੂ ਧਰਮ ਮੁਤਾਬਿਕ ਸ਼ੂਦਰ ਸ਼੍ਰੇਣੀ ਵਾਲੇ ਲੋਕ ਬੰਦਗੀ ਨਹੀਂ ਕਰ ਸਕਦੇ। ਭਗਤ ਕਬੀਰ ਸਾਹਿਬ ਜੀ ਨੂੰ ਵੀ ਇਹ ਆਪਣੀ ਹੀ ਬਣਾਈ ਹੋਈ ਵਰਣ ਵੰਡ ਅਨੁਸਾਰ ਸ਼ੂਦਰ ਦਾ ਦਰਜਾ ਦਿੰਦੇ ਹਨ। ਭਾਵੇਂ ਭਗਤ ਕਬੀਰ ਸਾਹਿਬ ਜੀ ਇਨ੍ਹਾਂ ਨੂੰ ਵੀ ਰੱਬੀ ਗਿਆਨ ਵੰਡਦੇ ਸਨ ਪਰ ਇਹ ਵਿਤਕਰੇ ਕਾਰਨ ਭਗਤ ਕਬੀਰ ਸਾਹਿਬ ਜੀ ਦੀ ਬਹੁਤ ਨਿੰਦਾ ਕਰਦੇ ਸਨ। ਭਗਤ ਕਬੀਰ ਸਾਹਿਬ ਜੀ ਆਖਦੇ ਹਨ ਕਿ ਇਨ੍ਹਾਂ ਲੋਕਾਂ ਦੇ ਕਹਿਣ ਨਾਲ ਕੀ ਹੁੰਦਾ ਹੈ ਜਿੰਨ੍ਹਾਂ ਦੇ ਮਨਾਂ ਵਿੱਚ ਕੋਈ ਰੱਬੀ ਸੂਝ ਬੂਝ ਹੀ ਨਹੀਂ ਹੈ। ਮੈਂ ਤਾਂ ਅਜਿਹੇ ਸਾਰੇ ਬੇਕਾਰ ਕੰਮ ਤਿਆਗ ਦਿੱਤੇ ਹਨ। ਇਨ੍ਹਾਂ ਦੀ ਥਾਂ 'ਤੇ ਨਿਰੰਕਾਰ ਨਾਲ ਗੂੜ੍ਹੀਆਂ ਪ੍ਰੀਤਾਂ ਪਾ ਲਈਆਂ ਹਨ।

**ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥**
**ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥੪੬॥**

(੧੩੬੬)

ਅਜਿਹੇ ਸੰਤਾਂ ਦੀ ਨਿੰਦਾ ਨਹੀਂ ਕਰਨੀ ਚਾਹੀਦੀ ਕਿਉਂਕਿ ਨਿੰਦਾ ਕਰਨ ਨਾਲ ਨਿੰਦਕ ਦਾ ਆਪਣਾ ਹੀ ਅਧਿਆਤਮਿਕ ਜੀਵਨ ਤਬਾਹ ਹੋ ਜਾਂਦਾ ਹੈ। ਧਰਮੀ ਪੁਰਖ ਦਾ ਰਾਖਾ ਤਾਂ ਰੱਬ ਬਣ ਜਾਂਦਾ ਹੈ ਪਰ ਸੰਸਾਰ ਨਿਰੀ ਝੱਖ ਹੀ ਮਾਰਦਾ ਹੈ ਭਾਵ ਨਿੰਦਾ ਕਰਕੇ ਉਸ ਸੰਤ ਦੇ ਜੀਵਨ ਵਿੱਚ ਕੋਈ ਵਿਘਨ ਨਹੀਂ ਪਾ ਸਕਦਾ।

**ਸੰਤ ਕੀ ਨਿੰਦਾ ਕਰਹੁ ਨ ਕੋਇ ॥**
**ਜੋ ਨਿੰਦੈ ਤਿਸ ਕਾ ਪਤਨੁ ਹੋਇ ॥**
**ਜਿਸ ਕਉ ਰਾਖੈ ਸਿਰਜਨਹਾਰੁ ॥**
**ਝਖ ਮਾਰਉ ਸਗਲ ਸੰਸਾਰੁ ॥੩॥** (੮੬੭)

ਗੁਰੂ ਅਮਰਦਾਸ ਸਾਹਿਬ ਜੀ ਵੀ ਨਿੰਦਾ ਕਰਨ ਵਾਲੇ ਨੂੰ ਮੂਰਖ ਦੀ ਉਪਾਧੀ ਦਿੰਦੇ ਹਨ, ਕਿਉਂਕਿ ਮੂਰਖ ਹੀ ਆਪਣਾ ਮੂੰਹ ਕਾਲਾ ਕਰਵਾ ਸਕਦਾ ਹੈ ਅਤੇ ਆਪਣੇ ਸੁਖਾਂ ਨੂੰ ਤਬਾਹ ਕਰਕੇ ਦੁੱਖ ਸਹੇੜ ਸਕਦਾ ਹੈ।

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥**

ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥ (੭੫੫)

ਧਰਮ ਦੀ ਦੁਨੀਆਂ ਵਿੱਚ ਮੁਕਤੀ ਪ੍ਰਾਪਤ ਕਰਨ ਨੂੰ ਸਰਬ ਉੱਚ ਮੁਕਾਮ ਮੰਨਿਆ ਜਾਂਦਾ ਹੈ। ਇਸ ਕਰਕੇ ਹੀ ਅਨੇਕਾਂ ਲੋਕ ਅਨੇਕਾਂ ਹੀ ਤਰ੍ਹਾਂ ਦੇ ਭੇਖ ਬਣਾ ਕੇ ਮੁਕਤੀ ਦੀ ਪ੍ਰਾਪਤੀ ਲਈ ਯਤਨ ਕਰਦੇ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇੱਕ ਬਹੁਤ ਹੀ ਨਿਵੇਕਲਾ ਰਾਹ ਦੁਨੀਆਂ ਨੂੰ ਦਿਖਾਇਆ ਹੈ। ਇਸ ਵਿੱਚ ਘਰ ਪਰਿਵਾਰ, ਧਨ ਦੌਲਤ ਆਦਿਕ ਨੂੰ ਛੱਡਣ ਦੀ ਲੋੜ ਨਹੀਂ, ਸਗੋਂ ਜਿਹੜਾ ਬੰਦਾ ਇਹ ਤਿੰਨ ਕੰਮ ਕਰ ਲਵੇ, ਉਹ ਜਿਊਂਦੇ ਜੀਅ ਹੀ ਮੁਕਤ ਹੋ ਜਾਂਦਾ ਹੈ। ਇਹ ਤਿੰਨ ਕੰਮ ਹਨ - ਪਹਿਲਾ, ਸਭ ਤੋਂ ਪਹਿਲਾਂ ਤਾਂ ਆਪਣੀ ਉਸਤਤਿ ਸੁਣਨੀ ਅਤੇ ਲੋਕਾਂ ਦੀ ਝੂਠੀ ਤਾਰੀਫ਼ ਕਰਨੀ ਛੱਡ ਦੇਵੇ। ਦੂਜਾ, ਲੋਕਾਂ ਦੀ ਨਿੰਦਾ ਕਰਨੀ ਤਿਆਗ ਦੇਵੇ ਅਤੇ ਤੀਜਾ ਕੰਮ ਹੈ ਲੋਹਾ ਅਤੇ ਸੋਨਾ ਇੱਕ ਬਰਾਬਰ ਸਮਝੇ। ਭਾਵ ਗ਼ਰੀਬ ਅਮੀਰ ਨੂੰ ਇੱਕੋ ਜਿਹਾ ਹੀ ਅਦਬ ਸਤਿਕਾਰ ਦੇਵੇ। ਪਾਵਨ ਬਚਨ ਹੈ :

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥ (੧੪੨੭)

ਨਿੰਦਾ ਇੱਕ ਅਜਿਹੀ ਬਿਮਾਰੀ ਹੈ ਜਿਸ ਨੇ ਅਨੇਕਾਂ ਹੀ ਲੋਕ ਇਸ ਕਲੇਸ਼ ਦੀ ਅੱਗ ਵਿੱਚ ਸਾੜ ਦਿੱਤੇ ਹਨ। ਨਿੰਦਾ ਨਾਲ ਹਮੇਸ਼ਾ ਹੀ ਝਗੜੇ ਹੁੰਦੇ ਹਨ। ਸਭ ਤੋਂ ਪਹਿਲਾਂ ਤਾਂ ਇਸ ਨੂੰ ਆਪਣੇ ਘਰਾਂ ਵਿੱਚੋਂ ਹੀ ਕੱਢਣਾ ਚਾਹੀਦਾ ਹੈ। ਇੱਕ ਸੱਸ ਆਪਣੀ ਨੂੰਹ ਦੀ ਜਾਂ ਇੱਕ ਨੂੰਹ ਆਪਣੀ ਸੱਸ ਦੀ ਨਿੰਦਾ ਕਰਨੀ ਛੱਡੇ। ਆਪਸੀ ਪਿਆਰ ਦੇ ਹੜ੍ਹ ਵਿੱਚ ਇਸ ਬੁਰਾਈ ਨੂੰ ਰੋੜ੍ਹ ਦੇਣਾ ਚਾਹੀਦਾ ਹੈ। ਹਰ ਇੱਕ ਪਰਿਵਾਰ ਆਪੋ ਆਪਣੇ ਰਿਸ਼ਤੇ ਦੀਆਂ ਤੰਦਾਂ ਨੂੰ ਮੁਹੱਬਤ ਦੀ ਸੱਚੀ ਸੁੱਚੀ ਰੰਗਣ ਵਿੱਚ ਰੰਗ ਕੇ ਨੇਕ ਇਨਸਾਨ ਬਣ ਕੇ ਜੀਵੇ। ਸਤਿਗੁਰੂ ਜੀ ਅੱਗੇ ਅਰਦਾਸ ਹੈ :

ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥੨॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥੩॥

(੯੧੫)

# ਨੀਂਦ

ਨੀਂਦ ਉਹ ਅਵਸਥਾ ਹੈ, ਜਦ ਦਿਮਾਗ਼ ਅਤੇ ਅੰਤਹਕਰਣ ਥੱਕ ਕੇ ਨਵੇਂ ਸਿਰਿਓਂ ਸ਼ਕਤੀ ਪ੍ਰਾਪਤ ਕਰਨ ਲਈ ਵਿਸ਼ਰਾਮ ਕਰਦੇ ਹਨ। ਦਿਮਾਗ਼ ਵਿੱਚ ਲਹੂ ਘੱਟ ਪਹੁੰਚਣ 'ਤੇ ਨੀਂਦ ਆਉਂਦੀ ਹੈ। ਭੋਜਨ ਕਰਕੇ ਤੁਰੰਤ ਸੌਣਾ, ਗ੍ਰੀਖਮ ਰੁੱਤ ਤੋਂ ਬਿਨਾਂ ਦਿਨ ਨੂੰ ਸੌਣਾ, ਆਯੁਰਵੇਦ ਵਿੱਚ ਨਿੰਦਿਆ ਹੈ। ਜੁਆਨ ਅਤੇ ਅਰੋਗ ਲਈ ਸੱਤ ਘੰਟੇ ਸੌਣਾ ਪੂਰੀ ਨੀਂਦ ਹੈ। ਬੱਚਿਆਂ ਲਈ ਨੀਂਦ ਦਾ ਸਮਾਂ ਉਮਰ ਦੇ ਲਿਹਾਜ਼ ਬਹੁਤਾ ਹੋਇਆ ਕਰਦਾ ਹੈ। (ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਦੇਖੋ, ਨਿੰਦ੍ਰਾ)

ਸੌਣਾ ਸਾਡੀ ਜ਼ਿੰਦਗੀ ਦੀਆਂ ਬਾਕੀ ਲੋੜਾਂ ਵਾਂਗ ਇੱਕ ਜ਼ਰੂਰੀ ਲੋੜ ਹੈ। ਨੀਂਦ ਨਾ ਆਉਣਾ ਵੀ ਰੋਗ ਹੈ ਅਤੇ ਨੀਂਦ ਜ਼ਿਆਦਾ ਆਉਣਾ ਵੀ ਰੋਗ ਮੰਨਿਆ ਗਿਆ ਹੈ। ਲੋੜ ਤੋਂ ਜ਼ਿਆਦਾ ਸੌਣਾ ਆਲਸ ਨੂੰ ਜਨਮ ਦਿੰਦਾ ਹੈ। ਆਲਸੀ ਬੰਦੇ ਤੋਂ ਸਫਲਤਾ ਕੋਹਾਂ ਦੂਰ ਰਹਿੰਦੀ ਹੈ। ਦੂਜੇ ਪਾਸੇ ਅੱਜ ਪਦਾਰਥਵਾਦ ਨੇ ਜਿੱਥੇ ਮਨੁੱਖ ਦਾ ਸੁਖ, ਚੈਨ, ਬਚਪਨ ਜਾਂ ਖ਼ੁਸ਼ੀ ਆਦਿਕ ਸਭ ਕੁਝ ਖੋਹ ਲਿਆ ਹੈ, ਉਥੇ ਨੀਂਦ ਵੀ ਖੋਹ ਲਈ ਹੈ। ਨੀਂਦ ਇੱਕ ਕੁਦਰਤੀ ਨੇਮ ਹੈ। ਨੀਂਦ ਨੂੰ ਘਟਾਉਣ ਲਈ ਮਨੁੱਖ ਨਸ਼ਿਆਂ ਦਾ ਸਹਾਰਾ ਲੈਂਦਾ ਹੈ। ਨਸ਼ਿਆਂ ਦੇ ਕਾਰਨ ਅਤੇ ਨੀਂਦ ਨੂੰ ਲੋੜ ਤੋਂ ਵੱਧ ਘਟਾ ਦੇਣ ਦੇ ਕਾਰਨ ਅੱਜ ਦੇ ਮਸ਼ੀਨੀ ਯੁਗ ਵਿੱਚ ਹੀਰੇ ਵਰਗੇ ਜੀਵਨ ਨੂੰ ਨਿੱਤ ਦਿਹਾੜੇ ਮਨੁੱਖ ਦੁਰਘਟਨਾਵਾਂ ਦੁਆਰਾ ਮੌਤ ਦੀ ਖ਼ੁਰਾਕ ਬਣਾ ਰਿਹਾ ਹੈ । ਗੁਰਬਾਣੀ ਵਿਚਲੀ ਵੀਚਾਰਧਾਰਾ ਇੱਕ ਸੁਚੱਜੀ ਜੀਵਨ-ਜਾਚ ਹੈ। ਇਥੋਂ ਸਾਨੂੰ ਜ਼ਿੰਦਗੀ ਦੇ ਹਰ ਪੱਖ ਦੀ ਅਗਵਾਈ ਮਿਲਦੀ ਹੈ। ਨੀਂਦ ਦੇ ਬਾਰੇ ਵੀ ਬਚਨ ਹਨ :

**ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥** (੧੭)

ਵਿਦਵਾਨਾਂ ਨੇ ਤਿੰਨ ਕਿਸਮ ਦੀ ਨੀਂਦ ਮੰਨੀ ਹੈ-ਸਰੀਰਕ ਨੀਂਦ, ਅਵਿਦਿਆ ਅਤੇ ਗ਼ਫ਼ਲਤ। ਸਰੀਰਕ ਨੀਂਦ ਦਾ ਜ਼ਿਕਰ ਆਪਾਂ ਉਪ੍ਰੋਕਤ ਸ਼ਬਦਾਂ ਵਿੱਚ ਕਰ ਚੁੱਕੇ ਹਾਂ। ਦੂਜੀ ਨੀਂਦ ਅਵਿਦਿਆ ਦੀ ਹੈ। ਅਵਿਦਿਆ ਦਾ ਅਰਥ ਹੈ ਅਗਿਆਨਤਾ। (ਗੁਰੂ ਗ੍ਰੰਥ ਕੋਸ਼, ਡਾ: ਗੁਰਚਰਨ ਸਿੰਘ ਜੀ)

ਮਾਇਆ ਦੇ ਤਿੰਨ ਗੁਣ ਹਨ-ਰਜ ਗੁਣ, ਤਮ ਗੁਣ, ਸਤ ਗੁਣ। ਇਨ੍ਹਾਂ

ਤਿੰਨਾਂ ਗੁਣਾਂ ਵਿੱਚੋਂ ਇੱਕ ਤਮ ਗੁਣ ਹੈ। ਤਮ ਦਾ ਅਰਥ ਹੈ ਜਿਥੇ ਜੀਵਨ ਵਿੱਚ ਹਨੇਰਾ ਹੀ ਹਨੇਰਾ ਹੈ। ਅਗਿਆਨਤਾ ਹੀ ਅਗਿਆਨਤਾ ਹੈ। ਇਥੇ ਜੀਵਨ ਦੀ ਕੋਈ ਸੂਝ ਬੂਝ ਨਹੀਂ ਹੁੰਦੀ। ਤਮ ਹੀ ਬਦਲ ਕੇ ਤਮ੍ਹਾ ਬਣ ਜਾਂਦੀ ਹੈ। ਤਮ੍ਹਾ ਦਾ ਅਰਥ ਹੈ ਹੋਰ ਹੋਰ ਮਾਇਕੀ ਲਾਲਸਾ। ਬੰਦਾ ਜੀਵਨ ਭਰ ਇਸ ਮਾਇਆ ਦੀ ਲਾਲਸਾ ਨੂੰ ਹੀ ਪੂਰਾ ਕਰਦਾ ਰਹਿ ਜਾਂਦਾ ਹੈ, ਅਸਲੀਅਤ ਨੂੰ ਨਹੀਂ ਸਮਝ ਸਕਿਆ। ਇਸ ਅਵਸਥਾ ਵਿੱਚ ਵਿਚਰਨ ਵਾਲੇ ਨੂੰ ਵੀ ਅਵਿਦਿਆ ਦੀ ਨੀਂਦ ਵਿੱਚ ਸੁੱਤਾ ਕਰਕੇ ਬਿਆਨਿਆ ਗਿਆ ਹੈ। ਵੈਸੇ ਤਾਂ ਮਾਇਆ ਆਪਣੇ ਤਿੰਨਾਂ ਗੁਣਾਂ ਦੀ ਲੋਰੀ ਨਾਲ ਜੀਵ ਨੂੰ ਜੀਵਨ ਭਰ ਸੁਆਈ ਰੱਖਦੀ ਹੈ ਪਰ ਤਮ ਗੁਣ ਇਸ ਕਾਰਜ ਲਈ ਪ੍ਰਮੁੱਖ ਗੁਣ ਹੈ। ਜਿਵੇਂ ਸੁੱਤੇ ਪਏ ਬੰਦੇ ਦਾ ਸਮਾਂ ਤਾਂ ਲੰਘ ਜਾਂਦਾ ਹੈ ਪਰ ਉਸ ਨੂੰ ਨੀਂਦ ਕਾਰਨ ਨਾ ਤਾਂ ਇਹ ਪਤਾ ਲੱਗਿਆ ਕਿ ਇਹ ਸਮਾਂ ਲੰਘਿਆ ਕਿਵੇਂ ਹੈ ਅਤੇ ਨਾ ਹੀ ਇਹ ਪਤਾ ਲੱਗਿਆ ਕਿ ਇਸ ਬੀਤੇ ਸਮੇਂ ਵਿੱਚ ਮੇਰੇ ਆਸੇ ਪਾਸੇ ਕੀ ਕੁਝ ਹੋਇਆ ਹੈ। ਨੀਂਦ ਵਿੱਚ ਬੰਦਾ ਆਪ ਵੀ ਕੁਝ ਨਹੀਂ ਕਰ ਸਕਦਾ। ਇਸ ਤਰ੍ਹਾਂ ਹੀ ਅਗਿਆਨੀ ਬੰਦੇ ਨੂੰ ਸੰਸਾਰ ਦਾ ਅਤੇ ਆਪਣੇ ਆਪ ਦਾ ਕੁਝ ਵੀ ਗਿਆਨ ਨਹੀਂ ਹੁੰਦਾ। ਉਹ ਸਿਰਫ਼ ਦੋ ਕੰਮਾਂ ਬਾਰੇ ਹੀ ਜਾਣਦਾ ਹੈ-ਪਹਿਲਾ, ਸਾਰਾ ਦਿਨ ਇਸ ਖ਼ਾਲੀ ਪੇਟ ਨੂੰ ਕਿਸ ਤਰ੍ਹਾਂ ਭਰਨਾ ਹੈ ਅਤੇ ਦੂਜਾ ਸਾਰੀ ਰਾਤ ਸੌਂ ਕੇ ਕਿਵੇਂ ਬਤੀਤ ਕਰਨੀ ਹੈ। ਅਗਿਆਨੀ ਦਾ ਦਿਨ ਖਾਣ ਵਿੱਚ ਅਤੇ ਰਾਤ ਸੌਣ ਵਿੱਚ ਬਰਬਾਦ ਹੋ ਜਾਂਦੀ ਹੈ।

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥** (੧੫੬)

ਇਸ ਅਗਿਆਨਤਾ ਦੀ ਨੀਂਦ ਵਿੱਚੋਂ ਵੀ ਗੁਰੂ ਜੀ ਆਪਣੇ ਪਾਵਨ ਉਪਦੇਸ਼ ਰਾਹੀਂ ਸਾਡੀ ਅਕਲ ਦਾ ਹਰ ਰੋਜ਼ ਬੂਹਾ ਖੜਕਾਉਂਦੇ ਹਨ ਪਰ ਅਸੀਂ ਹੀ ਬਖ਼ਸ਼ਿਸ਼ ਲਈ ਬੂਹਾ ਨਹੀਂ ਖੋਲ੍ਹਦੇ।

ਇੱਕ ਗੱਲ ਇਥੇ ਹੋਰ ਸਮਝ ਲੈਣੀ ਜ਼ਰੂਰੀ ਹੈ ਕਿ ਵਿਦਿਆ ਨਿਰੇ ਅੱਖਰ ਪੜ੍ਹ ਲੈਣ ਦਾ ਨਾਮ ਹੀ ਨਹੀਂ। ਕਈਆਂ ਕੋਲ ਦੁਨੀਆਂ ਦੀ ਪੜ੍ਹਾਈ ਤਾਂ ਬਹੁਤ ਹੁੰਦੀ ਹੈ ਪਰ ਤੱਤ ਦੀ ਗੱਲ ਸਮਝਣ ਵਿੱਚ ਅਸਮਰੱਥ ਹੀ ਰਹਿ ਜਾਂਦੇ ਹਨ। ਇਸ ਨੂੰ ਅਵਿਦਿਆ ਦੀ ਨੀਂਦ ਕਹਿੰਦੇ ਹਨ। ਜਿਸ ਮੌਲਵੀ ਜਾਂ ਪੰਡਿਤ ਜੀ ਨਾਲ ਗੁਰੂ ਨਾਨਕ ਸਾਹਿਬ ਜੀ ਨੇ ਅੱਖਰਾਂ ਦੀ ਸਾਂਝ ਪਾਈ ਸੀ, ਅਸਲ ਵਿੱਚ ਤਾਂ ਉਹ ਲੋਕ ਦੂਜਿਆਂ ਨੂੰ ਧਰਮ ਸਿਖਾਉਂਦੇ ਸਨ ਪਰ ਜਦੋਂ ਇਨ੍ਹਾਂ ਦੀ ਅਗਿਆਨਤਾ ਦੀ ਨੀਂਦ ਸਤਿਗੁਰੂ ਜੀ ਨੇ ਤੋੜੀ ਤਾਂ ਇਹ ਲੋਕ ਖ਼ੁਦ ਹੀ ਕਰਮ-ਕਾਂਡੀ ਜੀਵਨ ਤਿਆਗ ਕੇ ਸੱਚ ਦਾ ਪੱਲਾ ਪਕੜਨ ਲਈ ਤਿਆਰ ਹੋ ਗਏ ਸਨ। ਅਜਿਹੇ ਲੋਕਾਂ ਦੀ ਲਿਸਟ ਬਹੁਤ ਲੰਮੀ ਹੈ। ਬ੍ਰਹਮਦਾਸ ਕਸ਼ਮੀਰੀ, ਪੰਡਿਤ ਹਰਿਦਿਆਲ, ਕੁਰਕਸ਼ੇਤਰ ਵਾਲਾ

ਨਾਨੂੰ ਪੰਡਿਤ। ਨਰਮਦਾ ਨਦੀ ਕਿਨਾਰੇ ਬੈਠੇ ਧਰਮ ਦੇ ਠੇਕੇਦਾਰਾਂ ਨੂੰ ਓਅੰਕਾਰ ਰਾਮਕਲੀ ਦੱਖਣੀ ਰਾਹੀਂ ਜਗਾਇਆ ਸੀ। ਉਸ ਵਕਤ ਦੀ ਹੀ ਗੱਲ ਕਿਉਂ ਕਰੀਏ, ਅੱਜ ਵੀ ਕੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਬਚਨਾਂ ਨਾਲ ਸਾਨੂੰ ਜਗਾ ਨਹੀਂ ਰਹੇ? :

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥**
**ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥**
**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥**
**ਗੁਰ ਕਿਰਪਾ ਤੇ ਸੇ ਜਨ ਜਾਗੇ**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥**
**ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ**
**ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥** (੯੨੦)

ਜਦੋਂ ਕਦੇ ਗੱਲ ਸਿਮ੍ਰਿਤਿ ਸ਼ਾਸਤਰਾਂ ਦੀ ਆਉਂਦੀ ਹੈ ਤਾਂ ਅਸੀਂ ਇਹ ਸੋਚ ਕੇ ਖ਼ੁਸ਼ ਹੋ ਜਾਂਦੇ ਹਾਂ ਕਿ ਇਹ ਤਾਂ ਉਨ੍ਹਾਂ ਦੂਜੇ ਲੋਕਾਂ ਦੀ ਵੀਚਾਰ ਹੈ, ਅਸੀਂ ਤਾਂ ਇਸ ਤੋਂ ਨਿਵੇਕਲੇ ਹਾਂ, ਪਰ ਗੁਰਮਤਿ ਵੀਚਾਰ ਵਾਲੀ ਅੱਖ ਨਾਲ ਵੇਖਣਾ ਸਾਡੇ ਲਈ ਵੀ ਇਹੋ ਹੀ ਉਪਦੇਸ਼ ਹੈ। ਅਸੀਂ ਵੀ ਸਵੇਰੇ ਜਲਦੀ ਜਾਗਣ ਨੂੰ ਹੀ ਅਸਲ ਜਾਗਣਾ ਮੰਨ ਲਿਆ ਹੈ। ਇਸ ਤਰ੍ਹਾਂ ਤਾਂ ਰਾਤਾਂ ਨੂੰ ਅਨੇਕਾਂ ਲੋਕ ਜਾਗਦੇ ਹਨ। ਕੋਈ ਰਾਤ ਦੀ ਡਿਊਟੀ ਕਰਦਾ ਹੈ। ਕੋਈ ਚੋਰੀਆਂ ਯਾਰੀਆਂ ਕਰਦਾ ਹੈ। ਕੋਈ ਵੀਚਾਰਾ ਰੋਗੀ ਹੈ। ਸੁਆਲ ਇਹ ਹੈ ਕਿ ਜਾਗ ਕੇ ਕਰਦੇ ਕੀ ਹਨ? ਜੇ ਕਿਸੇ ਨੇ ਅੰਮ੍ਰਿਤ ਬਾਣੀ ਦਾ ਪਾਠ ਵੀ ਕੀਤਾ ਤਾਂ ਉਹ ਇਸ ਲਈ ਨਹੀਂ ਕਿ ਮੈਂ ਗੁਰੂ ਦਾ ਉਪਦੇਸ਼ ਵੀਚਾਰਨਾ ਹੈ ਸਗੋਂ ਇਸ ਲਈ ਕੀਤਾ ਕਿ ਮੈਂ ਦੱਸ ਸਕਾਂ ਕਿ ਕਿੰਨੀਆਂ ਬਾਣੀਆਂ ਪੜ੍ਹੀਆਂ ਹਨ। ਜਾਗਦੇ ਇਹ ਵੀ ਹਨ ਪਰ ਇਨ੍ਹਾਂ ਦਾ ਜਾਗਿਆ ਕਿਸੇ ਕੰਮ ਨਹੀਂ, ਕਿਉਂਕਿ ਮੰਜੀ ਜਾਂ ਬੈੱਡ ਬਦਲਣ ਨਾਲ ਨੀਂਦ ਨਹੀਂ ਬਦਲ ਜਾਂਦੀ। ਕੋਈ ਹੰਕਾਰ ਦੀ ਬੁੱਕਲ ਵਿੱਚ ਦੁਨੀਆਂ ਦੇ ਪਦਾਰਥਾਂ ਦਾ ਮਾਣ ਕਰਕੇ ਸੁੱਤਾ ਪਿਆ ਹੈ, ਪਰ ਕਿਸੇ ਨੇ ਮੰਜੀ ਬਦਲ ਲਈ। ਉਸ ਨੇ ਦੁਨੀਆਂ ਦੇ ਪਦਾਰਥਾਂ ਦਾ ਮਾਣ ਕਰਨ ਦੀ ਥਾਂ ਆਪਣੀ ਪੂਜਾ ਪਾਠ ਹੀ ਹੰਕਾਰ ਬਣਾ ਲਿਆ। ਕੋਈ ਕਿਸੇ ਮੰਜੀ 'ਤੇ ਸੁੱਤਾ ਹੈ, ਕੋਈ ਕਿਸੇ ਮੰਜੀ 'ਤੇ ਸੁੱਤਾ ਹੈ। ਮੰਜੀਆਂ ਹੀ ਵੱਖਰੀਆਂ ਹਨ ਪਰ ਨੀਂਦ ਇਕੋ ਜੇਹੀ ਹੀ ਹੈ। ਭਗਤ ਕਬੀਰ ਸਾਹਿਬ ਜੀ ਦਾ ਇੱਕ ਬਚਨ ਵੀਚਾਰਨ ਦੀ ਕੋਸ਼ਿਸ਼ ਕਰੀਏ। ਪਾਵਨ ਬਚਨ ਹੈ :

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥੧੨੯॥**

(੧੩੭੧)

ਸੁੱਤੇ ਪਏ ਨੂੰ ਇਹ ਕਹਿਣਾ ਕਿ ਉੱਠ ਕੇ ਬੈਠ, ਇਹ ਵੀ ਜਗਾਉਣਾ ਹੀ ਹੈ ਪਰ

ਕਬੀਰ ਸਾਹਿਬ ਜੀ ਨੇ ਇੱਕ ਸ਼ਬਦ ਨਾਲ ਹੋਰ ਵਰਤਿਆ ਹੈ ਬੈਠਾ ਰਹੁ ਅਰੁ ਜਾਗੁ। ਇਥੇ ਜਾਗਣ ਦਾ ਅਰਥ ਕੋਈ ਗਹਿਰੀ ਰਮਜ਼ ਖੋਲ੍ਹਦਾ ਹੈ। ਬੈਠਾ ਰਹੁ, ਹੀ ਜਾਗਣਾ ਸੀ ਪਰ ਜਾਗ ਦਾ ਅਰਥ ਹੈ ਕਿ ਧਰਮ ਦੀ ਕਿਰਿਆ ਕਰਦਾ ਹੋਇਆ ਵੀ ਹੰਕਾਰ ਦੀ ਨੀਂਦ ਵਿੱਚ ਨਾ ਸੌਂ ਜਾਵੀਂ। ਦੁਨੀਆਂ ਦੀ ਨੀਂਦ ਤਾਂ ਕਿਸੇ ਵੇਲੇ ਖੁੱਲ੍ਹ ਵੀ ਜਾਵੇਗੀ ਪਰ ਇਹ ਹੰਕਾਰ ਦੀ ਨੀਂਦ ਤਾਂ ਖੁੱਲ੍ਹਦੀ ਵੀ ਔਖੀ ਹੈ। ਇਸ ਨੀਂਦ ਵਿੱਚ ਤਾਂ ਸਗੋਂ ਬਹੁਤੀ ਵਾਰੀ ਧਰਮੀ ਲੋਕ ਹੀ ਸੌਂਦੇ ਹਨ। ਆਮ ਲੋਕਾਂ ਦੀਆਂ ਨਜ਼ਰਾਂ ਵਿੱਚ ਇਹ ਲੋਕ ਜਾਗਦੇ ਨਜ਼ਰ ਆਉਂਦੇ ਹਨ ਪਰ ਅਸਲ ਵਿੱਚ ਇਹ ਸੁੱਤੇ ਪਏ ਹਨ। ਗੁਰੂ ਅਮਰਦਾਸ ਜੀ ਮਹਾਰਾਜ ਦੇ ਇੱਕ ਪਾਵਨ ਸ਼ਬਦ ਵਿੱਚੋਂ ਦਰਸ਼ਨ ਕਰੀਏ ਕਿ ਅਜਿਹੇ ਲੋਕ ਕਿਵੇਂ ਸੌਂਦੇ ਅਤੇ ਜਾਗਦੇ ਹਨ :

**ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥**
**ਏ ਸੂਤੇ ਅਪਣੈ ਅਹੰਕਾਰੀ ॥੧॥**
**ਮਾਇਆ ਮਦਿ ਮਾਤਾ ਰਹਿਆ ਸੋਇ ॥**
**ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥**
**ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥**
**ਪੰਚ ਦੂਤ ਓਹੁ ਵਸਗਤਿ ਕਰੈ ॥੨॥**
**ਸੋ ਜਾਗੈ ਜੋ ਤਤੁ ਬੀਚਾਰੈ ॥**
**ਆਪਿ ਮਰੈ ਅਵਰਾ ਨਹ ਮਾਰੈ ॥੩॥**
**ਸੋ ਜਾਗੈ ਜੋ ਏਕੋ ਜਾਣੈ ॥**
**ਪਰਕਿਰਤਿ ਛੋਡੈ ਤਤੁ ਪਛਾਣੈ ॥੪॥**
**ਚਹੁ ਵਰਨਾ ਵਿਚਿ ਜਾਗੈ ਕੋਇ ॥**
**ਜਮੈ ਕਾਲੈ ਤੇ ਛੂਟੈ ਸੋਇ ॥੫॥**
**ਕਹਤ ਨਾਨਕ ਜਨੁ ਜਾਗੈ ਸੋਇ ॥**
**ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥** (੧੧੨੮)

ਬੰਦਾ ਸੰਸਾਰ ਲਈ ਜਾਗਿਆ ਹੋਇਆ ਹੈ ਪਰ ਨਿਰੰਕਾਰ ਲਈ ਸੁੱਤਾ ਹੀ ਪਿਆ ਹੈ। ਦੂਜੇ ਸ਼ਬਦਾਂ ਵਿੱਚ ਬੰਦਾ ਅੱਧਾ ਜਾਗਦਾ ਹੈ ਅਤੇ ਅੱਧਾ ਸੁੱਤਾ ਪਿਆ ਹੈ। ਬੈਠਾ ਰਹੁ ਦਾ ਅਰਥ ਹੈ ਕਿ ਸੰਸਾਰੀ ਨੀਂਦ ਤੋਂ ਤਾਂ ਜਾਗ ਪਿਆ ਹੈ ਪਰ ਹੰਕਾਰ ਦੀ ਨੀਂਦ ਤੋਂ ਜਾਗਣ ਲਈ ਦੁਬਾਰਾ ਬਚਨ ਆਇਆ ਹੈ ਕਿ ਜਾਗ, ਇਸ ਜਾਗ ਦਾ ਅਰਥ ਹੈ ਸੁਚੇਤ ਹੋ, ਕਿਧਰੇ ਹੰਕਾਰ ਦੀ ਨੀਂਦ ਤੈਨੂੰ ਜਾਗਦੇ ਨੂੰ ਹੀ ਨਾ ਸੁਆ ਦੇਵੇ। ਹੰਕਾਰ ਦੀ ਨੀਂਦ ਵਿੱਚੋਂ ਜਾਗਿਆ ਵੀ ਨਹੀਂ ਜਾਣਾ। ਹੰਕਾਰ ਦੀ ਨੀਂਦ ਤੋਂ ਤਾਂ ਗੁਰੂ ਜੀ ਹੀ ਜਗਾ ਸਕਦੇ ਹਨ। ਜਾਗੇ ਹੋਏ ਦੀ ਹੀ ਇਹ ਨਿਸ਼ਾਨੀ ਹੈ ਕਿ ਉਹ

ਪ੍ਰਮੇਸ਼ਰ ਜੀ ਦੇ ਬੋਲ ਬੋਲਦਾ ਹੈ। ਉਹ ਗੁਰੂ ਜੀ ਦੇ ਨਾਮ ਰੱਬ ਦੀਆਂ ਬਾਤਾਂ ਪਾਉਂਦਾ ਹੈ। ਸੁੱਤਾ ਮਨੁੱਖ ਆਪਣੇ ਸੁਪਨੇ ਵਿੱਚ ਆਏ ਕਿਸੇ ਪਾਤਰ ਨਾਲ ਤਾਂ ਗੱਲਾਂ ਕਰਦਾ ਹੈ ਪਰ ਸੁੱਤਾ ਹੋਇਆ ਮਨੁੱਖ ਕਦੇ ਹਕੀਕਤ ਵਿੱਚ ਕਿਸੇ ਨਾਲ ਗੱਲ ਨਹੀਂ ਕਰ ਸਕਦਾ। ਜਾਗਿਆ ਹੋਇਆ ਮਨੁੱਖ ਹੀ ਗੁਰੂ ਜੀ ਨਾਲ ਰੱਬ ਦੀਆਂ ਗੱਲਾਂ ਕਰ ਸਕਦਾ ਹੈ। ਇਸ ਤਰ੍ਹਾਂ ਨਾਲ ਵੀਚਾਰਾਂ ਕਰਕੇ ਹੀ ਜ਼ਿੰਦਗੀ ਦਾ ਤੱਤ ਲੱਭ ਸਕਦਾ ਹੈ। ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬੋਲ ਹਨ :

ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ
ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥ (੯੨੦)

ਉਸ ਨੂੰ ਇਸ ਤੱਤ ਦੀ ਪਹਿਚਾਣ ਆ ਜਾਂਦੀ ਹੈ ਕਿ ਮਨ ਦੀ ਨੀਂਦ ਕੀ ਹੈ? ਗੁਰੂ ਜੀ ਨਾਲ ਕੀਤੀਆਂ ਵੀਚਾਰਾਂ ਤੱਤ ਦੀਆਂ ਹੀ ਵੀਚਾਰਾਂ ਹੁੰਦੀਆਂ ਹਨ।

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥
ਮਨੁ ਸੋਇਆ ਮਾਇਆ ਬਿਸਮਾਦਿ ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥
ਸਗਲ ਸਹੇਲੀ ਅਪਨੈ ਰਸ ਮਾਤੀ ॥
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥
ਮੁਸਨਹਾਰ ਪੰਚ ਬਟਵਾਰੇ ॥
ਸੂਨੇ ਨਗਰਿ ਪਰੇ ਠਗਹਾਰੇ ॥੨॥
ਉਨ ਤੇ ਰਾਖੈ ਬਾਪੁ ਨ ਮਾਈ ॥
ਉਨ ਤੇ ਰਾਖੈ ਮੀਤੁ ਨ ਭਾਈ ॥
ਦਰਬਿ ਸਿਆਣਪ ਨਾ ਓਇ ਰਹਤੇ ॥
ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥
ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥
ਸੰਤਨ ਧੂਰਿ ਸਰਬ ਨਿਧਾਨ ॥
ਸਾਬਤੁ ਪੂੰਜੀ ਸਤਿਗੁਰ ਸੰਗਿ ॥

ਨਾਨਕ ਜਾਗੇ ਪਾਰਬ੍ਰਹਮ ਕੈ ਰੰਗਿ ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥
ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥

(੧੮੨)

ਆਪਾਂ ਕਈ ਵਾਰੀ ਦੇਖਦੇ ਹਾਂ ਕਿ ਨੀਂਦ ਵੱਸ ਹੋਇਆ ਮਨੁੱਖ ਸੁਪਨਿਆਂ ਵਿੱਚ ਕਦੇ ਖ਼ੁਸ਼ ਹੋਵੇ ਤਾਂ ਉਹ ਆਪਣੀ ਖ਼ੁਸ਼ੀ ਵਿੱਚ ਕਿਸੇ ਨੂੰ ਸ਼ਾਮਿਲ ਨਹੀਂ ਕਰ ਸਕਦਾ ਜਾਂ ਸੁਪਨੇ ਵਿੱਚ ਡਰ ਜਾਵੇ ਤਾਂ ਵੀ ਆਪ ਉਸ ਸੁਪਨੇ ਵਾਲੀ ਮੁਸੀਬਤ ਵਿੱਚੋਂ ਕਿਸੇ ਦਾ ਸਹਾਰਾ ਲੈ ਕੇ ਨਿਕਲ ਨਹੀਂ ਸਕਦਾ। ਉਹ ਆਪਣੀ ਖ਼ੁਸ਼ੀ ਜਾਂ ਗ਼ਮ ਜਾਗ ਕੇ ਹੀ ਬਾਕੀ ਪਰਿਵਾਰ ਨਾਲ ਸਾਂਝੀ ਕਰਦਾ ਹੈ। ਉਸ ਕੋਲ ਭਾਵੇਂ ਕਿੰਨੀ ਵੀ ਤਾਕਤ ਹੋਵੇ ਪਰ ਉਹ ਨੀਂਦ ਵਿੱਚ ਹੋਣ ਕਰਕੇ ਇਸ ਦੀ ਵਰਤੋਂ ਨਹੀਂ ਕਰ ਸਕਦਾ। ਇਹ ਅਗਿਆਨਤਾ ਦੀ ਨੀਂਦ ਵੀ ਅਜਿਹੀ ਹੀ ਹੈ। ਮਨੁੱਖ ਦੇ ਕੋਲ ਅੱਖਾਂ ਤਾਂ ਹਨ ਪਰ ਉਹ ਗੁਰੂ ਦੀ ਸ਼ਰਨ ਵਿੱਚ ਨਹੀਂ ਪਿਆ ਭਾਵ ਅਗਿਆਨਤਾ ਦੀ ਨੀਂਦ ਵਿੱਚੋਂ ਨਹੀਂ ਜਾਗਿਆ ਤਾਂ ਅੱਖਾਂ ਦੇ ਹੁੰਦਿਆਂ ਵੀ ਉਹ ਰੱਬੀ ਕੌਤਕ ਨਹੀਂ ਦੇਖ ਸਕਦਾ। ਉਸ ਕੋਲ ਦੁਨਿਆਵੀ ਤੌਰ 'ਤੇ ਕੰਨ ਤਾਂ ਹਨ ਪਰ ਗੁਰੂ ਜੀ ਕੋਲੋਂ ਜੁਗਤਿ ਨਾ ਲੈਣ ਕਰਕੇ ਉਹ ਬੋਲਾ ਹੀ ਹੈ, ਧਰਮ ਦੇ ਬੋਲ ਨਹੀਂ ਸੁਣ ਸਕਦਾ। ਇਸ ਤਰ੍ਹਾਂ ਹੀ ਜੀਭ ਦੀ ਕਹਾਣੀ ਹੈ। ਜੀਭ ਹੈ ਪਰ ਉਸ ਕੋਲ ਗੂੰਗੇ ਵਾਂਗੂ ਰੱਬੀ ਗੀਤ ਨਹੀਂ ਹਨ। ਉਸ ਨੇ ਕਦੇ ਚਰਨਾਂ ਦੀ ਖ਼ੁਸ਼ਬੋ ਵੀ ਨਹੀਂ ਮਾਣੀ ਹੁੰਦੀ। ਉਸ ਕੋਲ ਨੱਕ ਤਾਂ ਹੈ ਪਰ ਚਰਨ ਕਮਲ ਦੀ ਸੁਗੰਧੀ ਲੈਣ ਵਾਲੀ ਤਾਕਤ ਨਹੀਂ ਹੈ। ਉਸ ਦੇ ਅਜਿਹੇ ਹੱਥ ਵੀ ਕਿਸੇ ਕੰਮ ਨਹੀਂ ਜਿੰਨ੍ਹਾਂ ਨੇ ਕਦੇ ਸੇਵਾ ਨਹੀਂ ਕੀਤੀ। ਉਹ ਹੱਥਾਂ ਪੈਰਾਂ ਦੇ ਹੁੰਦਿਆਂ ਵੀ ਲੰਗੜਾ ਲੂਲ੍ਹਾ ਹੀ ਹੈ। ਉਸ ਦੇ ਹਿਰਦੇ ਦਾ ਭਾਂਡਾ ਵੀ ਗੁਰਮਤਿ ਦੀ ਦਾਤ ਤੋਂ ਸੱਖਣਾ ਹੀ ਰਹਿੰਦਾ ਹੈ। ਇਸ ਕਰਕੇ ਉਸ ਨੂੰ ਰੱਬੀ ਪ੍ਰੇਮ ਦੀ ਪ੍ਰਵਾਨਗੀ ਵੀ ਨਹੀਂ ਮਿਲਦੀ। ਅਜਿਹਾ ਮੂਰਖ ਆਪਣੀ ਜ਼ਿੰਦਗੀ ਦਾ ਭਾਰ ਆਪਣੇ ਹੀ ਮੋਢਿਆਂ 'ਤੇ ਚੁੱਕੀ ਫਿਰਦਾ ਰਹਿੰਦਾ ਹੈ, ਉਸ ਦੇ ਜੀਵਨ-ਪੈਂਡੇ ਅੰਦਰ ਕੋਈ ਮਦਦਗਾਰ ਵੀ ਨਹੀਂ ਬਣਦਾ। ਇਹ ਵੀਚਾਰ ਭਾਈ ਗੁਰਦਾਸ ਜੀ ਦੀ ਹੈ। ਪਾਵਨ ਬਚਨ ਹਨ :

ਗੁਰਮੁਖਿ ਰੰਗੁ ਨ ਦਿਸਈ ਹੋਂਦੀ ਅਖੀਂ ਅੰਨ੍ਹਾ ਸੋਈ।
ਗੁਰਮੁਖਿ ਸਮਝਿ ਨ ਸਕਈ ਹੋਂਦੀ ਕੰਨੀਂ ਬੋਲਾ ਹੋਈ।
ਗੁਰਮੁਖਿ ਸਬਦੁ ਨ ਗਾਵਈ ਹੋਂਦੀ ਜੀਭੈ ਗੁੰਗਾ ਗੋਈ।
ਚਰਣ ਕਵਲ ਦੀ ਵਾਸੁ ਵਿਣੁ ਨਕਟਾ ਹੋਂਦੇ ਨਕਿ ਅਲੋਈ।
ਗੁਰਮੁਖਿ ਕਾਰ ਵਿਹੂਣਿਆ ਹੋਂਦੀ ਕਰੀਂ ਲੁੰਜਾ ਦੁਖ ਰੋਈ।
ਗੁਰਮਤਿ ਚਿਤਿ ਨ ਵਸਈ ਸੋ ਮਤਿ ਹੀਣੁ ਨ ਲਹਿੰਦਾ ਢੋਈ।

ਮੂਰਖ ਨਾਲਿ ਨ ਕੋਇ ਸਥੋਈ ॥੩॥ (ਵਾਰ ੩੨, ਪਉੜੀ ੩)

ਹੁਸੈਨ ਫ਼ਕੀਰ ਨੇ ਅਜਿਹੇ ਮਨੁੱਖ ਦੀ ਦਸ਼ਾ ਨੂੰ ਬਿਆਨ ਕੀਤਾ ਹੈ ਜਿਸ ਨੇ ਜ਼ਿੰਦਗੀ ਰੂਪੀ ਰਾਤ, ਇਸ ਸੰਸਾਰ ਰੂਪੀ ਸਰਾਂ ਵਿੱਚ ਸੌਂ ਕੇ ਗੁਜ਼ਾਰ ਲਈ ਪਰ ਕੋਈ ਆਪਣੇ ਮਾਹੀ ਦੀ ਗੱਲ ਨਹੀਂ ਕੀਤੀ। ਇਸ ਨੂੰ ਇਹ ਨਹੀਂ ਪਤਾ ਕਿ ਤਨ ਅਤੇ ਮਨ ਦਾ ਇੱਕ ਵਾਰੀ ਵਿਛੋੜਾ ਪੈ ਗਿਆ ਤਾਂ ਮੁੜ ਇਨ੍ਹਾਂ ਦਾ ਦੁਬਾਰਾ ਮਿਲਾਪ ਨਹੀਂ ਹੋਣਾ। ਜਿਵੇਂ ਦਰੱਖ਼ਤ ਤੋਂ ਟੁੱਟਿਆ ਪੱਤਾ ਮੁੜ ਦੁਬਾਰਾ ਦਰੱਖ਼ਤ ਨਾਲ ਨਹੀਂ ਜੁੜਦਾ ਇਸ ਤਰ੍ਹਾਂ ਹੀ ਇਹ ਜੀਵਨ ਦੁਬਾਰਾ ਨਹੀਂ ਮਿਲਣਾ। ਕਮਲੇ ਨੇ ਸਾਰੀ ਰਾਤ ਹੀ ਅਵੇਸਲੇਪਣ ਵਿੱਚ ਗੁਜ਼ਾਰ ਲਈ ਅਤੇ ਹੁਣ ਪ੍ਰਭਾਤ ਹੋ ਗਈ। ਸਰਾਂ ਦਾ ਕਮਰਾ ਵਿਹਲਾ ਕਰਨਾ ਹੀ ਪੈਣਾ ਹੈ, ਭਾਵ ਇਸ ਸੰਸਾਰ ਤੋਂ ਜਾਣਾ ਹੀ ਪੈਣਾ ਹੈ। ਜ਼ਿੰਦਗੀ ਦਾ ਮੂਲ ਗਵਾ ਕੇ ਪਛਤਾਵੇ ਨਾਲ ਝੋਲੀ ਭਰ ਕੇ ਲੈ ਚੱਲਿਆ ਹੈ।

ਜਾਗ ਨਾ ਲਧੀਆ ਸੁਣ ਜਿੰਦੂ, ਹੱਭੋ ਵਿਹਾਣੀ ਰਾਤ ॥
ਇਸ ਦਮ ਦਾ ਵੋ ਕੀ ਭਰਵਾਸਾ ਰਹਿਨ ਸਰਾਈਂ ਰਾਤ ॥
ਵਿਛੜੇ ਤਨ ਮਨ ਬਹੁੜ ਨਾ ਮੇਲਾ, ਜਿਉਂ ਤਰਵਰ ਤੁੱਟੇ ਪਾਤ ॥
ਕਹੈ ਹੁਸੈਨ ਫਕੀਰ ਸਾਂਈ ਦਾ ਹੋਇ ਗਈ ਪ੍ਰਭਾਤ॥

(ਕਾਫੀਆਂ, ਸ਼ਾਹ ਹੁਸੈਨ, ਭਾਸ਼ਾ ਵਿਭਾਗ, ਪੰਜਾਬ, ਕਾਫੀ ਨੰ: 75)

ਭਾਈ ਨੰਦ ਲਾਲ ਸਿੰਘ ਜੀ ਦਾ ਬਹੁਤ ਪਿਆਰਾ ਬਚਨ ਹੈ ਕਿ ਐ ਬੰਦੇ! ਸੁਚੇਤ ਹੋ। ਇਥੋਂ ਜਾਣ ਦੀ ਕੀ ਗੱਲ ਪੁੱਛਦੇ ਹੋ? ਇਥੋਂ ਬਾਦਸ਼ਾਹ ਨੇ ਵੀ ਚਲੇ ਜਾਣਾ ਹੈ ਅਤੇ ਫਕੀਰ ਨੇ ਵੀ ਗੁਜ਼ਰ ਜਾਣਾ ਹੈ :

ਅਜ਼ ਗੁਜ਼ਸ਼ਤਨਹਾ ਚਿਹ ਮੇ ਪੁਰਸੀ ਦਰੀਂ ਦਹਿਰੇ ਖਰਾਬ।
ਬਾਦਸ਼ਾਹ ਖਾਹਦ ਗੁਜ਼ਸ਼ਤੋ ਹਮ ਗਦਾ ਖ੍ਵਾਹਦ ਗੁਜ਼ਸ਼ਤ॥

(ਡਾ: ਗੰਡਾ ਸਿੰਘ ਜੀ, ਭਾਈ ਨੰਦ ਲਾਲ ਗ੍ਰੰਥਾਵਲੀ ਪੰਨਾ, 35, ਗ਼ਜ਼ਲ ਨੰ: 11)

ਨੀਂਦ ਵਿੱਚੋਂ ਜਾਗਣ ਤੋਂ ਬਾਅਦ ਬੰਦਾ ਨੀਂਦ ਵਿੱਚ ਵਰਤੀ ਕਹਾਣੀ ਨੂੰ ਸੁਪਨਾ ਸਮਝ ਕੇ ਛੱਡ ਦਿੰਦਾ ਹੈ। ਇਸ ਤਰ੍ਹਾਂ ਹੀ ਜਦੋਂ ਮਨੁੱਖ ਅਗਿਆਨਤਾ ਦੀ ਨੀਂਦ ਵਿੱਚੋਂ ਗੁਰੂ ਕਿਰਪਾ ਨਾਲ ਜਾਗਦਾ ਹੈ ਤਾਂ ਉਸ ਨੂੰ ਪਤਾ ਲੱਗ ਜਾਂਦਾ ਹੈ ਕਿ

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥ (੧੪੨੭)

ਉਹ ਬਿਨਾਂ ਭਗਵਾਨ ਦੇ ਸਭ ਕੁਝ ਕੂੜ ਸਮਝਣ ਲੱਗ ਪੈਂਦਾ ਹੈ। ਅਜਿਹੇ ਗੁਰਸਿੱਖਾਂ ਦੀ ਘਾਲਣਾ ਨੂੰ ਇਤਿਹਾਸ ਮਾਣ ਨਾਲ ਮੂਰਤੀਮਾਨ ਕਰਦਾ ਹੈ। ਪੁਰਾਣੇ

ਸਮੇਂ ਦੀ ਪੱਟੀ ਨੂੰ ਨੌਂ ਲੱਖ ਦੀ ਪੱਟੀ ਵੀ ਕਹਿੰਦੇ ਸਨ। ਇਸ ਦਾ ਸਾਲ ਦਾ ਮਾਮਲਾ ਨੌਂ ਲੱਖ ਰੁਪਈਆ ਸੀ। ਇਸ ਦੇ ਪ੍ਰਮੁੱਖ ਤਿੰਨ ਇਲਾਕੇ ਸਨ। ਇੱਕ ਇਲਾਕਾ, ਨੁਸ਼ਹਿਰਾ ਪੰਨੂਆਂ, ਦੂਜਾ ਨੁਸ਼ਹਿਰਾ ਢਾਲਾ ਅਤੇ ਤੀਜਾ ਝਬਾਲ ਸੀ। ਇਸ ਝਬਾਲ ਦਾ ਸਿੱਖੀ ਨਾਲ ਕਾਫ਼ੀ ਗਹਿਰਾ ਸੰਬੰਧ ਹੈ। ਭਾਈ ਲੰਗਾਹ ਜੀ ਇਥੋਂ ਦੇ ਹੀ ਰਹਿਣ ਵਾਲੇ ਸਨ। ਭਾਈ ਲੰਗਾਹ ਜੀ ਨੇ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਵੇਲੇ ਸਿੱਖੀ ਧਾਰਨ ਕੀਤੀ ਸੀ ਅਤੇ ਸਖੀ ਸਰਵਰ ਦੀ ਪੂਜਾ ਤਿਆਗੀ ਸੀ। ਭਾਈ ਲੰਗਾਹ ਦੇ ਪਰਿਵਾਰ ਵਿੱਚੋਂ ਹੀ ਇਨ੍ਹਾਂ ਦੇ ਛੋਟੇ ਭਰਾ ਭਾਈ ਪੀਰੋ ਸ਼ਾਹ ਦੀ ਪੋਤੀ, ਮਾਤਾ ਭਾਗ ਕੌਰ ਸੀ। ਇਹ ਭਾਈ ਲੰਗਾਹ 84 ਪਿੰਡਾਂ ਦਾ ਚੌਧਰੀ ਸੀ। ਹਰ ਪਾਸੇ ਬਹੁਤ ਮਾਣ ਸਤਿਕਾਰ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਬੱਚੀ ਬੀਬੀ ਵੀਰੋ ਜੀ ਦੀ ਸ਼ਾਦੀ ਮੱਲਾ ਪਿੰਡ ਦੇ ਭਾਈ ਧਰਮੇ ਦੇ ਪੁੱਤਰ ਭਾਈ ਸਾਧੂ ਨਾਲ ਰੱਖੀ ਹੋਈ ਸੀ। ਅਚਾਨਕ ਹੀ ਹਾਕਮਾਂ ਨਾਲ ਜੰਗ ਕਰਨੀ ਪੈ ਗਈ। ਭਾਈ ਲੰਗਾਹ ਜੀ ਨੇ ਸੋਚਿਆ ਕਿ ਹਰ ਇੱਕ ਤਰ੍ਹਾਂ ਦਾ ਨੁਕਸਾਨ ਸਮਾਂ ਪੈ ਕੇ ਪੂਰਾ ਹੋ ਜਾਇਆ ਕਰਦਾ ਹੈ ਪਰ ਇੱਜ਼ਤ ਦੀ ਪੂਰਤੀ ਸਮਾਂ ਵੀ ਨਹੀਂ ਕਰ ਸਕਦਾ। ਉਨ੍ਹਾਂ ਨੇ ਬੀਬੀ ਵੀਰੋ ਜੀ ਨੂੰ ਆਪਣੇ ਘਰ ਲਿਆਂਦਾ। ਭਾਈ ਲੰਗਾਹ ਜੀ ਤੇਗ਼ ਦੇ ਵੀ ਧਨੀ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ ਦੇ ਇੱਕ ਪ੍ਰਮੁੱਖ ਜਥੇਦਾਰ ਵੀ ਸਨ। ਇਨ੍ਹਾਂ ਨੂੰ ਮਿਲਵਰਤਨੀਏ ਸਿੱਖ ਵੀ ਕਿਹਾ ਜਾਂਦਾ ਸੀ। ਇਨ੍ਹਾਂ ਦੀ ਸਰਕਾਰੇ ਦਰਬਾਰੇ ਵੀ ਚੰਗੀ ਪਹੁੰਚ ਸੀ। ਭਾਈ ਲੰਗਾਹ ਜੀ ਨੇ ਜਦੋਂ ਦੇਖਿਆ ਕਿ ਹੁਣ ਮੈਨੂੰ ਰਿਸ਼ਤਾ ਸਿਰਫ਼ ਇੱਕ ਪਾਸੇ ਹੀ ਰੱਖਣਾ ਪੈਣਾ ਹੈ। ਸਰਕਾਰ ਨਾਲ ਰਿਸ਼ਤਾ ਰੱਖਦਾ ਹਾਂ ਤਾਂ ਚੌਧਰਪੁਣਾ, ਮਾਣ ਵਡਿਆਈ, ਧਨ ਦੌਲਤ, ਸ਼ੁਹਰਤ ਆਦਿਕ ਸਭ ਕੁਝ ਹੀ ਬਰਕਰਾਰ ਰਹਿ ਸਕਦਾ ਹੈ, ਪਰ ਗੁਰੂ ਜੀ ਨਾਲੋਂ ਰਿਸ਼ਤਾ ਤੋੜਨਾ ਪਵੇਗਾ। ਦੂਜਾ ਪੱਖ ਇਹ ਸੀ ਕਿ ਸਭ ਕੁਝ ਦਾਅ 'ਤੇ ਲਾ ਕੇ ਦੁਨੀਆਂ ਲਈ ਭਾਵੇਂ ਮੈਂ ਬਰਬਾਦ ਹੋ ਜਾਵਾਂ ਪਰ ਮੇਰੀ ਗੁਰੂ ਜੀ ਨਾਲ ਤੋੜ ਨਿਭ ਜਾਵੇ। ਉਨ੍ਹਾਂ ਨੇ ਸੰਸਾਰ ਦੀ ਹਰ ਚੀਜ਼ ਨੂੰ ਕੂੜੀ ਜਾਣ ਕੇ ਆਪਣੀ ਗੁਰੂ ਨਾਲ ਪਾਈ ਸੱਚੀ ਪ੍ਰੀਤ ਬਚਾਅ ਲਈ ਸੀ। ਉਸ ਨੇ ਆਪਣਾ ਘਰ ਬਾਰ ਹਵਾਲੇ ਕਰ ਦਿੱਤਾ ਸੀ ਕਿ ਇਥੇ ਹੀ ਰਹਿ ਕੇ ਬੀਬੀ ਵੀਰੋ ਜੀ ਸ਼ਾਦੀ ਕਰੋ। ਇਹ ਸ਼ਾਦੀ ਝਬਾਲ ਹੀ ਹੋਈ ਸੀ। (ਕਰਮ ਸਿੰਘ ਹਿਸਟੋਰੀਅਨ, ਅਮਰ ਖਾਲਸਾ, ਪੰਨਾ 32)

ਮਨ ਮਾਇਆ ਦੀ ਬੁੱਕਲ ਵਿੱਚ ਸੁੱਤਾ ਹੁੰਦਾ ਤਾਂ ਉਸ ਨੇ ਗੁਰੂ ਨਾਲ ਪ੍ਰੀਤ ਨਿਭਣ ਨਹੀਂ ਦੇਣੀ ਸੀ ਕਿਉਂਕਿ ਮਾਇਆ ਦੀ ਤਾਂ ਡਿਊਟੀ ਹੀ ਗੁਰੂ ਤੋਂ ਜਾਂ ਰੱਬ ਤੋਂ ਤੋੜਨਾ ਹੈ। ਜਿਸ ਗੁਰੂ ਨੇ ਇਹ ਮੋਹ ਮਿੱਠਾ ਕਰਕੇ ਲਾਇਆ ਹੋਇਆ ਹੈ, ਮੈਂ ਉਸ ਮੋਹ ਤੋਂ ਨਹੀਂ ਬਲਕਿ ਗੁਰੂ ਤੋਂ ਹੀ ਕੁਰਬਾਨ ਜਾਂਦਾ ਹਾਂ।

ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥

(੯੧੮)

ਤੀਜੀ ਤਰ੍ਹਾਂ ਦੀ ਨੀਂਦ ਆਲਸ ਅਖਵਾਉਂਦੀ ਹੈ। ਇਸ ਵਿੱਚ ਸਰੀਰ ਵੀ ਜਾਗਦਾ ਹੈ। ਮਨ ਨੂੰ ਗਿਆਨ ਵੀ ਹੁੰਦਾ ਹੈ ਪਰ ਆਲਸ ਦੇ ਕਾਰਨ ਬਿਨਾਂ ਕਿਸੇ ਪ੍ਰਾਪਤੀ ਦੇ ਇਸ ਧਰਤੀ 'ਤੇ ਇੱਕ ਭਾਰ ਬਣ ਕੇ ਹੀ ਜ਼ਿੰਦਗੀ ਦੇ ਦਿਨ ਪੂਰੇ ਕਰ ਜਾਂਦਾ ਹੈ। ਅਜਿਹੇ ਲੋਕਾਂ ਲਈ ਗੁਰੂ ਜੀ ਅਵਾਜ਼ ਮਾਰਦੇ ਹਨ :

ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥

(੪੧੮)

# ਨੌਂ ਦੁਆਰੇ

**ਜਿਸਮਿ ਸ਼ਾਂ ਖਾਕੀ ਵ ਦਰ ਵੋ ਨੂਰਿ ਹੱਕ॥**
**ਅਮਦਰੁਨਸ਼ ਚਾਰ ਸੁ ਵ ਨੁਹ ਤਬਕ॥**

**(ਭਾਈ ਨੰਦ ਲਾਲ ਸਿੰਘ ਜੀ, ਜ਼ਿੰਦਗੀਨਾਮਾ, ਸ਼ੇਅਰ ੧੩੧, ਮਾ: ਜਸਵੰਤ ਸਿੰਘ ਜੀ, ਕਿਤਾਬ ਦਾ ਪੰਨਾ ੪੫)**

ਇਸ ਉਪ੍ਰੋਕਤ ਪੰਕਤੀ ਦੇ ਅਰਥ ਹਨ ਕਿ ਇਹ ਸਰੀਰ ਤਾਂ ਮਿੱਟੀ ਦਾ ਹੈ ਪਰ ਇਸ ਵਿੱਚ ਰੱਬ ਦਾ ਨੂਰ ਵੱਸਦਾ ਹੈ। ਇਹ ਜੋਤਿ ਹੀ ਚਾਰੇ ਪਾਸੇ ਵਰਤ ਰਹੀ ਹੈ। ਇਸ ਤੋਂ ਭਾਵ ਹੈ ਕਿ ਸਰੀਰ ਵਿੱਚ ਰੱਬ ਵੱਸਦਾ ਹੈ। ਇਹ ਸਰੀਰ ਰੱਬ ਨੇ ਆਪਣੇ ਰਹਿਣ ਦਾ ਟਿਕਾਣਾ ਬਣਾਇਆ ਹੋਇਆ ਹੈ। ਰੱਬ ਦੇ ਬਾਰੇ ਵਿੱਚ ਆਮ ਹੀ ਪੜ੍ਹਦੇ ਸੁਣਦੇ ਹਾਂ ਕਿ ਰੱਬ ਤਾਂ ਸਦੀਵ ਸੱਚ ਹੈ। ਜਿਸ ਨੇ ਸਦਾ ਲਈ ਰਹਿਣਾ ਹੋਵੇ, ਉਸ ਦਾ ਘਰ ਵੀ ਬਹੁਤ ਮਜ਼ਬੂਤ ਅਤੇ ਪੱਕਾ ਹੋਵੇਗਾ। ਇਸ ਗੱਲ ਦੀ ਲਾਲਸਾ ਸਾਨੂੰ ਸਰੀਰ ਨੂੰ ਸਮਝਣ ਲਈ ਮਜਬੂਰ ਕਰਦੀ ਹੈ। ਜਦੋਂ ਅਸੀਂ ਗੁਰਬਾਣੀ ਕੋਲੋਂ ਸਰੀਰ ਬਾਰੇ ਪੁੱਛਦੇ ਹਾਂ ਤਾਂ ਹੈਰਾਨੀ ਦੀ ਗੱਲ ਹੈ ਕਿ ਸਰੀਰ ਨੂੰ ਕੱਚਾ, ਝੂਠਾ, ਜਰਜਰਾ, ਜਲ ਕੀ ਭੀਤ, ਘਾਸ ਕੀ ਟਾਟੀ ਆਦਿਕ ਸ਼ਬਦਾਂ ਨਾਲ ਸਮਝਾਇਆ ਗਿਆ ਹੈ। ਜੇ ਇਹ ਰੱਬ ਦਾ ਨਿਵਾਸ ਹੈ ਤਾਂ ਇਹ ਕੱਚਾ ਕਿਉਂ ਹੈ? ਹਾਲਾਂਕਿ ਇਸ ਨੂੰ ਬਣਾਇਆ ਵੀ ਰੱਬ ਨੇ ਖ਼ੁਦ ਆਪ ਹੀ ਹੈ। ਇੱਕ ਆਮ ਮਨੁੱਖ ਵੀ ਇਹ ਜਾਣਦਾ ਹੈ ਕਿ ਮੇਰੀ ਹੋਂਦ ਸਦੀਵੀ ਨਹੀਂ। ਉਹ ਘਰ ਬਣਾਉਣ ਲੱਗਿਆਂ ਇਹ ਕੋਸ਼ਿਸ਼ ਕਰਦਾ ਹੈ ਕਿ ਮੈਂ ਆਪ ਭਾਵੇਂ ਕੱਚਾ ਹੀ ਹਾਂ ਪਰ ਮੈਂ ਘਰ ਪੱਕਾ ਹੀ ਬਣਾਵਾਂ। ਰੱਬ ਨੇ ਸਦਾ ਲਈ ਰਹਿਣਾ ਹੈ ਪਰ ਉਸ ਨੇ ਆਪਣਾ ਘਰ ਕੱਚਾ ਕਿਉਂ ਬਣਾਇਆ ਹੈ? ਥੋੜ੍ਹੀ ਜਿਹੀ ਬਿਬੇਕ ਬੁੱਧੀ ਦਾ ਮਾਲਕ ਵੀ ਗੁਰੂ ਜੀ ਦੀ ਬਖ਼ਸ਼ਿਸ਼ ਦਾ ਪੱਲਾ ਪਕੜ ਕੇ ਇਸ ਗੁੰਝਲ ਵਿੱਚੋਂ ਬਾਹਰ ਨਿਕਲ ਆਉਂਦਾ ਹੈ। ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਰੱਬ ਨੇ ਅਜਿਹਾ ਜਾਣ ਬੁੱਝ ਕੇ ਹੀ ਕੀਤਾ ਹੋਇਆ ਹੈ। ਰੱਬ ਨੂੰ ਪਤਾ ਹੈ ਕਿ ਮੈਂ ਕੱਚੇ ਟਿਕਾਣੇ ਵਿੱਚ ਵੀ ਪੱਕਿਆਂ ਵਾਂਗੂੰ ਹੀ ਰਹਿ ਸਕਦਾ ਹਾਂ। ਮਨੁੱਖਾ ਸਰੀਰ ਰੂਪੀ ਕੋਠੇ ਨੂੰ ਨੌਂ ਦੁਆਰੇ ਲਾਏ ਹੋਏ ਹਨ। ਮਨੁੱਖ ਤਾਂ ਇਨ੍ਹਾਂ ਨੌਂ ਦੁਆਰਿਆਂ ਰਾਹੀਂ ਬਾਹਰ ਹੀ ਭਟਕਦਾ ਰਹਿੰਦਾ ਹੈ। ਉਹ ਕਦੇ ਆਪਣੇ ਨਿਜ ਘਰ ਵਿੱਚ ਨਹੀਂ ਆਉਂਦਾ। ਇੱਕ ਦਰਵਾਜ਼ੇ ਰਾਹੀਂ ਅੰਦਰ ਆ ਵੀ ਜਾਵੇ ਤਾਂ ਦੂਜੇ ਰਾਹੀਂ ਫਿਰ ਬਾਹਰ ਹੀ ਚਲਾ ਜਾਂਦਾ ਹੈ। ਜਿਥੇ ਅੰਦਰ ਤੱਕ ਜਾਣਾ ਹੈ,

ਉਥੋਂ ਤੱਕ ਪਹੁੰਚ ਨਹੀਂ ਪਾਉਂਦਾ। ਜੇ ਕਿਧਰੇ ਇਹ ਪਹੁੰਚ ਜਾਏ ਤਾਂ ਫਿਰ ਕੱਚੇ ਨੂੰ ਵੀ ਸੰਭਾਲ ਕਰਕੇ ਪੱਕੇ ਵਰਗਾ ਹੀ ਬਣਾ ਲਵੇਗਾ ਭਾਵ ਕੱਚੇ ਘਰ ਵਿੱਚ ਰਹਿ ਕੇ ਵੀ ਪੱਕੇ ਪ੍ਰਮੇਸ਼ਰ ਨਾਲ ਰਿਸ਼ਤਾ ਬਣਾ ਲਵੇਗਾ।

ਨੌਂ ਦੁਆਰੇ ਪ੍ਰਗਟ ਰੂਪ ਵਿੱਚ ਹਨ। ਇਨ੍ਹਾਂ ਦੇ ਨਾਮ ਹਨ : 2 ਅੱਖਾਂ, 2 ਨੱਕ ਦੇ ਛੇਕ, 2 ਕੰਨ, 1 ਮੁੱਖ ਅਤੇ 2 ਗੁਪਤ ਅੰਗ।

(ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ, ਭਾਗ ਦੂਜਾ, ਪੰਨਾ 528)

ਇਹ ਨੌਂ ਹੀ ਦੁਆਰੇ ਪ੍ਰਗਟ ਰੂਪ ਵਿੱਚ ਹਨ। ਇਨ੍ਹਾਂ ਬਾਰੇ ਲਗਪਗ ਸਭ ਨੂੰ ਗਿਆਨ ਹੈ ਪਰ ਇੱਕ ਦਸਵਾਂ ਦੁਆਰ ਹੈ ਜਿਹੜਾ ਪ੍ਰਗਟ ਰੂਪ ਵਿੱਚ ਨਹੀਂ ਪਰ ਇਨ੍ਹਾਂ ਦੀ ਵਰਤੋਂ ਦਾ ਗਿਆਨ ਉਸ ਦਸਵੇਂ ਦੁਆਰ ਵਿੱਚ ਹੀ ਹੈ। ਗੁਰੂ ਅਮਰ ਦਾਸ ਜੀ ਦਾ ਬਚਨ ਹੈ : -

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥**
**ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ**
**ਦਸਵਾ ਗੁਪਤੁ ਰਖਾਇਆ ॥**

(ਅਨੰਦੁ ਸਾਹਿਬ)

ਅਸਲ ਵਿੱਚ ਜਿਹੜੀ ਚੀਜ਼ ਜਿਤਨੀ ਕੀਮਤੀ ਹੁੰਦੀ ਹੈ, ਉਸ ਨੂੰ ਓਨਾ ਹੀ ਸੰਭਾਲ ਕੇ ਰੱਖਿਆ ਜਾਂਦਾ ਹੈ। ਦਸਵੇਂ ਦੁਆਰ ਦਾ ਗੁਪਤ ਹੋਣਾ ਹੀ ਉਸ ਦੀ ਕੀਮਤ ਨੂੰ ਜ਼ਾਹਰ ਕਰ ਦਿੰਦਾ ਹੈ। ਉਸ ਤੱਕ ਮਨੁੱਖ ਦੀ ਪਹੁੰਚ ਨਾ ਹੋਣ ਕਰਕੇ ਇਹ ਇਨ੍ਹਾਂ ਨੌਂ ਦੁਆਰਿਆਂ ਦੀ ਵੀ ਯੋਗ ਵਰਤੋਂ ਨਹੀਂ ਕਰ ਸਕਿਆ। ਪ੍ਰਵੇਸ਼ ਅਤੇ ਨਿਕਾਸ ਜ਼ਿੰਦਗੀ ਦੀਆਂ ਦੋ ਅਟੁੱਟ ਕਿਰਿਆਵਾਂ ਹਨ। ਇਸ ਪ੍ਰਵੇਸ਼ ਅਤੇ ਨਿਕਾਸ ਕਾਰਨ ਹੀ ਵਿਕਾਸ ਹੋਇਆ ਕਰਦਾ ਹੈ। ਸਾਹ ਪ੍ਰਵੇਸ਼ ਕਰਦਾ ਹੈ ਪਰ ਨਿਵਾਸ ਨਹੀਂ ਕਰਦਾ ਸਗੋਂ ਨਿਕਾਸ ਕਰਦਾ ਹੈ। ਇਸ ਕਿਰਿਆ ਨਾਲ ਜ਼ਿੰਦਗੀ ਚਲਦੀ ਹੈ। ਖਾਣਾ ਖਾਂਦੇ ਹਾਂ, ਪਾਣੀ ਪੀਂਦੇ ਹਾਂ, ਪ੍ਰਵੇਸ਼ ਵੀ ਹੈ ਅਤੇ ਨਿਕਾਸ ਵੀ ਹੈ। ਕੰਨਾਂ ਰਾਹੀਂ ਸੁਣਦੇ ਹਾਂ ਅਤੇ ਜ਼ੁਬਾਨ ਰਾਹੀਂ ਵੰਡਦੇ ਹਾਂ। ਭਾਵ ਇਨ੍ਹਾਂ ਦਰਵਾਜ਼ਿਆਂ ਰਾਹੀਂ ਆਉਣ ਜਾਣ ਦੀ ਕਿਰਿਆ ਬਰਾਬਰ ਹੋ ਰਹੀ ਹੈ। ਇਹ ਨੌਂ ਦੁਆਰੇ ਪ੍ਰਮੇਸ਼ਰ ਨੇ ਇਸ ਘਰ ਦੀ ਸਫਾਈ ਲਈ ਲਾਏ ਸਨ। ਇਨ੍ਹਾਂ ਵਿੱਚ ਕਰਤਾਰੀ ਅਤੇ ਵਿਕਾਰੀ ਰਸ ਵੀ ਹੈ। ਮਨੁੱਖ ਦੀ ਦਸਵੇਂ ਦੁਆਰ ਤੱਕ ਪਹੁੰਚ ਨਾ ਹੋਣ ਕਰਕੇ ਮਨੁੱਖ ਇਨ੍ਹਾਂ ਰਸਾਂ ਵਿੱਚੋਂ ਕਰਤਾਰੀ ਰਸ ਲੈਣ ਦੀ ਥਾਂ ਸਗੋਂ ਵਿਕਾਰੀ ਰਸ ਲੈਣ ਲੱਗ ਪਿਆ ਹੈ। ਨੀਵੀਂ ਸੋਚ ਦੇ ਕਾਰਨ ਇਨ੍ਹਾਂ ਕੋਲੋਂ ਨੀਵੇਂ ਦਰਜੇ ਦੇ ਹੀ ਕੰਮ ਕਰਵਾਉਣ ਲੱਗ ਪਿਆ ਹੈ। ਜਦੋਂ ਕਦੇ ਮਨੁੱਖ ਗੁਰੂ ਨਾਲ ਜੀਵਨ ਦੀ ਸਾਂਝ ਪਾਉਂਦਾ ਹੈ ਤਾਂ ਸਤਿਗੁਰੂ ਜੀ ਇਸ ਨੂੰ ਗੁਰਮਤਿ ਦੀ ਸੋਝੀ ਪ੍ਰਦਾਨ ਕਰਦੇ ਹਨ। ਇਹ ਗੁਰਮਤਿ ਦੀ ਸੂਝ ਬੂਝ ਹੀ ਦਸਮ ਦੁਆਰ ਦਾ ਖੁੱਲ੍ਹ

ਜਾਣਾ ਹੈ। ਜਿਹੜਾ ਵੀ ਬੰਦਾ ਗੁਰਮਤਿ ਅਨੁਸਾਰ ਚਲਦਾ ਹੈ, ਗੁਰੂ-ਬਚਨਾਂ ਦੀ ਕਮਾਈ ਕਰਦਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਸ ਦਾ ਦਸਮ ਦੁਆਰਾ ਖੁੱਲ੍ਹਾ ਹੋਇਆ ਹੈ। ਗੁਰਮਤਿ ਦਾ ਗਿਆਨ ਹੀ ਬੰਦੇ ਨੂੰ ਸਮਝਾਉਂਦਾ ਹੈ ਕਿ ਇਨ੍ਹਾਂ ਦੁਆਰਿਆਂ ਨਾਲ ਵਿਕਾਰ ਦੀ ਥਾਂ ਰੱਬੀ ਪਿਆਰ ਹਾਸਲ ਕਰਨਾ ਚਾਹੀਦਾ ਹੈ।

ਇੱਕ ਵੀਚਾਰ ਪਹਿਲਾਂ ਸਮਝਣੀ ਜ਼ਰੂਰੀ ਹੈ ਕਿ ਦੁਆਰੇ ਦਾ ਅਰਥ ਦਰਵਾਜ਼ਾ ਹੁੰਦਾ ਹੈ। ਦਰਵਾਜ਼ੇ ਰਾਹੀਂ ਹੀ ਘਰ ਵਿੱਚ ਆਇਆ ਜਾਇਆ ਜਾਂਦਾ ਹੈ। ਦਰਵਾਜ਼ੇ ਤੋਂ ਬਿਨਾਂ ਹੋਰ ਤਰੀਕੇ ਘਰ ਆਉਣ ਵਾਲਾ ਹਿਤੈਸ਼ੀ ਨਹੀਂ ਹੋਇਆ ਕਰਦਾ। ਦਰਵਾਜ਼ਾ ਇਸ-ਵਾਸਤੇ ਹੀ ਹੁੰਦਾ ਹੈ ਕਿ ਜਦੋਂ ਕੋਈ ਆਵੇ ਤਾਂ ਮੈਂ ਦਰਵਾਜ਼ੇ 'ਤੇ ਪਤਾ ਕਰ ਲਵਾਂ ਕਿ ਇਹ ਮੇਰਾ ਮਿੱਤਰ ਹੈ ਜਾਂ ਦੁਸ਼ਮਣ ਹੈ। ਅਜੋਕੀ ਸੋਚ ਨੇ ਤਾਂ ਦਰਵਾਜ਼ੇ ਵਿੱਚ ਇੱਕ ਚੋਰ ਮੋਰੀ ਵੀ ਲਾ ਦਿੱਤੀ ਹੈ ਤਾਂ ਕਿ ਦਰਵਾਜ਼ਾ ਖੋਲ੍ਹਣ ਤੋਂ ਵੀ ਪਹਿਲਾਂ ਘਰ ਵਿੱਚ ਆਉਣ ਵਾਲੇ ਦਾ ਪਤਾ ਲੱਗ ਜਾਵੇ। ਜਿਹੜਾ ਸਾਡਾ ਵਫ਼ਾਦਾਰ ਹੋਵੇ ਜਾਂ ਜਾਣ ਪਹਿਚਾਣ ਵਾਲਾ ਹੋਵੇ ਤਾਂ ਉਸ ਨੂੰ ਅਸੀਂ ਘਰ ਵਿੱਚ ਆਉਣ ਲਈ ਦਰਵਾਜ਼ਾ ਖੋਲ੍ਹ ਦਿੰਦੇ ਹਾਂ। ਅਕਸਰ ਲੋਕਾਂ ਨੇ ਪਹਿਰੇਦਾਰ ਵੀ ਦਰਵਾਜ਼ਿਆਂ 'ਤੇ ਹੀ ਖੜ੍ਹੇ ਕੀਤੇ ਹੁੰਦੇ ਹਨ ਤਾਂਕਿ ਪਹਿਚਾਣ ਕੇ ਹੀ ਅੰਦਰ ਆਉਣ ਦੇਵੇ। ਦਸਮ ਦੁਆਰ ਦੀ ਸੋਝੀ ਨੇ ਜਾਂ ਗੁਰਮਤਿ ਨੇ ਫ਼ੈਸਲਾ ਕਰਨਾ ਸੀ ਕਿ ਵਿਕਾਰਾਂ ਨੂੰ ਅੰਦਰ ਆਉਣ ਨਹੀਂ ਦੇਣਾ। ਗੁਰਮਤਿ ਨਾਲ ਇਹ ਕੋਈ ਰਿਸ਼ਤਾ ਨਹੀਂ ਬਣਾਉਂਦਾ। ਗੁਰਮਤਿ ਹੀ ਅਸਲ ਵਿੱਚ ਸੱਚੀ ਪਹਿਰੇਦਾਰ ਸੀ। ਦਸਮ ਦੁਆਰ ਭਾਵ ਗੁਰਮਤਿ ਨਾਲ ਹੀ ਇਨ੍ਹਾਂ ਤੋਂ ਸਾਕਾਰ ਰੂਪ ਵਿੱਚ ਕੰਮ ਲਿਆ ਜਾ ਸਕਦਾ ਸੀ। ਇਹ ਨੌਂ ਦੁਆਰੇ ਲਾਏ ਤਾਂ ਗੰਦਗੀ ਦੇ ਨਿਕਾਸ ਲਈ ਸਨ ਪਰ ਇਨ੍ਹਾਂ ਨਾਲ ਤਾਂ ਸਗੋਂ ਅੰਦਰ ਗੰਦ ਭਰ ਲਿਆ ਹੈ। ਅੱਖਾਂ ਨਾਲ ਜੋ ਤੱਕਣਾ ਸੀ, ਉਹ ਤਾਂ ਨਾ ਤੱਕਿਆ ਪਰ ਜਿਧਰੋਂ ਅੱਖਾਂ ਨੂੰ ਵਰਜਣਾ ਸੀ, ਉਸ ਪਾਸੇ ਸਗੋਂ ਪੂਰਨ ਅਜ਼ਾਦੀ ਦੇ ਦਿੱਤੀ। ਅੱਖਾਂ ਨੇ ਵਿਕਾਰੀ ਭਾਵਨਾ ਨਾਲ ਤੱਕ ਕੇ ਘਰ ਹਿਰਦੇ ਨੂੰ ਗੰਦਗੀ ਨਾਲ ਭਰ ਲਿਆ। ਨਫ਼ਰਤ, ਵੈਰ ਵਿਰੋਧਤਾ ਅਦਿਕ ਦੇ ਸੁਨੇਹੇ ਅੰਦਰ ਅੱਖਾਂ ਹੀ ਪਹੁੰਚਾਉਂਦੀਆਂ ਹਨ। ਇਸ ਤਰ੍ਹਾਂ ਹੀ ਬਾਕੀ ਦੁਆਰਿਆਂ ਦੀ ਬਾਤ ਸੀ। ਗੁਰੂ ਗਿਆਨ ਦੱਸਦਾ ਹੈ ਕਿ ਇਨ੍ਹਾਂ ਦੁਆਰਿਆਂ ਰਾਹੀਂ ਕੀ ਕੁਝ ਅੰਦਰ ਲੈ ਕੇ ਜਾਣਾ ਹੈ।

**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ**
**ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥** (੫੪੦)

**ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥** (੧੦੨੩)

**ਨਾਮ ਬਿਨਾ ਕੈਸੇ ਸੁਖੁ ਲਹੀਐ ॥**
**ਰਸਨਾ ਰਾਮ ਨਾਮ ਜਸੁ ਕਹੀਐ ॥** (੨੦੦)

ਭਾਈ ਗੁਰਦਾਸ ਜੀ ਮਨੁੱਖ ਦੀ ਦਸ਼ਾ ਬਿਆਨ ਕਰਦੇ ਹਨ ਕਿ ਇਸ ਨੇ ਆਪਣੇ ਅੰਦਰ ਦੀ ਹਾਲਤ ਇਹ ਬਣਾ ਲਈ ਹੈ ਕਿ ਇਨ੍ਹਾਂ ਦੁਆਰਿਆਂ ਨੂੰ ਲੱਗੀ ਵਿਕਾਰੀ ਭੁੱਖ ਨੂੰ ਸ਼ਾਂਤ ਕਰਦਾ ਕਰਦਾ ਆਪ ਹੀ ਇੱਕ ਦਿਨ ਸ਼ਾਂਤ (ਖ਼ਤਮ) ਹੋ ਜਾਂਦਾ ਹੈ।

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।**
**ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।**
**ਸਾਦੀਂ ਜੀਭ ਨ ਰਜੀਆ ਕਰਿ ਭੋਗ ਬਿਲਾਸੇ।**
**ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।**
**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ॥੯॥** **(ਵਾਰ ੨੭, ਪਉੜੀ ੯)**

ਇਨ੍ਹਾਂ ਕੂੜੇ ਭਰਵਾਸਿਆਂ ਦੇ ਕਾਰਨ ਰੱਜ ਨਾ ਸਕਿਆ। ਭੁੱਖਾ ਹੀ ਅਇਆ ਸੀ, ਭੁੱਖਾ ਹੀ ਵਿਲਕਦਾ ਰਿਹਾ ਅਤੇ ਭੁੱਖਾ ਹੀ ਸੰਸਾਰ ਤੋਂ ਚਲਾ ਗਿਆ। ਜੇ ਕਿਧਰੇ ਦਸਮ ਦੁਆਰ ਦੀ ਵੀਚਾਰ ਅਪਣਾਈ ਹੋਈ ਹੁੰਦੀ ਤਾਂ ਇਨ੍ਹਾਂ ਦੀ ਯੋਗ ਵਰਤੋਂ ਨਾਲ ਕੇਵਲ ਤ੍ਰਿਪਤ ਨਹੀਂ ਹੋਣਾ ਸੀ ਸਗੋਂ ਮੱਥਾ ਵੀ ਉੱਜਲਾ ਕਰ ਲੈਣਾ ਸੀ।

**ਉਸਤਤਿ ਮਨ ਮਹਿ ਕਰਿ ਨਿਰੰਕਾਰ ॥**
**ਕਰਿ ਮਨ ਮੇਰੇ ਸਤਿ ਬਿਉਹਾਰ ॥**
**ਨਿਰਮਲ ਰਸਨਾ ਅੰਮ੍ਰਿਤੁ ਪੀਉ ॥**
**ਸਦਾ ਸੁਹੇਲਾ ਕਰਿ ਲੇਹਿ ਜੀਉ ॥**
**ਨੈਨਹੁ ਪੇਖੁ ਠਾਕੁਰ ਕਾ ਰੰਗੁ ॥**
**ਸਾਧਸੰਗਿ ਬਿਨਸੈ ਸਭ ਸੰਗੁ ॥**
**ਚਰਨ ਚਲਉ ਮਾਰਗਿ ਗੋਬਿੰਦ ॥**
**ਮਿਟਹਿ ਪਾਪ ਜਪੀਐ ਹਰਿ ਬਿੰਦ ॥**
**ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥**
**ਹਰਿ ਦਰਗਹ ਨਾਨਕ ਊਜਲ ਮਥਾ ॥੨॥** **(੨੮੧)**

ਅਸੀਂ ਕਿਤਨੇ ਅਗਿਆਨੀ ਹਾਂ ਕਿ ਦੋਸ਼ ਸਾਰਾ ਹੀ ਦਰਵਾਜ਼ਿਆਂ ਨੂੰ ਦੇਈ ਜਾਂਦੇ ਹਾਂ। ਸਜ਼ਾ ਵੀ ਇਨ੍ਹਾਂ ਦਰਵਾਜ਼ਿਆਂ ਨੂੰ ਹੀ ਦੇ ਰਹੇ ਹਾਂ, ਜਦਕਿ ਸੱਚ ਇਹ ਹੈ ਕਿ ਦਰਵਾਜ਼ੇ ਦਾ ਕੋਈ ਕਸੂਰ ਨਹੀਂ ਹੁੰਦਾ, ਕਿਉਂਕਿ ਹਰ ਕਿਸੇ ਦੇ ਘਰ ਉਹੋ ਜਿਹੇ ਲੋਕ ਹੀ ਆਉਂਦੇ ਹਨ ਜਿਹੋ ਜਿਹੀ ਵੀਚਾਰ ਵਾਲਾ ਮਾਲਕ ਉਸ ਘਰ ਵਿੱਚ ਰਹਿੰਦਾ ਹੈ। ਮਾਲਕ ਸ਼ਰਾਬੀ ਹੈ ਤਾਂ ਸ਼ਰਾਬੀ ਲੋਕਾਂ ਦੀ ਆਮਦ ਵਧੇਰੇ ਹੋਵੇਗੀ। ਮਾਲਕ ਵਿਕਾਰੀ ਹੈ ਤਾਂ ਵਿਕਾਰਾਂ ਵਾਲੇ ਲੋਕ ਹੀ ਜ਼ਿਆਦਾ ਗਿਣਤੀ ਵਿੱਚ ਆਉਂਦੇ ਹਨ।

ਮਾਲਕ ਧਰਮੀ ਹੈ ਤਾਂ ਧਰਮੀ ਲੋਕਾਂ ਦੀ ਆਵਾਜਾਈ ਹੁੰਦੀ ਹੈ। ਦੋਸ਼ ਦਰਵਾਜ਼ੇ ਦਾ ਨਹੀਂ, ਸਗੋਂ ਦੋਸ਼ ਤਾਂ ਮਾਲਿਕ ਦਾ ਹੈ। ਦਰਵਾਜ਼ਾ ਭਾਵੇਂ ਪ੍ਰਵੇਸ਼ ਜਾਂ ਨਿਕਾਸ ਅਸਥਾਨ ਹੈ ਪਰ ਕਿਸ ਨੂੰ ਪ੍ਰਵੇਸ਼ ਦੇਣਾ ਹੈ ਅਤੇ ਕਿਸ ਨੂੰ ਬਾਹਰ ਭੇਜਣਾ ਹੈ, ਇਹ ਮਰਜ਼ੀ ਦਰਵਾਜ਼ੇ ਦੀ ਨਹੀਂ ਸਗੋਂ ਮਾਲਕ ਦੀ ਹੈ। ਇਸ ਕਰਕੇ ਹੀ ਜਿਸ ਕਿਸੇ ਦੇ ਘਰ ਮਾੜੇ ਲੋਕਾਂ ਦਾ ਆਉਣ ਜਾਣ ਹੋਵੇ ਤਾਂ ਲੋਕ ਦਰਵਾਜ਼ੇ ਨੂੰ ਨਹੀਂ ਸਮਝਾਉਂਦੇ ਸਗੋਂ ਘਰ ਦੇ ਮਾਲਕ ਨਾਲ ਵੀਚਾਰ ਦੀ ਸਾਂਝ ਪਾਉਂਦੇ ਹਨ। ਇਸ ਘਰ ਦਾ ਮਾਲਕ ਮਨ ਹੈ। ਜੇਕਰ ਮਨ ਧਰਮੀ ਹੈ ਤਾਂ ਚੰਗੀਆਂ ਚੀਜ਼ਾਂ ਦਾ ਹੀ ਆਉਣਾ ਜਾਣਾ ਹੋਵੇ ਗਾ। ਮਨ ਮੈਲਾ ਹੈ ਤਾਂ ਮੈਲੀਆਂ ਚੀਜ਼ਾਂ ਨੂੰ ਹੀ ਪਰਵੇਸ਼ ਮਿਲੇਗਾ। ਇਸ ਕਰਕੇ ਹੀ ਸਤਿਗੁਰੂ ਜੀ ਨੇ ਸਾਰੀ ਵੀਚਾਰ ਮਨ ਨਾਲ ਹੀ ਕੀਤੀ ਹੈ। ਮਨ ਦੇ ਸੁਧਾਰ ਨਾਲ ਹੀ ਇਨ੍ਹਾਂ ਦੁਆਰਿਆਂ ਦੀ ਵਰਤੋਂ ਸਹੀ ਹੋ ਸਕਦੀ ਹੈ। ਮਾੜੀਆਂ ਚੀਜ਼ਾਂ ਲਈ ਆਪੇ ਹੀ ਦਰਵਾਜ਼ਾ ਬੰਦ ਹੋ ਜਾਏਗਾ।

ਇਕ ਬਦਕਿਸਮਤੀ ਇਹ ਵੀ ਹੈ ਕਿ ਧਰਮ ਦੇ ਠੇਕੇਦਾਰਾਂ ਨੇ ਮਨੁੱਖ ਨੂੰ ਕਦਮ ਕਦਮ 'ਤੇ ਲੁੱਟਿਆ ਹੈ। ਉਨ੍ਹਾਂ ਨੇ ਦਰਵਾਜ਼ੇ ਬੰਦ ਕਰਨ ਦਾ ਅਰਥ ਵੀ ਗ਼ਲਤ ਕਰ ਦਿੱਤਾ। ਅੱਖਾਂ ਬੰਦ ਕਰਨ ਦਾ ਅਸਲ ਮਕਸਦ ਸਮਝਿਆ ਨਾ, ਪਰ ਬਾਹਰੀ ਤੌਰ 'ਤੇ ਅੱਖਾਂ ਬੰਦ ਕਰ ਲਈਆਂ। ਜੰਗਲਾਂ ਵਿੱਚ ਚਲਾ ਗਿਆ। ਅੱਖਾਂ ਨਾਲ ਵੇਖਦਾ ਨਹੀਂ, ਕੰਨਾਂ ਨਾਲ ਕੁਝ ਸੁਣਦਾ ਨਹੀਂ ਅਤੇ ਜੰਗਲਾਂ ਵਿੱਚ ਬੈਠਾ ਕਿਸੇ ਨਾਲ ਬੋਲਦਾ ਵੀ ਨਹੀਂ ਪਰ ਇਹ ਸਭ ਕੁਝ ਕਰਕੇ ਵੀ ਹਾਲਤ ਇਹ ਹੈ ਕਿ :-

ਧੂੰਅਰ ਤਾਪ ਗੇਰੀ ਕੇ ਬਸਤ੍ਰਾ ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥
ਪੰਚ ਚੰਡਾਲ ਨਾਲੇ ਲੈ ਆਇਆ ॥੪॥
ਕਾਨ ਫਰਾਇ ਹਿਰਾਏ ਟੂਕਾ ॥
ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥
ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥
ਬੋਲੈ ਨਾਹੀ ਹੋਇ ਬੈਠਾ ਮੋਨੀ ॥
ਅੰਤਰਿ ਕਲਪ ਭਵਾਈਐ ਜੋਨੀ ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥

ਪੂਛਹੁ ਸਗਲ ਬੇਦ ਸਿੰਮ੍ਰਿਤੇ ॥
ਮਨਮੁਖ ਕਰਮ ਕਰੈ ਅਜਾਈ ॥
ਜਿਉ ਬਾਲੂ ਘਰ ਠਉਰ ਨ ਠਾਈ ॥੭॥ (੧੩੪੮)

ਹੋਇਆ ਕੀ, ਅੱਖਾਂ ਬੰਦ ਹਨ ਪਰ ਸੁਰਤਿ ਨੇ ਅੰਦਰਲੀ ਚਿਤਵਨੀ ਦੀ ਅੱਖ ਨਾਲ ਖ਼ਿਆਲਾਂ ਵਿੱਚ ਹੀ ਵਿਕਾਰੀ ਭਾਵਨਾ ਸਿਰਜ ਲਈ। ਕੰਮ ਉਹੋ ਹੀ ਹੋ ਰਿਹਾ ਹੈ। ਅੱਗੇ ਅੱਖ ਖੋਹਲ ਕੇ ਕਰ ਰਿਹਾ ਸੀ, ਹੁਣ ਅੱਖਾਂ ਬੰਦ ਕਰਕੇ ਕਰ ਰਿਹਾ ਹੈ। ਇਸ ਤਰ੍ਹਾਂ ਦੀ ਹੀ ਦਸ਼ਾ ਬਾਕੀ ਦੁਆਰਿਆਂ ਰਾਹੀਂ ਕਰਦਾ ਹੈ। ਇਹ ਦਰਵਾਜ਼ੇ ਬੰਦ ਕਿਵੇਂ ਕਰਨੇ ਸਨ, ਇਨ੍ਹਾਂ ਦੀ ਹੀ ਵੀਚਾਰ ਰੱਬ ਨੇ ਗੁਪਤ ਭਾਵ ਦਸਮ ਦੁਆਰ ਜਾਂ ਗੁਰਮਤਿ ਦੀ ਸੋਝੀ ਵਿੱਚ ਰੱਖੀ ਹੈ। ਗੁਰਮਤਿ ਨਾਲ ਹੀ ਪਤਾ ਲੱਗੇਗਾ ਕਿ ਬਾਹਰੀ ਤੌਰ 'ਤੇ ਅੱਖ ਬੰਦ ਕਰਨ ਦੀ ਲੋੜ ਨਹੀਂ, ਕਿਉਂਕਿ ਰੱਬ ਜਿਨ੍ਹਾਂ ਦੀਆਂ ਅੱਖਾਂ ਬੰਦ ਕਰ ਦਿੰਦਾ ਹੈ, ਉਹ ਸਗੋਂ ਡਾਕਟਰਾਂ ਕੋਲ ਅੱਖਾਂ ਰਾਹੀਂ ਦੇਖਣ ਦੀ ਤਾਕਤ ਪ੍ਰਾਪਤ ਕਰਨ ਲਈ ਫਿਰਦੇ ਹਨ। ਜੇ ਅੱਖ ਬੰਦ ਕਰਨ ਦਾ ਮਸਲਾ ਧਰਮੀ ਬਣਨਾ ਹੁੰਦਾ ਤਾਂ ਸੂਰਮੇ ਲੋਕ ਤਾਂ ਧਰਮੀ ਹੀ ਸਨ ਕਿਉਂਕਿ ਇਨ੍ਹਾਂ ਨੇ ਤਾਂ ਕੁਝ ਵੀ ਨਹੀਂ ਵੇਖਿਆ ਹੁੰਦਾ। ਬਾਹਰੀ ਤੌਰ 'ਤੇ ਤਾਂ ਅੱਖ ਭਾਵੇਂ ਖੁੱਲ੍ਹੀ ਹੀ ਹੋਵੇ ਪਰ ਅੰਦਰੋਂ ਦਰਵਾਜ਼ਾ ਬੰਦ ਹੋਵੇ ਭਾਵ ਅੰਦਰ ਵਿਕਾਰ ਨਾ ਜਾਣ ਦੇਣ ਦਾ ਅਰਥ ਅੱਖ ਬੰਦ ਕਰਨਾ ਸੀ, ਜਿਸ ਨੂੰ ਖਾਲਸਾਈ ਬੋਲ ਬਾਲੇ ਵਿੱਚ ਦੇਖ ਕੇ ਅਣਡਿੱਠ ਕਰਨਾ ਕਿਹਾ ਜਾਂਦਾ ਹੈ। ਭਾਈ ਗੁਰਦਾਸ ਜੀ ਦਾ ਇੱਕ ਬਚਨ ਹੋਰ ਵੀਚਾਰੀਏ, ਫਿਰ ਸਾਨੂੰ ਇਨ੍ਹਾਂ ਨੌਂ ਦੁਆਰਿਆਂ ਦੀ ਵਰਤੋਂ ਦਾ ਪਤਾ ਲੱਗ ਜਾਵੇਗਾ।

ਚਿਰੰਕਾਲ ਮਾਨਸ ਜਨਮ ਨਿਰਮੋਲੁ ਪਾਏ,
ਸਫਲ ਜਨਮ ਗੁਰ ਚਰਨ ਸਰਨ ਕੈ।
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ
ਸ੍ਰਵਨ ਅਮੋਲ ਗੁਰ ਬਚਨ ਧਰਨ ਕੈ।
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ
ਰਸਨਾ ਅਮੋਲ ਗੁਰਮੰਤ੍ਰ ਸਿਮਰਨ ਕੈ।
ਹਸਤ ਅਮੋਲ ਗੁਰਦੇਵ ਸੇਵ ਕੈ
ਸਫਲ ਚਰਨ ਅਮੋਲ ਪਰਦਛਨਾ ਕਰਨ ਕੈ ॥ (ਕਬਿਤ ੧੭)

ਸੋ, ਇਨ੍ਹਾਂ ਨੂੰ ਅਸਲ ਮਕਸਦ ਅਨੁਸਾਰ ਵਰਤਣਾ ਹੀ ਇਨ੍ਹਾਂ ਨੌਂ ਦੁਆਰਿਆਂ ਨੂੰ ਬੰਦ ਕਰਨਾ ਹੈ। ਬੁਲ੍ਹੇ ਸ਼ਾਹ ਦੀ ਇੱਕ ਕਾਫ਼ੀ ਇਥੇ ਵੀਚਾਰਦੇ ਹਾਂ :

ਪਿਆਰੇ ਬਿਨ ਮਸਲਤ (ਨੇਕ ਸਲਾਹ) ਉਠ ਜਾਣਾ, ਤੂੰ ਕਦੇ ਤਾਂ ਹੋਇ ਸਿਆਣਾ।
ਕਰ ਚਾਵੜ (ਮਸਤੀ) ਚਾਰ ਦਿਹਾੜੇ, ਥੀਸੇਂ ਅੰਤ ਨਿਮਾਣਾ।

ਜ਼ੁਲਮ ਕਰੇਂ ਕੀ ਲੋਕ ਸਤਾਵੇਂ, ਕਿਉਂ ਕੀਤੋ ਲੁੱਟ ਖਾਣਾ।
ਜਿਸ ਬਾਣੇ ਦਾ ਮਾਣ ਕਰੇਂ ਤੂੰ, ਸੋ ਭੀ ਸੰਗ ਨਾ ਜਾਣਾ।
ਖਮੋਸ਼ ਸ਼ਹਿਰ ਨੂੰ ਵੇਖ ਹਮੇਸ਼ਾਂ ਸਭ ਜਿਸ ਮਹਿ ਜਗਤ ਸਮਾਣਾ।
ਭਰ ਭਰ ਪੂਰ ਲੰਘਾਏ ਡਾਢਾ ਮਲਕੁਲ ਮੌਤ ਮੁਹਾਣਾ।
ਇਥੇ ਜਿਤਨੇ ਹੈਨ ਸਭ ਤਿਤੜੇ ਨਿਕਲੇ, ਵੱਡਾ ਮੈਂ ਗੁਨਹਗਾਰ ਪੁਰਾਣਾ।
ਬੁਲ੍ਹਾ ਨੌਂ ਦੁਸ਼ਮਨ ਤੇਰੇ ਨਾਲ ਬੁਰੇ, ਵਿਚ ਮਨ ਦੁਸ਼ਮਣ ਬਿਲੂ ਰਾਣਾ।
ਮਹਿਬੂਬ (ਪਿਆਰਾ) ਰਵਾਨੀ (ਰੱਬ) ਕਰੇ ਅਸਾਨੀ, ਦਿਲੋਂ ਖੌਫ ਜਾਏ ਮਲਕਾਣਾ।
(ਮੌਤ ਦਾ ਫਰਿਸ਼ਤਾ) (ਨੋਟ, ਬਰੈਕਟ ਵਿੱਚ ਔਖੇ ਸ਼ਬਦਾਂ ਦੇ ਅਰਥ ਹਨ)
(ਡਾ: ਜੀਤ ਸਿੰਘ ਸੀਤਲ, ਬੁਲ੍ਹੇ ਸ਼ਾਹ ਜੀਵਨ ਤੇ ਰਚਨਾ, ਪੰਨਾ 96)

ਨੌਂ ਦੁਆਰਿਆਂ ਦੀ ਅਯੋਗ ਵਰਤੋਂ ਨਾਲ ਬੰਦਾ ਆਪ ਹੀ ਨਹੀਂ ਉਜੜਦਾ, ਸਗੋਂ ਦੂਜਿਆਂ ਲਈ ਵੀ ਤਬਾਹੀ ਦਾ ਕਾਰਨ ਬਣਦਾ ਹੈ। ਅਜੋਕੇ ਸਮੇਂ ਅੰਦਰ ਮਨੁੱਖ ਕੋਲ ਰੱਬੀ ਵੀਚਾਰ ਨਾ ਹੋਣ ਕਰਕੇ ਕੇਵਲ ਭਟਕਦਾ ਹੀ ਨਹੀਂ, ਸਗੋਂ ਖ਼ੁਦਕਸ਼ੀਆਂ ਤੱਕ ਕਰਨ ਲੱਗ ਪਿਆ ਹੈ। ਜੇ ਆਪ ਨਹੀਂ ਮਰਦਾ ਤਾਂ ਦੂਜਿਆਂ ਲਈ ਮੌਤ ਸਹੇੜ ਰਿਹਾ ਹੈ। ਭਾਵ ਸੁਖਾਂ ਦਾ ਵਣਜਾਰਾ, ਆਪਣੇ ਹੀ ਦੁੱਖਾਂ ਦੀ ਪੰਡ ਚੁੱਕੀ ਫਿਰਦਾ ਹੈ। ਚੰਗੀ ਸੋਚ ਵਾਲੇ ਆਪਣਾ ਹੀ ਨਹੀਂ, ਦੂਜਿਆਂ ਦਾ ਵੀ ਭਲਾ ਕਰ ਜਾਂਦੇ ਹਨ। ਸੂਫ਼ੀ ਫ਼ਕੀਰਾਂ ਵਿੱਚੋਂ ਇੱਕ ਕਾਫ਼ੀ ਉੱਘਾ ਤੇ ਨਾਮਵਰ ਫ਼ਕੀਰ ਹਜ਼ਰਤ ਇਬ੍ਰਾਹਿਮ ਅਦਮ ਬਲਖੀ ਜੀ ਹੋਏ ਹਨ। ਇਨ੍ਹਾਂ ਦੇ ਜੀਵਨ ਦੀਆਂ ਅਨੇਕਾਂ ਵਚਿਤ੍ਰ ਘਟਨਾਵਾਂ ਹਨ। ਇਨ੍ਹਾਂ ਵਿੱਚੋਂ ਇਕ ਦੀ ਵੀਚਾਰ ਕਰਦੇ ਹਾਂ :

ਇੱਕ ਦੀਵਾਨਾ ਮਸਤਾਨਾ ਜਿਹਾ ਬੰਦਾ ਹਜ਼ਰਤ ਜੀ ਦੇ ਸਾਹਮਣੇ ਆਇਆ। ਉਸ ਨੂੰ ਆਪਣੀ ਕੋਈ ਸੂਝ ਬੂਝ ਨਹੀਂ ਸੀ। ਮੂੰਹ ਸਿਰ ਵੀ ਕਾਫ਼ੀ ਮਿੱਟੀ ਘੱਟੇ ਨਾਲ ਲਿਬੜਿਆ ਪਿਆ ਸੀ। ਬਾਕੀ ਲੋਕ ਤਾਂ ਦੇਖ ਕੇ ਨਫ਼ਰਤ ਕਰਨ ਲੱਗ ਪਏ, ਪਰ ਹਜ਼ਰਤ ਇਬ੍ਰਾਹਿਮ ਜੀ ਨੇ ਅੱਗੇ ਹੋ ਕੇ ਉਸ ਦਾ ਮੂੰਹ ਸਿਰ ਚੰਗੀ ਤਰ੍ਹਾਂ ਸਾਫ਼ ਕਰ ਦਿੱਤਾ। ਜਦੋਂ ਉਸ ਮਸਤਾਨੇ ਨੂੰ ਹੋਸ਼ ਪਰਤੀ ਤਾਂ ਉਹ ਆਪਣੇ ਨਸ਼ੇ ਖਾ ਕੇ ਕੀਤੇ ਬੁਰੇ ਕੰਮ ਦੀ ਮੁਆਫ਼ੀ ਮੰਗਣ ਵਾਸਤੇ ਹਜ਼ਰਤ ਜੀ ਕੋਲ ਗਿਆ ਤਾਂ ਉਨ੍ਹਾਂ ਨੇ ਪਿਆਰ ਨਾਲ ਸਮਝਾਇਆ ਕਿ ਭਲਿਆ ਲੋਕਾ, ਮੁਆਫ਼ੀ ਮੰਗਣ ਦੀ ਲੋੜ ਨਹੀਂ, ਪਰ ਜਿਸ ਅੱਲ੍ਹਾ ਤਾਅਲਾ ਨੇ ਤੈਨੂੰ ਇਹ ਨੌਂ ਦੁਆਰੇ ਦਿੱਤੇ ਹਨ ਤੂੰ ਬਾਕੀਆਂ ਦੀ ਤਾਂ ਕੀ ਸੇਵਾ ਸੰਭਾਲ ਕਰਨੀ ਸੀ, ਤੂੰ ਤਾਂ ਉਨ੍ਹਾਂ ਵਿੱਚੋਂ ਸਭ ਤੋਂ ਮੁਖੀ ਮੁੱਖ ਦੀ ਹੀ ਰੱਜ ਕੇ ਬੇਅਦਬੀ ਕੀਤੀ ਹੈ। ਜਿਸ ਮੁੱਖ ਨੇ ਅੱਲ੍ਹਾ ਤਾਅਲਾ ਦੇ ਬਾਕੀ ਦਿੱਤੇ ਅੰਗਾਂ ਦਾ ਧੰਨਵਾਦ ਕਰਨਾ ਸੀ, ਤੂੰ ਉਸ ਮੁੱਖ ਨਾਲ ਬੁਰੀਆਂ ਚੀਜ਼ਾਂ ਖਾ ਕੇ ਇਸ ਨੂੰ ਹੋਰ ਵੀ ਦੁਨੀਆਂ ਦੇ

ਮਿੱਟੀ ਘੱਟੇ ਵਿੱਚ ਰੋਲ ਦਿੱਤਾ ਹੈ। ਤੂੰ ਮਨੁੱਖ ਹੋ ਕੇ ਵੀ ਮੂੰਹ ਮੱਥਾ ਮਨੁੱਖਾਂ ਵਰਗਾ ਨਹੀਂ, ਬਲਕਿ ਪਸ਼ੂਆਂ ਵਰਗਾ ਬਣਾ ਲਿਆ ਹੈ। ਇਸ ਨਸ਼ਈ ਨੂੰ ਦਲੀਲਾਂ ਤਾਂ ਪਹਿਲਾਂ ਵੀ ਅਨੇਕਾਂ ਲੋਕਾਂ ਨੇ ਦਿੱਤੀਆਂ ਸਨ ਪਰ ਅੱਜ ਹਜ਼ਰਤ ਜੀ ਦੀ ਕੀਤੀ ਹੋਈ ਹਮਦਰਦੀ ਨੇ ਇਸ ਦਲੀਲ ਦਾ ਅਸਰ ਪਾ ਦਿੱਤਾ। ਅੱਖਾਂ ਵਿੱਚ ਪਾਣੀ ਆ ਗਿਆ, ਆਪਣੇ ਕੀਤੇ 'ਤੇ ਪਛਤਾਅ ਤਾਂ ਪਹਿਲਾਂ ਹੀ ਰਿਹਾ ਸੀ ਪਰ ਹੁਣ ਹੱਥ ਜੋੜ ਕੇ ਕਹਿਣ ਲੱਗਾ ਕਿ ਹਜ਼ਰਤ ਇਬ੍ਰਾਹਿਮ ਅਦਮ ਜੀ ! ਜਿਸ ਮੂੰਹ ਨੂੰ ਹੁਣ ਤੁਸੀਂ ਧੋ ਦਿੱਤਾ ਹੈ, ਉਸ ਨੂੰ ਹੁਣ ਮੈਂ ਕਦੇ ਵੀ ਮੈਲਾ ਨਹੀਂ ਹੋਣ ਦਿਆਂਗਾ। ਉਸ ਦਾ ਨਰਕ ਬਣਿਆ ਜ਼ੀਵਨ ਫ਼ਰਿਸ਼ਤਿਆਂ ਵਰਗਾ ਬਣ ਗਿਆ। ਆਪਣੇ ਆਸਣਾਂ 'ਤੇ ਜਾ ਕੇ ਜਦੋਂ ਹਜ਼ਰਤ ਜੀ ਸੁੱਤੇ ਤਾਂ ਉਨ੍ਹਾਂ ਨੂੰ ਇੱਕ ਸੁਪਨਾ ਆਇਆ ਕਿ ਇੱਕ ਰੱਬੀ ਫ਼ਰਿਸ਼ਤਾ ਆ ਕੇ ਉਨ੍ਹਾਂ ਨੂੰ ਕਹਿ ਰਿਹਾ ਸੀ ਕਿ ਹਜ਼ਰਤ !ਤੂੰ ਅੱਜ ਕਿਸੇ ਦਾ ਮੂੰਹ ਧੋਤਾ ਹੈ ਪਰ ਅੱਲ੍ਹਾ ਨੇ ਤੇਰਾ ਹਿਰਦਾ ਧੋ ਦਿੱਤਾ ਹੈ। (ਇਸਲਾਮੀ ਧਰਮ ਅੰਦਰ ਉਨ੍ਹਾਂ ਦੇ ਵਿਸ਼ਵਾਸ ਅਨੁਸਾਰ ਅਜਿਹਾ ਕਈ ਵਾਰੀ ਵਰਤਦਾ ਹੈ) (ਡਾ: ਗੁਰਦੇਵ ਸਿੰਘ ਜੀ, ਸੂਫ਼ੀ ਜੀਵਨੀਆਂ, ਪੰਨਾ 31) ਸੋ, ਆਪਾਂ ਵੀ ਕੋਸ਼ਿਸ਼ ਕਰੀਏ ਕਿ ਸਾਡੇ ਵੀ ਨੌਂ ਦੁਆਰਿਆਂ 'ਤੇ ਰੱਬੀ ਬਾਣੀ ਦਾ ਪਹਿਰਾ ਲੱਗ ਜਾਵੇ। ਅੰਦਰ ਉਹੋ ਕੁਝ ਹੀ ਆਵੇ ਜਿਸ ਨਾਲ ਸਾਡਾ ਜੀਵਨ ਆਬਾਦ ਹੋਵੇ ਨਾ ਕਿ ਬਰਬਾਦ।

ਸੰਤਹੁ ਮਨ ਪਵਨੈ ਸੁਖੁ ਬਨਿਆ ॥
ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥
ਗੁਰਿ ਦਿਖਲਾਈ ਮੋਰੀ ॥
ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥
ਬਾਜੀਅਲੇ ਅਨਹਦ ਬਾਜੇ ॥੧॥
ਕੁੰਭ ਕਮਲੁ ਜਲਿ ਭਰਿਆ ॥
ਜਲੁ ਮੇਟਿਆ ਊਭਾ ਕਰਿਆ ॥
ਕਹੁ ਕਬੀਰ ਜਨ ਜਾਨਿਆ ॥
ਜਉ ਜਾਨਿਆ ਤਉ ਮਨੁ ਮਾਨਿਆ ॥ (੬੫੬)